'ਗੁਰ ਬਿਲਾਸ ਪਾਤਸ਼ਾਹੀ ੬' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਦੇ 'ਪਰਖ-ਦਰਬਾਰ' ਵਿਚ ॥

(ਭਾਗ ਪਹਿਲਾ)

ਸਲੋਕੁ ॥ ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥{ਪੰਨਾ-੯੪੮}

ਵਿਸ਼ਾ — ਸਫ਼ਾ ਨੰਬਰ



ੴ ਸਤਿਗੁਰ ਪ੍ਰਸਾਦਿ ॥

## "ਗੁਰ ਬਿਲਾਸ ਪਾਤਸਾਹੀ ੬" ਵਿਚੋਂ ਗੁਰਮਤਿ ਵਿਰੋਧੀ ਲਿਖਤਾਂ ?

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਸਵੱਟੀ-

## ਪਹਿਲਾ ਕਾਂਡ

**ਅਧਿਆਇ ਦੂਜਾ**



ੴ ਸਤਿਗੁਰ ਪ੍ਰਸਾਦਿ ॥

# 'ਗੁਰ ਬਿਲਾਸ ਪਾਤਸ਼ਾਹੀ ੬'

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਰੂਪ

## ਸਤਿਗੁਰੂ ਨਾਨਕ ਸਾਹਿਬ ਜੀ ਦੇ 'ਪਰਖ-ਦਰਬਾਰ' ਵਿਚ ॥

(ਭਾਗ ਪਹਿਲਾ)

**ਸਲੋਕੁ ॥ ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥** {ਪੰਨਾ-੯੪੮}

## ਜਾਣ ਪਛਾਣ-ਰੂਪ ਅਰੰਭਕ ਬੇਨਤੀ-

ਗੁਰਮਤਿ ਤੋਂ ਸੁਚੇਤ, ਪੰਥ-ਦਰਦੀ, ਭਾਈ ਬੰਤਾ ਸਿੰਘ ਜੀ ਨੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ, ਜੂਨ ੧੯੯੮ ਦੀ ਪ੍ਰਕਾਸ਼ਤ- 'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ' ਦੇ ੪●● ਸਾਲਾ ਪ੍ਰਕਾਸ਼ ਉਤਸਵ ਤੇ, ਗੁਰੂ ਪੰਥ ਲਈ ਅਨਮੋਲ ਸੁਗਾਤ ਵਜੋਂ ਜਾਰੀ (**Release**) ਕੀਤੀ ਪੁਸਤਕ **'ਗੁਰ ਬਿਲਾਸ ਪਾਤਸ਼ਾਹੀ ੬'**, ਬਾਰੇ (੧੬ ਜਨਵਰੀ ੧੯੯੯- ੫ ਵਜੇ ਸ਼ਾਮੀ ਫੋਨ ਤੇ) ਦਾਸ ਦੇ ਵਿਚਾਰ ਪੁੱਛੇ। ਦਾਸ ਤੋਂ ਇਹ ਸੁਣ ਕੇ- 'ਅਜੇਹੀ ਕਿਸੇ ਪੁਸਤਕ ਦੇ **Release** ਹੋਣ ਬਾਰੇ ਅਜੇ ਤਕ ਮੈਨੂੰ ਕੋਈ ਜਾਣਕਾਰੀ ਨਹੀਂ ਹੈ'ਤਾਂ, ਬੜੀ ਚਿੰਤਾ ਗ੍ਰਸੀ ਸੁਰ ਵਿਚ ਭਾਈ ਬੰਨਤਾ ਸਿੰਘ ਜੀ ਦੇ **ਇਹ ਬਚਨ**:--

" **ਇਸ** ਪੁਸਤਕ ਨੇ ਪਰਚਾਰਕਾਂ, ਰਾਗੀਆਂ, ਢਾਡੀਆਂ, ਲਿਖਾਰੀਆਂ ਲਈ ਹਵਾਲਾ ਪੁਸਤਕ' ਬਣ ਜਾਣਾ ਹੈ। ਇਸ ਦੇ ਪਰਚਾਰ ਤੋਂ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੇ ਪੂਰਨ ਸਚ ਦੀ ਥਾਂ, ਲੁੱਟ ਨੀਤੀ ਦੀ ਉਪਜ ਬ੍ਰਾਹਮਣੀ ਰੀਤੀ ਰਿਵਾਜ-ਰੂਪ ਕੁਫ਼ਰ ਨੇ, ਅਤੇ ਬਿੱਪ੍ਰ ਦੇ ਲਿਖੇ ਪੁਰਾਣਕ ਗ੍ਰੰਥਾਂ ਦੇ ਘਿਣਾਵਣੇ ਝੂਠ ਨੇ, ਪੰਥ ਲਈ ਅਸਲੀ ਗੁਰਮਤਿ-ਮਰਯਾਦਾ ਬਣਦੇ ਤੁਰੇ ਜਾਣਾ ਹੈ। ਮੈਨੂੰ ਇਉਂ ਲੱਗਾ ਹੈ, ਜਿਵੇ ਕਈ ਸਾਲਾਂ ਤੋਂ

ਲਿਖਣੀ ਅਰੰਭ ਕੀਤੀ, ਤੁਹਾਡੀ ਬਹੁ ਭਾਗੀ ਪੁਸਤਕ-'**ਬਿੱਪ੍ਰਨ ਕੀ ਰੀਤ ਤੋਂ ਸਚ ਦਾ ਮਾਰਗ, ਮਾਨੋ ਸੁਨਿਆਰੇ ਦੀ 'ਠੱਕ-ਠੱਕ' ਹੀ ਸੀ ਜਿਸ ਨੂੰ, ਸ਼੍ਰੋਮਣੀ ਕਮੇਟੀ-ਰੂਪ ਲੁਹਾਰ ਦੇ ਇਸ ਗੁਰਬਿਲਾਸ ਪੁਸਤਕ-ਰੂਪ ਹਥੌੜੇ ਦੀ ਇੱਕੋ ਸੱਟ ਨੇ, ਜਿਵੇ ਫੇਹ ਕੇ ਰੱਖ ਦਿੱਤਾ ਹੋਵੇ?**
ਦਾਸ ਲਈ ਇਹ ਸੂਚਨਾ ਬੜੀ ਹਿਰਦਾ ਚੀਰਵੀਂ ਸੀ। "ਕਿਰਪਾ ਕਰਕੇ ਉਸ ਪੁਸਤਕ ਨੂੰ ਮੇਰੇ ਕੋਲ ਤੁਰੰਤ ਪੁਚਾ ਦਿਉ", ਦਾਸ, ਇਸ ਤੋਂ ਵੱਧ, ਹੋਰ ਕੁਝ ਨਾ ਕਹਿ ਸਕਿਆ। ਅਗਲੇ ਦਿਨ ਹੀ ਪੁਸਤਕ ਦਾਸ ਕੋਲ ਪਹੁੰਚ ਗਈ।

ਗਾਹੜੇ ਨੀਲੇ ਰੰਗ ਦੇ ਗੱਤੇ ਦੀ ਜਿਲਦ ਤੇ " ਗੁਰਬਿਲਾਸ ਪਾਤਸ਼ਾਹੀ ੬' ਲਿਖਿਆ ਹੋਣ ਦੇ ਨਾਲ ਸ਼੍ਰੋਮਨੀ ਗੁ: ਪ੍ਰ: ਕਮੇਟੀ ਅੰਤ੍ਰਿਸਰ ਦੀ ਮੋਹਰ ਵੇਖੀ ਤਾ ਸਤੇ ਹੀ ਮਨ ਇਹ ਪ੍ਰਭਾਵ ਕਬੂਲਣੋ ਨਾ ਰਹਿ ਸਕਿਆ ਕਿ, ਗੁਰੂ ਪੰਥ ਦੀ ਸਿਰਮੌਰ ਜਥੇਬੰਦੀ ਵਲੋਂ ਛਪੀ ਇਹ ਪੁਸਤਕ ਜ਼ਰੂਰ ਪੰਥ ਦੇ ਹਿਤ ਲਈ ਮਾੜੀ ਨਹੀਂ ਹੋ ਸਕਦੀ। ਫਿਰ ਜਦ ਪੁਸਤਕ ਦੀ ਸੰਪਾਦਨਾ, ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਅਤੇ ਸ਼ਹੀਦ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਪ੍ਰੋਫ਼ੈਸਰ ਡਾ ਅਮਰਜੀਤ ਸਿੰਘ ਜੀ ਨੇ **SGPC** ਦੇ ਪ੍ਰਧਾਨ ਸਾਹਿਬ (ਗੁਰਚਰਨ ਸਿੰਘ ਜੀ ਟੌਹੜਾ) ਜੀ ਦੇ ਹੁਕਮ ਨਾਲ, ਕੀਤੀ ਦਾ ਵੇਰਵਾ ਪੜਿਆ ਅਤੇ, ਫਿਰ ਪੁਸਤਕ ਦੀ ਪ੍ਰਸੰਸਾ ਵਿਚ ਲਿਖੇ ਪ੍ਰਸੰਸਾ ਪੱਤਰ ਪੜ੍ਹੇ ਜਿਨ੍ਹਾਂ ਦਾ ਕਰਮ ਵਾਰ ਸੰਖੇਪ ਵੇਰਵਾ ਇਸ ਪ੍ਰਕਾਰ ਹੈ:-

(੧) **ਇਤਿਹਾਸਕ ਸੇਵਾ** ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ, ਸਿੰਘ ਸਾਹਿਬ ਰਣਜੀਤ ਸਿੰਘ ਜੀ ।

(੨) **ਸੰਦੇਸ਼** ਸ਼੍ਰੋ:ਗੁ: ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ।

(੩) **ਅਦੁਤੀ ਸੇਵਾ** ਤਖ਼ਤ ਸ੍ਰੀ ਕੇਸਗੜ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਪ੍ਰੋ:ਮਨਜੀਤ ਸਿੰਘ ਜੀ ।

(੪) **ਗੁਰ ਬਿਲਾਸ ਦਾ ਸ਼ੁੱਧ ਸਰੂਪ** ਗਿਆਨੀ ਕੇਵਲ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਕੀ (ਬਠਿੰਡਾ)

(੫) **ਅਨੂਪਮ ਸੁਗਾਤ** ਸ੍ਰੀ ਸੁਖਦੇਵ ਸਿੰਘ ਭੌਰ ਐਕਟਿੰਗ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ।

(੬) **ਸਾਹਿਤ ਤੇ ਸਮਾਜ** ਜਥੇਦਾਰ ਮਨਜੀਤ ਸਿੰਘ ਕਲਕੱਤਾ ਉਚੇਰੀ ਸਿਖਿਆ ਤੇ ਭਾਸ਼ਾ ਮੰਤਰੀ ਪੰਜਾਬ।

(੭) **ਦੋ ਸ਼ਬਦ** ਗਿਅਨੀ ਸੰਤ ਸਿੰਘ ਜੀ ਮਸਕੀਨ ।

(੮) **ਚਮਤਕਾਰੀ ਵਿਆਖਿਆ** ਗਿਆਨੀ ਜਸਵੰਤ ਸਿੰਘ ਜੀ ਕਥਾ-ਵਾਚਕ ਮੰਜੀ ਸਾਹਿਬ ਸ੍ਰੀ ਦਰਬਾਰ ਸਾਹਿਬ

੯- "ਸ਼ਲਾਘਾਯੋਗ ਉੱਦਮ" ਦਲੀਪ ਸਿੰਘ ਜੀ ਮਲੂਨੰਗਲ-

੧●- **ਇਤਿਹਾਸਕ ਪੁਸਤਕਾਂ ਦੀ ਪ੍ਰਕਾਸ਼ਨਾ ਸੰਬੰਧੀ ਸਾਡੀ ਜ਼ਿੰਮੇਵਾਰ**" ਗਿ: ਜੋਗਿੰਦਰ ਸਿੰਘ ਜੀ ਤਲਵਾੜ,

੧੧- ਚਾਰ ਸ਼ਬਦ'-ˇ ਰੀਟਾਇਰਡ ਪ੍ਰਿੰਸੀਪਲ ਨਰਿੰਦਰ ਸਿੰਘ ਜੀ ਸੋਚ ।

੧੨- **"ਗੁਰ ਬਿਲਾਸ ਦੇ ਸ਼ੁੱਧ ਸਰੂਪ ਦਾ ਸਵਾਗਤ" ਗਿ:ਬਲਵੰਤ ਸਿੰਘ ਜੀ ਕੋਠਾ ਸਾਹਿਬ ਜ਼ਿਲਾ ਬਠਿੰਡਾ**

ਇਨ੍ਹਾਂ ਵਿਦਵਾਨਾਂ ਦੇ ਲਿਖੇ ਕਲਮ-ਤੋੜ ਸ਼ਲਾਘਾ ਪੱਤਰਾਂ ਨੂੰ ਪੜ੍ਹ ਕੇ ਇਹ ਨਿਸਚਾ ਬਣਨੋ ਨਹੀ ਰਹਿ ਸਕਦਾ ਕਿ, ਗੁਰਬਿਲਾਸ ਪਾਤਸ਼ਾਹੀ ੬ ਪੰਥ ਦੇ ਹਿਤਾਂ ਦੇ ਉਲਟ ਕਦੇ ਹੋ ਹੀ ਨਹੀਂ ਸਕਦੀ ਸੋ ਸ਼ਾਇਦ ਭਾਈ ਬੰਨਤਾ ਸਿੰਘ ਜੀ ਨੂੰ ਹੀ ਗ਼ਲਤੀ ਲੱਗੀ ਹੋਵੇ ? ਧੜਕਦੇ ਦਿਲ ਨਾਲ ਪੁਸਤਕ ਪੜਨੀ ਸ਼ੁਰੂ ਕੀਤੀ । ਪਰ ਜਦ ਪੁਸਤਕ ਦਾ ਪਹਲਾ ਪ੍ਰਸੰਗ ਹੀ ਗੁਰਮਤਿ ਵਿਰੋਧੀ ਅਤੇ ਗੁਰੂ ਇਤਿਹਾਸ ਦੀ ਰੂਪ ਰੇਖਾ ਵਿਗਾੜਦਾ ਨਜ਼ਰੀਂ ਆਇਆ ਤਾਂ ਹਿਰਦਾ ਪੀੜ ਨਾ ਕੁਰਲਾ ਉਠਿਆ। ਸਿਰਮੌਰ ਜਥੇਦਾਰੀ ਵੱਲ ਲਿਖੀਆਂ ਚਿੱਠੀਆਂ ਕਿਸੇ ਨਾ ਗੌਲੀਆਂ। ਆਖ਼ਰ ਪੁਸਤਕ ਵਿਚਲੇ ਕੁਝ ਪ੍ਰਸੰਗਾਂ ਦੇ ਹਵਾਲੇ ਨਾਲ ਲਿਖਿਆ ਦਾਸ ਦਾ ਲੇਖ--**"ਮੁੱਠਾ ਆਪ ਮੁਹਾਏ ਸਾਥੇ"** ਪੰਥ ਦੇ ਨਿਰਭੈ ਪਤਰਕਾਰ ਭਾਈ ਸਾਹਿਬ "ਜੋਗਿੰਦਰ ਸਿੰਘ ਜੀ" ਚੰਡੀ ਗੜ੍ਹ ਨੇ ਆਪਣੇ ਮਾਸਕ ਪੱਤਰ **ਸਪੋਕਸਮੈਨ** ਵਿਚ ਛਾਪ ਦਿੱਤਾ। ਪੰਥ ਦੇ ਸੁਜਾਨ ਹਿਰਦੇ ਰੋਹ ਵਿਚ ਆ ਗਏ। ਦਾਸ _ਵਰੁੱਧ ਸਿਮੌਰ ਜਥੇਦਾਰ ਦਾ ਕ੍ਰੋਧ ਉਬਾਲੇ ਖਾ ਉਠਿਆ । ਜੋ ਦਮਨ-ਚੱਕਰ ਦਾਸ ਵਿਰੁੱਧ ਚਲਿਆ ਅਤੇ ਦਾਸ ਨਾਲ ਜੋ ਜੋ ਵਾਪਰੀ ਅਤੇ ਵਾਪਰਦੀ ਆ ਰਹੀ ਹੈ, ਉਹ ਵਿਥਿਆ ਜਥੇਦਾਰੀ ਵਲ ਲਿਖੀਆਂ ਚਿਠੀਆਂ ਦੀ ਜ਼ਬਾਨੀਂ ਪੜ੍ਹੀ ਜਾ ਸਕਦੀ ਹੈ। ਅਜੇ ਅਸਾਂ ਗੁਰੂ ਇਤਿਹਾਸ ਦੀ ਵਿਗਾੜੀ ਹੋਈ ਹਾਲਤ ਬਾਰੇ ਗੁਰਮਤਿ ਵਿਚਾਰਾਂ ਸਾਝੀਆਂ ਕਰਨੀਆਂ ਹਨ।

ਨਿਮਾਣਾ

ਨਿਤਾਣਾ ਦਾਸਰਾ

ਗੁਰਬਖ਼ਸ਼ ਸਿੰਘ

# ੨- ਕੁਝ ਹੋਰ ਜ਼ਰੂਰੀ ਗੁਰਮਤਿ ਵਿਚਾਰਾਂ

ਉਪਰਪਕਤ ਸੰਖੇਪ ਵੇਰਵੇ ਨਾਲ ਹੋਰ ਕਈ **ਕੁਝ ਪੜ੍ਹਿਆ** ਤਾਂ ਝਟ ਹੀ, ਗੁਰੂ ਇਤਿਹਾਸ ਦੀ ਫ਼ਿਲਮ ਮਨ ਦੀਆਂ ਅਖੀਆਂ

ਸਾਹਮਣੇ ਆ ਖਲੋਤੀ। ਅਨੂਪਮ ਸਤਿਗੁਰੂ ਨਾਨਕ ਸਾਹਿਬ ਜੀ ਨੇ ਦਸ ਸਰੂਪਾਂ ਵਿਚ ਵਿਚਰਦਿਆਂ, ਕਰੀਬ ਸਵਾ ਦੋ ਸਦੀਆਂ ਵਿਚ ਬੜੀਆਂ ਕਰੜੀਆਂ ਘਾਲਣਾ ਨਾਲ, ਅਥਵਾ ਸਰਬੰਸ ਵਾਰ ਦੇਣ ਵਰਗੀਆਂ ਲਾ-ਮਿਸਾਲ ਕੁਰਬਾਨੀਆਂ ਨਾਲ, ਨਿਆਰੀ ਗੁਰਮਤਿ ਮਰਿਯਾਦਾ ਦੀ ਦੇਣ ਤੋਂ ਪੰਥ ਨੂੰ ਅਜੇਹੇ ਨਿਆਰੇ ਆਚਰਨ ਦਾ ਮਾਲਕ ਬਣਾ ਲਿਆ ਕਿ, ਇਤਿਹਾਸਕਾਰਾਂ ਨੂੰ ਇਸ ਨਿਆਰੇ ਪੰਥ ਵਿਚੋਂ " **ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥ ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ** ॥{੧●੮੮}" ਧਰਮੀ ਰਾਜਿਆਂ ਵਾਲੇ ਗੁਣ ਪ੍ਰਤੱਖ ਹੋ ਦਿੱਸੇ ਸਨ। ਫਿਰ ਉਸ ਦਿਹਾੜੇ ਦੀ ਯਾਦ ਆਈ ਜਦ ਖ਼ਾਲਸਾ ਪੰਥ ਦੇ ਜਥੇਦਾਰ ਸਾਹਿਬਾਨ ਨੂੰ ਉਸ ਪਾਵਨ ਗੁਰੂ ਮਰਯਾਦਾ ਦੀ ਸ਼ੁੱਧਤਾ ਦੀ ਸੰਭਾਲ ਦੀ ਜ਼ਿਮੇਵਾਰੀ ਸੌਂਪੀ ਸੀ, ਜਿਸ ਅਨੁਸਾਰ ਜੀਵਨ ਬਣਾ ਲੈਣ ਨਾਲ ਪੰਥ ਵਿਚ ਮਿਲੇ ਤੇਜ ਪ੍ਰਤਪ ਨੂੰ ਸੰਭਾਲ ਸਕਣ ਦੀ ਯੋਗਤਾ ਆਈ ਸੀ। (ਪੰਜ ਪਿਆਰਿਆਂ ਨੂੰ ਗੁਰਿਆਈ ਦਾ ਭਾਈਵਾਲ ਬਣਾਏ ਜਾਣ ਵਾਲੇ (ਕਥਿਤ) ਸਾਕੇ ਦਾ ਹੋਰ ਅਰਥ ਕੀ ਹੈ ?) ਅੱਜ, ਜਦ ਪੰਜ ਪਿਆਰਿਆਂ-ਰੂਪ **ਉਹੀ** (ਲਗ-ਪਗ ਸਮੁੱਚੀ ਸਰਬ-ਉੱਚ) **ਜਥੇਦਾਰੀ** ਇਸ '**ਗੁਰ ਬਿਲਾਸ ਪਾਤਸ਼ਾਹੀ ੬**' ਦੀ ਕੇਵਲ ਪ੍ਰਸੰਸਕ ਹੀ ਨਹੀਂ ਬਣੀ ਹੋਈ, ਸਗੋਂ ਪੰਥਕ ਸਰਮਾਏ ਨਾਲ ਇਸ ਦੀ ਛਪਾਈ ਕਰਵਾ ਕੇ ਇਸ ਨੂੰ ਪੰਥਕ ਤੌਰ **ਤੇ Release** ਕਰਨ ਵਾਲੀ, ਵੀ **ਉਹ ਆਪ ਹੀ** ਹੈ, ਤਾਂ ਪਾਠਕਾਂ ਦੇ ਮਨ ਵਿਚ ਇਹ ਯਕੀਨ ਬਣ ਜਾਣਾ ਕੁਦਰਤੀ ਗੱਲ ਹੈ, ਕਿ, ਇਸ ਪੁਸਤਕ ਵਿਚ ਸਤਿਗੁਰੂ ਜੀ ਦੇ ਹੁਕਮਾਂ ਦੀ ਉਲੰਙਣਾ ਵਾਲੀ ਇਕ ਵੀ ਗੱਲ ਨਹੀਂ ਹੋਵੇਗੀ। ਹਿਰਦੇ ਅੰਦਰ ਦੀ ਬਿਹਬਲਤਾ, ਕੇਵਲ ਏਹੋ ਗਲ ਸੁਣਨਾ ਅਤੇ ਜਾਣਨਾ ਚਾਹੇਗੀ, ਕਿ, ਇਸ ਪੁਸਤਕ ਵਿਚ ਇਕ ਵੀ ਸ਼ਬਦ, ਗੁਰਮਤਿ ਦੀ ਖੰਡਨਾ ਵਾਲਾ ਨਹੀਂ ਹੈ। ਮੁੜ ਮੁੜ **ਦ੍ਰਿੜਤਾ ਫੜਦਾ ਸਾਂ ਕਿ, ਭਾਈ ਬੰਨਤਾ ਸਿੰਘ ਜੀ ਕੋਲੋਂ ਠੀਕ ਸਮਝਣ ਵਿਚ ਸ਼ਾਇਦ ਭੁੱਲ ਹੀ ਹੋਈ ਹੋਵੇ ?**"

ਉਪਰੋਕਤ ੧੨ ਮੰਨੇ ਹੋਏ ਮਹਾਨ ਵਿਅਕਤੀਆਂ ਵਿਚੋਂ ਕਿਸੇ ਨੇ ਗੁਰੂ ਬਾਣੀ ਦੀ ਕਸਵੱਟੀ ਦੀ ਗੱਲ ਤਾਂ ਕੀ ਕਰਨੀ ਸੀ, ਸਾਰਿਆਂ ਵਿਚੋ ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ ਤੋਂ ਛੁੱਟ, ਕਿਸੇ ਦੀ ਲਿਖਤ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜ਼ਿਕਰ ਤੱਕ ਨਹੀਂ ਮਿਲਦਾ। ਦਲੀਪ ਸਿੰਘ ਜੀ ਮਲੂਨੰਗਲ ਜੀ ਨੇ ਭਾਵੇ ਸ੍ਰੀ ਗੁਰੂ ਗ੍ਰੰਥ ਸਾਹਿਬ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਦਾ ਜ਼ਿਕਰ ਤਾਂ ਨਹੀਂ ਕੀਤਾ, ਪਰ ਗੁਰਮਤਿ ਅਨੁਸਾਰ ਪਰਖ ਕਰਨ ਦੀ ਲੋੜ ਸੋਹਣੇ ਸ਼ਬਦਾਂ ਵਿੱਚ ਦਰਸਾਈ ਹੋਈ ਹੈ। ਸਿੰਘ ਸਾਹਿਬ ਗਿ: ਕੇਵਲ ਸਿੰਘ ਜੀ ਦੇ ਕਥਿਤ ਬਚਨਾਂ ਵਿਚ ਵੀ ਇਹ ਕੁਝ ਹੋਣਾ " ਭਾਵੇਂ ਇਹ ਸਚੁ ਹੈ ਸਾਡੇ ਪਾਸ ਇਤਿਹਾਸ ਦੀ ਸਚਿਆਰਤਾ ਨੂੰ ਪਰਖਣ ਲਈ ਧੁਰੋਂ ਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਹੈ, ਪਰ ਗੁਰਬਾਣੀ ਪ੍ਰਤੀ ਵੀ ਹਰ ਪਾਠਕ ਦੀ ਪਹੁੰਚ ਲਾਜ਼ਮੀ ਨਹੀਂ ਕਿ ਪੂਰੀ ਹੋਵੇ "। ਗੰਭੀਰ ਸ਼ੰਕੇ ਉਭਾਰਦਾ ਹੈ, ਕਿ, ਬੜੀ ਔਖੀ ਭਾਸ਼ਾ ਸੰਸਕ੍ਰਿਤ ਵਿਚ ਲਿਖੇ ਗ੍ਰੰਥ ਬ੍ਰਾਹਮਣ ਨੇ ਸਮਝ ਲਏ, ਬਾਈਬਲ ਪਾਦਰੀ ਨੇ ਅਥਵਾ ਕੁਰਾਨ ਸ਼ਰੀਫ਼ ਮੌਲਾਣਿਆਂ ਨੇ ਸਮਝ ਲਿਆ, ਪਰ ਕੀ, ਅਨੂਪਮ ਸਤਿਗੁਰੂ ਨਾਨਕ ਸਾਹਿਬ ਜੀ ਨੇ ਅਜੇਹੀ ਬਾਣੀ ਰਚੀ ਹੈ, ਜੋ ਸਿੰਘ ਸਾਹਿਬਾਨ ਸਮੇਤ ਕਿਸੇ ਵੀ ਪਾਠਕ ਦੀ ਸਮਝ ਵਿਚ ਨਹੀਂ ਸੀ ਆ ਸਕਦੀ ? ਕੀ, ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸੀਨੀਅਰ ਗ੍ਰੰਥੀ, ਸਿੰਘ ਸਾਹਿਬ ਗਿ:ਜੋਗਿੰਦਰ ਸਿੰਘ ਵੇਦਾਂਤੀ ਜੀ ਦੀ ਵੀ ਗੁਰੂਬਾਣੀ ਪ੍ਰਤੀ ਪਹੁੰਚ, ਪਿੰਗਲੀ ਹੀ ਸੀ ? ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ ਦੇ ਉਪ੍ਰੋਕਤ ਬਚਨਾਂ ਤੋਂ ਇਹ ਝੌਲ਼ਾ ਸਪੱਸ਼ਟ ਰੂਪ ਵਿਚ ਪੈਂ ਰਿਹਾ ਹੈ ਕਿ, ਗੁਰਬਿਲਾਸ ਨਾਮੀ ਇਹ ਪੁਸਤਕ, ਗੁਰਬਾਣੀ ਦੀ ਖੰਡਨਾਂ ਜ਼ਰੂਰ ਕਰ ਰਹੀ ਹੋਵੇਗੀ। ਸਾਰੀ ਪੁਸਤਕ ਨੂੰ ਗਹੁ ਨਾਲ ਪੜ੍ਹਿਆ ਤਾਂ **ਦਾਸ ਨੂੰ,** ਭਾਈ ਬੰਤਾ ਸਿੰਘ ਜੀ ਦਾ ਤੌਖ਼ਲਾ ਅੱਖਰ ਅੱਖਰ ਸਚੁ ਹੋ ਦਿੱਸਿਆ। ਪੰਥਕ ਮੋਹਰ ਦੀ ਛਾਪ ਹੇਠ, ਪੰਥ ਦੀ ਸਰਬ-ਉੱਚ ਸੰਸਥਾ ਵਲੋਂ ਛਾਪ ਕੇ ਪੰਥ ਵਿਚ ਵੰਡੀ ਜਾ ਰਹੀ ਇਹ ਪੁਸਤਕ, ਸਮੇਂ ਦੇ ਗੇੜ ਨਾਲ, ਦਸਮ ਗ੍ਰੰਥ ਜੀ ਨਾਲੋਂ ਵੀ ਵੱਧ ਗੰਭੀਰ ਮਸਲਾ ਬਣ ਜਾਣੀ ਹੈ। ਗੁਰੂ ਗ੍ਰੰਥ ਸਾਹਿਬ ਜੀ ਰੂਪ-ਸਤਿਗੁਰੂ ਨਾਨਕ ਸਾਹਿਬ ਜੀ ਹੀ ਸਾਡੀ ਠੀਕ ਰਾਹਨੁਮਾਈ ਕਰ ਸਕਦੇ ਹਨ। ਇਸ ਨਾਚੀਜ਼ ਦਾਸਰੇ ਦੇ ਮਨ ਵਿਚ ਭਰੋਸਾ ਬਣ ਰਿਹਾ ਹੈ ਕਿ, ਸਿਰਮੌਰ ਜਥੇਦਾਰੀ ਵਲੋਂ ਜਾਰੀ ਕੀਤੇ ਇਸ ਗੁਰਬਿਲਾਸ ਦੀ ਗੁਰੂ ਬਾਣੀ ਦੀ ਕਸਵੱਟੀ ਤੇ ਪਰਖ ਕਰ ਸਕਣ ਦੀ ਸੂਝ ਅਤੇ ਲਿਖਤੀ ਰੂਪ ਵਿਚ ਲਿਆਉਣ ਦੇ ਉੱਦਮ ਦੀ ਬਖ਼ਸ਼ਸ਼, ਸਤਿਗੁਰੂ ਜੀ ਦੀਆਂ ਅਪਾਰ ਮਿਹਰਾਂ ਦਾ ਹੀ ਸੂਚਕ ਹੈ ?

## ੩- ਸੰਪਾਦਕ ਸਾਹਿਬਾਨ ਵਲੋਂ ਲਿਖੀ ਭੂਮਿਕਾ ਬਾਰੇ ਵਿਚਾਰ ਤੋ ਪਹਿਲਾਂ- ਪਿਛੋਕੜ ਵੱਲ ਸੰਖੇਪ ਝਾਤੀ :-

੧- ਭਾਰਤ ਵਿਚ ਪੈਦਾ ਹੋਏ ਹੋਰ ਵੀ ਕਈ ਸਮਾਜ-ਸੁਧਾਰਕ ਮਹਾਂਪੁਰਖਾਂ ਨੇ ਬਿੱਪ੍ਰ-ਵਾਦ ਨੂੰ ਸਮਝਿਆ ਵੀ ਹੋਵੇਗਾ ਅਤੇ ਉਸ ਦੇ ਅਉਗੁਣਾ ਨੂੰ ਲਿਖਤ ਵਿਚ ਵੀ ਲਿਆਂਦਾ ਹੋਵੇਗਾ, ਪਰ, ਕੇਵਲ ਸਤਿਗੁਰੂ ਨਾਨਕ ਸਾਹਿਬ ਜੀ ਹੀ ਇਕ ਅਜੇਹੇ ਅਨੂਪਮ ਨਿਰਭੈ ਰਹਿਬਰ ਹਨ ਜਿਨ੍ਹਾਂ ਨੇ ਇਸ ਕੁਟਲ ਬਿੱਪਰ ਦੀ ਲੁੱਟ-ਨੀਤੀ ਦੀ ਅਸਲੀਯਤ ਨੂੰ ਨਿਰਾ ਸਮਝਿਆ ਨਹੀਂ ਸਗੋਂ ਉਨ੍ਹਾਂ ਨੇ ਬਾਲ-ਪਨ ਤੋਂ ਹੀ, ਬਿੱਪ੍ਰ ਨੀਤੀ ਦੇ ਵਿਰੁੱਧ ਬੜਾ ਅਸਰਦਾਰ ਪਰਚਾਰ, ਕਰਨਾ ਅਰੰਭ ਕਰ ਦਿੱਤਾ ਸੀ। ਲੱਗ ਪੱਗ ੧੧ ਸਾਲ ਦੀ ਉਮਰ ਵਿਚ ਜਨੇਊ ਪਾਉਣ ਲੱਗੇ

ਬ੍ਰਾਹਮਣ ਗੁਰੂ ਦਾ ਹੱਥ ਰੋਕ ਦੇਣਾ, ਕੋਈ ਮਾਮੂਲੀ ਮੋਟਾ ਸਾਕਾ ਨਹੀਂ ਸੀ। ਸਾਰਾ ਬ੍ਰਾਹਮਣੀ ਸਮਾਜ ਹਿੱਲ ਗਿਆ ਸੀ। " ਰਾਜੇ ਦੇ ਘਰ ਪੈਦਾ ਹੋਏ, ਸ਼ਹਿਜ਼ਾਦੇ ਗੌਤਮ ਬੁੱਧ ਨੇ ਵੀ ਅਜੇਹੀ ਦਲੇਰੀ ਨਹੀਂ ਸੀ ਕੀਤੀ। ਸਮੁੱਚੇ ਬ੍ਰਾਮਣੀ ਸਮਾਜ ਦੇ ਅੰਦਰ ਰੋਹ ਦੀ ਲਹਿਰ ਫੈਲ ਗਈ,- "ਹਿੰਦੂ ਪਟਵਾਰੀ ਦੇ ਘਰ ਪੈਦਾ ਹੋਇਆ ਇਹ ਕੱਲ੍ਹ ਦਾ ਮੁੰਡਾ ਕੌਣ ਹੈ ਜੋ, ਹਜ਼ਾਰਾਂ ਸਾਲ ਪੁਰਾਣੀ ਬ੍ਰਾਹਮਣੀ ਰੀਤ ਤੋਂ ਬਗ਼ਾਵਤ ਕਰਨ ਦਾ ਹੌਸਲਾ ਕਰੇ ?" ਬਟਾਲੇ ਵਿਖੇ ਵਿਆਹ ਦੀ ਚਹਿਲ ਪਹਿਲ ਵਿਚ ਸਤਿਗੁਰੂ ਜੀ ਤੇ ਜਾਨ ਲੇਵਾ ਵਾਰ ਕਤਿਾ ਜਾਣਾ ਵੀ, ਬ੍ਰਾਹਮਣੀ ਕੁਟਲਤਾ ਦਾ ਹੀ ਨਤੀਜਾ ਸੀ। ਨਿਆਰੇ ਕਰਮ-ਯੋਗੀ ਸਤਿਗੁਰੂ ਨਾਨਕ ਸਾਹਿਬ ਜੀ ਨੇ ਬ੍ਰਾਹਮਣ-ਡੇਰਾਵਾਦੀਆਂ ਦੀ ਘਾਤਕ ਅਸਲੀਯਤ ਨੂੰ, ਕੇਵਲ ਲਿਖਤੀ ਰੂਪ ਹੀ ਨਹੀਂ ਸੀ ਦਿੱਤਾ, ਸਗੋਂ ਉਨ੍ਹਾਂ ਧਰਮ-ਅਗੂਆਂ ਦੇ ਲੁੱਟਗੜ੍ਹਾਂ (ਕਾਂਸ਼ੀ, ਹਰਿਦੁਆਰ, ਮਨੀਕਰਣ, ਜਗਨਾਥਪੁਰੀ, ਗਇਆ, ਓਅੰਕਾਰ ਜੀ ਅਦਿ ਮੰਦਰ, ਜੋਗੀ ਮਤੇ, ਸਿਧ ਮੱਠ, ਆਦਿ ਬੇਅੰਤ, ਤੀਰਥ ਅਸਥਾਨਾ, ਸਾਧ-ਡੇਰਿਆਂ ਦੇ ਧੁਰ ਅੰਦਰ) ਤੱਕ ਪਹੁੰਚ ਪਹੁੰਚ ਕੇ, ਉਨ੍ਹਾਂ ਦੇ ਸੰਚਾਲਕਾਂ ਨੂੰ ਉਨ੍ਹਾਂ ਦੀਆਂ ਕੁਟਲ-ਨੀਤੀਆਂ ਦੇ ਦਰਸ਼ਨ ਕਰਾਉਣ ਜੇਹੀ ਅਦੁਤੀ ਨਿਰਭੈਤਾ ਦੇ ਪੂਰਨੇ ਪਾਏ। ਭਾਈ ਗੁਰਦਾਸ ਜੀ ਦੀ ਕਲਮ ਵੀ ਲਲਕਾਰ ਉੱਠੀ;-

> **ਸਤਿਗੁਰੁ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ । ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ॥**
> **ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ । ਜਿਥੇ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ ॥**
> **ਸਿਧ ਆਸਣਿ ਸਭਿ ਜਗਤ ਦੇ, ਨਾਨਕ ਆਦਿ ਮਤੇ ਜੇ ਕੋਆ । ਘਰਿ ਘਰਿ ਅੰਦਰਿ ਧਰਮਸਾਲ ਹੋਏ ਕੀਰਤਨ ਸਦਾ ਵਿਸੋਆ ॥**
> **ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ ॥ ਗੁਰਮੁਖਿ ਕਲਿ ਵਿਚਿ ਪਰਗਟ ਹੋਆ ॥**

ਲੋਕਾਂ ਨੂੰ ਵਿਦਿਆਹੀਨ ਭਰਮੀ ਬਣਾਈ ਰੱਖ ਕੇ ਆਪਣੀ ਲੁਟ ਦਾ ਸਾਧਨ ਬਣਾਈ ਬੈਠੇ ਪ੍ਰੋਹਿਤ ਜੀ ਲਈ ਸਤਿਗੁਰੂ ਨਾਨਕ ਸਾਹਿਬ ਜੀ ਦੀ ਇਹ ਗਿਆਨ, ਬ੍ਰਾਹਮਣ ਸਮਾਜ ਦੀਆਂ ਅਖੀਆਂ ਵਿਚ ਦੁਖਦਾਈ ਰੋੜ ਬਣ ਕੇ ਰੜਕਣ ਲੱਗ ਪਿਆ। ਹਰ ਹੀਲੇ ਇਸ ਨਵ ਜਨਮੇ ਗੁਰਮਤਿ-ਗਿਆਨ ਨੂੰ ਭਾਰਤ ਵਿਚੋਂ ਮਿਟਾ ਦੇਣ ਦੀਆਂ ਯੋਜਨਾਂ ਬਣਾਉਣੀਆਂ ਬਿੱਪ੍ਰਵਾਦ ਦਾ ਮੁਖ ਧਰਮ ਬਣ ਚੁੱਕਾ ਸੀ।

੨- ਸਤਿਗੁਰੂ ਨਾਨਕ ਸਾਹਿਬ ਜੀ ਦੀ ਜਾਨ ਲੈ ਲੈਣੀ ਬ੍ਰਾਹਮਣ ਦੇ ਵੱਸ ਦੀ ਗਲ ਨਾ ਬਣ ਸਕੀ। ਫਿਰ ਉਸ ਨੇ ਗੁਰਬਾਣੀ-ਗਿਆਨ ਵਿਚ ਰਲੇ ਪਾਏ, ਪਰ ਪੰਚਮ ਸਤਿਗੁਰੂ ਨਾਨਕ ਸਾਹਿਬ ਨੇ ਸਾਰੇ ਰਲੇ ਨਿਤਾਰ ਕੇ ਕੱਢ ਦਿਤੇ ਅਤੇ ਸਮੁੱਚੀ ਗੁਰਬਾਣੀ ਪੂਜਨੀਕ ਗ੍ਰੰਥ ਸਾਹਿਬ ਦਾ ਰੂਪ ਬਣ ਕੇ ਖ਼ਾਲਸਾ ਜੀ ਦੀਆਂ ਅੱਖੀਆਂ ਦਾ ਤਾਰਾ ਬਣ ਗਈ। ਨਵ ਜਨਮੇ ਇਸ ਗੁਰਮਤਿ ਗਿਆਨ ਨੂੰ ਬੇਪਛਾਣ ਬਣਾ ਦੇਣ ਲਈ, ਗੁਰਮਤਿ ਦੇ ਵੈਰੀ ਨੇ ਹੁਣ ਇਹ ਤਿੰਨ ਰਸਤੇ ਚੁਣੇ - (੧) ਸਿੱਖਾਂ ਦੀ ਮਰਯਾਦਾ ਅਜੇਹੀ ਬਣਾ ਦਿੱਤੀ ਜਾਵੇ ਕਿ, ਆਮ ਸਿੱਖ ਗੁਰਬਾਣੀ ਪੜ੍ਹ ਕੇ ਸਮਝਣ ਦੀ ਲੋੜ ਮੁਕਾ ਬਹਿਣ, (੨) ਬ੍ਰਾਹਮਣੀ ਮਰਯਾਦਾ ਨੂੰ ਹੀ ਗੁਰਮਤਿ ਮ੍ਰਯਾਦਾ ਬਣਾ ਦਿੱਤਾ ਜਾਵੇ, (੩) ਗੁਰੁਇਤਿਹਾਸ ਨੂੰ ਅਜੇਹੀਆਂ ਝੂਠ-ਕਥਾ ਕਹਾਣੀਆਂ ਨਾਲ ਵਿਗਾੜ ਦਿੱਤਾ ਜਾਵੇ ਕਿ, ਗੁਰੂਬਾਣੀ ਦਾ ਗਿਆਨ ਆਪਣੇ ਆਪ ਹੀ ਨਿਸਫ਼ਲ ਹੁੰਦਾ ਤੁਰਿਆ ਜਾਵੇ ਤੇ ( ਬ੍ਰਾਹਮਣ-ਗੁਰੂ ਤੋਂ ਮੈਲਾ ਹੋ ਕੇ ਕਦੇ ਤੋਂ ਵੀ ਨਾ ਟੁੱਟਣ ਵਾਲੇ ਜਨੇਊ ਦੀ ਮੰਗ ਕਰਨ ਵਾਲੇ) ਗੁਰੂ ਨਾਨਕ ਸਾਹਿਬ ਜੀ ਦਾ ਇਹ ਅਮੋਘ ਗਿਆਨ ਬ੍ਰਾਹਮਣੀ ਲੁਟਨੀਤੀ ਤੇ ਅਸਰ ਪਾਉਣ ਜੋਗਾ ਰਹੇ ਹੀ ਨਾ।

੩- ਮਨੁ-ਸਿਮ੍ਰਿਤੀ ਦੇ **ਖੱਟ ਕਰਮ** ਕਾਨੂੰਨ ਅਨੁਸਾਰ ਕੇਵਲ ਬ੍ਰਾਮਹਣ ਹੀ ਪੜ੍ਹ ਸਕਦਾ ਸੀ ਅਤੇ ਦੂਜਿਆਂ ਨੂੰ ਪੜ੍ਹਾ ਵੀ ਕੇਵਲ ਬ੍ਰਾਹਮਣ ਹੀ ਸਕਦਾ ਸੀ। ਵਾਸਤਵ ਵਿਚ ਵਿਦਿਆ ਬ੍ਰਾਹਮਣ ਦੀ ਨਿੱਜੀ ਜਾਇਦਾਦ ਬਣ ਚੁੱਕੀ ਸੀ। ਬ੍ਰਾਹਮਣ ਨੇ ਕੇਵਲ ਬ੍ਰਾਹਮਣਾ ਨੂੰ ਜਾਂ ਵਿੱਚ ਖਤੱਰੀ ਰਾਜ ਘਰਾਣਿਆਂ ਨੂੰ ਹੀ ਵਿਦਿਆ ਪੜ੍ਹਾਈ । ਭਾਰਤ ਦੀ ਬਾਕੀ ਸਾਰੀ ਜੰਨਤਾ ਨੂੰ ਇਸ ਧਰਮ-ਆਗੂ ਨੇ ਭਰਮਾ ਗ੍ਰਸੇ ਅਗਿਆਨੀਂ ਤੇ ਅਨਪੜ੍ਹ ਰਖਿਆ ਹੋਇਆ ਸੀ । ਸਪੱਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਵੀ ਏਸੇ ਅਨਪੜ੍ਹ ਭਾਰਤੀਆਂ ਦੇ ਸਮੂਹ ਵਿਚੋਂ ਹੀ ਬਣੇ ਹੋਣ ਦੇ ਕਾਰਨ ਸਾਰੇ, ਅੱਖਰ-ਬੋਧ ਤੋਂ ਕੋਰੇ ਸਨ। ਵਿਦਿਆ ਤੋਂ ਲਗ-ਪਗ ਕੋਰੀ ਜਨਤਾ ਦੇ ਬੇਮੁਹਾਰੇ ਵੱਗ ਵਿਚੋਂ ਵਿਚੋਂ ਆ ਕੇ ਹੀ ਬਣੇ ਸਨ ਸਿੱਖਾਂ ਦੇ ਜਥੇਦਾਰ, ਸਰਦਾਰ ਅਤੇ ਰਾਜੇ ਮਹਾਰਾਜੇ । ਪਰਸੰਸਾ ਪੱਤਰਾਂ ਵਿਚ, ਸਿੰਘ ਸਾਹਿਬ ਕੇਵਲ ਸਿੰਘ ਜੀ ਦਾ ਲਿਖਿਆ ਅਸੀਂ ਪੜ੍ਹ ਆਏ ਹਾਂ, ਕਿ (ਉਨ੍ਹਾਂ ਸਮੇਤ ਸਾਰੇ ਪੰਥ ਵਿੱਚ) ਗੁਰਬਾਣੀ ਤਕ ਪੂਰੀ ਪੁਹੰਚ ਕਿਸੇ ਦੀ ਵੀ ਨਹੀਂ ਹੈ ? ਭਾਵ, ਅੱਜ ਤੱਕ ਅਸੀ ਸਾਰੇ ਗੁਰਮਤਿ ਤੋਂ ਅਗਿਆਨੀ ਅਥਵਾ ਆਪਣੇ ਸਤਿਗੁਰਾਂ ਲਈ ਅਨਪੜ੍ਹ ਜਾਂ ਵਿਦਿਆ-ਹੀਨ ਹੀ ਹਾਂ । ਆਪਣੇ ਇਤਿਹਾਸ ਵੱਲ ਝਾਤੀ ਮਾਰੀਏ ਤਾਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਸਿੱਖਾਂ ਤੋਂ ਲੈ ਕੇ ਦਸ਼ਮੇਸ਼ ਜੀ ਤੱਕ ਦੀ ਸਿੱਖੀ ਵਿਚੋਂ ਉਭਰ ਕੇ ਸਾਹਿਮਣੇ ਆਉਣ ਵਾਲੇ ਲਿਖਾਰੀ ਵਿਦਵਾਨ ਹਨ, ਕੇਵਲ ਅਤੇ ਕੇਵਲ ਦੋ ? ਭਾਈ ਗੁਰਦਾਸ ਜੀ ਅਤੇ ਭਾਈ ਨੰਦਲਾਲ (ਸਿੰਘ) ਜੀ, ਇਨ੍ਹਾਂ ਦੋਹਾਂ ਗੁਰਮੁਖਾਂ ਕੋਲ ਵੀ ਇਤਿਹਾਸ ਲਿਖਣ ਜੋਗਾ ਸਮਾ ਨਾ ਬਚਿਆ ?

੪- ਵਿਦਿਆ-ਹੀਨ ਇਨ੍ਹਾਂ ਨਿਸ਼ਕਪਟ ਸੁਹਿਰਦ ਸਾਧੂ-ਸੁਭਾ ਸਿੱਖ-ਆਗੂਆਂ ਨੂੰ ਚਕਰੀ ਦੇ ਲੈਣੀ ਵਿਦਵਾਨ ਬ੍ਰਾਹਮਣ ਲਈ ਕਿਹੜੀ ਔਖੀ ਗਲ ਸੀਂ ? ਪਰ ਗੁਰਦੇਵ ਜੀ ਦੇ ਪੰਜਭੂਤਕ ਸਰੀਰ ਸਮੇ ਅਜੇਹਾ ਹੋਣਾ ਸੰਭਵ ਨਾ ਬਣ ਸਕਿਆ। ਗੁਰਬਾਣੀ ਦੇ ਗਿਆਨ ਨੂੰ ਚੰਗੀ ਤਰ੍ਹਾਂ ਸਮਝ ਕੇ ਸੰਭਾਲ ਚੁਕਿਆ **ਬ੍ਰਾਹਮਣ-ਵਿਦਵਾਨ ਕਾਂਸ਼ੀ ਵਿਚ ਬੈਠਾ ਬਹੁਪੱਖੀ ਤਿਆਰੀਆਂ ਕਰਦਾ ਰਿਹਾ** । ਗੁਰਮਤਿ ਤੋਂ ਵਿਰੋਧੀ ਕਥਾ ਕਹਾਣੀਆਂ ਵਾਲੇ ਅਤੇ ਸਤਿਗੁਰਾਂ ਦੀ ਬਾਣੀ ਦਾ ਸ਼ਰੀਕ ਬਣ ਬੈਠਣ ਜੋਗੀ ਕੁਟਲ-ਬਾਣੀ ਦੇ ਗ੍ਰੰਥ ਲਿਖਣ ਵਿਚ ਅਤੇ ਸਿਖੀ ਦੇ ਧਰਮਅਸਥਾਨਾਂ ਦਾ ਕੰਮ ਸਾਂਭ ਸਕਣ ਜੋਗੇ ਉਦਾਸੀ ਅਤੇ ਨਿਰਮਲੇ ਆਦਿ ਟੋਲੇ ਪੈਦਾ ਕਰਦੇ ਰਹਿਣ ਵਿਚ ਰੁਝੇ, ਢੁੱਕਵੇ ਸਮੇ ਦੀ ਉਡੀਕ ਹੁੰਦੀ ਰਹੀ । ਸਿਖੀ ਦਾ ਇਤਿਹਾਸ ਰੂਪ (ਜਨਮ-ਸਾਖੀਆਂ, ਗੁਰ-ਬਿਲਾਸ, ਦਸਮ ਗ੍ਰੰਥ, ਸਰਬਲੋਹ ਆਦਿ ਪਰਚਲਤ ਪੁਰਾਤਨ ਗ੍ਰੰਥ)

ਸਾਰੇ ਉਨ੍ਹਾਂ ਹੀ ਸਮਿਆਂ ਵਿਚ ਕਾਂਸ਼ੀ ਬੈਠੇ ਬ੍ਰਾਹਮ ਦੇ ਬਹੁਰੂਪਾਂ ਦੀ ਹੀ ਕਿਰਤ ਹਨ। **ਅੱਜ ਜਿਸ 'ਗੁਰਬਿਲਾਸ ਪਾਤਸਾਹੀ ੬' ਦੀ ਪਰਖ ਗੁਰੂ ਬਾਣੀ ਦੀ ਕਸਵੱਟੀ ਕਰਨ ਦੀ ਦਲੇਰੀ ਦਾਸ ਕਰ ਰਿਹਾ ਹੈ, ਉਹ ਵੀ ਬਿਨਾ ਕਿਸੇ ਸ਼ੱਕ-ਸ਼ੁਭੇ ਦੇ, ਕਾਂਸ਼ੀ-ਬੈਠਿਆਂ ਸਿੱਖੀ ਦੇ ਵੈਰੀ ਉਨ੍ਹਾਂ ਹੀ (ਉਪਰੋਕਤ ਵਰਣਨ) ਵਿਦਵਾਨਾਂ ਦੀ ਹੀ ਦੇਣ ਹੈ।**

੫- ੧੭●੮ ਵਿਚ ਜਦ ਦਸ਼ਮੇਸ਼ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤਿ ਦੇ ਮਾਲਕ ਸਿਖੀ ਦੇ ਸਤਿਗੁਰੂ ਘੋਸ਼ਤ ਕਰ ਕੇ, ਆਪ ਨਿਜ-ਧਾਮ ਨੂੰ ਪਿਆਣਾ ਕਰ ਗਏ। ਸਿੱਖੀ ਦੇ ਵੈਰੀ ਦੇ ਘਰੀਂ ਮਾਨੋ ਘਿਉ ਦੇ ਦੀਵੇ ਜਗ ਪਏ । ਕਿਸੇ ਮਨੁੱਖ ਦੇ ਥਾਂ ਗ੍ਰੰਥ ਨੂੰ ਗੁਰਿਆਈ ਮਿਲ ਜਾਣ ਵਾਲੀ ਇਸ ਖੁਸ਼ਖ਼ਬਰੀ ਦੀਆਂ ਉਡੀਕਾਂ ਤਾਂ ਵੈਰੀਆਂ ਨੇ ਸਵਾ ਦੋ ਸੌ ਸਾਲਾ (ਕਰੀਬ-ਸੰਮਤ ੧੪੭੯) ਤੋਂ ਹੀ ਲਾਈਆਂ ਹੋਈਆਂ ਸਨ।

੬- ਦਿੱਲੀ ਦੇ ਮੁਗਲ ਸਮਰਾਟ 'ਫ਼ਰੁੱਖ਼ਸਿਯਰ ਦੇ ਹੁਕਮ ਨਾਲ ਚੇਤ ਸੁਧੀ ੧ ਸੰਮਤ ੧੭੭੩ (ਸੰਨ ੧੭੧੬) ਨੂੰ ਬਾਬਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰ ਦਿੱਤਾ ਗਿਆ । ਛੇਤੀ ਮਗਰੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਦਿੱਤੇ ਜਾਣ ਵਰਗੇ ਬੇ-ਨਿਯੱਮੇ ਜ਼ੁਲਮੀ ਕਾਨੂੰਨ-ਰੂਪ ਬਣੀ, ਖ਼ਾਲਸਾ ਕੌਮ ਤੇ **ਭੀੜ** ਦਿਆਂ ਭਿਆਨਕ ਸਮਿਆਂ ਵਿਚ, ਜਦ ਸਿੰਘਾਂ ਲਈ ਪਿੰਡਾਂ ਨੱਗਰਾਂ (ਵੱਸੋਂ) ਵਿਚ ਰਹਿਣਾ ਮੌਤ ਬਣ ਗਿਆ ਅਤੇ ਸਿੰਘ, ਜੰਗਲਾਂ, ਪਹਾੜਾਂ ਅਥਵਾ ਬੀਕਾਨੇਰ ਦੇ ਰੇਤਲੇ ਥਲਾਂ ਆਦਿ ਵਿਚ ਸਿਰਲੁਕਾਈ ਕਰਨ ਲਈ ਮਜਬੂਰ ਹੋ ਗਏ। ਵੇਦਾਂਤੀ-ਰੰਗ ਵਿਚ ਰੰਗੇ, ਕਾਂਸ਼ੀ ਮਤੀਏ ਨਿਰਮਲੇ, ਉਦਾਸੀ-ਮਹੰਤ-ਰੂਪੀ ਬ੍ਰਾਹਮਣੀ ਸਮਾਜ ਲਈ*, ਸਿੱਖੀ ਦੇ ਧਰਮ ਅਸਥਾਨ ਸਾਂਭ ਲੈਣ ਦਾ ਸੁਨਹਿਰੀ ਸਮਾਂ ਬਣ ਗਿਆ। {* **Foot note:--**ਉਦਾਸੀਆਂ ਨੂੰ ਸਿੱਖੀ ਦਾ ਅੰਗ ਬਣਾਉਣ ਲਈ ਜਿਵੇ ਗੁਰੂ ਨਾਨਕ ਸਾਹਿਬ ਜੀ ਦੇ ਬੇਟੇ ਸ੍ਰੀ ਚੰਦ ਜੀ ਨੂੰ ਵਰਤਿਆ ਉਸ ਦੀ ਪੂਰੀ ਅਲੀਯਤ 'ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ' ਪੁਸਤਕ ਦੇ ਚੌਥੇ ਭਾਗ ਦੇ ਪੰਜਵੇ ਕਾਂਡ ਵਿਚਲੇ, ਭਾਵ ਉਸ ਪੁਸਤਕ ਦੇ ੨੫੫ ਸਫ਼ੇ ਤੋਂ ੨੯੯ ਸਫ਼ੇ ਤੱਕ ਬੜੇ ਵਿਸਥਾਰ ਨਾਲ ਲਿਖਿਆ ਹੈ ਅਤੇ, ਦਸ਼ਮੇਸ਼ ਜੀ ਦੇ ਇਤਿਹਾਸ ਵਿਚ ਰਲਾਈ ਇਸ ਝੂਠ-ਗਾਥਾ ਨੂੰ ਕਿ, ਦਸ਼ਮੇਸ਼ ਜੀ ਨੇ ਆਪ ਹੀ ਆਪਣੇ ਪੰਜ ਸਿੱਖਾਂ ਨੂੰ ਕਾਂਸ਼ੀ ਵਿਦਿਆ ਪੜ੍ਹਨ ਭੇਜਿਆ ਸੀ ਨੂੰ ਵਰਤ ਕੇ, ਜਿਵੇ ਨਿਰਮਲਿਆਂ ਰੂਪ ਬ੍ਰਾਮਣੀ ਏਜੰਟਾ ਨੂੰ ਸਿੱਖ ਧਰਮ ਦੇ ਪਰਚਾਰਕ ਬਣਾ ਲਿਆ ਉਸ ਦੀ ਅਸਲੀਯਤ ਉਪਰੋਕਤ ਵਰਣਨ ਬਿੱਪ੍ਰਨ....ਮਾਰਗ" ਪੁਸਤਕ ਦੇ ਪੰਜਵੇ ਭਾਗ ਦੇ ੨੮ ਸਫ਼ੇ ਤੋਂ ੬੮ ਸਫ਼ੇ ਤੱਕ ਬੜੇ ਵਿਸਥਾਰ ਨਾਲ ਲਿਖੀ ਹੋਈ ਹੈ । ਸੁਜਾਨ ਪਾਠਕ ਜੇ ਚਾਹੁਣ ਤਾਂ ਉਨ੍ਹਾਂ ਪੁਸਤਕਾਂ ਵਿਚੋ ਹੋਰ ਵੀ ਬੜੇ ਲਾਹੇਵੰਦ ਗੁਰਮਤਿ-ਤੱਥ ਪੜ੍ਹ ਕੇ ਕਈ ਭਰਮ ਭੇਲੇਖੇ ਦੂਰ ਕਰ ਸਕਦੇ ਹਨ}

ਲਗ ਪਗ ੧੭੨੧ ਤੋਂ ੧੯੨੧/੨੨ ਤੱਕ ਪੂਰੇ ੨●● ਸਾਲ, ਉਦਾਸੀ. ਨਿਰਮਲਾ, ਮਹੰਤ, ਸਾਧ-ਸੰਤ ਡੇਰੇਦਾਰ, ਆਦਿ, ਕਈ ਰੂਪਾ ਵਾਲਾ ਬ੍ਰਾਹਮਣ ਹੀ ਸਾਡਾ ਧਰਮ ਆਗੂ ਬਣਿਆ ਰਿਹਾ।

੭- ਘੜੇ ਹੋਏ ਪੱਥਰਾਂ ਦੀ ਗਲ ਤਾਂ ਦੂਰ ਰਹੀ, ਅਨਘੜੇ ਪੱਥਰਾਂ ਨੂੰ ਵੀ, ਆਲੀਸ਼ਾਨ ਮੰਦਰਾਂ ਵਿਚ ਅਸਥਾਪਤ ਕਰ ਕੇ ਲੋਕਾਂ ਲਈ ਸਰਬਕਲਾ ਸਮਰਥ ਭਗਵਾਨ ਬਣਾ ਦੇਣ ਵਾਲੇ, ਉੱਚ ਕੋਟੀ ਦੇ ਵਿਦਵਾਨ (ਉਦਾਸੀਆਂ, ਨਿਰਮਲਿਆਂ, ਮਹੰਤਾ, ਸਾਧ-ਡੇਰੇਦਾਰਾਂ-ਰੂਪ) ਬਾਹਮਣਾ ਅਥਵਾ ਬ੍ਰਾਹਮਣੀ ਚੇਲਿਆਂ ਲਈ ਸਿੱਖਾਂ ਨੂੰ ਚਕਰੀ ਦੇ ਲੈਣੀ ਕਿਹੜੀ ਔਖੀ ਗੱਲ ਸੀ। ਇਨ੍ਹਾਂ ੨●● ਸਾਲਾਂ ਵਿਚ ਗੁਰੂ ਬਾਣੀ ਦੇ ਗਿਆਨ ਨੂੰ ਸਮਝ ਕੇ ਉਸ ਅਨੁਸਾਰ ਜੀਵਨ ਬਣਾਉਣ ਵਾਲੀ ਗੁਰੂ ਸਿਖਿਆ ਨੂੰ ਸਦਾ ਲਈ ਭੁਲਾ ਦੇਣ ਲਈ, ਧਿਙਾਣੇ ਆ ਬਣੇ ਸਾਡੇ ਇਨ੍ਹਾਂ ਵੈਰੀ ਧਰਮ ਆਗੂਆਂ ਨੇ, ਕਾਂਸ਼ੀ ਬੈਠੀ ਬ੍ਰਾਹਮਣੀ ਵਿਦਵਾਨਾ ਵਲੋਂ ਲਿਖੀਆਂ ਝੂਠ-ਕਹਾਣੀਆਂ ਦੇ ਅਸਰਦਾਰ ਪਰਚਾਰ ਦਾ ਸਦਕਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਭੇਟਾ-ਰੂਪ ਕੇਵਲ ਦਰਸ਼ਨ ਮਾਤਰ ਨੂੰ ਹੀ, ਅਥਵਾ ਗੁਰਬਾਣੀ ਦੇ ਕੇਵਲ ਪਾਠ ਮਾਤਰ ਨੂੰ ਹੀ, ਸਰਬ ਰੋਗਾਂ ਦਾ ਦਾਰੂ ਅਤੇ ਮਨ ਇੱਛੇ ਫਲਾਂ ਦਾ ਦਾਤਾ ਬਣਾ ਦਿੱਤਾ। ਧਙਾਣੇ ਦੇ ਆ ਬਣੇ, ਕਈ ਨਾਵਾ ਵਾਲੇ ਇਨ੍ਹਾਂ ਬਿੱਪ੍ਰੀ ਧਰਮ-ਆਗੂਆਂ ਨੇ ਕਈ ਤਰ੍ਹਾਂ ਦੇ ਵਿਧੀ-ਵਿਧਾਨ ਨਾਲ ਕੀਤੇ (ਸਹਿਜ-ਪਾਠ, ਅਖੰਡ ਪਾਠ, ਸੰਪਟ-ਪਾਠ ਆਦਿ ਕਈ ਨਾਵਾਂ ਵਾਲੇ) ਮੰਤ੍ਰ ਪਾਠਾਂ ਦੀ ਮਰਯਾਦਾ ਅਜੇਹੀ ਸਫ਼ਲਤਾ ਨਾਲ ਚਲਾਈ ਕਿ ਅੱਜ ਸ੍ਰੀ ਹਰਿਮੰਦਰ ਸਾਹਿਬ ਤੋਂ ਵੀ ਕੀਤੇ ਕਰਾਏ ਪਾਠ ਖ਼ਰੀਦੇ ਜਾ ਸਕਦੇ ਹਨ। ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਚੰਗੇ ਲਾਭਦਾਇਕ ਵਪਾਰ ਦਾ ਸਾਧਨ ਬਣ ਗਿਆ। ਹੋਰ ਅਜੇਹੀ ਕਈ ਤਹਾਂ ਦੀ ਬ੍ਰਾਹਮਣੀ ਮਰਯਾਦਾ ਸਿਖੀ ਦਾ ਅੰਗ ਬਣਾ ਦਿੱਤੀ ਕਿ, ਅਸੀਂ ਗੁਰਮਤਿ ਗਿਆਨ ਤੋਂ ਕੋਰੇ ਰਹਿ ਕੇ ਉਸ ਜੀਵਨ ਮਰਯਾਦਾ ਨੂੰ ਮੁਢੋਂ ਹੀ ਭੁਲਾ ਬੈਠੇ ਜਿਸ ਤੋਂ ਅਸੀਂ ਤਖ਼ਤ-ਤਾਜ ਦੇ ਮਾਲਕ ਬਣੇ ਸਾਂ।

੮- ਖ਼ਾਲਸਾ ਜੀ ਨੇ, ਗੁਰੂ ਦੁਆਰੇ ਤਾਂ ਉਨ੍ਹਾਂ ਕੁਟਲ ਬ੍ਰਾਹਮਣਾ ਤੋਂ ਜ਼ਰੂਰ ਖਾਲੀ ਕਰਵਾ ਲਏ, ਪਰ, ਪੰਥ ਘਾਤਕ ਬ੍ਰਾਹਮਣੀ ਰੀਤਾਂ ਤੋਂ ਆਪਣੀ ਖ਼ਲਾਸੀ ਨਾ ਕਰਵਾ ਸਕੇ। ਹਾਲਤ ਇਹ ਬਣ ਚੁੱਕੀ ਹੈ, ਕਿ, ਆਪਣੇ ਆਪ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਖ ਸਮਝਣ ਵਾਲਾ ਇਹ ਖ਼ਾਲਸਾ ਜੀ, ਆਪਣੇ ਹੀ ਗੁਰਮੁਖ ਗੁਰੂ ਭਾਈਆਂ ਦਾ ਕਹਿਆ ਮੰਨਣ ਲਈ ਤਿਆਰ ਨਹੀਂ ਕਿ, ਉਸ ਦਾ ਸਾਰਾ ਰੀਤੀ ਰਿਵਾਜ, ਗੁਰੂ ਗ੍ਰੰਥ ਸਾਹਿਬ ਜੀ ਦੇ ਅਥਵਾ ਗੁਰਮਤਿ ਦੇ ਉਲਟ ਹੈ। ਮੁੜ ਆਪਣੇ ਅਸਲੇ ਵਲ ਪਰਤ ਆਉਣ ਲਈ ਬਥੇਰਾ ਵਾਵੇਲਾ ਕੀਤਾ ਗਿਆ ਪਰ:- **ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥**{੧੩੭੮}

**੯- ਪਰ ਅਜੇਹੀ ਸਾਰੇ ਕੁਝ ਦੇ ਬਾਵਜੂਦ**- ਭਾਵੇਂ ਗੁਰਮਤਿ ਗਿਆਨ ਤੋਂ ਅਸੀਂ ਪੂਰੀ ਤਰ੍ਹਾਂ ਦੂਰ ਜਾ ਚੁੱਕੇ ਹਾਂ, ਮੁੜ ਉਸੇ ਮੁਢਲੀ ਚੜ੍ਹਦੀਆਂ ਕਲਾਂ ਵਾਲੇ ਦਿਨਾਂ ਦੇ ਪਰਤ ਆਉਣ ਦੀ ਆਸ ਵੀ, ਅਸੰਭਵ ਬਣ ਚੁੱਕੀ ਦੇ ਚਰਚੇ ਛਿੜ ਰਹੇ ਹਨ। ਪਰ, ਇਸ ਨਿਤਾਣੇ ਨਿਮਾਣੇ ਦਾਸਰੇ ਦੇ ਮਨ ਵਿਚ ਅਜੇ ਵੀ ਤੇਜ ਪ੍ਰਤਾਪ ਵਾਲੇ ਉਨ੍ਹਾਂ ਹੀ ਪੈਰਾਂ ਤੇ ਪਰਤ ਆਉਣ ਦੀਆਂ '**ਆਸਾਂ**'**, ਹੀ ਰਾਤ ਦਿਨ ਲਿਖੀ** ਜਾਣ ਦੀ ਕਰੜੀ ਮਿਹਨਤ ਕਰਵਾ ਰਹੀ ਹੈ। ਸਾਥੀਆਂ ਨੇ ਕਈ ਵਾਰੀ ਪੁੱਛਿਆ ਕਿ, ਉਸ ਸੁਲੱਖਣੀ ਆਸ ਦੀ ਕਿਰਣ ਤੁਹਾਨੂੰ ਕਿਸੇ ਝਰੋਖੇ

ਵਿਚ ਆ ਰਹੀ ਹੈ ਜੋ ਇਸ ਉਮਰੇ ਵੀ ਚੈਨ ਨਾਲ ਬਹਿਣ ਨਹੀਂ ਦੇ ਰਹੀ ?

ਉਸ ਨੀਲੇ ਆਕਾਸ ਵਿਚੋਂ ਟਿਮਟਿਮਾਉਂਦੀ ਉਸ ਆਸ ਦੀ ਕਿਰਣ ਪੁਚਾ ਰਿਹਾ ਇਕੋ ਇਕ **ਝਰੋਖਾ ਹੈ:--" ਇਸ ਦੂਲੈ ਪੰਥ ਨੇ ਆਪਣੇ ਹਿਰਦੇ ਵਿਚੋਂ ਗੁਰੂ ਗੰਥਸਾਹਿਬ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਦਾ ਆਦਰ ਸਨਮਾਨ ਅਜੇ ਨਹੀਂ ਗੁਆਇਆ" ।** ਅਜੇ ਵੀ ਅਸੀਂ ਇਹ ਨਹੀਂ ਸੁਣ ਸਕਦੇ ਕਿ, '**ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਵੀ ਬ੍ਰਾਹਮਣੀ ਪੁਰਾਣਾ ਵਰਗਾ ਝੂਠ ਮਿਲ ਸਕਦਾ ਹੈ।**'- **ਸਾਡੇ ਕੰਨ ਅਜੇ ਇਹ ਸੁਣਨਾ ਨਹੀਂ ਝੱਲਦੇ**, ਕਿ '**ਸਾਡੇ ਗੁਰਦੇਵ ਜੀ ਦੀ ਕਰਣੀ ਕੁਝ ਹੋਰ ਸੀ ਅਤੇ ਲਿਖਦੇ ਜਾਂ ਕਹਿੰਦੇ ਕੁਝ ਹੋਰ ਸਨ।**' ਸਾਡੇ ਇਸ ਵਿਸ਼ਵਾਸ਼ ਨੂੰ ਸੰਸਾਰ ਦਾ ਕੋਈ ਵੀ ਕਾਰਨ ਢਿੱਲਾ ਨਹੀਂ ਕਰ ਸਕਦਾ ਕਿ, (ਦਸਾਂ ਸਰੂਪਾਂ ਵਾਲੇ) ਸਤਿਗੁਰੂ ਨਾਨਕ ਸਾਹਿਬ ਜੀ, **ਕਥਨੀ ਅਤੇ ਕਰਣੀ ਦੇ ਸੂਰੇ ਸਨ**। ਸਾਡੇ ਸਤਿਗੁਰਾਂ ਨੇ ਆਪਣੀ ਜੀਵਨੀ ਵਿਚ ਸਦਾ ਉਹੀ ਪੂਰਨੇ ਪਾਏ, ਜੋ ਉਨ੍ਹਾਂ ਨੇ ਪਰਚਾਰਿਆ ਅਤੇ ਜੋ ਕੁਝ ਉਨ੍ਹਾਂ ਨੇ ਲਿਖਿਆ। ਦਾਸ ਦਾ ਅਟੱਲ ਵਿਸ਼ਵਾਸ਼ ਹੈ ਕਿ, ਅੱਜ ਵੀ ਇਹ ਗੁਰੂ-ਪੰਥ ਅਜੇਹੀ ਪੁਸਤਕ ਦਾ ਖੁਰਾ ਖੋਜ ਮਿਟਾ ਦੇਣ ਲਈ ਕਮਕੱਸੇ ਕਰ ਖਲੋਵੇਗਾ ਜੋ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ ਦੀ ਖੰਡਨਾ ਕਰ ਰਹੀ ਹੈ ਅਥਵਾ ਜਿਹੜੀ ਪੁਸਤਕ ਸਤਿਗੁਰੂ ਜੀ ਦੇ ਜੀਵਨ ਨੂੰ ਹਾਸੋ ਹੀਣਾ ਬਣਾ ਰਹੀ ਹੋਵੇ ।

ਆਤਮਿਕ ਸੁਖਾਂ ਦੇ ਸਾਗਰ ਵਿਚ ਲੈ ਵੜਨ ਲਈ ਦੂਰ ਦ੍ਰਿਸ਼ਟ ਅੰਤਰਜਾਮੀ ਗੁਰਦੇਵ ਜੀ ਤਾਂ ਗੁਰੂ ਸ਼ਬਦ ਰਾਹੀ ਬਾਹਾਂ ਖੜੀਆਂ ਕਰਕੇ ਵਾਜਾਂ ਵੀ ਮਾਰ ਰਹੇ ਹਨ। ਹੇ ਸੁਜਾਨ ਪਾਠਕ ਸਜਣੋ ! ਜੇ ਪਹਿਲਾਂ ਖੁੰਝੇ ਰਹੇ ਹਾਂ ਤਾਂ ਆਉ ਅੱਜ ਹੀ ਆਪਣੇ ਸਤਿਗੁਰੂ ਜੀ ਦੀਆਂ ਕੂਕ ਫ਼ਰਿਆਦਾਂ ਸੁਣਦੇ ਹੋਏ, ਉਨ੍ਹਾਂ ਦੀ ਗਿਆਨ ਬੁੱਕਲ ਵਿਚ ਜਾ ਵੜੀਏ:-

**ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥**
**ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥੫॥** {੧੩੨੬}-੬

**ਅਰਥ**:-ਹੇ ਸੰਤ ਜਨੋ ! ਹੇ ਭਰਾਵੋ ! (ਤੁਹਾਡੇ) ਗੁਰੂ (ਜੀ) ਨੇ ਬਾਂਹ ਉੱਚੀ (ਖੜੀ) ਕੀਤੀ ਹੋਈ ਹੈ ਤੇ ਕੂਕ ਰਿਹਾ ਹੈ ( ਉਸ ਦੀ ਗੱਲ) ਧਿਆਨ ਨਾਲੋ ਸੁਣੋ । ਹੇ ਸੰਤ ਜਨੋ ! ਜੇ ਤੁਸੀਂ ਆਪਣੀ ਜਿੰਦ ਵਾਸਤੇ ਸਦਾ ਦਾ ਸੁਖ ਚਾਹੁੰਦੇ ਹੋ, ਤਾਂ ਗੁਰੂ ਦੀ ਸਰਨ ਪਏ ਰਹਿਣਾ ਚਾਹੀ ਦਾ ਹੀ- (ਭਾਵ, ਸਦਾ ਆਪਣੇ ਸਤਿਗੁਰੂ ਜੀ ਦੇ ਕਹੇ ਅਨੁਸਾਰ ਜੀਵਨ ਬਤੀਤ ਕਰਦੇ ਰਹਿਣਾ ਹੀ ਉਸ ਦੀ ਸਰਣ ਪਏ ਰਹਿਣਾ ਹੁੰਦਾ ਹੈ। ਜੇ ਤੁਹਾਡਾ ਵਿਹਾਰ , ਤੁਹਾਡੀ ਜੀਵਨ ਮਰਯਾਦਾ ਗੁਰਮਤਿ ਦੇ ਉਲਟ ਹੈ, ਤਾਂ ਸਤਿਗੁਰੂ ਜੀ ਦੇ ਅੱਗੇ ਲੇਟ ਲੇਟ ਕੀਤੀਆਂ ਤੁਹਾਡੀਆਂ ਡੰਡੌਤਾਂ ਵੀ ਕੇਵਲ ਪਖੰਡ ਹੈ।) **।੫।**

ਅਸੀਂ ਏਡੇ ਗੁਸਤਾਖ਼ ਤਾਂ ਨਹੀਂ ਹਾਂ ਕਿ, ਹੁਣ ਜਦ ਕਿ ਸਾਨੂੰ ਪਤਾ ਲੱਗ ਰਿਹਾ ਹੈ ਕਿ ਸਾਡੇ ਸਤਿਗੁਰੂ ਗ੍ਰੰਥ ਸਾਹਿਬ ਜੀ, ਸਾਨੂੰ ਸਦੀਵੀ ਸੁਖਾਂ ਦੇ ਰਸਤੇ ਤੋਰਨ ਲਈ ਸਾਨੂੰ ਬੜੇ ਤਰਲਿਆਂ ਨਾਲ ਆਪਣੇ ਕੋਲ ਬੁਲਾ ਰਹੇ ਹਨ, ਅਤੇ ਅਸੀ ਫਿਰ ਵੀ ਉਨ੍ਹਾਂ ਦੀ ਗਿਆਨ ਬੁੱਕਲ ਵਿਚ ਨਾ ਜਾ ਬਿਰਾਜੀਏ । ਆਉ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕਾਗਰ-ਚਤ ਹੋਈਏ ਅਤੇ ਝੂਠ ਦੀ ਦਲਦਲ ਦੀ ਪਛਾਣ ਕਰਕੇ ਆਪਣੀ ਜੀਵਨ ਮਰਯਾਦਾ ਨੂੰ ਗੁਰਮਤਿ ਦੇ ਅਨੁਸਾਰ ਢਾਲ ਲੈਣ ਦਾ ਯਤਨ ਕਰੀਏ--

**ਜ਼ਰੂਰੀ ਸੂਚਨਾ**:--ਪੁਸਤਕ ਦੀ ਭੂਮਿਕਾ ਵਿਚਲੇ ਭੁਲੇਖਾ-ਪਾਊ ਵਿਚਾਰਾਂ ਨੂੰ ਸਮਝਣਾ ਅਰੰਭ ਕਰਨ ਤੋਂ ਪਹਿਲਾ ਯਾਦ ਰੱਖਣ ਵਾਲੀ ਬੜੀ ਜ਼ਰੂਰੀ ਸੂਚਨਾ:-

ਦਾਸ ਨੇ ਪਾਵਨ ਗੁਰੂ ਬਾਣੀ ਨੂੰ ਕਸਵੱਟੀ ਮੰਨ ਕੇ, ਬ੍ਰਾਹਮਣੀ ਵਿਚਾਰਧਾਰਾ ਦੀ ਉਪਜ, ਹਿੰਦੂਆਂ ਦੇ ਗ੍ਰੰਥ ਪੜ੍ਹੇ ਅਤੇ ਉਨ੍ਹਾਂ ਦੇ ਉਸ ਪੱਖ ਨੂੰ ਸਪੱਸ਼ਟ ਕੀਤਾ ਹੈ ਜਿਸ ਨੂੰ ਸਤਿਗੁਰਾਂ ਨੇ ਮਨੁੱਖ ਲਈ ਹਾਨੀ ਕਾਰਕ ਮੰਨਿਆ ਹੈ। ਉਨ੍ਹਾਂ ਗ੍ਰੰਥਾਂ ਦੇ ਇਕ ਸਾਰ ਲਿਖਣ ਢੰਗ ਬਾਰੇ ਦਾਸ ਨੇ ੧੩ ਗੰਭੀਰ ਸ਼ੰਕੇ ੧੯੯੫ ਵਿਚ ਛਪੀ " **ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ** " ਪੁਸਤਕ ਦੇ ੪੨੪ ਸਫ਼ੇ ਤੇ ਲਿਖੇ ਹਨ। ਅੱਜ ੨●●੨ ਸੰਨ ਦੇ ਜਨਵਰੀ ਮਹੀਨੇ ਤੱਕ, ਪੁਸਤਕ ਦੀ ਦੂਜੀ **Addition** ਵੀ ਛਪ ਕੇ ਮੁੱਕ ਗਈ ਹੈ ਪਰ. ਕਿਸੇ ਧਿਰੋਂ ਵੀ ਉਨ੍ਹਾਂ ਸ਼ੰਕਿਆਂ ਦੀ ਨਿਵਰਤੀ ਨਹੀਂ ਹੋ ਸਕੀ। ਹਿੰਦੂ ਵਿਦਵਾਨਾ ਵਿਚੋਂ ਵੀ ਕੋਈ ਕੁਝ ਨਹੀ ਕਹਿ ਸਕਿਆ। ਉਨ੍ਹਾਂ ਸ਼ੰਕਿਆਂ ਵਿਚੋਂ ਅਜੋਕੇ ਵਿਸ਼ੇ ਨਾਲ ਸੰਬਧਤ ਗੰਭੀਰ ਸ਼ੰਕੇ ਇਸ ਪ੍ਰਕਾਰ ਹਨ:-

**ਹਿੰਦੂ ਧਰਮ ਦੇ ਗ੍ਰੰਥ ਬਾਰੇ ਪੂਰੇ ਵਿਸ਼ਵਾਸ਼ ਨਾਲ ਇਹ ਨਹੀਂ ਕਿਹਾ ਜਾ ਸਕਦਾ ਕਿ**:-(**ੳ**)-ਵੇਦ ਪੁਰਾਣ, ਸਿਮ੍ਰਿਤੀਆਂ, ਸ਼ਾਸਤਰ ਆਦਿ ਹਿੰਦੂ ਧਰਮ ਦੇ ਪੁਰਾਤਨ ਗ੍ਰੰਥਾਂ ਵਿਚੋਂ ਕਿਹੜਾ ਗ੍ਰੰਥ ਕਿਥੋਂ ਦੇ ਵਾਸੀ, ਕਿਸ ਮਨੁੱਖ ਨੇ ਕਦੋਂ ਲਿਖਿਆ ਸੀ ? (**ਅ**)- (ਲਗ-ਪਗ) ਸਾਰੇ ਇਹ ਸਾਰੇ ਗ੍ਰੰਥ, ਕਥਿਤ ਆਸਮਾਨੀ ਸ਼ਕਤੀਆਂ ਦੇ ਵਿਚਕਾਰ ਜਾਂ, ਪ੍ਰਸਿਧਤਾ ਪ੍ਰਾਪਤ ਰਿਸ਼ੀਆਂ ਦੇ ਵਿਚਕਾਰ ਹੋਈ ਵਾਰਤਾਲਾਪ ਦਾ ਹੀ ਰੂਪ ਕਿਸ ਕਾਰਨ ਹਨ? ਜਿਵੇ-ਰਾਮਾਇਣ ਸ਼ਿਵ ਜੀ ਅਤੇ ਪਾਰਬਤੀ ਦਾ ਸੰਬਾਦ-ਅਥਵਾ ਸ਼ਿਵ ਪੁਰਾਨ ਬ੍ਰਹਮਾ ਅਤੇ ਨਾਰਦ ਦਾ ਬਚਨ ਬਲਾਸ, ਗਰੁੜ ਪੁਰਾਣ ਹੈ, ਵਿਸ਼ਨੂੰ ਅਤੇ ਗਰੁੜ ਦਾ ਸੰਬਾਦ। ਸਿਖ ਧਰਮ ਨਾਲ ਮੜ੍ਹੇ ਜਾ ਰਹੇ ਸਾਰੇ ਪੁਰਾਤਨ ਗ੍ਰੰਥ, (ਭਾਵ, ਦਸਮਗ੍ਰੰਥ, ਸਰਬਲੋਹ, ਸ਼ਸਤਰ ਨਾਮਾ, ਚੰਡੀ ਚਰਿਤਰ, ਚਰਿਤ੍ਰੋਪਾਖਯਾਨ,ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਭਗਤਮਾਲਾ, ਗਿਆਨ ਰਤਨਾਵਲੀ ਆਦਿਕ ਸਾਰੇ ਦੇ ਸਾਰੇ) ਉਪਰੋਕਤ ਵਰਣਨ ਵਿਧੀ ਵਿਧਾਨ ਦੀ ਹੀ ਪੈਦਾਇਸ਼ ਹੋਣ ਦੇ ਕਾਰਨ ਬਿੱਪਰ ਵਿਦਵਾਨਾ ਦੇ ਲਿਖੇ ਸਮਝਣ ਵਿੱਚ ਜ਼ਰਾ ਵੀ ਸੰਦੇਹ ਨਹੀਂ ਹੋਣਾ ਚਾਹੀਦਾ । ਵਿਚਾਰ ਅਧੀਨ ਪੁਸਤਕ (ਗੁਰਬਿਲਾਸ ਪਾਤਸ਼ਾਹੀ ੬) ਲਿਖਣ ਵਿਚ ਵੀ ਪੁਰਾਣਕ ਗ੍ਰੰਥਾਂ ਦੇ ਲਿਖਣ ਵਾਲੀ ਵਿਧੀ ਹੀ ਵਰਤੀ ਹੋਣ ਦੇ ਕਾਰਨ ਕਿਹਾ ਜਾ ਸਕਦਾ ਹੈ ਕਿ,  ਵਿਚਾਰ ਅਧੀਨ ਪੁਸਤਕ ਵੀ ਬ੍ਰਾਹਮਣੀ ਕੁਟਲ ਨੀਤੀ ਦੀ ਦੇਣ ਹੀ ਹੈ।

੪–

# ਭੂਮਿਕਾ

ਸਨਮਾਨ ਯੋਗ ਸੰਪਾਦਕ ਵਿਦਵਾਨਾਂ ਜੀ ਵਲੋਂ ੫੩ ਸਫ਼ੇ ਤੋਂ ੧੧੧ ਸਫ਼ੇ ਤੱਕ ਲਿਖੀ ਇਸ ਭੂਮਿਕਾ ਨੂੰ ਪੜ੍ਹਨ ਤੋਂ ਦਾਸ ਦੇ ਮਨ ਵਿੱਚ ਉਪਜੇ ਦੁਖਦਾਈ ਸ਼ੰਕਿਆਂ ਦਾ ਵੇਰਵਾ ਇਸ ਪ੍ਰਕਾਰ ਹੈ:–

**ੳ–** ਲਿਖਾਰੀ ਦਾ ਨਾਮ ਪਤਾ ਲੱਭਣ ਲਈ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਅਤੇ ਡਾ: ਅਮਰਜੀਤ ਸਿੰਘ ਜੀ ਨੇ, ਮੁੜ ਮੁੜ ਕਈ ਵਿਧੀਆਂ ਵਰਤ ਕੇ ਬੜੇ ਅਨੁਮਾਨ ਲਾਏ, ਪਰ ਯਕੀਨ ਨਾਲ ਨਿਰਣਾ ਕੋਈ ਨਾ ਹੋ ਸਕਿਆ। ਪੁਸਤਕ ਦੇ ੫੯ ਸਫ਼ੇ ਦੇ ਉਪਰਲੇ ਪੈਰੇ ਦੇ ਅੰਤਲੇ ਹਿੱਸੇ ਵਿਚ ਸੰਪਾਦਕ ਮਹਾਂ ਪੁਰਖਾਂ ਦੀ ਲਿਖਤ ਇਸ ਪ੍ਰਕਾਰ ਹੈ–"ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਗ੍ਰੰਥ ਦਾ ਰਚੇਤਾ ਕੋਈ ਗੁੰਮਨਾਮ **(Unknown)** ਵਿਅਕਤੀ ਹੈ।" । (ਭਾਵ, ਉਪਰੋਕਤ ਵਰਣਨ, ਵੇਦ ਪੁਰਾਣ ਦੇ ਲਿਖਣ–ਢੰਗ ਦੀ ਪਹਿਲੀ ਪਰਮੁਖ ਗੱਲ ਕਿ, **ਲਿਖਾਰੀ ਗੁੰਮ–ਨਾਮ** ?)

ਪਰ ਭੂਮਕਾ ਦੇ ੫੯ ਸਫ਼ੇ ਦੇ ਹੇਠਲੇ ਪੈਰੇ ਵਿਚ, ਉਸੇ **Unknown** ਲਿਖਾਰੀ ਬਾਰੇ ਸਾਡੇ ਸੰਪਾਦਕ ਮਹਾਂ ਪੁਰਖਾਂ ਦੇ ਇਹ ਬਚਨ–" ਕਵੀ ਵਲੋਂ ਆਪਣੇ ਬਾਰੇ ਦਿੱਤੇ ਉਪਰੋਕਤ ਸੰਖੇਪ ਜਿਹੇ ਵੇਰਵੇ ਤੋਂ ਗਿਆਤ ਹੁੰਦਾ ਹੈ ਕਿ **ਉਹ ਬਹੁਤ ਹੀ ਨਿਮਰ ਸੁਭਾਵ ਵਾਲਾ ਕੋਈ "ਗੁਰਸਿੱਖ ਹੈ" ਜਿਸ ਕਰਕੇ ਉਹ ਮੁੜ–ਮੁੜ ਕੇ ਆਪਣੇ ਆਪ ਨੂੰ ਅਤਿ ਨੀਵੇਂ ਵਿਸ਼ੇਸ਼ਣਾਂ ਦੁਆਰਾ ਸੰਬੋਧਨ ਕਰਦਾ ਹੈ। ਕਵੀ ਨੇ ਆਪਣੇ ਪਰਿਵਾਰਕ ਪਿਛੋਕੜ ਤੇ ਨਿੱਜੀ ਜਾਣ–ਪਛਾਣ ਬਾਰੇ ਕੋਈ ਇਸ਼ਾਰਾ ਨਹੀਂ ਕੀਤਾ।**' ਲਿਖਾਰੀ ਵਲੋਂ ਆਪਣੇ ਬਾਰੇ ਕੋਈ ਅਤਾ–ਪਤਾ ਨਾ ਲਿਖਿਆ ਹੋਣ ਤੋਂ, ਚਾਹੀਦਾ ਤਾਂ ਇਹ ਸੀ ਕਿ, ਸਾਡੇ ਵਿਦਵਾਨ ਧਰਮ–ਆਗੂ ਸਾਹਿਬਾਨ, ਲਿਖਾਰੀ ਦੀ ਸੁਹਿਰਦਤਾ ਬਾਰੇ **ਗੰਭੀਰ ਸ਼ੱਕਾ** ਦਰਸਾਉਂਦੇ, ਉਲਟਾ ਉਨ੍ਹਾਂ ਵਲੋਂ ਲਿਖੇ ਉਪਰੋਕਤ ਬਚਨ 'ਬਦਕਿਸਮਤੀ ਵਾਲੇ' ਹੋਣ ਦੇ ਕਾਰਨਾਂ ਦਾ ਵੇਰਵਾ–

(੧) ਗੁਰਮਤਿ–ਮਰਯਾਦਾ, ਗੁਰੂ ਇਤਿਹਾਸ ਵਿੱਚ ਗੁਰੂ ਬਾਣੀ ਅਨੁਸਾਰ ਸ਼ੁੱਧਤਾ ਕਾਇਮ ਰੱਖਣ ਦੀ ਮੁਖ ਜ਼ਿਮੇਵਾਰੀ ਦੀ ਪਦਵੀ ਤੇ ਬਿਰਾਜੇ ਵੇਦਾਂਤੀ ਜੀ ਇਹ ਕਿਵੇ ਭੁੱਲ ਗਏ ਕਿ ਮਹਾਂ ਹੁਸ਼ਿਆਰ ਲਿਖਾਰੀ, ਉਸ ਬਹਾਂਬਲੀ ਖ਼ਾਲਸਾ ਜੀ ਦੇ ਸਤਿਗੁਰੂ ਜੀ ਦੇ ਜੀਵਨ ਇਤਿਹਾਸ ਨੂੰ ਆਪਣੀ ਕਲਪਣਾ ਦੀ ਉਪਜ ਝੂਠ–ਪ੍ਰਸੰਗਾ ਦੁਆਰਾ ਦੂਸ਼ਤ ਕਰਨ ਲੱਗਾ ਸੀ, ਜਿਸ ਸੰਤ–ਸੂਰਮੇ ਸਿੰਘ ਜੀ ਨੇ **ਉਨ੍ਹਾਂ ਨਿਰਦਈ ਲੁਟੇਰਿਆਂ** ਨੂੰ, ਕਾਬਲ ਕੰਧਾਰ, ਗ਼ਜ਼ਨੀ ਆਦਿ ਵਿਚਲੇ ਉਨ੍ਹਾਂ ਦੇ ਅਫ਼ਗਾਨਸਤਾਨੀ ਘਰਾਂ ਵਿਚ ਵਾੜ ਕੇ ਭਾਰਤੀਆਂ ਨੂੰ ਸਦਾ ਦੀ ਉਸ ਨਿਰਦਈ ਲੁੱਟ ਤੋਂ ਬਚਾ ਲਿਆ ਸੀ ਜਿਸ ਵਿਚ, ਨਿਤ ਦੀ ਕਤਲ–ਗ਼ਾਰਤ ਵਿਚ ਸਦੀਆਂ ਤੋਂ ਨਿੱਤ ਨਵੇਂ ਦਿਨ ਹਿੰਦੀਆਂ ਦੇ ਮਾਲ ਧੰਨ ਦੇ ਨਾਲ ਭਾਰਤੀਆਂ ਦੀਆਂ ਬੱਚੀਆਂ ਨੂੰ ਵੀ ਲੁੱਟ ਦੇ ਮਾਲ ਵਿਚ ਲੈ ਜਾ ਕੇ 'ਬਸਰੇ' ਤੱਕ ਦੀਆਂ ਮੰਡੀਆਂ ਵਿੱਚ ਟਕੇ ਟਕੇ ਨੂੰ ਨੀਲਾਮ ਕਰਨਾ ਇਕ, ਸ਼ੁਗਲ ਸਮਝਿਆ ਹੋਇਆ ਸੀ। ਐਵੇਂ ਤਾਂ ਨਹੀਂ ਸਨ ਪੰਜਾਬੀਆਂ ਦੀਆਂ ਬੋਲੀਆਂ ਵਿਚ ਇਹ ਬੋਲ ਆ ਰਲੇ–"ਸਾਡੀ ਰਨ ਬਸਰੇ ਨੂੰ ਜਾਂਦੀ ਮੋੜੀਂ ਭਾਈ ਡਾਂਗ ਵਾਲਿਆ ਸਿਰਦਾਰਾ।" ਮੁੜ ਮੁੜ ਆਪਣੇ ਲਈ ਨਿਰਮਤਾ ਵਾਲੇ ਬਚਨ ਲਿਖਣ ਨੂੰ ਉਨ੍ਹਾਂ ਦੀ ਨਿਮਰਤਾ ਦੇ ਸੂਚਕ ਲਿਖਣਾ ਉਸ ਲਿਖਾਰੀ ਦੀ ਕੁਟਲਤਾ ਦਾ ਸਾਥ ਨਿਭਾਉਣ–ਰੂਪ ਬਦਕਿਸਮਤੀ ਦੀ ਲਖਾਇਕ ਹੈ।

(੨) ਇਹ ਕਿਵੇ ਮੰਨ ਲਿਆ ਜਾਵੇ ਕਿ, ਆਪਣੇ ਆਪ ਨੂੰ **'ਵੇਦਾਂਤੀ'** ਸਦਾਵ੍ਹਉਣ ਵਾਲੇ ਸਨਮਾਨ ਯੋਗ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਇਹ ਨਾ ਜਾਣਦੇ ਹੋਣ ਕਿ 'ਵੇਦਕ ਕਾਲ ਤੋਂ ਜਿੰਨੇ ਵੀ ਗ੍ਰੰਥ ਪ੍ਰੋਹਿਤ ਜੀ ਨੇ ਲਿਖੇ ਹਨ (ਵੇਦਾਂ ਪੁਰਾਣਾ ਸਿਮ੍ਰਿਤੀਆਂ ਆਦਿ ਸਮੇਤ) ਕਿਸੇ ਗ੍ਰੰਥ ਵਿਚੋਂ ਵੀ ਲਿਖਾਰੀ ਦੇ ਨਾਮ ਸਮੇਤ ਉਸ ਦੇ ਅਤੇ–ਪਤੇ ਦੀ ਕੋਈ ਟੋਹ ਨਾ ਮਿਲਦੀ ਹੋਣੀ, ਬਿੱਪ੍ਰ ਜੀ ਦਾ ਪੱਕਾ ਲਿਖਣ ਢੰਗ ਹੈ ? ਆਪਣੀ ਅਸਲੀਯਤ ਨੂੰ ਲੁਕਾਈ ਰੱਖਣ ਵਾਲੀ ਇਨ੍ਹਾਂ ਲਿਖਾਰੀਆਂ ਦੀ '**ਖ਼ਤਰਨਾਕ ਚਤੁਰਾਈ**' ਨੂੰ, ਉਸ ਦੀ "ਨਿਮਰਤਾ" ਪਤਾ ਨਹੀਂ ਕਿਸ ਯੋਜਨਾ ਅਧੀਨ ਦਰਸਾਇਆ ਗਿਆ ਹੈ ?

**ਅ–** ਉਸੇ (੫੯ ਸਫ਼ੇ ਵਾਲੇ) ਪੈਰੇ ਵਿੱਚ ਅੱਗਲੀ ਪੰਜਵੀ ਸਤਰ ਤੋਂ ਸੰਪਾਦਕ ਸਾਹਿਬਾਨ ਜੀ ਦੇ ਇਹ ਬਚਨ– "**ਉਹ ਕਿਸੇ ਤਰ੍ਹਾਂ ਘੁੰਮਦੇ ਫਿਰਦੇ ਸਬੱਬ ਨਾਲ ਭਾਈ ਧਰਮ ਸਿੰਘ ਕੋਲ ਪਹੁੰਚ ਜਾਂਦਾ ਹੈ ਤੇ ਭਾਈ ਧਰਮ ਸਿੰਘ ਦੀ ਪ੍ਰੇਰਨਾ ਸਦਕਾ ਉਹ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰਦਾ ਹੈ ਭਾਈ ਧਰਮ ਸਿੰਘ ਵਲੋਂ ਹੀ ਉਸ ਨੂੰ ਸਮੇਂ ਦੇ ਸਾਧਨਾਂ** (ਅੱਗੇ ਸਫ਼ਾ ੬●) **ਮੁਤਾਬਿਕ ਸਿਖਿਆ ਦਿੱਤੀ ਜਾਂਦੀ ਹੈ। ਭਾਈ ਧਰਮ ਸਿੰਘ ਵਲੋਂ ਉਸ ਦੀ ਹਰ ਪ੍ਰਕਾਰ ਸਹਾਇਤਾ ਕੀਤੀ ਜਾਂਦੀ ਹੈ ਤੇ ਉਸ ਨੂੰ ਧਾਰਮਿਕ, ਵਿਦਿਅਕ ਤੇ ਸਾਹਿਤਕ ਪੱਖੋਂ ਹਰ ਤਰ੍ਹਾਂ ਨਾਲ ਯੋਗ ਬਣਾ ਦਿੱਤਾ ਗਿਆ** " (੧) ਸੰਪਾਦਕ ਸਾਹਿਬਾਨ ਨੇ ਕਿਹੜੀ ਲਿਖਤ ਦੇ ਅਧਾਰ ਤੇ **ਲਿਖੇ ਹਨ? (੨)** ਇਹ ਧਰਮ ਸਿੰਘ ਕੌਣ ਸੀ ਤੇ ਉਹ ਕਿੱਥੋਂ ਲਿਖਾਰੀ ਨੂੰ ਜਾ ਮਿਲਿਆ ? (੩) ਉਸ ਨੂੰ ਅੰਮ੍ਰਿਤ ਕਿਸ ਨੇ ਛਕਾਇਆ ਅਤੇ ਇਹ ਧਰਮ ਸਿੰਘ, ਜੋ ਵੀ ਲਿਖਾਰੀ ਵਾਂਗ ਇਤਿਹਾਸ ਦੇ ਪੱਤਰਿਆਂ ਤੇ ਅੱਜ ਤੱਕ ਅਤੇ ਪਤੇ ਰਹਿਤ ਹੀ ਹੈ, ਉਸ ਲਿਖਾਰੀ ਦੇ ਸਿਖਿਆ ਦਾਤੇ ਕਿਵੇਂ ਅਤੇ ਕਦੋਂ ਤੋਂ ਬਣ ਬੈਠਾ ? (੪) ਸਨਮਾਨ ਜੋਗ ਵੇਦਾਂਤੀ ਜੀ ਨੂੰ ਇਹ ਭਰੋਸਾ ਕਿਵੇ ਬਣ ਗਿਆ ਕਿ, ਅੰਮ੍ਰਿਤ ਪਾਨ ਕਰਦੇ ਸਾਰ ਹੀ ਇਹ ਲਿਖਾਰੀ ਧਾਰਮਿਕ, ਵਿਦਿਅਕ, ਸਾਹਿਤਕ ਪੱਖੋਂ ਹਰ ਤਰ੍ਹਾਂ ਨਾਲ ਯੋਗ ਬਣ ਗਿਆ ਸੀ ? (੫) ਪੁਸਤਕ ਵਿਚਲੀਆਂ ਜਿਨ੍ਹਾਂ ਲਿਖਤਾ ਦਾ ਵੇਰਵਾ ਭੂਮਿਕਾ ਵਿਚ ਲਿਖਿਆ ਹੋਇਆ ਹੈ ਉਨ੍ਹਾਂ ਵਿਚੋਂ ਵੀ ਲਿਖਾਰੀ ਦੇ ਅੰਮ੍ਰਿਤਧਾਰੀ ਹੋਣ ਦਾ ਜ਼ਰਾ ਵੀ ਸੰਕੇਤ ਨਹੀਂ ਮਿਲਦਾ। ਵਿਵਾਦਗ੍ਰਸਤ ਗੁੰਮਨਾਮ ਲਿਖਾਰੀ ਦੀਆਂ ਆਪਣੀ ਹੀ ਲਿਖੀਆਂ ਚੌਪਈਆਂ ਤੋਂ ਵੱਧ, ਕਿਸੇ ਹੋਰ ਥਾਉਂ ਵੀ ਪੁਸ਼ਟੀ ਕਰ ਲੈਣ ਦਾ ਕੋਈ ਹਵਾਲਾ ਨਹੀਂ। ਹੈਰਾਨੀ ਹੈ ਕੇਵਲ ਨਿੱਜੀ ਅਨੁਮਾਨਾਂ ਤੋਂ ਲਿਖਾਰੀ ਨੂੰ ਅੰਮ੍ਰਿਤਧਾਰੀ ਅਤੇ ਵਿਦਿਆ ਵਿੱਚ ਹਰ ਪੱਖੋ ਨਿਪੁੰਨ ਬਣਿਆ ਦਰਸਾਉਣ ਵਿਚ, ਵੇਦਾਂਤੀ ਜੀ ਨੂੰ ਕਿਸ ਪ੍ਰਕਾਰ ਦਾ ਲਾਭ, ਕਿਸ ਏਜੰਸੀ ਰਾਹੀਂ ਪੁੱਜ ਰਿਹਾ ਸੀ ?

ਭੂਮਕਾ ਦੇ ਉਸੇ ੬● ਸਫ਼ੇ ਤੇ ਹੀ–" **ਧਰਮ ਸਿੰਘ ਕਿਹੜਾ ਹੈ"** ਸਿਰਲੇਖ ਹੇਠਾਂ ਵੀ, ਲਿਖਾਰੀ ਦੀਆਂ ਆਪਣੀਆਂ ਹੀ ਅਰਥ–ਹੀਨ ਲਿਖਤਾਂ ਦੇ ਮਾਮੂਲੀ ਹਵਾਲੇ ਨਾਲ, ਨਿੱਜੀ ਅਟਕਲ–ਪੱਚੂਆਂ ਦੇ ਅਧਾਰ ਤੇ ਪਾਠਕ ਦੀ ਤਸੱਲੀ ਕਰਾਈ ਹੋਈ ਹੈ ਕਿ, ਭਾਈ ਧਰਮ ਸਿੰਘ ਦਸ਼ਮੇਸ਼ ਜੀ ਦੇ ਨਿੱਜੀ ਦਰਬਾਰੀਆਂ ਵਿਚੋਂ ਅਤੇ ਭਾਈ ਮਨੀ ਸਿੰਘ ਦੇ ਪੱਕੇ ਜਾਣੂ–ਪਛਾਣੂ ਸਨ। ਫਿਰ ਇਹ ਨਿਰਾਧਾਰਤ ਝੂਠ, ਕਿ, 'ਭਾਈ ਮਨੀਂ ਸਿੰਘ ਜੀ, ਨਨਕਾਣਾ ਸਾਹਿਬ ਦੇ ਦਰਸ਼ਨਾਂ ਨੂੰ ਆਏ ਤੇ ਉਨ੍ਹਾਂ ਨੇ ਇਸ ਪੁਸਤਕ ਵਿਚਲੀ ਸਾਰੀ ਵਾਰਤਾ ਆਪ ਬੈਠ ਕੇ ਲਿਖਾਰੀ ਨੂੰ ਕਹਿ ਸੁਣਾਈ ਸੀ। ਭਾਵ, ਜੋ ਵੀ ਝੂਠ ਸੱਚ ਲਿਖਿਆ ਹੈ ਉਸ ਦੇ ਜ਼ਿੰਮੇਵਾ ਬਾਈ ਮਨੀ ਸਿੰਘ ਜੀ ਹਨ, ਲਿਖਾਰੀ ਦਾ ਤਾਂ ਸਗੋਂ ਵਡਾ ਉਪਕਾਰ ਹੈ ਜਿਸ ਨੇ ਬਾਈ ਮਨੀ ਸਿੰਘ ਦੇ ਕਹੇ ਬਚਨਾਂ ਨੂੰ ਬੜੀ ਕਰਾਮਾਤੀ ਫੁਰਤੀ ਨਾਲ ਨਾਲੋ ਨਾਲ ਲਿਖ ਲਿਆ ਜੋ ਮਗਰੋਂ 'ਗੁਰਬਿਲਾਸ ਪਾਤਸ਼ਾਹੀ ੬" ਦੇ ਰੂਪ ਵਿਚ ਗੁਰੂ ਇਤਿਹਾਸ ਬਣੀ । ਇਹ ਸਭ ਕੁਝ ਨਿਰਅਧਾਰ ਹੀ ਪੰਥ ਲਈ ਸੁਗਾਤ ਬਣਾ ਦੇਣੀ ਸਿੰਘ ਸਾਹਿਬਾਨ ਦੀ ਕਰਾਮਾਤ ? ਕੀ, ਇਹ ਮੰਨ ਲੈਣਾ ਗੁਰੂ ਇਤਿਹਾਸ ਨਾਲ ਧ੍ਰੋਹ ਤੇ ਨਾ ਹੋਵੇਗਾ ਕਿ,

ਗੁਰਬਿਲਾਸ ਵਿਚਲਾ ਗੁਰਮਤਿ ਵਿਰੋਧੀ ਸਾਰਾ ਝੂਠ, ਕੌਮੀ ਸ਼ਹੀਦ, ਭਾਈ ਮਨੀਂ ਸਿੰਘ ਨੇ ਆਪ ਹੀ ਬੋਲ ਕੇ ਲਿਖਾਇਆ ਸੀ ? ਇਹ ਅਟੱਲ ਸਚਾਈ ਹੈ ਕਿ, ਝੂਠ ਦੀ ਵਡਿਆਈ ਗੰਭੀਰ **ਕੁਫ਼ਰ** ਨਾਲ ਹੀ ਕੀਤੀ ਜਾ ਸਕਦੀ ਹੈ ? ਹਿਰਦਾ ਇਹ ਮੰਨਣ ਲਈ ਤਿਆਰ ਨਹੀਂ ਹੋ ਰਿਹਾ ਕਿ, ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਵੇਦਾਂਤੀ ਜੀ ਏਡਾ ਘਿਣਾਵਣਾ ਅਤੇ ਪੰਥ-ਘਾਤਕ ਝੂਠ ਆਪ ਹੀ ਲਿਖਦੇ ਰਹੇ ਹੋਣਗੇ ? ਹਦ ਹੋ ਗਈ, ਵਾੜ ਹੀ ਖੇਤ ਦੇ ਉਜਾੜੇ ਦਾ ਸਬੱਬ ਬਣ ਗਈ ?

**ਸ- ਪੰਥਕ ਬਦਕਿਸਮਤੀ ਦੀ ਸਿੱਖ਼ਰ:-** ਕੀ ਅੱਜ ਸਾਡੀਆਂ ਅੱਖਾਂ ਤੇ ਮੂਰਖ-ਸ਼ਰਧਾ ਦੀ ਅਜੇਹੀ ਮੋਟੀ ਪੱਟੀ ਬੱਝ ਚੁੱਕੀ ਹੈ ਕਿ, ਅਸੀਂ ਆਪਣੇ ਸਤਿਗੁਰੂ ਜੀ ਵਲੋਂਪਾਏ ਪੂਰਨਿਆਂ ਦੀ ਮਹੱਤਤਾ ਵੀ ਭੁੱਲ ਗਏ ? ਅਸੀ ਉਸੇ ਅਨੁਪਮ ਸਤਿਗੁਰੂ ਜੀ ਦੇ ਸਿੱਖ ਹਾਂ ਜਿਸ ਪਰਮਸੁਧਾਰਕ ਜੀ ਨੇ ਬਚਪਨ ਵਿਚ ਹੀ ਜਨੇਊ ਪਾਉਣ ਤੇ ਅਕੱਟ ਕਿੰਤੂ ਖੜਾ ਕਰਕੇ ਹਜ਼ਾਰਾਂ ਸਾਲਾਂ ਤੋਂ ਬਣੇ ਧਾਰਮਿਕ ਵਿਸ਼ਵਾਸ਼ ਤੇ ਕਰਾਰੀ ਚੋਟ ਮਾਰਨੋ ਜ਼ਰਾ ਵੀ ਝਿਜਕ ਨਹੀਂ ਸੀ ਮੰਨੀ। ਸਾਡੇ ਲਈ ਅੰਮ੍ਰਿਤ ਬਣਿਆ ਆ ਰਿਹਾ ਉਹੀ ਜਨੇਊ ਮਹੁਰਾ ਹੋ ਦਿੱਸਿਅ । ਪਰ ਏਥੇ ਆਪਣੇ ਗ੍ਰੰਥੀ ਜੀ ਤੇ ਜ਼ਰਾ ਸ਼ੱਕ ਨਾ ਕੀਤਾ ਤੇ ਅਸੀਂ ਮਹੁਰੇ ਅਤੇ ਅੰਮ੍ਰਿਤ ਦੀ ਪਛਾਣ ਕਰਨੀ ਭੁੱਲ ਗਏ। ਸੰਪਾਦਕ ਵੇਦਾਂਤੀ ਜੀ ਲਿਖਾਰੀ ਨੂੰ ਧਕਾਣੇ ਹੀ ਅੰਮ੍ਰਿਤਧਾਰੀ ਮਹਾਂਵਿਦਵਾਨ ਅਤੇ ਭਾਈ ਮਨੀ ਸਿੰਘ ਜੀ ਦਾ ਸਮਕਾਲੀ ਕਿਸ ਯੋਜਨਾ ਅਧੀਨ ਦਰਸਾਇਅ ਜਾ ਰਿਹਾ ਹੈ

**ਹ-** ਪੁਸਤਕ ਵਿਚ ਵਕਤਾ ਤੇ ਸਰੋਤਾ ਬਣਾ ਲੈਣਾ ਤਾਂ ਪੁਰਾਣਾ ਵਾਂਗ ਹੈ ਪਰ,ਪੁਸਤਕ ਦੇ ਲਿਖਾਰੀ ਨੇ ਏਥੇ ਉਚੇਚੀ ਹੁਸ਼ਿਆਰੀ ਇਹ ਵਰਤੀ ਹੈ ਕਿ, ਆਪਣੇ ਬਾਰੇ ਸਿੱਖਾਂ ਦੇ ਮਨ ਇਹ ਭਰਮ ਬਣਾਈ ਰੱਖਣ ਲਈ ਕਿ ਉਹ ਵਿਚਾਰਾ ਤਾਂ ਕੇਵਲ ਅਣਜਾਣ ਜਿਹਾ ਇਕ ਸਿਖਸ਼ਕ ਸ਼ਰਧਾਲੂ ਹੀ ਹੈ, ਆਪਣਾ ਵਿਦਿਆ ਦਾਤਾ ਇਕ **ਤੀਜਾ ਪਾਤਰ 'ਧਰਮ ਸਿੰਘ" ਘੜ ਲਿਆ।** ਪੁਸਤਕ ਦੀ ਸੰਪਾਦਨਾ ਕਰਨ ਵਾਲੇ ਮਹਾਂਪੁਰਖ, ਸਾਡੇ ਧਰਮ ਆਗੂਆਂ ਨੇ, ਪੁਸਤਕ ਦੀ ਭੂਮਿਕਾ ਵਿਚ ਉਸ ਫ਼ਰਜ਼ੀ ਵਿਅਕਤੀ ਨੂੰ ਦਸ਼ਮੇਸ਼ ਜੀ ਦਾ ਦਰਬਾਰੀ ਹੋਣ ਦਾ ਭਰਮ ਪੱਕਾ ਕਰ ਦਿੱਤਾ। ਫਿਰ, ਜਿਵੇਂ ਗਰੁੜ ਪੁਰਾਣ ਵਿਚ ਉਤਰ ਦੇਣ ਵਾਲੇ ਵਕਤਾ 'ਵਿਸ਼ਨੂੰ ਜੀ' ਹਨ ਅਤੇ ਪ੍ਰਸ਼ਨ ਕਰਤਾ ਪੰਖੀ-ਰਾਜ 'ਗਰੁੜ ਜੀ" ਹਨ, ਏਧਰ ਵਿਸ਼ਨੂੰ ਜੀ ਦੇ ਥਾਂ ਲਿਖਾਰੀ ਨੇ ਗੁਰਮਤਿ ਵਿਰੋਧੀ ਸਾਰਾ ਝੂਠ, ਸ਼ਹੀਦ ਭਾਈ ਮਨੀ ਸਿੰਘ ਜੀ ਦੀ ਜ਼ਬਾਨੀ ਬੋਲਿਆ ਦਰਸਾ ਦੇਣਾ ਠੀਕ ਮੰਨ ਲਿਆ ਅਤੇ ਗਰੁੜ ਭਗਵਾਨ ਦੀ ਥਾਂ ਪ੍ਰਸ਼ਨ-ਕਰਤਾ (ਪੰਖੀ ਨਹੀਂ ਸਗੋਂਫਰਜ਼ੀ) ਭਗਤ ਸਿੰਘ ਘੜ ਲਿਆ। ਸਾਡੇ ਵੇਦਾਂਤੀ ਜੀ ਨੇ **ਭੂਮਕਾ ਦੇ ੬੨ ਸਫ਼ੇ** ਤੋਂ ਭਗਤ ਸਿੰਘ ਦੇ ਪਿਛੋਕੜ ਬਾਰੇ ਵਿਚਾਰਾਂ ਲਿਖਣੀਆਂ ਅਰੰਭ ਕਰ ਦਿੱਤੀਆਂ। ਨਿਜੀ (ਮਨ-ਘੜਤ) ਦਲੀਲਾਂ ਨਾਲ ਲਿਖਾਰੀ ਦੀਆਂ ਭੁੱਲਾਂ ਦੀ ਸੁਧਾਈ ਕਰਦੇ ਆ ਕੇ (ਭੂਮਕਾ ਦੇ ਹੀ) **੬੪ ਸ਼ਫ਼ੇ** ਤੇ ਉਸ ਦੇ ਜੱਦੀ ਪਿੰਡ ਦੀ ਪੱਕੀ ਪੁਸ਼ਟੀ ਇਨ੍ਹਾਂ ਬੇਦਲੀਲੇ ਸ਼ਬਦਾਂ ਵਿਚ ਲਿਖ ਦਿੱਤੀ-"**ਇਸ ਕਰਕੇ ਇਹ ਮੰਨਣ ਵਿਚ ਦਿੱਕਤ ਨਹੀਂ ਕਿ ਭਗਤ ਸਿੰਘ ਮਘਿਆਣੇ ਕਲਾਂ ਦਾ ਨਿਵਾਸੀ ਸੀ**"। ਭਾਈ ਬੰਨਤਾ ਸਿੰਘ ਵਰਗੇ ਵਿਰਲੇ ਵਾਂਜੇ ਗੁਰਮੁਖਾਂ ਨੂੰ ਛੱਡ ਕੇ) ਕਿਹੜਾ ਹੈ ਜੋ ਆਪਣੇ ਸਨਮਾਨ ਜੋਗ ਜਥੇਦਾਰ ਸਾਹਿਬ ਦੀ ਇਸ ਝੂਠ-ਲਿਖਤ ਪ੍ਰਤੀ ਅਪਣਾ ਵਿਸ਼ਵਸ਼ ਬਣਾ ਕੇ ਗ੍ਰੰਥ ਦੀ ਹਰ ਗੱਲ ਨੂੰ ਗੁਰਮਤਿ ਦਾ ਅੰਗ ਨਾ ਮੰਨੇਗਾ ? (ਪਹਿਲਾ ੧੭੧੮ ਤੋਂ ਅਤੇ ਹੁਣ ਪੰਥਕ ਮੋਹਰ ਹੇਠ ਛਪੀ ੧੯੯੮ ਤੋਂ ੨●●੧ ਤਕ ਦੀ ਪੰਥਕ ਚੁੱਪ, ਘਟ ਖ਼ਤਰੇ ਦੀ ਸੂਚਕ ਨਹੀ ਹੈ)

ਗੁਰਮਤਿ-ਬਬੇਕਤਾ ਇਸ ਗੱਲ ਨੂੰ ਕਿਸੇ ਵੀ ਦਲੀਲ ਨਾਲ ਪ੍ਰਵਾਨ ਨਹੀਂ ਕਰਦੀ ਕਿ, ਭਾਈ ਮਨੀ ਸਿੰਘ ਜੀ ਅਤੇ ਭਗਤ ਸਿੰਘ ਵਿਚ ਹੋਇਆ ਪੁਸਤਕ-ਰੂਪ ਕਥਿਤ ਵਾਰਤਾਲਾਪ ਕਦੇ ਹੋਇਆ ਹੋਵੇਗਾ । ਨਿਰਸੰਦੇਹ ਪਾਤਰ ਵੀ ਉਹ ਆਪ ਤੇ ਲਿਖਾਰੀ ਵੀ ਉਹ ਆਪ ਹੀ ਹੈ ਜਿਸ ਨੇ ਬਚਿਤ੍ਰ ਨਾਟਕ ਅਤੇ ਚਿਰਤਰੋ ਪਾਖਯਾਨ ਅਦਿ ਗ੍ਰੰਥ ਲਿਖੇ ਹਨ?{ਨੋਟ:-ਲਿਖਾਰੀ ਦੇ ਮੂੰਹ ਚੜੀਆਂ ਉਹੀ ਗਾਲਾਂ ਮੁੜ ਮੁੜ ਇਨ੍ਹਾਂ ਤਿੰਨਾਂ ਹੀ ਗ੍ਰੰਥਾਂ ਵਿਚ ਆਉਣੀਆਂ, ਦਾਸ ਦੇ ਇਸ ਵਿਸ਼ਵਸ਼ ਦੀ ਪੁਸ਼ਟੀ ਕਰਦੀਆਂ ਹਨ} ਅਗਲੇ ਸਫ਼ਿਆਂ ਤੇ ਗੁਰੂ ਬਾਣੀ ਦੇ ਪਾਵਨ ਸ਼ਬਦਾਂ ਦੇ ਹਵਾਲਿਆਂ ਦੁਆਰਾ ਦਾਸ ਦਾ ਉਪਰੋਕਤ ਵਿਸ਼ਵਾਸ਼ ਅੱਖਰ ਅੱਖਰ ਸੱਚੁ ਸਿੱਧ ਹੁੰਦਾ ਸੁਜਾਨ ਪਾਠਕ ਸੱਜਣ ਆਪੇ ਹੀ ਵੇਖ ਲੈਣਗੇ।

**ਕ- ਇਉਂ ਸਿੱਧ ਹੁੰਦਾ ਹੈ ਜਿਵੇਂ-** ਸਨਮਾਨ ਜੋਗ ਸੰਪਾਦਕ ਸਾਹਿਬਾਨ ਜੀ ਦੇ ਮਨ ਵਿਚ ਪਾਠਕਾਂ ਵਲੋਂ ਹਮਲੇ ਦਾ ਭੈ ਨਿਰੰਤਰ ਬਣਿਆ ਹੋਇਆ ਸੀ। ਇਉਂ ਲੱਗਦਾ ਹੈ ਜਿਵੇਂ, ਉਸ ਭਾਵੀ (Expected) ਹਮਲੇ ਦੇ ਵਿਰੁੱਧ ਢਾਲ ਦਾ ਕੰਮ ਲੈਣ ਦਾ ਪ੍ਰਬੰਧ ਕਰ ਲੈਣ ਦੀ ਚਿੰਤਾ, ਸਿਰ ਚੜ੍ਹ ਬੋਲੀ ਹੋਵੇ ? । ਭੂਮਿਕਾ ਦੇ (ਸਫ਼ਾ ੧●੨) ਤੇ ਲਿਖੇ ਇਹ ਬਚਨ--"**ਗੁਰਬਾਣੀ ਨੂੰ ਕਸਵੱਟੀ ਵਜੋਂ ਮੰਨ ਕੇ ਸੱਚ ਤੇ ਕੱਚ ਦੀ ਪਛਾਣ ਕਰ ਲੈਣੀ ਚਾਹੀਦੀ ਹੈ ਕਿਉਂਕਿ ਸਾਡੇ ਕੋਲ ਸਿਰਮੌਰ ਕਸਵੱਟੀ ਗੁਰਬਾਣੀ ਦੇ ਰੂਪ ਵਿਚ ਪ੍ਰਾਪਤ ਹੈ**"। ਹਰਿਮੰਦ ਸਾਹਿਬ ਦੇ ਸੀਨੀਅਰ ਗੰਥੀ ਸਿੰਘ ਸਨਮਾਨ ਜੋਗ ਵੇਦਾਂਤੀ ਜੀ ਦੇ ਇਨ੍ਹਾਂ ਬਚਨਾ ਤੋਂ ਮਨ ਵਿਚ ਉੱਭਰ ਰਿਹਾ **ਗੰਭੀਰ ਸ਼ੰਕਾ**:-"ਪਰ ਕੱਚ-ਪੱਕ ਦੀ ਪਛਾਣ, ਕਰਨੀ ਕਿਸ ਨੇ ਹੈ ? ਭਲਾ ਜੇ, ਦੇਸ਼ ਦੇ ਸਰਬਉੱਚ ਨਿਆਇ ਅਧੀਸ਼ **(Chief Justice)** ਨੂੰ, ਦੇਸ਼ ਦੀ ਸਮਾਜਕ ਅਤੇ ਕਾਨੂਨੀ ਹਾਲਤ ਬਾਰੇ, ਕਿਸੇ ਗੁੰਮਨਾਮ ਲਿਖਾਰੀ ਦਾ ਲਿਖਿਆ, ਸਦੀਆਂ ਪੁਰਾਣਾ ਖਰੜਾ ਲੱਭ ਜਾਏ। ਵੇਦਾਂਤੀ ਜੀ ਅਤੇ ਡਾ: ਅਮਰਜੀਤ ਸਿੰਘ ਵਾਂਗ ਹੀ ਉਹ ਵੀ ਬੜੀ ਘਾਲਣਾ ਨਾਲ ਉਸ ਦੀ ਸੰਪਾਦਾਨ ਕਰਕੇ ਭੂਮਕਾ ਵਿਚ ਇਹ ਨੋਟ ਲਿਖ ਕੇ--" **ਇਸ ਅਨਮੋਲ ਸੁਗਾਤ ਦੀ ਪਰਖ ਦੇਸ਼ ਦੀ ਕਾਨੂੰਨੀ ਡੰਡਾਵਲੀ (Penal Code) ਅਨੁਸਾਰ ਕਰ ਲੈਣੀ ਚਾਹੀਦੀ ਹੈ**"-ਸਰਕਾਰੀ ਖ਼ਜ਼ਾਨੇ ਵਿਚੋਂ ਖੁਲ੍ਹਾ ਖ਼ਰਚ ਕਰਕੇ ਛਪਵਾ ਕੇ ਬੜੀ ਧੂਮਧਾਮ ਨਾਲ ਆਪਣੀ ਉਸ ਅਨਮੋਲ ਸੰਪਾਦਨਾ ਨੂੰ **Release** ਕਰ ਦਿੰਦਾ ਹੈ। ਤਾਂ ਇਸ ਵਿਚ ਜ਼ਰਾ ਵੀ ਅਤਕਥਨੀ ਨਹੀਂ ਹੈ ਕਿ, ਅਮਰੀਕਨਾ ਵਰਗੇ ਜੀਊਂਦੇ ਦੇਸ਼ ਵਾਸੀਆਂ ਦੇ ਲਗ ਪਗ ਸਾਰਿਆਂ ਘਰਾਂ ਵਿਚੋਂ, ਉਸ ਜੱਜ ਸਾਹਿਬ ਵੱਲ ਫੂਨ-ਕਾਲਾਂ, ਤਾਰਾਂ, ਚਿਠੀਆਂ ਆਦਿ ਦਾ ਹੜ ਤੁਰ ਪਏ, ਕਿ, ਜੇ ਇਸ ਕੂੜ-ਕਬਾੜ ਦੀ ਕਾਨੂੰਨੀ ਪਰਖ ਵੀ ਅਸਾਂ ਹੀ ਕਰਨੀ ਹੈ ਤਾਂ ਤੂੰ ਉਸ ਸਨਮਾਨ ਦੀ ਸੱਭ ਤੋਂ ਉੱਚੀਂ ਪਦਵੀ ਨੂੰ ਕਿਸ ਦਲੀਲ ਨਾਲ ਸਾਂਭੀ ਬੈਠਾ ਹੈਂ ?" ਏਧਰ ਇਸ ਦੂਲੇ ਪੰਥ ਦੀ ਬਦਕਿਸਮਤੀ ਵਲ ਝਾਤੀ ਮਾਰੋ, ਧਰਮ ਦੀ ਸਰਬ-ਉੱਚ ਪਦਵੀ ਤੇ ੧੩/੧੪ ਕ੍ਰੋੜ ਸਾਲਾਨਾ ਦੀ ਆਮਦਨ ਵਾਲੀ ਪੰਥਕ ਜਾਇਦਾਦ ਖ਼ਰਚ ਕਰ ਸਕਣ ਦੇ ਅਧਿਕਾਰੀ ਬਣੀ ਬੈਠਿਆਂ ਜਿਨ੍ਹਾਂ ਸਨਾਮਨ ਜੋਗ ਧਰਮ-ਆਗੂ ਸਾਹਿਬਾਨ ਨੇ ਗੁਰੂਪੰਥ ਨੂੰ, ਅੱਜ ਤਾਂਈ **"ਮੂਲ ਮੰਤ੍ਰ"** ਦੇ ਅਰਥ ਵੀ ਠੀਕ (**ਮੂਲ ਮੰਤ੍ਰ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥**") ਤਰ੍ਹਾਂ ਨਹੀਂ ਸਮਝਾਏ, ਉਹ ਗੁਰਬਿਲਾਸ ਦੀ ਪਰਖ ਗੁਰਬਾਣੀ ਦੀ ਕਸਵੱਟੀ ਤੇ ਕਰ ਲੈਣ ਜਿਹੀ ਹਦਾਇਤ ਲਿਖਣ ਰੂਪ ਕੋਝਾ **ਛਲਾਵਾ** ? ਲਗ-ਪਗ ਤਿੰਨ ਸਾਲ ਹੋ ਗਏ ਹਨ ਗੁਰ ਬਿਲਾਸ ਨੂੰ ਪੰਥ ਵਿਚ ਚੱਕਰ ਲਾਉਂਦੇ ਨੂੰ। ਕੀ ਕਿਸੇ ਇਕ ਦੇ ਕੰਨ ਤੇ ਵੀ ਜੂੰ ਸਰਕੀ ਹੈ ? ਹੇ ਜਗਤ-ਗੁਰ-ਬਾਮਨ ਜੀਓ ! ਨਮਸਕਾਰਾਂ ਹਨ ਤੁਹਾਡੀ ਚਤੁਰਤਾ ਨੂੰ: ਕਿਸ ਸਥਿਤੀ ਵਿਚ ਲੈ ਆਏ ਹੋ, ਸਤਿਗੁਰੂ ਨਾਨਕ ਸਾਹਿਬ ਜੀ ਦੇ ਅਨਮੋਲ ਅਤੇ ਅਨੁਪਮ-ਗਿਆਨ ਨੂੰ ?

**ਘ–** ਕੌਮੀ ਬਦਕਿਸਮਤੀ ਦਾ ਇਹ ਹਾਲ ਹੈ ਕਿ, ਜੂਨ ੧੯੯੮ ਵਿਚ ਛਪੀ ਇਸ ਪੁਸਤਕ ਦੀਆਂ ਸੈਂਕੜੇ ਕਾਪੀਆਂ ਪੰਥ ਵਿਚ ਵੰਡੀਆਂ ਜਾ ਚੁੱਕੀਆਂ ਸਨ ਪਰ ਅੱਜ ਦੇ ਅਗਾਂਹ ਵਧੂ ਸਮੇ ਵਿਚ ਵੀ, ਜੂਨ ੨●●● ਤੱਕ ਭਾਵ. ਤਿੰਨ ਸਾਲਾਂ ਵਿੱਚ ਕਿਸੇ ਇਕ ਵੀ ਗੁਰਸਿੱਖ ਨੇ ਪੰਥ ਦੀ ਜਥੇਦਾਰੀ ਦੇ ਇਸ ਅਨਰਥ ਵਿਰੁੱਧ ਹਉਕਾ ਤੱਕ ਨਾ ਭਰਿਆ। ਦਾਸ ਨੂੰ ਜਾਨੋ ਮਾਰ ਦੇਣ ਦੀਆਂ ਧਮਕੀਆਂ ਵੀ ਮਿਲੀਆਂ, ਪਰ ਛੇਤੀ ਜਾਂ ਦੇਰ ਨਾਲ ਮਰਨਾ ਸਚੁ ਜਾਣ ਕੇ, ਦਾਸ ਅਡੋਲ ਰਿਹਾ । ਬਨਾ ਕਿਸੇ ਸ਼ੱਕ ਦੇ, ਸਮੇ ਦੇ ਗੇੜ ਨਾਲ ਇਸ ਪੁਸਤਕ ਨੇ ਦਸਮ ਗ੍ਰੰਥ ਵਾਂਗ ਹੀ, ਵਡੀ ਮਹੱਤਤਾ ਵਾਲੀ ਧਾਰਮਿਕ ਪੁਸਤਕ ਬਣ ਜਾਣਾ ਹੈ । ਸਤਿਗੁਰੂ ਨਾਨਕ ਸਾਹਿਬ ਜੀ ਦੀ ਬਖ਼ਸ਼ਸ਼ ਦਾ ਸਦਕਾ, ਸਿੱਖੀ ਦੀ ਨੁਹਾਰ ਬਚਾਈ ਰੱਖਣ ਦੇ ਯਤਨਾ ਵਿਚ, ਕਮਜ਼ੋਰ ਸਿਹਤ, ਲਗ-ਪਗ ਅੱਸੀ ਸਾਲਾਂ ਨੂੰ ਪੁੱਜੇ ਇਸ ਨਿਮਾਣੇ ਦਾਸਰੇ ਦਾ ਤਰਲਾ ਹੈ ਕਿ, ਜੇ ਕਿਤੇ ਆਮ ਸੰਗਤਾਂ ਆਪਣੇ ਅਸਲੇ ਵਲ ਨੂੰ ਮੋੜਾ ਖਾ ਕੇ ਗੁਰਮਤਿ ਗਿਆਨ ਨਾਲ ਜੁੜ ਜਾਣ, ਤਾਂ ਸ਼ਾਇਦ ਆ ਰਹੀ ਭਿਆਨਕ ਹਨੇਰੀ ਤੋਂ ਸਤਿਗੁਰੂ ਜੀ ਰਖਿਆ ਕਰ ਹੀ ਲੈਣ। ਨਹੀਂ ਤਾਂ ਉਹ ਦਿਨ ਕੋਈ ਬਹੁਤਾ ਦੂਰ ਨਹੀਂ ਜਦੋਂ ਸਿੱਖੀ ਸਰੂਪ ਨੇ ਅਜਾਇਬ ਘਰਾਂ ਵਿਚ ਸ਼ਾਇਦ ਇਹ ਸੁਨੇਹਾ ਦਿਆ ਕਰੇ ਕਿ, ਕਦੇ ਅਸੀਂ ਵੀ ਦੇਸ਼ ਦਾ ਮਾਣ ਸਤਿਕਾਰ ਬਚਾਉਣ ਵਾਲੇ ਸਿੰਘ ਸੂਰਮੇ ਅਥਵਾ ਵਿਸ਼ਾਲ ਰਾਜ ਦੇ ਮਹਾਰਾਜੇ ਸਾਂ ।

ਪੁਸਤਕ ਵਿਚਲੀ ਗੁਰਮਤਿ ਵਿਰੋਧੀ ਸਮੱਗਰੀ ਦੀ ਪਰਖ ਗੁਰੂਬਾਣੀ ਦੀ ਕਸਵੱਟੀ ਤੇ ਇਕਸਾਰ ਲਿਖਣੀ ਅਰੰਭ ਕਰਨ ਦਾ ਕਠਣ ਕਾਰਜ ਸ਼ੁਰੂ ਕਰਨ ਤੋਂ ਪਹਿਲਾਂ ਇਹ ਜਾਣ ਪਛਾਣ ਲਿਖ ਕੇ ਗੁਰਮੁਖ ਪਾਠਕਾਂ ਨੂੰ ਸੁਚੇਤ ਕਰਨ ਦਾ ਨਿਤਾਣਾ ਜਿਹਾ ਯਤਨ ਹੈ। ਗੁਰਮਤਿ ਅਨੁਸਾਰ ਜੀਵਨ ਬਤੀਤ ਕਰ ਰਹੇ ਗੁਰੂਮੁਖਾਂ ਦੀ ਚਰਨ ਧੂੜ- ਦਾਸਰਾ

ਗੁਰਬਖ਼ਸ਼ ਸਿੰਘ

**ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ ॥**
**ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥ ੧ ॥**

## ☬ ੧ਓ ਸਤਿਗੁਰ ਪ੍ਰਸਾਦਿ ॥ ☬

## "ਗੁਰ ਬਿਲਾਸ ਪਾਤਸਾਹੀ ੬" ਵਿਚੋਂ ਗੁਰਮਤਿ ਵਿਰੋਧੀ ਲਿਖਤਾਂ ?

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਸਵੱਟੀ–

## ਪਹਿਲਾ ਕਾਂਡ

## ੧

(੧) ਇਤਿਹਾਸ ਤਾਂ ਅਰੰਭ ਹੋ ਰਿਹਾ ਹੈ ਉਸ ਛੇਵੇਂ ਸਤਿਗੁਰੂ ਨਾਨਕ ਸਾਹਿਬ-ਗੁਰੂ ਹਰਿਗੋਬਿੰਦ ਜੀ ਦਾ, ਕੇਵਲ ਇੱਕ ਦੇ ਪੁਜਾਰੀ ਜਿਸ ਗੁਰਦੇਵ ਜੀ ਦਾ ਕੇਵਲ ਮਾਤ੍ਰ ਸਿਧਾਂਤ ਇੱਕ ਅਕਾਲ ਪੁਰਖ ਸਿਰਜਨਹਾਰ ਦੀ ਸਦੀਵੀ **ਯਾਦ**, ਉਸੇ ਇਕ ਦੀ ਪੂਜਾ ਹੈ, ਜਿਹੜੇ ਸਤਿਗੁਰੂ ਜੀ ਬਾਰ ਬਾਰ ਉਸੇ ਇੱਕ ਦੀ ਮਹਿਮਾ-(੧)-" **ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥** "{੩੫●}(੨)" **ਏਕੈ ਰੇ ਹਰਿ ਏਕੈ ਜਾਨ ॥ ਏਕੈ ਰੇ ਗੁਰਮੁਖਿ ਜਾਨ ॥੧॥ ਰਹਾਉ ॥** " {੫੩੫} (੩)- **ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥ ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥ ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥ ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥ ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥** {੮੩}(੪)-**ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥ ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥ ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥ ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥**{੩੫●}-(੫)-**ਏਕੈ ਰੇ ਹਰਿ ਏਕੈ ਜਾਨ ॥ ਏਕੈ ਰੇ ਗੁਰਮੁਖਿ ਜਾਨ ॥੧॥ ਰਹਾਉ ॥ ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥੧॥**{੫੩੫}-ਉਸੇ ਇਕ ਦਾ ਸਿਮਰਣ ਕਰਦੇ ਕਿਦੇ ਰੱਜਦੇ ਹੀ ਨਹੀ ਸਨ, ਉਸ ਦੀ ਕਥਾ ਦਾ ਅਰੰਭ, ਬ੍ਰਾਹਮਣੀ ਬੋਲੀ ਦੀ ਚਤੁਰਾਈ ਨਾਲ ਇਕ ਦੇ ਥਾਂ ਅਨੇਕਤਾ ਦੀ ਪੂਜਾ ਦਾ ਭਰਮ ? ਪੁਸਤਕ ਦੇ ਤੀਜੇ ਸਫ਼ੇ ਤੋਂ ਗੁਰੂ

ਹਰਿਗੋਬਿੰਦ ਸਾਹਿਬ ਜੀ ਦੀ ਕਥਾ ਅਰੰਭ ਕਰਨ ਤੋਂ ਪਹਿਲਾ:-

**ਦੋਹਰਾ॥ ਪ੍ਰਿਥਮ** ਸਿਮਰਿ **ਸ੍ਰੀ ਚੰਡਕਾ ਵਰੁ**1 ਦਾਤੀ ਸੁਖਦਾਨ2 ।
ਮੰਗਲ ਕਰਨ3 ਕਿਲਵਿਖ ਹਰਨ4 ਸਭਿ ਸੰਤਨ ਕੇ ਪ੍ਰਾਨ5 ॥੧੧॥

**{ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥੧॥ }{ਪੰਨਾ-੧੨੨੧}**

ਸਭ ਤੋਂ ਪਹਿਲਾਂ ਚੰਡਕਾ ਨੂੰ ਸਿਮਰਦਿਆਂ ਉਸ ਨੂੰ **ਵਰਾਂ** ਅਤੇ **ਸੁਖਾਂ** ਦੀ ਦਾਤੀ, ਖ਼ੁਸੀਆਂ ਪਰਦਾਨ ਕਰਨ ਵਾਲੀ, ਪਾਪਾਂ ਨੂੰ ਨਾਸ ਕਰਨ ਹਾਰੀ ਸਰਬਤ ਦੀ ਨਹੀਂ ਸਗੋਂ ਕੇਵਲ ਸਭਿ ਸੰਤਨ ਕੀ **ਪ੍ਰਾਨ** ਕਿਹਾ ਹੈ। ਪਰ, ਇਸ ਸਾਰੇ ਕੁਫ਼ਰ ਦਾ ਉਚਾਰਨਹਾਰੇ, ਦਸ਼ਮੇਸ਼ ਜੀ ਦੇ ਲਾਡਾਂ ਪਿਆਰਾਂ ਪਾਤਰ, ਭਾਈ ਮਨੀ ਸਿੰਘ ਜੀ ? ਸਭ ਕੁਝ ਉਨ੍ਹਾਂ ਕੋਲੋਂ ਸੁਣਿਆ ਜ਼ਾਹਰ ਕਰਨ ਲਈ, ਚਾਤਰ ਲਿਖਾਰੀ ਨੇ ਨਾਲ ਹੀ ਇਉਂ ਲਿਖ ਦਿੱਤਾ-"**ਮਨੀ ਸਿੰਘ ਬਰਨਨ ਕਰੀ ਜੈਸੇ ਕਥਾ ਸੁਖਖਾਨ । ਸੋ ਪ੍ਰਸੰਗ ਬਰਨਨ ਕਰੋਂ ਸੁਨੋ ਸੰਤ ਧਰਿ ਧਯਾਨ**"**॥੧੨॥** ਸਤਿਗੁਰੂ ਨਾਨਕ ਸਾਹਿਬ ਜੀ ਦੇ ਜਿਸ ਛੇਵੇਂ ਸਰੂਪ ਦੀ ਜੀਵਨ ਕਥਾ ਲਿਖੀ ਜਾ ਰਹੀ ਹੈ, ਉਹ ਤਾਂ ਅਕਾਲਪੁਰਖ ਤੋਂ ਬਿਨਾ ਕਿਸੇ ਹੋਰ ਕਥਿਤ ਦੇਸ ਸ਼ਕਤੀ ਨੂੰ ਪਛਾਣਦੇ ਹੀ ਨਹੀ-**ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ** ॥{ਪੰਨਾ ੧੧੬੨}

ਹਜ਼ਾਰਾਂ ਸਾਲਾਂ ਤੋਂ ਘਾਤਕ ਅਸਰਾਂ ਵਾਲੀ, ਬਿੱਪ੍ਰ-ਵਿਧੀ ਸਫ਼ਲਤਾ ਨਾਲ ਵਰਤਦੇ ਆ ਰਹੇ, ਕੁਟਲ ਲਿਖਾਰੀ ਨੇ. ਜਿਸ ਗੁਮਰਾਹ-ਕੁੰਨ ਢੰਗ ਨਾਲ ਸਤਿਗੁਰੂ ਨਾਨਕ ਸਾਹਿਬ ਜੀ ਦੇ ਛੇਵੇਂ ਸਰੂਪ, ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਜੀਵਨ ਕਥਾ ਲਿਖੀ ਹੈ, ਉਸ ਤੋਂ ਇਸ " ਗੁਰ ਬਿਲਾਸ ਗ੍ਰੰਥ " ਵਿਚਲਾ ਹਰ ਬਚਨ ਗੁਰਮਤਿ ਤੋਂ ਅਗਿਆਨੀ ਸਿੱਖ ਦੇ ਮਨ ਤੇ ਡੂੰਘਾ ਅਸਰ ਕਰਨੋ ਕਦੇ ਵਿਰਥਾ ਨਹੀਂ ਜਾਣਾ। ਕਿਉਂਕਿ, ਦੇਵੀ ਦੇਵਤਿਆਂ ਦਾ ਜ਼ਿਕਰ ਇਸ ਗ੍ਰੰਥ ਵਿਚ ਬੜੀ ਵਡੀ ਭੂਮਕਾ ਨਿਭਾ ਰਿਹਾ ਹੈ, ਇਸ ਲਈ ਗੁਰਮਤਿ ਦਾ ਪੱਖ ਵਿਸਥਾਰ ਨਾਲ ਏਸੇ ਇੱਕ ਥਾਂ ਲਿਖ ਦੇਣਾ ਠੀਕ ਮੰਨ ਲਿਆ ਹੈ।

**{ਨੋਟ:-ਯਾਦ ਰਹੇ ਕਿ,** ਸਦੀਵੀ ਸਚੁ ਵਾਲੇ ਸਰਬ ਸਾਂਝੇ ਉਪਦੇਸ਼ ਨੂੰ ਦ੍ਰਿੜ ਕਰਾਉਣ ਲਈ, ਗੁਰਬਾਣੀ ਵਿਚ ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ ਵਾਲਾ ਗੁਰਮਤਿ ਸਿਧਾਂਤ ਵੀ ਦਰਤਿਆ ਹੈ। ਗੁਰਮਤਿ ਦੇ ਨਿੱਯਮ ਨੂੰ ਦ੍ਰਿੜ ਕਰਾਉਣ ਾਲਈ ਜਿਵੇਂ (ਕਥਿਤ ਤੌਰ ਤੇ) ਸਤਿਗੁਰੂ ਜੀ ਨੇ ਗੰਦੇ ਪਾਣੀ ਦੇ ਚਲ੍ਹੇ ਵਿਚ ਛੰਨਾ ਸੁਟ ਕੇ ਕਢਵਾਉਣ ਵਾਲੇ ਕੌਤਕ ਦਾ ਜ਼ਿਕਰ ਇਤਿਹਾਸ ਵਿਚ ਆਇਆ ਹੈ, ਜਾਂ, ਜਿਸ ਅਸੂਲ ਦੀ ਵਰਤੋਂ ਵਿਚ ਆਤਮਕ ਰੋਗਾਂ ਦੇ ਪਰਮ ਵੈਦ, ਸਤਿਗੁਰੂ ਜੀ ਨੂੰ ਉਦਾਸੀ ਵੇਸ ਧਾਰਨ ਕਰਨਾ ਪਿਆ ਸੀ, ਗੁਰੂ ਬਾਣੀ ਵਿਚ ਪ੍ਰਥਾਇ ਸਾਖੀਆਂ ਵੀ ਉਸੇ ਹੀ ਨਿੱਯਮ ਅਨੁਸਾਰ ਲਿਖਣੀ ਸਮੇਂ ਦੀ ਲੋੜ ਸੀ । ਸਾਨੂੰ ਭਰਮ ਜਾਲ ਵਿਚੋਂ ਕੱਢਣ ਲਈ ਭਰਮ ਗ੍ਰਸੀਆਂ ਪੁਰਾਣਕ ਕਥਾ ਕਹਾਣੀ ਦਾ ਜਿਹੜਾ ਕਿਤੇ ਸੰਕੇਤ ਮਾਤਰ ਜ਼ਿਕਰ ਗੁਰਬਾਣੀ ਵਿਚ ਆਇਆ ਹੈ, ਉਸ ਨੂੰ ਗੁਰਮਤਿ ਮੰਨ ਬਹਿਣਾ ਭੁੱਲ ਹੈ।

## ੨- ਦੇਵੀ ਦੇਵਤੇ ਅਤੇ ਗੁਰਮਤਿ

੧੯੯੫ ਤੋਂ ਛਪ ਕੇ ਸੰਸਾਰ ਭਰ ਦੇ ਦੇਸ਼ਾਂ ਵਿੱਚ ਵੱਸ ਰਹੇ ਗੁਰਸਿਖਾਂ ਦੇ ਹੱਥਾਂ ਵਿੱਚ ਪੁੱਜ ਰਹੀ ਪੁਸਤਕ "ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ" ਦੇ ਪਹਿਲੇ ਭਾਗ ਵਿਚ ਬ੍ਰਾਹਮਣੀ ਲਿਖਤਾਂ ਦੇ ਅਧਾਰ ਤੇ ਕਥਿਤ ਅਵਤਾਰਾਂ, ਭਗਵਾਨਾ ਅਤੇ ਦੇਵੀ ਦੇਵਤਿਆਂ ਦੀ ਕਥਿਤ ਅੱਡਰੀ ਹੋਂਦ ਦੇ ਨਿਰਮੂਲ ਭਰਮ ਦੀ ਅਸਲੀਯਤ ਨੰਗੀ ਕੀਤੀ ਹੋਈ ਹੈ। ਇਨ੍ਹਾਂ ਦੀ ਹੋਂਦ ਦੇ ਅਨੁਭਵ ਦਾ ਮੁੱਢ ਕਿਵੇਂ ਬੱਝਾ, ਇਨ੍ਹਾਂ ਦੀਆਂ ਕਥਿਤ ਦੈਵੀ ਸ਼ਕਤੀਆਂ ਦੀ ਅਸਲੀਯਤ ਬੜੇ ਵਿਸਥਾਰ ਨਾਲ ਸਮਝਾਈ ਹੋਈ ਹੈ। ਪੁਸਤਕ ਉਸੇ ਪਹਿਲੇ ਭਾਗ ਦੇ **ਤੀਜੇ ਕਾਂਡ* ਵਿਚ** ਖ਼ਾਸ ਕਰਕੇ, ਦੇਵੀ ਦੇਵਤਿਆਂ ਦੀ ਹੋਂਦ ਦੇ ਬਹੁਪੱਖੀ ਭਰਮ ਨੂੰ ਦੂਰ ਕਰਨ ਲਈ, ਗੁਰੂ ਬਾਣੀ ਦੇ ਅਨੇਕ ਪਰਮਾਣ ਅਰਥਾਂ ਸਮੇਤ ਲਿਖਣ ਤੋਂ ਇਲਾਵਾ, ਬ੍ਰਾਹਮਣੀ ਗ੍ਰੰਥਾਂ ਵਿਚੋਂ ਬੜੇ ਠੋਸ ਢੁਕਵੇ ਹਵਾਲੇ ਅੰਕਿਤ ਕੀਤੇ ਹੋਏ ਹਨ। ਦੇਵੀ ਦੇਵਤਿਆਂ ਦੇ ਨਾਲ ਪੂਰਾਣਕ ਕਾਲ ਦੇ ਸਾਰੇ ਸਾਰੇ ਅਵਤਾਰਾਂ ਦੀ ਮਨੀ ਕਈ ਹਰ ਤਰ੍ਹਾਂ ਦੀ ਹੋਂਦ ਨੂੰ ਦਾਸ ਨੇ ਉਸ ਪੁਸਤਕ-ਮਾਲਾ ਵਿਚ ਬੜੇ ਸਪੱਸ਼ਟ ਸ਼ਬਦਾਂ ਵਿਚ ਰੱਦ ਕੀਤਾ ਹੋਇਆ ਹੈ। ਪਰ, ੧੯੯੫ ਤੋਂ ਅੱਜ ੨●●੨ ਤੱਕ, (ਹੰਦੂ ਵੀਰਾਂ ਸਮੇਤ), ਕਿਸੇ ਪੱਖੋ ਵੀ, ਦਾਸ ਕੋਲ, ਕੋਈ ਕਿੰਤੂ ਪ੍ਰੰਤੂ ਨਹੀਂ ਪੁੱਜਾ ।

*{**Foot note**:- ਦੇਵੀ ਦੇਵਤਿਆਂ ਬਾਰੇ ਬਣੇ ਕਈ ਰੰਗਾਂ ਦੇ ਭਰਮਾ ਦੂਰ ਕਰਨ ਦੇ ਯਤਨ ਵਿੱਚ ਇਸ ਤੀਜੇ ਕਾਂਡ ਵਿਚ ਜਿਹੜੇ ਲੇਖ ਲਿਖੇ ਹਨ ਉਨ੍ਹਾਂ ੨੨ ਲੇਖਾਂ ਦਾ ਵੇਰਵਾ ਇਸ ਪ੍ਰਕਾਰ ਹੈ:-੧ ਬ੍ਰਾਹਮਣ ਬਨਾਮ ਤੇਤੀ ਕ੍ਰੋੜ ਦੇਵੀ ਦੇਵਤੇ, ੨-ਵਿਸ਼੍ਵਕਰਮਾ,੩-ਦੇਵੀ ਦੇਵਤਿਆਂ ਦੀ ਸਵਾਰੀ ਦਾ ਪ੍ਰਬੰਧ, ੪-ਦੇਵੀ ਦੇਵਤਿਆਂ ਦੀ ਅਪਾਰ ਕਿਰਪਾ, ੫-ਵਰਾਂ ਸਰਾਪਾਂ, ਅਥਵਾ ਅਸੀਸਾਂ ਬਦਅਸੀਸਾਂ ਦਾ ਬਿੱਪ੍ਰੀ ਮਾਇਆ ਜਾਲ, ੬-ਵਾਰ-ਸਰਾਪ ਅਤੇ ਗੁਰਮਤਿ, ੭-ਪੂਜਾ ਅਰਚਾ, ੮-ਦੇਵੀ ਦੇਵਤੇ ਦੀ ਪੂਜਾ ਅਤੇ ਗੁਰਮਤਿ, ੯-ਪੂਜਾ ਦਾ ਨਿਸਫ਼ਲ ਜ਼ੁਲਮੀ ਪੱਖ, ੧●-।ਪੂਜਾ ਸਬੰਧੀ ਗੁਰਮਤਿ ਮਰਯਾਦਾ, ੧੧-ਗੁਰ-ਪਰਮੇਸ਼ਰ ਪੂਜੀਐ, ੧੨-ਅਕਾਲ ਪੁਰਖ ਦੀ ਪੂਜਾ, ੧੩-ਆਰਤੀ ਅਤੇ ਗੁਰਮਤਿ, ੧੪-ਦੇਵੀ ਦੇਵਤੇ ਅਤੇ ਮਾਸ ਸ਼ਰਾਬ, ੧੫-ਵੈਸਨੋ ਦੇਵੀ ਨੂੰ ਮਨੁੱਖ ਦਾ ਮਾਸ ਭੇਟਾ ਕਰਨ ਦੀ ਅਜੋਕੀ ਦਰਘਟਨਾ,੧੬-ਭੋਗ ਲਾਉਣ ਦੀ ਪਰਿਪਾਟੀ, ੧੭-ਕਾਮ-ਵਾਸਨਾ ਦੀ ਤ੍ਰਿਪਤੀ ਦੇ ਸਾਧਨ ਦੇਵਤੇ, ੧੮-ਭੋਗ ਲਾਉਣ ਦੀ ਮਰਯਾਦਾ ਥੋਰ ਪਾਪਾਂ ਦਾ ਮੂਲ?, ੧੯-ਭੋਗ ਲਾਉਣਾ ਅਤੇ ਗੁਰਮਤਿ, ੨●-ਦੇਵੀ ਦੇਵਤੇ ਅਤੇ ਗੁਰਬਾਣੀ, ੨੧-ਗਾਇਤ੍ਰੀ ਮੰਤ੍ਰ, ੨੨-ਪ੍ਰਭੂ ਆਪੇ ਹੀ ਆਪ ਹੈ। }

ਜੇ ਪਾਠਕ ਸਜਣ ਦੇਵੀ ਦੇਵਤਿਆਂ ਦੀ ਹੋਂਦ ਬਾਰੇ ਬਣੇ ਕਿਸੇ ਭਰਮ ਦੀ ਨਿਵਿਰਤੀ ਕਰਨੀ ਚਾਹੁਣ ਤਾਂ ਉਪਰੋਕਤ ਵਰਣਨ ਪੁਸਤਕ ਧਿਆਨ ਨਾਲ ਪੜ੍ਹ ਲੈਣ। ਏਥੇ ਪੁਸਤਕ ਦੀ ਪਰਖ ਵਿਚ ਖ਼ਾਹ ਮਖ਼ਾਹ ਵਾਧਾ ਕਰੀ ਜਾਣਾ ਯੋਗ ਨਹੀ ਹੈ। ਏਥੇ ਹੇਠ ਲਿਖੇ ਅਰਥਾਂ ਸਮੇਤ ਗੁਰੂ ਫ਼ੁਰਮਾਨਾਂ ਤੇ ਹੀ ਸੰਤੁਸ਼ਟਤਾ ਲੋੜੀਏ:--

੬- **ਦੇਵੀ ਦੇਵਾ ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥**
**ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥੨॥** {੧੨੯}-੩੨-੩੩

**ਅਰਥ**:-ਇਹ ਮਾਇਆ ਹੀ (ਭਾਵ, ਸੁਖਾਂ ਦੀ ਕਾਮਨਾ ਤੇ ਦੁਖਾਂ ਤੋਂ ਡਰ) ਦੇਵੀ ਦੇਵਤਿਆਂ ਦੇ ਰਚੇ ਜਾਣ ਦਾ ਕਾਰਨ ਹੈ, ਇਸ ਮਾਇਆ ਨੇ ਹੀ ਸਿਮ੍ਰਿਤੀਆਂ ਤੇ ਸ਼ਾਸਤਰ ਪੈਦਾ ਕਰ ਦਿੱਤੇ (ਭਾਵ, ਸੁਖਾਂ ਦੀ ਪ੍ਰਾਪਤੀ ਤੇ ਦੁਖਾਂ ਦੀ ਨਿਵਿਰਤੀ ਦੀ ਖ਼ਾਤਰ ਹੀ ਸਿਮ੍ਰਿਤੀਆਂ ਸ਼ਾਸਤਰਾਂ ਦੀ ਰਾਹੀਂ ਕਰਮ ਕਾਂਡ ਰਚੇ ਗਏ)। ਸਾਰੇ ਸੰਸਾਰ ਵਿਚ ਸੁਖਾਂ ਦੀ ਲਾਲਸਾ ਤੇ ਦੁਖਾਂ ਤੋਂ ਡਰ ਦਾ ਜਜ਼ਬਾ ਪਸਰ ਰਿਹਾ ਹੈ, ਜਿਸ ਕਰ ਕੇ ਜੀਵ ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁੱਖ ਪਾ ਰਹੇ ਹਨ ।੨।

ਮਾਇਆ ਧਾਰੀ ਬਿੱਪ੍ਰ ਧਰਮ-ਅਗੂਆਂ ਨੇ ਦੇਵੀ ਦੇਵਤਿਆਂ ਦੀ ਹੋਂਦ ਵਾਲੇ ਇਸ ਭਰਮ-ਜਾਲ ਦੀ ਰਾਹੀ ਲੋਕਾਂ ਨੂੰ ਆਪਣੀ ਲੇਟ ਦਾ ਸਾਧਨ ਬਣਾ ਲਿਆਂ ਹੋਇਆ ਹੈ। ਇਸ ਪੱਖ ਦਾ ਪੂਰਾ ਵਿਸਥਾਰ ਉਪਰੋਕਤ ਵਰਣਨ ਪੁਸਤਕ ਵਿਚੋਂ ਮਿਲ ਸਕਦਾ ਹੈ। ਏਥੇ ਚੰਡਕਾ ਦਾ ਲਿਆ ਵਾੜਨਾ, ਉਸੇ ਭਰਮ ਜਾਲ ਦਾ ਹੀ ਘਿਣਾਵਣਾ ਰੂਪ ਹੈ॥

੭- **ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥ ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥ ੫ ॥ ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥ ੬ ॥ ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥ ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥ ੭ ॥** ੪ ॥{ਸੋਰ: ਮ: ੧ ਪੰਨਾ ੬੩੬-੩੭}-੪

ਤੀਰਥਾਂ ਦੇ ਇਸ਼ਨਾਨ ਨਾਲ ਆਉਂਦੀ ਜਿਸ ਪਵਿੱਰਤਾਂ ਦਾ ਭਰਮ ਅਸਾਂ ਕਬੂਲਿਆ ਹੋਇਆ ਹੈ, ਉਪਰੋਕਤ ਪੰਜਵੀ ਤੁਕ ਵਿਚ ਉਸ ਨੂੰ ਗੁਰਦੇਵ ਜੀ ਨਿਸਫ਼ਲ ਫ਼ੁਰਮਾਨ ਕਰਕੇ ਤੀਰਥਾਂ ਦੇ ਇਸ਼ਨਾਨ ਦੇ ਥਾਂ ਪਰਮਾਤਮਾ ਦੇ ਨਾਮ ਨੂੰ ਹੀ ਪਾਵਨ ਕਰਤਾ ਮੰਨਣ ਦਾ ਉਪਦੇਸ਼ ਦ੍ਰਿੜ ਕਰਾਇਆ ਹੈ।

**ਅਰਥ**:- ਜੇ ਪਾਣੀ ਨਾਲ ਮਲ ਮਲ ਕੇ ਸਰੀਰ ਨੂੰ ਮਾਂਜੀਏ ਤਾਂ ਵੀ ਸਰੀਰ (ਪਾਪਾਂ ਦੀ ਮੈਲ ਤੋਂ) ਮੈਲਾ ਹੀ ਰਹਿੰਦਾ ਹੈ। ਪਰ ਜੇ ਪਰਮਾਤਮਾ ਦੇ ਗਿਆਨ (-ਰੂਪ ਜਲ ਵਿਚ) ਪਰਮਾਤਮਾ ਦੇ ਨਾਮ (-ਅੰਮ੍ਰਿਤ) ਵਿਚ ਇਸ਼ਨਾਨ ਕਰੀਏ, ਤਾਂ ਮਨ ਵੀ ਪਵਿਤ੍ਰ ਤੇ ਸਰੀਰ ਵੀ ਪਵਿਤ੍ਰ ਹੋ ਜਾਂਦਾ ਹੈ।੫। ਜੇ ਦੇਵੀ ਦੇਵਤਿਆਂ ਦੀਆਂ ਪੱਥਰ ਆਦਿਕ ਦੀਆਂ ਮੂਰਤੀਆਂ ਦੀ ਪੂਜਾ ਕਰੀਏ, ਤਾਂ ਇਹ ਕੁਝ ਵੀ ਨਹੀਂ ਦੇ ਸਕਦੇ, ਮੈਂ ਇਨ੍ਹਾਂ ਪਾਸੋਂ ਕੁਝ ਵੀ ਨਹੀਂ ਮੰਗਦਾ । ਪੱਥਰ ਨੂੰ ਪਾਣੀ ਨਾਲ ਧੋਂਦੇ ਰਹੀਏ , ਤਾਂ ਵੀ ਉਹ (ਪੱਥਰ ਦੇ ਬਣਾਏ ਹੋਏ ਦੇਵੀ ਦੇਵਤੇ) ਪਾਣੀ ਵਿਚ ਡੁੱਬ ਜਾਂਦੇ ਹਨ ( ਆਪਣੇ ਪੁਜਾਰੀ ਨੂੰ ਉਹ ਕਿਵੇਂ ਸੰਸਾਰ ਸਮੁੰਦਰ ਤੋਂ ਪਾਰ ਕਰ ਸਕਦੇ ਹਨ ?)।੬।ਪਰਮਾਤਮਾ ਦੀ ਹਸਤੀ ਬਿਆਨ ਤੋਂ ਪਰੇ ਹੈ ਬਿਆਨ ਨਹੀਂ ਕੀਤੀ ਜਾ ਸਕਦੀ। ਹੇ ਭਾਈ ! ਗੁਰੂ ਤੋਂ ਬਿਨਾ ਜਗਤ (ਵਿਕਾਰਾਂ ਵਿਚ) ਡੁੱਬਦਾ ਹੈ ਤੇ ਆਪਣੀ ਇਜ਼ੱਤ ਗਵਾਉਂਦਾ ਹੈ। (ਪਰ ਜੀਵਾਂ ਦੇ ਕੀ ਵੱਸ ?) ਵਡਿਆਈਆਂ ਪਰਮਾਤਮਾ ਦੇ ਆਪਣੇ ਹੱਥ ਵਿਚ ਹਨ। ਜੋ ਉਸ ਨੂੰ ਚੰਗਾ ਲਗਦਾ ਹੈ ਉਸ ਨੂੰ ਦੇਂਦਾ ਹੈ ।੭।

ਦੇਵੀ ਦੇਵਤਿਆਂ ਦੀਆਂ ਕਰਾਮਾਤਾ ਆਦਿ ਦਾ ਜ਼ਿਕਰ ਇਸ ਪੁਸਤਕ ਵਿਚ ਕਈ ਵਾਰੀ ਆਉਣਾ ਹੈ । ਸੁਜਾਨ ਸੱਜਣ ਇਸ ਗੱਲ ਨਾਲ ਸਹਿਮਤ ਹੋਣਗੇ ਕਿ, ਬਾਰ ਬਾਰ ਏਹੀ ਗੱਲ ਲਿਖੀ ਜਾਣੀ ( ਦੇਵੀ ਦੇਵਤਿਆਂ ਦੀ ਕਿਸੇ ਪ੍ਰਕਾਰ ਦੀ ਵੀ ਹੋਂਦ ਨੂੰ ਨਹੀਂ ਮੰਨਦੀ) ਸਮਾ ਨਸ਼ਟ ਕਰਨ ਵਾਲੀ ਬੇਲੋੜੀ ਗੱਲ ਹੈ। ਪਰਮਾਤਾ ਤੋਂ ਬਿਨਾ ਹੋਰ ਕਥਿਤ ਦੈਵੀ ਸ਼ਕਤੀਆਂ ਬਾਰੇ ਇਹ ਅੰਤਮ ਗੁਰਮਤਿ ਵਿਚਾਰ ਸਮਝਣੀ ਚਾਹੀਦੀ ਹੈ।

## ੩

# ਚੰਡਕਾ ਦਾ ਵਰ ਅਤੇ ਗੁਰਮਤਿ

ਉਪਰੋਤ ਲਿਖਤ Foot note ਵਿਚ ਵਰ ਸਰਾਪਾਂ ਦਾ ਜ਼ਿਕਰ ਆ ਚੁੱਕਾ ਹੈ। ਬਹੁਤੀ ਜਾਣਕਾਰੀ ਲਈ ਪੁਤਸਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਪੜ੍ਹ ਲੈਣਾ ਲਾਹੇਵੰਦ ਰਹੇਗਾ;

**ਵਰ ਪਦ ਗੁਰਬਾਣੀ ਵਿਚ ਇਨ੍ਹਾਂ ਸ਼ਕਲਾਂ ਵਿਚ ਆਇਆ ਹੈ, ਵਰ,** ਰਾਰੇ ਹੇਠ ਔਂਕੜ ਨਾਲ-**ਵਰੁ**-,ਸਿਹਾਰੀ ਵਾਲਾ **ਵਰਿ, ਅਤੇ ਬਬੇ ਨਾਲ 'ਬਰ'** ਵੀ ਆਇਆ ਹੈ। ਫਿਰ **"ਵਰੋ" , "ਵਰਾ" ਅਤੇ-ਵਰੂਉ- ਵੀ ਹੈ,** ਪਰ ਹਿੰਦੂ ਧਰਮ ਦੇ ਗ੍ਰੰਥ ਦੇ ਅਰਥਾ ਵਾਲਾਂ, ਜਾਂ 'ਚੰਡਕਾ ਦੇਵੀ' ਦੇ ਉਪਰੋਕਤ **ਵਰ** ਦੇ ਅਰਥਾਂ ਵਾਲਾ **ਵਰ** ਗੁਰੂ ਬਾਣੀ ਵਿਚੋਂ ਨਹੀਂ ਮਿਲਦਾ। ਗੁਰੂ ਬਾਣੀ ਵਿਚ ਆਏ ਵਰ, ਵਰੁ ਬਹੁਤੀ ਵਾਰੀ ਪਤੀ ਪਰਮੇਸ਼ਵਰ ਦਾ ਲਖਾਇਕ ਹੈ. ਕਥਿਤ ਤੌਰ ਤੇ ਦੇਵੀ ਦੇਵਤਿਆਂ ਤੋਂ ਮਿਲਣ ਵਾਲੇ, ਜਾਂ ਸਾਧ ਸੰਤ, ਰਿਸ਼ੀ ਮੁਨੀ-ਰੂਪ ਮਨੁੱਖਾਂ ਤੋਂ ਮਿਲਦੇ ਵਰ ਸਰਾਪ ਦੀ ਗੁਰਬਾਣੀ ਵਿਚ ਕੋਈ ਥਾਂ ਨਹੀਂ ਹੈ। ਗੁਰਸਿੱਖ ਦੇ

ਮਨ ਵਿਚ ਅਜੇਹਾ ਭਰਮ ਪਾਉਣਾ ਸਿਖ ਦਾ ਕਰਮ ਨਹੀਂ ਮੰਨਿਆ ਜਾ ਸਕਦਾ। ਹੇਠ ਲਿਖੇ ਗੁਰੂ ਫ਼ੁਰਮਾਨ ਵਿਚ ਵਰ ਬ੍ਰਾਹਮਣੀ ਅਰਥਾ ਵਾਲਾ ਸਮਝਣਾ ਭੁੱਲ ਹੈ। ਇਸ ਵਿਚ ਵੀ ਗੁਰਦੇਵ ਜੀ ਨਾਮ ਦੀ ਹੀ ਮਹਿਮਾ ਦ੍ਰਿੜ ਕਰਾਈ ਹੈ।

੮- **ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥ ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨ ਦੇਇ ਬੁਝਾਇ ॥ ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥ ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥੧॥** {੨੬}-੧-੩੪

ਵਾਰ ਪਦ ਦੀ ਵਰਤੋਂ ਵਾਲੇ ਹੋ ਗੁਰੂ ਸ਼ਬਦਾਂ ਦੀ ਸੂਚੀ ਇਸ ਪ੍ਰਕਾਰ ਹੈ:-

**੧)**-ਸਿਰੀਰਾਗੁਮਹਲਾ ੧ ॥ ...ਜੇ ਲੋੜਹਿ **ਵਰੁ** ਕਾਮਣੀ ਨਹ ਮਿਲੀਐ ਪਿਰ ਕੂਰਿ ॥..੪॥੯॥{੧੭}(੨)-ਸਿਰੀਰਾਗੁ ਮਹਲਾ ੩ ॥...ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥ ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥੪॥੨੮॥੬੧॥{੩੭}(੩)-ਸਿਰੀਰਾਗੁ ਮਹਲਾ ੩ ॥ ...ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥......੩॥੨੯॥੬੨॥{੩੮} (੪)- ਸਿਰੀਰਾਗੁ ਮਹਲਾ ੧ ॥.... ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥ ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥{੫੬}(੫)-ਸਿਰੀਰਾਗੁ ਮਹਲਾ ੧ ॥.... ਗੁਰ ਸੇਵਾ ਸੁਖੁ ਪਾਈਐ ਹਰਿ **ਵਰੁ** ਸਹਜਿ ਸੀਗਾਰੁ ॥...... ੮॥੯॥{੫੮} (੬) ਸਿਰੀਰਾਗੁ ਮਹਲਾ ੪ ਘਰੁ ੨ ਛੰਤ ॥...ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥.....੫॥੧॥{੭੯} (੭)-ਮਾਝ ਮਹਲਾ ੫ ॥...ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥{੯੭}(੮)-ਮਾਂਝ ਮਹਲਾ ੫ ॥ ...ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥...੪॥੪੩॥੫●॥{੧●੯}

**ਬਰ-** (੧)-ਬਾਵਨ ਅਖਰੀ ਕਬੀਰ ਜੀ ॥... ਲਖਿਮੀ ਬਰ ਸਿਉ ਜਉ ਲਿਉ ਲਾਵੈ ॥ ਸੋਗੁ ਮਿਟੈ ਸਭ ਹੀ ਸੁਖ ਪਾਵੈ ॥{੩੪●} (੨)-

**ਵਰਾ-** ਸਵਈਏ ਮਹਲੇ ਤੀਜੇ ਕੇ ੩ ॥...ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ **ਵਰਾ** ॥....॥੨॥{੧੩੯੩}

**ਵਰ੍ਹਉ-** ਸਵਈਏ ਮਹਲੇ ਪੰਜਵੇ ਕੇ ੫ ॥......... ਗੁਰਿ ਰਾਮਦਾਸ ਅਰਜੁਨੁ **ਵਰ੍ਹਉ** ਪਾਰਸੁ ਪਰਸੁ ਪ੍ਰਮਾਣੁ ॥੪॥{੧੩੯੫}

ਵਰੋ- ਸਵਈਏ ਮਹਲੇ ਪਹਿਲੇ ਕੇ ੧ ॥... ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥....॥੪॥{੧੩੯●}

ਵਿਥਾਰ ਨਾਲ ਪੂਰੀ ਤਰ੍ਹਾਂ ਪੜਤਾਲ ਕਰਨ ਤੇ ਵੀ ਗੁਰਬਾਣੀ ਵਿਚੋਂ ਅਸ਼ਜੇਹਾ ਗੁਰੂ-ਸ਼ਬਦ ਨਹੀਂ ਮਿਲ ਸਕਿਆ ਜਿਥੇ ਪਰਮਾਤਮਾ ਨੂੰ ਛੱਡ ਕੇ ਕਿਸੇ ਦੇਵੀ ਦੇਵਤੇ ਤੋਂ ਜਾਂ ਰਿਸ਼ੀ ਮੁਨੀ ਤੋਂ, ਮਨ ਇਛੇ ਫਲਾਂ ਦੀ ਮੰਗ ਕੀਤੇ ਹੋਵੇ । ਸਗੋਂ ਦੇਵੀ ਦੇਵਤਿਆਂ ਤੋਂ ਮਨ ਇੱਛੇ ਫਲਾਂ ਦੀ ਪ੍ਰਾਪਤੀ ਦੀ ਸੰਭਾਵਨਾ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਨੇ ਸਪੱਸ਼ਟ ਸ਼ਬਦਾਂ ਵਿਚ ਰੱਦ ਕੀਤਾ ਹੋਇਆ ਹੈ:-

੯- ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥ ...ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥ ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥ ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥੭॥.....੧●॥੪॥ {੬੩੭}

ਗੁਰੂਬਾਣੀ ਵਿਚ ਅਸੀਸੜੀਆਂ, ਆਸੀਸਾ ਅਥਵਾ ਅਸੀਸ ਪਦ ਅਇਆ ਹੈ। ਪਰ ਸਤਿਗੁਰੂ ਜੀ ਕਿਸੇ ਮਾਇਕ ਲਾਭ ਲਈ ਅਸੀਸ ਦੀ ਗੱਲ ਨਹੀਂ ਸਗੋ ਪ੍ਰਭੂ ਮਿਲਾਪ ਲਈ ਅਸੀਸਾਂ ਮਿਲਦੀਆਂ ਦਰਸਾ ਰਹੇ ਹਨ-....**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**{੧੫੭}-੧-੨● ਅਜੇਹੇ ਹੋਰ ਗੁਰੂ ਸ਼ਬਦਾਂ ਦੀ ਸੂਚੀ-(੧)-{੫੯੨}-੫ (੧){੪੯੬}-੩-੪

ਜੋ ਕੁਝ ਜੀਵਾਂ ਨੂੰ ਮਿਲਦਾ ਹੈ ਉਹ ਸਿਜਣਹਾਰ ਦੇ ਅੱਟਲ ਨਿਯਮ ਅਧੀਨ ਸਰਬੱਤ ਨੂੰ ਇਕਸਾਰ ਮਿਲਦਾ ਹੈ । ਉੱਜ ਦੇਵੀ ਦੇਵਤੇ, ਕਿਸੇ ਖ਼ਾਸ ਜਗਾਹ ਦੀ, ਕਬਰਾਂ ਆਦਿ ਝੂਠ ਦੀ ਪੂਜਾ ਦਾ ਭਰਮ ਪੈਦਾ ਕਰਨ ਵਾਲਿਆਂ ਦੀਆਂ ਝੂਠੀਆਂ ਕਹਾਣੀਆਂ ਵਿਚ ਕਈ ਤਰ੍ਹਾਂ ਦੇ ਚਮਤਕਾਰ ਵਰਤੇ ਦਰਸਾਏ ਹੋਏ ਹਨ। ਅਜੇਹੀਆਂ ਸਾਰੀਆਂ ਸੰਭਾਵਨਾ ਨੂੰ ਰੱਦ ਕਰਕੇ ਅਕਾਲਪੁਰਖ ਪ੍ਰਭੂ ਦੀ ਰਜ਼ਾ ਵਿਚ ਅਥਵਾ ਉਸ ਦੇ ਹੁਕਮ ਵਿਚ ਰਾਜ਼ੀ ਰਹਿਣਾ ਸਿਖਾਉਣ ਆਏ ਸਤਿਗੁਰੂ ਜੀ ਦਾ ਫ਼ੁਰਮਾਨ-

੧●- **ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥ ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥**{੧੬੮}

**ਪਦ ਅਰਥ**:-ਹਾਥਿ=ਹੱਥ ਵਿੱਚ । ਜਰਾ=ਬੁਢੇਪਾ । ਮਰਾ=ਮੌਤ । ਤਾਪੁ ਸਾਪ=ਤਾਪ ਸ੍ਰਾਪ, (ਬੁਖ਼ਾਰ ਆਦਿ-ਰੂਪ ਸਰੀਰਕ ਦੁਖਾਂ ਲਈ ਮਿਲਦੇ ਕਥਿਤ ਸਰਾਪਾਂ ਦੀ ਸਪੱਸ਼ਟ ਖੰਡਨਾ)। ਸਿਰਤਿ=ਸਿਰ-ਪੀੜ ।ਮਨਿ=ਮਨ ਵਿੱਚ ।ਚਿਤਿ=ਚਿਤ ਵਿੱਚ ।ਅੰਤੀ ਅਉਸਰਿ=ਅਖ਼ੀਰਲੇ ਸਮੇ, ਮੌਤ ਆਉਣ ਦੇ ਸਮੇ ।੪।

ਅਰਥ:-ਹੇ ਭਾਈ ! ਮਤਾਂ ਕੋਈ ਸਮਝੇ ਕਿ ਕਿਸੇ ਮਨੁੱਖ ਦੇ (ਜਾਂ ਦੇਵੀ ਦੇਵਤੇ ਆਦਿ ਕਿਸੇ ਵੀ ਕਥਿਤ ਸ਼ਕਤੀ ਦੇ) ਕੁਝ ਵੱਸ ਵਿਚ ਹੈ। ਇਹ ਤਾਂ ਸਭ ਕੁਝ ਪਰਮਾਤਾ (ਆਪਣੇ ਭਝਵੇਂ ਨਿੱਯਮ-ਰੂਪੀ ਹੁਕਮ ਅਨੁਸਾਰ) ਆਪ ਹੀ ਕਰਦਾ ਕਰਾਉਂਦਾ ਹੈ। ਬੁਢੇਪਾ, ਮੌਤ, (ਏਥੋਂ ਤੱਕ ਕਿ) ਸਿਰ ਪੀੜ, ਤਾਪ ਆਦਿਕ ਹਰੇਕ (ਦੁੱਖ ਕਲੇਸ਼) ਪਰਮਾਤਮਾ ਦੇ ਆਪਣੇ ਹੀ ਵੱਸ ਵਿਚ ਹੈ । ਪਰਮਾਤਮਾ ਦੇ ਲਾਉਣ ਤੋਂ ਬਿਨਾ ਕੋਈ ਰੋਗ (ਕਿਸੇ ਜੀਵ ਨੂੰ) ਲੱਗ ਨਹੀਂ ਸਕਦਾ ।੪।

ਰੋਜ਼ ਸ਼ਾਮ ਨੂੰ ਇਸ ਤੁਕ ਦਾ-" **ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**" ਪਾਠ ਕਰਨ ਵਾਲੇ ਹੇ ਦੂਲੇ ਸਿੰਘ

ਜੀਉ! ਆਉ, ਆਪਣੇ ਸਤਿਗੁਰੂ ਜੀ ਤੋਂ ਸੰਸਾਰੀ ਰੋਗਾਂ ਦਾ ਵੀ ਦਾਰੂ ਪ੍ਰਾਪਤ ਕਰਨਾ ਸਿੱਖ ਲਈਏ-"**ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥ ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ** ॥੩॥{੬੧੧}॥

## ੪

## 'ਸਭਿ ਸੰਤਨ ਕੇ ਪ੍ਰਾਨ'-ਅਤੇ ਗੁਰਮਤਿ ਦਾ ਸਰਬ ਸਾਂਝਾ ਉਪੇਸ਼--

ਵਿਚਾਰ ਅਧੀਨ_ਪਰੋਕਤ ੧੧ ਨੰਬਰ ਦੋਹਰੇ ਵਿਚ ਆਖ਼ਰੀ ਬਚਨ'**ਸਭਿ ਸੰਤਨ ਕੇ ਪ੍ਰਾਨ' ਹਨ** । ਪੁਸਤਕ ਦੇ ਸੰਪਾਦਕ ਜੀ ਨੇ, ਏਨੀ ਪੰਗਤੀ ਦਾ ਅਰਥ-" ਸਾਰੇ ਆਤਮਿਕ ਪੁਰਸ਼ਾਂ ਦਾ ਆਸਰਾ ਹੈ " ਸ਼ਾਇਦ ਲਿਖਾਰੀ ਦੀ ਕੁਟਲਤਾ ਤੇ ਪਰਦਾ ਪਾਉਂਦਿਆਂ ਉਸ ਨੂੰ ਗੁਰਮਤਿ ਅਨੁਸਾਰ ਸਰਬਸ਼ਾਂਝਾ ਉਪਦੇਸ਼ਕ ਹੀ ਦਰਸਾਉਣ ਦਾ ਯਤਨ ਹੈ । ਪਰ ਪੁਰਾਣਾ ਦੀ ਲਿਖਣ ਮਰਯਾਦਾ ਅਨੁਸਾਰ, ਅਪਰੋਕਤ ਬਚਨਾਂ ਤੋਂ ਲਿਖਾਰੀ ਦਾ ਅਪੁਣਾ ਮੰਤਵ ਦੇਵੀ ਨੂੰ ਕੇਵਲ ਸੰਤਾਂ ਦੇ ਪ੍ਰਾਨਾਂ ਦਾ ਅਸਰਾ ਦਰਸਾਉਣ ਦਾ ਹੀ ਸਪੱਸ਼ਟ ਹੋ ਰਿਹਾ ਹੈ। ਸੋ ਇਹ ਚੰਡਕਾ ਤਾਂ ਕੇਵਲ 'ਸੰਤਨ ਕੀ ਹੀ ਪ੍ਰਾਨ' ਬਣ ਕੇ ਰਹਿ ਗਈ। ਪਰ ਜਿਹੜੇ ਵਿਚਾਰੇ ਆਤਮਿਕ ਸ਼ਾਂਤੀ ਪ੍ਰਾਪਤਿ ਨਹੀਂ ਕਰ ਸਕੇ ਭਾਵ," **ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥ ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥ ਜਾਂ," ਨਾਨਕ ਦੁਖੀਆ ਸਭੁ ਸੰਸਾਰੁ ॥**" ਅਜੇਹੇ ਦੁਖੀ ਸੰਸਾਰ ਦਾ ਵਾਲੀ ਕੌਣ ? ਕਿਥੋਂ ਪਤਾ ਲੱਗੇ ਕਿ, ਇਹ ਬ੍ਰਾਹਮਣੀ ਦੇਵੀ ਦੇਵਤੇ, ਸਰਬੱਤ ਦੇ ਭਲੇ ਦੀ ਗੱਲ, ਕਦੇ ਵੀ ਕਿਸ ਕਾਰਨ ਨਹੀਂ ਕਰਦੇ ? ਏਧਰ ਕਰੋ ਦਰਸ਼ਨ, ਵੇਖੋ ਗੁਰੂ ਗ੍ਰੰਥ ਸਾਹਿਬ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਬਿਨਾ ਵਿਤਕਰੇ ਤੋਂ ਸਰਬਤ ਨੂੰ ਇਕ ਸਾਰ ਉਸੇ ਸਿਰਜਣਹਾਰ ਦੀ ਜੋਤਿ ਦਰਸਾਇਆ ਹੈ- "ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥" {ਸੋਹਿਲਾ}

੧੧- **ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ ॥ ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥ ਰਹਾਉ ॥ ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ ॥ ਝੂਠਾ ਕਿਸ ਕਉ ਆਖੀਐ ਸਾਹਾ ਦੂਜਾ ਨਾਹੀ ਕੋਇ ॥੧॥ ਸਭਨਾ ਵਿਚਿ ਤੂ ਵਰਤਦਾ ਸਾਹਾ ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥ ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ ਤੂ ਸਭਨਾ ਕਰਹਿ ਇਕ ਦਾਤਿ ॥੨॥ ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥ ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ ਸਭਿ ਤੁਝ ਹੀ ਮਾਹਿ ਸਮਾਹਿ ॥੩॥ ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥ ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ ਸਚੁ ਨਾਨਕ ਕੇ ਪਾਤਿਸਾਹ ॥੪॥੭॥੧੩॥** {੬੭੦}

ਇਕੋ ਇੱਕ ਪਰਮਾਤਮਾ ਹੀ ਸਭਨਾ ਦਾ ਆਸਰਾ ਹੈ, ਸਾਰਿਆਂ ਦੀ ਜਿੰਦ ਜਾਨ ਤੇ ਸਾਰਿਆਂ ਦੀ ਆਸ ਮੁਰਾਦ ਹੈ ਅਤੇ ਸਾਰੇ ਉਸੇ ਨੂੰ ਧਿਆਉਂਦੇ ਹਨ। ਆਪ ਹੀ ਪੈਦਾ ਕੀਤੇ ਆਪਣੇ ਹੀ ਜੀਆਂ ਨਾਲ ਵਿਤਕਰਾ ਸੱਚੇ ਪਿਤਾ ਦਾ ਸੁਭਾਵ ਨਹੀਂ ਹੋ ਸਕਦਾ। ਬ੍ਰਾਹਮਣਾ ਦਾ ਭਗਵਾਨ ਰਾਮ, ਕ੍ਰਿਸ਼ਨ ਸਾਰੇ ਕੇਵਲ ਰਿਸ਼ੀਆਂ ਦੀ ਹੀ ਰਖਿਆ ਲਈ ਪ੍ਰਗਟ ਹੁੰਦਾ ਦਰਸਾਏ ਹੋਏ ਹਨ। ਕਮਾਲ ਤਾਂ ਇਹ ਹੈ ਕਿ, ਰਾਮਾਇਣ ਮਹਾਂਭਾਰਤ ਆਦਿ ਪੁਰਾਣਕ ਗਾਥਾਂਵਾਂ ਵਿਚ ਬਿੱਪ੍ਰ ਜੀ ਨੇ ਕਥਿਤ ਰਾਕਸ਼ਾਂ ਦੈਂਤਾਂ ਦੀ ਖ਼ੁਰਾਕ ਬਣਦੇ ਵੀ, ਕੇਵਲ ਰਿਸ਼ੀ ਮੁਨੀ ਹੀ ਦਰਸਾਏ ਹੋਏ ਹਨ। ਸੋ ਕੇਵਲ ਸੰਤਨ ਕੀ ਪੁਰਾਨ ਇਸ ਚੰਡਕਾ ਦਾ ਗੁਰਮਤਿ ਵਿਚ ਕੀ ਕੰਮ ? ਆਉ ਆਪਣੇ ਗੁਰਦੇਵ ਜੀ ਕੋਲੋਂ ਉਨ੍ਹਾਂ ਦੇ ਸਰਬ ਸਾਂਝੇ ਅਨੂਪਮ ਗੁਰਮਤਿ ਉਪਦੇਸ਼ ਦੀ ਹੋਰ ਦਰਸ਼ਨ ਕਰ ਕੇ ਗੁਰਬਿਲਾਸ ਪੁਸਤਕ ਦੀ ਗੱਲ ਅੱਗੇ ਤੋਰੀਏ:--

੧੨- **ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥ ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥ ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥ ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥ ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥ ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥ ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥ ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥**{੭੩੫}

੧੩- **ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥ ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥੩॥ ਕੋਈ ਕਹੈ ਤੁਰਕੁ ਕੋਈ ਕਹੈ**

**ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥** {੮੮੫}

## ੫

## ਗੁਰਮਤਿ ਦੀ ਘੋਰ ਖੰਡਨਾ

ਧਿਆਨ ਰਹੇ ਕਿ, ਵਿਚਾਰ ਅਧੀਨ ਇਸ ਪੁਸਤਕ ਵਿਚ ਲਿਖਾਰੀ ਨੇ, ਹੇਠਾਂ ਲਿਖੀ ਕਰਤੂਤ, (ਏਸੇ ਪੁਸਤਕ ਵਿਚ) ਹੋਰ ਕਈ ਥਾਂਈਂ ਕੀਤੀ ਹੈ।

ਚੌਪਈ ॥ ਗੁਰ ਨਾਨਕ ਅਸਥਾਨ ਉਦਾਰੇ । ਨਨਕਾਣਾ ਜਿਹ ਨਾਮੁ ਸੁਧਾਰੇ ।
ਜੋਊ ਜਾਇ ਤਹ **ਮੱਜਨੁ** ਕਰੈ । ਮੁਕਤਿ ਰੂਪ ਹੁਇ ਪਾਪਨ ਹਰੈ ॥੧੪॥
ਤਹਾਂ ਨਿਮਾਣੀ ਮੇਲਾ ਹੋਵੈ । ਦਰਸ ਨ੍ਹਾਇ ਸੰਗਤਿ ਦੁਖ ਖੋਵੈ ।
ਦੂਰ ਦੂਰ ਤੇ ਸੰਗਤਿ ਆਵੈ । ਮਨਬਾਂਛਤ ਫਲ ਨਿਸਚੈ ਪਾਵੈ ॥੧੫॥

ਸੰਪਾਦਕ ਸਾਹਿਬ ਦੇ ਲਿਖੇ ਹੋਏ ਹੇਠਾਂ ਟੂਕ ਵਿਚਲੇ ਅਰਥ:-ਉਦਾਰੇ=ਸ੍ਰੇਸ਼ਟ। ਸੁਦਾਰੇ=ਨਿਸਚੇ ਪੂਰਵਕ ਜਣਨਾ ਕਰੋ। ਮੱਜਨ=ਇਸ਼ਨਾਨ। ਹਰੈ=ਨਾਸ਼ ਕਰ ਲੈਂਦਾ ਹੈ। ਨਿਮਾਣੀ=ਨਿਰਜਲਾ ਏਕਾਦਸੀ ਭਾਵ ੧੧ ਜੇਠ ਨੂੰ। ਦਰਸ=ਦਰਸ਼ਨ ਕਰਕੇ। ਨ੍ਹਾਇ=ਇਸ਼ਨਾਨ ਕਰਕੇ। ਨਿਸਚੈ=ਯਕੀਨਨ। ਇਨ੍ਹਾਂ ਦੋ ਚੌਪਈਆਂ ਵਿਚ ਦੋ ਪ੍ਰਕਾਰ ਦਾ ਗੁਰਮਤਿ ਵਿਰੋਧੀ ਨਿਰਮੂਲ ਭਰਮ ਪਾਇਆ ਹੋਇਆ ਹੈ।

(ੳ) ਕਿਸੇ ਥਾਂ ਨੂੰ ਬ੍ਰਾਹਮਣੀ ਅਰਥਾਂ ਵਾਲਾ ਤੀਰਥ ਮੰਨ ਕੇ ਉਥੋਂ ਦੇ ਦਰਸ਼ਨ ਇਸ਼ਨਾਨ ਨਾਲ ਹੀ.ਪਾਪਾਂ ਦਾ ਨਾਸ ਹੋ ਜਾਣ ਦੇ ਨਾਲ ਮਨ ਇਛੇ ਫਲਾਂ ਦੀ ਪ੍ਰਾਪਤੀ।

ਤੀਰਥਾਂ ਦੇ ਦਰਸ਼ਨ ਇਸ਼ਨਾਨ ਤੋਂ ਪਾਪਾਂ ਦਾ ਨਾਸ ਹੋ ਕੇ ਮਨ ਇਛੇ ਫਲ਼ਾ ਦੀ ਪ੍ਰਾਪਤ ਹੋਣ ਵਾਲੇ ਫੋਕਟ ਭਰਮ ਬਾਰੇ ਗੁਰਮਤਿ ਦਾ ਪੱਖ ਪੁਸਤਕ-"ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ"- ਦੇ ਤੀਸਰੇ ਭਾਗ ਦੇ ਚੌਥੇ ਕਾਂਡ ਵਿਚ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ । ਗੁਰਮਤਿ ਤੋਂ ਜਣੂ ਹੋਣ ਦਾ ਸ਼ੌਕ ਰੱਖਣ ਵਾਲੇ ਗੁਰਮਖਾਂ ਲਈ ਬੜੀਆਂ ਲਾਹੇਵੰਦ ਗੁਰਮਤਿ-ਵਿਚਰਾਂ ਹਨ। ਏਥੇ ਤੀਰਥ-ਇਸ਼ਨਾਨਾਂ ਤੋਂ ਪਾਪ ਨਾਸ ਕਰਨ ਵਾਲਿਆਂ ਭਰਮੀਆਂ ਬਾਰੇ ਕੇਵਲ ਵੰਨਗੀ ਮਾਤਰ ਗੁਰੂ ਫ਼ੁਰਮਾਨ:-

੧੪ - **ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥**
**ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ ॥੨॥ {੧੩੮੮}-੨**

**ਅਰਥ:**-(ਜਿਹੜੇ ਮਨੁੱਖ ਕਾਮਾਦਿਕ) ਪੰਜਾਂ ਦੇ ਵੱਸ ਵਿਚ (ਰਹਿ ਕੇ) ਪਾਪਕਰਦੇ ਰਹਿੰਦੇ ਹਨ, (ਫਿਰ ਕਿਸੇ) ਤੀਰਥ ਤੇ ਇਸ਼ਨਾਨ ਕਰ ਕੇ ਆਖਦੇ ਹਨ (-ਵਿਸ਼ਵਾਸ਼ ਬਣਾ ਲੈਂਦੇ ਹਨ ਕਿ ਸਾਡੇ) ਸਾਰੇ (ਪਾਪ) ਲਹਿ ਗਏ ਹਨ, ਉਹ ਝਾਕਾ ਲਾਹ ਕੇ ਮੁੜ ਮੁੜ (ਉਹੀ ਪਾਪ) ਕਰੀ ਜਾਂਦੇ ਹਨ (ਤੀਰਥ-ਇਸ਼ਨਾਨ ਉਹਨਾਂ ਨੂੰ (ਕਥਿਤ) ਜਮ-ਡੰਡ ਤੋਂ ਬਚਾ ਨਹੀਂ ਸਕਦਾ, ਕੀਤੇ ਪਾਪਾਂ ਦੇ ਕਾਰਨ ਉਹ ਬੰਨ੍ਹ ਕੇ ਜਮਰਾਜ ਦੇ ਦੇਸ ਵਿਚ ਅਫੜਾਏ ਜਾਂਦੇ ਹਨ ।੨।

ਭਾਵ ਤੀਰਥ ਦਾ ਇਸ਼ਨਾਨ ਮਨੁੱਖ ਦੇ ਪਾਪਾਂ ਦਾ ਨਾਸ ਨਹੀਂ ਕਰ ਸਕੇ ਇਹ ਸਾਰਾ ਬ੍ਰਾਲਮਣੀ ਮਾਇਆਜਾਲ ਲੁੱਟ ਨੀਤੀ ਦੀ ਹੀ ਉਪਜ ਹੈ॥

ਦੂਜਾ ਫੋਕਟ ਭਰਮ-

(ਅ) ਥਿੱਤਾਂ ਵਾਰਾਂ, ਮਹੂਰਤਾਂ ਨੂੰ ਕਿਸੇ ਪੱਖੋ ਵੀ ਪਵਿੱਤਰ ਮੰਨਣਾ ਪ੍ਰੋਹਿਤਵਾਦੀ ਫੋਕਟ-ਭਰਮ ਹੀ ਹੈ। ਉਪਰੋਕਤ ਵਰਣਨ ਪੁਸਤਕ ਦੇ ਚੌਥਾ ਭਾਗ ਦੇ ਪਹਿਲੇ ਕਾਂਡ ਵਿਚ ਹੀ, ਲਿਖੀਆਂ ਗੁਰਮਤਿ ਵਿਚਾਰ ਸਾਰੇ ਭਰਮਾਂ ਦਾ ਨਾਸ ਕਰ ਰਹੀਆਂ ਹਨ। ਉਹੀ ਥਾਂ ਚੰਗਾ ਹੈ ਜਿਥੇ ਭਲੇ ਪੁਰਸ਼ ਬੈਠਕੇ ਨੇਕੀ ਫੈਲਾਉਣ ਦੀ ਵਿਚਾਰਾਂ ਕਰਦੇ ਹਨ, ਜਿਥੇ ਪ੍ਰਭੂ ਦੀਆਂ ਵਡਿਆਈਆਂ ਦੀ ਵਿਚਾਰਾਂ ਕੀਤੀਆਂ ਜਾਂਦੀਆਂ ਹੋਣ ਕੱਲ ਦਾ ਗੰਦਾ ਥਾਂ ਅੱਜ ਉਹੀ ਪਵਿੱਤਰ ਬਣ ਜਾਂਦਾ ਹੈ। ਪਰ ਜਿਥੇ ਪਾਪ ਕਮਾਇਆ ਜਾਣ ਦਾ ਅਡਾ ਬਣ ਜਾਵੇ ਉਹ ਵਡੇ ਤੋਂ ਵਡਾ ਪਾਵਨ ਪਵਿੱਤਰ ਮੰਨਿਆਂ ਗਿਆ ਥਾਂ ਉਜਾੜ ਬਣ ਕੇ ਰਹਿ ਜਾਂਦਾ ਹੈ;-

੧੫- **ਮੇਰੈ ਮਨਿ ਬਾਸਿਬੋ ਗੁਰ ਗੋਬਿੰਦ ॥ ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ ॥੧॥ ਰਹਾਉ ॥ ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥ ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥ ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ ॥ ਜਹਾਂ ਕੀਰਤਨੁ ਸਾਧਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ ॥੨॥ ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥ ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ ॥੩॥ ਸਰਨਿ ਸਰਨਿ ਸਰਨਿ ਪ੍ਰਭ ਪਾਵਉ ਦੀਜੈ ਸਾਧਸੰਗਤਿ**

**ਕਿਰਪਾਨਦ ॥ ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ ਜਾਂਨਦ ॥੪॥੭॥**{੧੨੦੪}

## ੬-ਮਨ ਇਛੇ ਫਲ ਪ੍ਰਾਪਤ ਹੋਣ ਬਾਰੇ ਗੁਰਮਤਿ ਸਿਧਾਂਤ-

ਕੇਵਲ ਤੀਰਥ ਦੇ ਦਰਸ਼ਨ ਇਸ਼ਨਾਨ ਨਾਲ ਕਿਸੇ ਪ੍ਰਕਾਰ ਦਾ ਫਲ ਨਹੀਂ ਮਿਲਦਾ। ਪ੍ਰਭੂ ਦੀ ਸਦੀਵੀ ਯਾਦ ਮਨ ਨੂੰ ਵਿਕਾਰਾਂ ਵਲ ਭਜਣੋ ਰੋਕਦੀ ਹੈ ਅਤੇ ਸਬਰ ਸੰਤੋਖ ਨਾਲ ਪਰਮਾਤਮਾ ਦੀ ਰਜ਼ਾ ਵਿਚ ਟਿਕੇ ਰਹਿਣ ਵਾਲਾ ਆਤਮਕ ਅਨੰਦ ਪ੍ਰਦਾਨ ਕਰਦੀ ਹੈ।

੧੬- **ਆਠ ਪਹਰ ਹਰਿ ਧਿਆਈਐ ਰਾਮ ॥ ਮਨ ਇਛਿਅੜਾ ਫਲੁ ਪਾਈਐ ਰਾਮ ॥ ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ ॥ ਗੋਬਿਦੁ ਗਾਇਆ ਸਾਧ ਸੰਗਾਇਆ ਭਈ ਪੂਰਨ ਆਸਾ ॥ ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥ ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ॥੩॥** {੫੭੮}-੩

ਅਪਰੋਕਤ ਵਰਣਨ ਪੁਸਤਕ ਦੇ ਚੌਥੇ ਭਾਗ ਵਿਚੋਂ ਵਿਸਥਾਰ ਨਾਲ ਲਿਖੀਆਂ ਗੁਮਤਿ ਵਿਚਾਰਾਂ ਤੋਂ ਗੁਮਤਿ-ਗਿਆਨ ਵਧਾਉਣ ਵਿੱਚ ਵਿਸ਼ੇਸ਼ ਲਾਭ ਦੀ ਪ੍ਰਾਪਤੀ ਹੋ ਸਕਦੀ ਹੈ। ਮਾਇਆਂ ਦੇ ਗੱਫੇ ਕਿਸੇ ਤੀਰਥ ਦੇ ਦਰਸ਼ਨ ਇਨਾਨ ਤੋਂਜਾਂ ਕਿਸੇ ਉਚੇਚੇ ਦਿਹੜੇ ਕਿਸੇ ਥਾਂ ਦਾ ਦਰਸ਼ਨਾਂ ਤੋਂ ਮਾਇਕ ਫਲ ਮਿਲਣ ਦਾ ਝਾਂਸਾ, ਕੇਵਲ ਮਨੁੱਖ ਨੂੰ ਫੋਕਟ ਭਰਮੀ ਬਣਾਉਣ ਵਾਲੀ ਕੂਟ ਨੀਤੀ ਹੈ। ਮਾਇਅਕ ਪਦਾਰਥਾਂ ਲਈ ਉੱਦਮ ਨਾਲ ਨੇਕ ਕਮਾਈ ਕਰਨ ਦਾ ਉਪਦੇਸ਼ ਹੈ :-

੧੭- **ਸਲੋਕੁ ਮਃ ੫ ॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥**{੫੨੨}

ਗੁਰੂ-ਸਿਖਿਆ ਅਨੁਸਾਰ ਜੀਵਨ ਢਾਲ ਕੇ ਸਿਰਜਣਹਾਰ ਦੀ ਪ੍ਰਸੰਤਾ ਦੁਆਰਾ ਆਨੰਦ ਮੰਗਲ ਦੇ ਨਾਲ ਸਾਰੇ ਮਨੋਰਥ ਪੂਰੇ ਹੁੰਦੇ ਰਹਿੰਦੇ ਹਨ। ਪਰ, ਪੰਥ ਦੀਆਂ ਸਰਬ-ਉੱਚ ਪਦਵੀਆਂ ਤੇ ਬਿਰਾਜੇ ਸਾਡੇ ਆਗੂ ਸਾਹਿਬਾਨ, ਉਸ ਪੁਸਤਕ ਨੂੰ ਪੰਥਕ ਮਾਨਤਾ ਦੇ ਰਹੇ ਹਨ ਜੋ ਸਾਨੂੰ ਚੰਡਕਾ ਦੇਵੀ ਦਾ ਸ਼ਰਧਾਲੂ ਬਣਾਉਂਦਾ ਹੈ।-'ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ ਇੰਜ ਕਰਿ'

# ੭- "ਥਿਤੀ ਵਾਰ ਸੇਵਹਿ ਮੁਗਧ ਗਵਾਰ ॥ "

ਲੁਟ ਨੀਤੀ ਨਾਲ ਚਾਲੂ ਕੀਤਾ ਹੋਇਆ ਥਿੱਤਾਂ ਵਾਰਾਂ, ਮਹੂਰਤਾਂ ਅਦਿ ਵਾਲਾ ਪ੍ਰੋਹਿਤਵਾਦੀ ਫੋਕਟ-ਭਰਮ:-

"ਤਹਾਂ ਨਿਮਾਣੀ ਮੇਲਾ ਹੋਵੈ । ਦਰਸ ਨ੍ਹਾਇ ਸੰਗਤਿ ਦੁਖ ਖੋਵੈ "..॥੧੫॥

ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਦਾ ਚੌਥਾ ਭਾਗ ਉਜੇਹੇ ਭਰਮਾ ਨਾਲ ਹੀ ਸੰਬੰਧਤ ਹੈ। ਉਸੇ ਭਾਗ ਦੇ ਦਜੇ ਕਾਂਡ ਦਾ ਤੀਜਾ ਲੇਖ ਥਿਤ ਵਾਰ ਅਤੇ ਮਹਰਤਾਂ ਦੇ ਭਰਮ ਬਾਰੇ ਅਰਥਾਂ ਸਮੇਤ ਲਿਖੇ ਗੁਰੂ ਸ਼ਬਦਾਂ ਦੇ ਅਧਾਰ ਤੇ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ। ਸ਼ਰਧਾ ਵਾਨ ਗੁਰਮੁਖ ਜੇ ਚਾਹੁਣ ਤਾਂ ਉਸ ਲੇਖ ਵਿੱਚੋ ਪੂਰੀ ਤਸੱਲੀ ਕਰ ਲੈਣ ਬਾਰ ਬਾਰ ਉਹੀ ਦਲੀਲਾਂ ਲਿਖੀ ਜਾਣ ਵਿਚ ਕੋਈ ਉਚੇਚਾ ਲਾਭ ਨਹੀ ਹੋ ਸਕਦਾ। ਏਥੇ ਵਣਗੀ ਮਾਤਰ ਗੁਰੂ ਸ਼ਬਦ :-

੧੮- **ਥਿਤੀ ਵਾਰ ਸਭਿ ਸਬਦਿ ਸੁਹਾਏ ॥ ਸਤਿਗੁਰੁ ਸੇਵੇ ਤਾ ਫਲੁ ਪਾਏ ॥ ਥਿਤੀ ਵਾਰ ਸਭਿ ਆਵਹਿ ਜਾਹਿ ॥ ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥ ਥਿਤੀ ਵਾਰ ਤਾ ਜਾ ਸਚਿ ਰਾਤੇ ॥ ਬਿਨੁ ਨਾਵੈ ਸਭਿ ਭਰਮਹਿਕਾਚੇ ॥੭॥ ਮਨਮੁਖ ਮਰਹਿ ਮਰਿ ਬਿਗਤੀ ਜਾਹਿ ॥ ਏਕੁ ਨ ਚੇਤਹਿ ਦੂਜੈ ਲੋਭਾਹਿ ॥ ਅਚੇਤ ਪਿੰਡੀ ਅਗਿਆਨ ਅੰਧਾਰੁ ॥ ਬਿਨੁ ਸਬਦੈ ਕਿਉ ਪਾਏ ਪਾਰੁ ॥ ਆਪਿ ਉਪਾਏ ਉਪਾਵਣਹਾਰੁ ॥ ਆਪੇ ਕੀਤੋਨੁ ਗੁਰ ਵੀਚਾਰੁ ॥੮॥** {੮੪੨}-੨

# ੮

# ਮਾਤਾ ਗੰਗਾ ਜੀ ਬਾਬਾ ਬੁੱਢਾ ਜੀ ਕੋਲੋਂ ਪੁੱਤਰ ਮੰਗਣ ਗਏ

{ਨੋਟ:--" **ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**" ਵਿਚ ਦਾਸ ਨੇ ਵਰਾਂ ਸਰਾਪਾਂ ਨੂੰ ਦੁਖਦਾਈ ਭਰਮ ਸਿੱਧ ਕਰਨ ਦੇ ਨਾਲ ਹੀ ਬਾਬਾ ਬੁਢਾ ਜੀ ਦੇ ਪਾਵਨ ਨਾਮਣੇ ਨਾਲ ਜੁੜੀ ਇਸ ਗਾਥਾ ਨੂੰ, ਗੁਰਮਤਿ ਦੇ ਕੁਟਲ ਵੈਰੀਆਂ ਵਲੋਂ ਪਾਇਆ ਗੁਰਮਤਿ ਵਿਰੋਧੀ ਗੰਭੀਰ ਝੂਠ-ਰਲਾ (ਗੁਰੂ ਸ਼ਬਦਾਂ ਦੇ ਹਵਾਲੇ ਨਾਲ), ਸਿੱਧ ਕੀਤਾ ਹੋਇਆ ਹੈ। ਪਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਮੋਹਰ ਹੇਠ ਜਾਰੀ ਹੋਣ ਦੇ ਕਾਰਨ, ਪੰਥ ਪ੍ਰਵਾਣਤ ਹੋ ਚੁੱਕੀ ਇਸ ਪੁਸਤਕ ਨੇ "ਹਵਾਲਾ ਪੁਸਤਕ" ਬਣਦੀ ਤੁਰੀ ਜਾ ਕੇ ਕੁਟਲ ਪਰਚਾਰਕਾਂ ਲਈ ਸੰਗਤ ਨੂੰ ਵੱਧ ਤੋਂ ਵੱਧ ਗੁਰਮਤਿ

ਵਿਰੋਧੀ ਭਰਮ ਪਾਈ ਰੱਖਣ ਦਾ ਰਾਹ ਖੁਲ੍ਹਦਾ ਜਾਣਾ ਹੈ । ਗੁਰਮਤਿ ਵਿਰੋਧੀ ਰੀਤਾਂ ਰਿਵਾਜਾਂ ਨੂੰ ਗੁਰਮਤਿ ਦਾ ਰੂਪ ਦੇਣ ਵਾਲੀ ਕੁਟਲ ਸੇਵਾ ਵੀ ਇਸ ਪੁਸਤਕ ਨੇ ਹਦੋਂ ਵੱਧ ਨਿਭਾਉਣੀ ਹੈ। ਇਸ ਕਾਰਨ ਇਸ ਵਿਚਲੇ ਹਰ ਪੱਖ ਨੂੰ ਗੁਰਮਤਿ ਵਿਰੋਧੀ ਸਿੱਧ ਕਰਨ ਲਈ, ਪਰਮ ਪਾਵਨ ਗੁਰੂ ਬਾਣੀ ਦੀ ਕਸਵੱਟੀ ਵਰਤੀ ਜਾਣੀ ਜ਼ਰੂਰੀ ਸਮਝੀ ਗਈ ਹੈ}

ਲਿਖਾਰੀ ਦੇ ਲਿਖੇ ਅਨੁਸਾਰ, ਸ੍ਰੀ ਪ੍ਰਿਥੀ ਚੰਦ ਜੀ ਦੀ ਇਸਤ੍ਰੀ (ਮਾਤਾ) ਕਰਮੋ ਦਾ ਹਿਰਦਾ, ਸ਼ਰੀਕਾਂ ਦੀ,(ਭਾਵ, ਗੁਰੂ ਦਰ) ਦੀ ਪ੍ਰਭਤਾ ਵੇਖ ਕੇ ਦੁਖੀ ਤਾਂ ਪਹਿਲਾਂ ਹੀ ਰਹਿੰਦਾ ਸੀ, ਪਰ ਵਿਸਾਖੀ ਤੇ ਜੁੜੀ ਸੰਗਤਿ ਵਲੋਂ ਭੇਟਾ ਹੋਏ ਸੁੰਦਰ ਤੇਵਰਾਂ ਨੂੰ ਵੇਖ ਕੇ ਮਾਤਾ ਕਰਮੋ ਜੀ ਦੇ ਦਿਲ ਦਾ ਸਾੜਾ ਝੱਲਿਆ ਨਾ ਗਿਆ। ਆਪਣੇ ਪਤੀ ਕੋਲ ਜਾ ਦੁਖੜਾ ਰੋਇਆ। ਪ੍ਰਿਥੀ ਚੰਦ ਨੇ ਉਸ ਦਾ ਮਨ ਹੌਲਾ ਕਰਨ ਲਈ ਕਹਿ ਦਿਤਾ ਕਿ (ਗੁਰੂ) ਅਰਜਨ ਜੀ ਦੀ ਕੋਈ ਸੰਤਾਨ ਨਾ ਹੋਣ ਦੇ ਕਾਰਨ ਗੁਰਿਆਈ ਸਮੇਤ ਸਭ ਕੁਝ ਉਨ੍ਹਾਂ ਦੇ ਪੁੱਤਰ ਦਾ ਹੀ ਤਾਂ ਹੈ ? ਪਰ ਘਰ ਦੀ ਦਾਸੀ ਨੇ ਮਾਤਾ ਗੰਗਾ ਜੀ ਕੋਲ ਜਾ ਚੁਗਲੀ ਫੂਕੀ। ਮਾਤਾ ਜੀ ਝਟ ਸਤਿਗੁਰੂ ਦੀ ਸੇਵਾ ਵਿਚ ਜਾ ਫ਼ਰਿਆਦੀ ਹੋਏ:-

ਦੋਹਰਾ ॥ ਐਸੀ ਕਿਰਪਾ ਕਰਹੁ ਪ੍ਰਭੁ ਪੁੱਤ੍ਰ ਧਾਮ ਜਿਹ ਹੋਇ । ਹਮ ਅਨੰਦ ਮਨ ਮੈਂ ਹਾਸੀ ਕਰੈ ਨ ਕੋਇ ॥੬੭॥

ਅਤਿ ਕ੍ਰਿਪਾਲ ਸ੍ਰੀ ਗੁਰ ਭਏ ਮੁਖਿ ਕੀਨ ਪ੍ਰਕਾਸ਼ । **ਸ੍ਰੀ ਗੁਰ ਬੀੜ ਸੁ ਜਾਹ ਤੁਮ ਸਾਹਿਬ ਬੁਢੇ ਪਾਸਿ ॥੬੮॥**

ਭਾਵ, ਮਾਤਾ ਗੰਗਾ ਜੀ ਦੀ ਗਲ ਸੁਣਦਿਆਂ ਸਾਰ ਕਿਰਪਾਲੂ ਪੰਚਮ ਸਤਿਗੁਰੂ ਨਾਨਕ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਸ੍ਰੀ ਮੁਖ ਤੋਂ 'ਫ਼ੁਰਮਾਇਆ ' ਕਿ, ਬਾਬਾ ਬੁਢਾ ਜੀ ਦੀ ਸੇਵਾ ਵਿਚ ਬੀੜ ਸਾਹਿਬ ਜਾਉ-" ਵਹੁ ਸੁਤ ਇੱਛਾ ਪੂਰੀ ਕਰੈ ", ਤੁਹਾਡੀ ਪੁੱਤਰ ਦੀ ਇੱਛਾ ਪੂਰੀ ਕਰਨ ਦੇ ਸਮਰੱਥ ਉਹੀ ਹਨ?

**ਗਾਥਾ ਦੇ ਨਾਲ ਅੱਗੇ ਤੁਰਨ ਤੋਂ ਪਹਿਲਾਂ** ਏਨੇ ਨੂੰ ਗੁਰੂ ਬਾਣੀ ਦੀ ਕਸਵਟੀ ਤੇ ਪਰਖ ਲਈਏ। ਦਾਸ ਦਾ ਰੋਮ ਰੋਮ ਪੁਕਾਰਾਂ ਕਰ ਰਿਹਾ ਕਿ. ਸਾਰੀ ਸ੍ਰਿਸ਼ਟੀ ਤੇ ਸਤਿਗੁਰੂ ਨਾਨਕ ਸਾਹਿਬ ਜੀ ਹੀ ਇਕ ਅਜੇਹੇ ਅਨੂਪਮ ਸਤਿਗੁਰੂ ਜੀ ਆਏ ਸਨ, ਜਿਨ੍ਹਾਂ ਨੇ ਅਪਣੇ ਦਸਾਂ ਹੀ ਸਰੂਪਾਂ ਵਿਚ, ਮਨੁੱਖ ਨੂੰ ਪੂਰਨ ਕਰਮਯੋਗੀ ਬਣਾਉਣ ਲਈ, ਸਦਾ ਹੀ **ਆਪ ਪੂਰਨੇ ਪਾਏ ਸਨ।** ਮੰਗਣ ਬਾਰੇ ਗੁਰਮਤਿ ਦਾ ਸਿਧਾਂਤ ਪੁਸਤਕ ਦੇ ਦੂਜੇ ਭਾਗ ਵਿਚ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ।, ਪਰ ਸਾਰਾ ਗੁਰਮਤਿ ਪੱਖ ਤੁਰੰਤ ਸਮਝ ਸਕਣ ਦੀ ਸਹੂਲਤ ਲਈ ਐਥੇ ਵੀ ਲਿਖਿਆ ਗਿਆ ਹੈ॥

## ੯- ਦਦਾ ਦਾਤਾ ਏਕ ਹੈ

ਦਾਸ ੧੯੯੫ ਤੋਂ ਸੰਗਤਾਂ ਨੂੰ ਦ੍ਰਿੜ ਕਰਵਾ ਰਿਹਾ ਕਿ, ਵੀਰ ਧੀਰ, ਪਰਮ ਸੰਤੋਖੀ, ਸਦਾ ਪਰਪਾਤਮਾ ਦੀ ਰਜ਼ਾ ਵਿਚ ਅਨੰਦ ਮਾਣਦੇ ਰਹਿਣ ਵਾਲੇ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਆਪਣਿਆ ਹੀ ਬਚਨਾਂ ਦੀ ਉਲੰਘਨਾ ਕਿਸੇ ਵੀ ਹਾਲਤ ਵਿਚ ਨਹੀਂ ਸਨ ਕਰ ਸਕਦੇ। ਸਭ ਕੁਝ ਬੇਸ਼ਕ ਆਪਣੀ ਥਾਂ ਤੋ ਹਿੱਲ ਜਾਵੇ ਪਰ ਸਾਧ-ਗੁਰੂ ਜੀ ਆਪਣੇ ਬਚਨਾ ਤੋਂ ਲਾਂਭੇ ਕਦੇ ਨਹੀਂ ਸਨਂ ਜਾ ਸਕਦੇ --**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥ ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥** ਰੱਬ ਤੋਂ ਬਿਨਾਂ ਕਿਸੇ ਮਨੁੱਖ ਕੋਲੋਂ ਮੰਗਣ ਨਾਲੋਂ ਮੌਤ ਨੂੰ ਚੰਗਾ ਸਮਝਣ ਵਾਲੇ ਪਰਮ ਸੁਧਾਰਕ ਸਚੇ ਪਾਤਸ਼ਾਹ ਜੀ, ਆਪਣੀ ਸੁਪੱਤਨੀ ਨੂੰ ਆਪ ਹੀ ਤਿਆਰ ਕਰਕੇ, ਗੁਰੂ ਘਰ ਦੇ ਅਨਿਨ ਸੇਵਕ, ਬਾਬਾ ਬੁੱਢਾ ਜੀ-ਇਕ ਮਨੁੱਖ ਦੇ ਦਰਬਾਰ ਵਿਚ, ਸੁਆਲੀ ਦੇ ਰੂਪ ਵਿਚ ਕਦੇ ਨਹੀਂ ਸਨ ਭੇਜ ਸਕਦੇ । ਕੇਵਲ ਦਾਤਾਰ ਨੂੰ ਦਾਤਾ ਮੰਨਣ ਵਾਲੇ ਪੰਚਮ ਗੁਰੂ ਨਾਨਕ ਸਾਹਿਬ ਜੀ ਦਾ ਅਨਮੋਲ ਫ਼ੁਰਮਾਨ-

੧੯- **ਪਉੜੀ ॥ ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥**
**ਦੈਨਹਾਰੁ ਸਦ ਜੀਵਨਹਾਰਾ ॥ ਮਨ ਮੂਰਖ ਕਿਉ ਤਾਹਿ ਬਿਸਾਰਾ ॥ ਦੋਸੁ ਨਹੀ ਕਾਹੂ ਕਉ ਮੀਤਾ ॥**
**ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥ ਦਰਦ ਨਿਵਾਰਹਿ ਜਾ ਕੇ ਆਪੇ ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥**{੨੫੭}

**ਅਰਥ**:-ਹੇ ਨਾਨਕ ! ਪ੍ਰਭੂ ਦਿਆਂ ਸੇਵਕਾਂ ਨੇ ਇਹ ਵੇਖ ਲਿਆ ਹੈ (ਇਹ ਨਿਸਚਾ ਕਰ ਲਿਆ ਹੈ) ਕਿ ਹਰੇਕ ਦਾਤ ਪ੍ਰਭੂ ਆਪ ਹੀ ਦੇਣ ਵਾਲਾ ਹੈ, (ਇਸ ਵਸਤੇ ਉਹ ਮਾਇਆ ਦੀ ਟੇਕ ਰੱਖਣ ਦੇ ਥਾਂ) ਪ੍ਰਭੂ ਦੇ ਦੀਦਾਰ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾ ਕੇ ਸੁਆਸ ਸੁਆਸ ਉਸੇ ਨੂੰ ਹੀ ਯਾਦ ਕਰਦੇ ਹਨ।੧। ਪਉੜੀ-ਇੱਕ ਪ੍ਰਭੂ ਹੀ ਐਸਾ ਦਾਤਾ ਹੈ, ਜੋ ਸਭੁ ਜੀਵਾਂ ਨੂੰ ਰਿਜ਼ਕ ਪੁਚਾਉਣ ਦੇ ਸਮਰੱਥ ਹੈ, ਉਸ ਦੇ ਬੇਅੰਤ ਖ਼ਜ਼ਾਨੇ ਭਰੇ ਹੋਏ ਹਨ, ਰਿਜ਼ਕ ਵੰਡਦਿਆਂ (ਉਨ੍ਹਾਂ ਅਥਾਹ) ਖ਼ਜ਼ਾਨਿਆਂ ਵਿਚ ਕਦੇ ਤੋਟ ਨਹੀਂ ਆਉਂਦੀ। ਹੇ ਮੂਰਖ ਮਨ ! ਉਸ (ਸਰਬਸ਼ਕਤੀ ਮਾਨ) ਕਰਤਾਰ ਨੂੰ ਕਿਉਂ ਭੁਲਾਉਂਦਾ ਹੈ ਜੋ ਸਦਾ ਹੀ ਤੇਰੇ (ਸੰਗ ਹੈ) ? (ਮਿਹਰਾਂ ਦਾ ਸਾਈਂ ਤਰਸ ਦੇ ਘਰ ਆ ਗਿਆ ਤੇ ਫ਼ੁਰਮਾਨ ਕੀਤਾ ਕਿ) ਪਰ ਹੇ ਮਿੱਤਰ ! ਕਿਸੇ ਜੀਵ ਨੂੰ ਇਹ ਦੋਸ਼ ਵੀ ਨਹੀਂ ਦਿੱਤਾ ਜਾ ਸਕਦਾ (ਕਿ ਮਾਇਆ ਦੇ ਮੋਹ ਵਿਚ ਫਸ ਕੇ ਉਸ ਦਾਤਾਰ ਨੂੰ ਕਿਉਂ ਵਿਸਾਰ ਰਿਹਾ ਹੈਂ, ਅਸਲ ਗਲ ਇਹ ਹੈ ਕਿ ਜੀਵ ਦੇ ਆਤਮਕ ਜੀਵਨ ਦੇ ਰਾਹ ਵਿਚ) ਪ੍ਰਭੂ ਨੇ ਆਪ ਹੀ ਮਾਇਆ ਦੇ ਮੋਹ ਦਾ ਬੰਨ੍ਹ ਬਣਾ ਦਿੱਤਾ ਹੋਇਆ ਹੈ। ਜਿਨ੍ਹਾਂ ਬੰਦਿਆਂ ਦੇ ਦਿਲਾਂ ਵਿਚੋਂ ਤੂੰ ਆਪ ਹੀ ਮਾਇਆਂ ਦੀਆਂ) ਚੋਭਾਂ ਦੂਰ ਕਰਦਾ ਹੈ, ਉਹ ਗੁਰੂ ਦੀ ਸਰਨ ਪੈ ਕੇ ਮਾਇਆਂ ਵਲੋਂ ਤ੍ਰਿਪਤ ਹੋ ਜਾਂਦੇ ਹਨ (ਉਨ੍ਹਾਂ ਦੇ ਅੰਦਰੋਂ ਤ੍ਰਿਸਨਾ ਮੁੱਕ ਜਾਂਦੀ

ਹੈ।੨੪।
ਪੰਚਮ ਪਾਤਸ਼ਾਹ ਜੀ ਤਾਂ ਏਥੋਂ ਤਕ ਵੀ ਫ਼ੁਰਮਾ ਰਹੇ ਹਨ ਕਿ ਮਨੁੱਖ ਤੋਂ ਮੰਗਣਾ ਵਿਅਰਥ ਦੀ ਖੇਚਲ ਹੈ:-

੨●- **ਮਾਂਗਉ ਰਾਮ ਤੇ ਸਭਿ ਥੋਕ॥**

**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ਰਹਾਉ॥**{੬੮੨}-੧੯-੫●

**ਅਰਥ**:-ਮੈਂ ਤਾਂ ਸਾਰੇ ਪਦਰਾਥ ਪਰਮਾਤਮਾ ਤੋਂ ਹੀ ਮੰਗਦਾ ਹਾਂ ਮਨੁੱਖਾਂ ਕੋਲੋਂ ਮੰਗਣਾ (ਨਿਸਫ਼ਲ ਦੀ) ਖੇਚਲ ਹੀ ਹੁੰਦੀ ਹੈ। ਪ੍ਰਭੂ ਦੇ ਸਿਮਰਨ ਤੋਂ ਮਾਇਆ ਦੇ ਮੋਹ ਤੋਂ (ਉਂਜ ) ਖ਼ਲਾਸੀ (ਹੀ) ਮਿਲ ਜਾਂਦੀ ਹੈ।੧।ਰਹਾਉ।

ਪਰਮਾਤਮਾ ਤੋ ਬਿਨਾ ਦੂਜੇ ਕੋਲੋਂ ਮੰਗਣ ਨਾਲ ਲਾਜ ਆਉਂਦੀ ਹੈ। ਸਤਿਗੁਰੂ ਜੀ ਦਾ ਸਪੱਸ਼ਟ ਫੁਰਮਾਨ ਹੈ ਇੱਕੋ ਇੱਕ ਕਰਤਾਰ ਹੀ ਜੀਆਂ ਦਾ ਦਾ ਦਾਤਾ ਹੈ, ਮਨੁੱਖ ਕਦੇ ਦਾਤਾ ਹੋ ਹੀ ਨਹੀਂ ਸਕਦਾ-' **ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥ {੫੯੫}** ਪਰ ਦਾਤਾਰ ਕੋਲੋਂ ਵੀ ਜਦੋਂ ਮੰਗਣਾ ਹੈ ਉਸ ਦਾ ਨਾਮ, ਉਸ ਦੀ ਨੇੜਤਾ, ਉਸ ਵਿਚ ਸਮਾਏ ਰਹਿਣ ਦੀ ਬਖ਼ਸ਼ਸ਼ ਹੀ ਮੰਗਣੀ ਹੈ। ਮੰਗਣ ਦੇ ਇਸ ਦ੍ਰਿਸ਼ਟ ਨੂੰ ਵਿਸਥਾਰ ਨਾਲ ਸਮਝਣ ਲਈ ਪੜ੍ਹੋ ਉਪਰੋਕਤ ਪੁਸਤ ਦੇ ਦੂਜੇ ਭਾਗ ਦਤ ਤੀਜੇ ਕਾਂਡ (੫੭ ਸਫ਼ੇ ਤੋਂ ੧●੩ ਸਫ਼ੇ ਤੱਕ) ਅਰਥਾਂ ਸਮੇਤ ਲਿਖੇ ਗੁਰੂ ਸ਼ਬਦਾਂ ਦੇ ਅਧਾਰ ਤੇ ਬੜੀ ਵਿਸਥਾਰ ਨਾਲ ਲਿਖੀ ਵਿਚਾਰ ਪੜ੍ਹੀ ਜਾ ਸਕਦੀ ਹੈ।

## ੧●- ਸੰਸਾਰੀ ਰਿਸ਼ਤਿਆਂ ਬਾਰੇ ਗੁਰਮਤਿ ਦਾ ਪੱਖ:--

ਪ੍ਰਭੂ ਦੀ ਰਜ਼ਾ ਵਿਚ ਸਦਾ ਅਨੰਦ ਰਹਿਣ ਦੀ ਜਾਚ ਸਿਖਾਉਣ ਆਏ ਜਿਸ ਪੰਚਮ ਪਾਤਸ਼ਾਹ ਜੀ ਦਾ ਸੰਸਾਰ ਲਈ ਤਾ ਉਪਦੇਸ਼ ਇਹ ਹੈ-' **ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ** ॥'{੬੩} ਉਨ੍ਹਾਂ ਨੂੰ ਏਡੇ ਬੇਸਬਰੇ ਹੋਏ ਦਰਸਾਇਆ ਗਿਆ ਕਿ, ਪੁੱਤਰ ਦੀ ਮੰਗ ਲਈ ਆਪਣੇ ਮਹਿਲ ਬਾਬਾ ਬੁੱਢਾ ਜੀ ਕੋਲ ਭੇਜ ਰਹੇ ਹਨ। ਜੋ ਉਹ ਸੁਪਨੇ ਵਿਚ ਵੀ ਨਹੀਂ ਸਨ ਕਰ ਸਕਦੇ। ਸੰਸਾਰੀ ਰਿਸ਼ਤਿਆਂ ਨਾਤਿਆਂ ਬਾਰੇ ਗੁਰਮਤਿ ਦਾ ਸਿਧਾਂਤ ਸਪੱਸ਼ਟ ਕਰ ਰਹੇ ਪੰਚਮ ਸਤਿਗੁਰੂ ਨਾਨਕ ਜੀ ਦੇ ਹੀ, ਕਈ ਫੁਰਮਾਨਾਂ ਵਿਚੋਂ ਕੇਵਲ ਪੰਜ ਗੁਰੂ ਫ਼ੁਰਮਾਨ:(੧) **ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥ ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥**{੬●੯}(੨)-**ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥ ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ ॥੨॥** {੪੭} (੩)- **ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ ਅਨਿਕ ਰੂਪ ਦੇਖਿ ਨਹ ਪਤੀਆਨਾ ॥ ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥੧॥** {੧੭੯} (੪)-**ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ ਰਹਾਉ ॥ ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥** {੭●●} (੫)-**ਅਵਰ ਦਿਨ ਕਾਹੂ ਕਾਜ ਨ ਲਾਏ ॥ ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥੧॥ ਰਹਾਉ ॥ ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ ॥ ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥੨॥** {੯੯੯}

ਨੋਟ:-ਉਪਰੋਕਤ ਗੁਰੂ ਸ਼ਬਦਾਂ ਵਿਚਲੇ ਉਪਦੇਸ਼ ਨੂੰ ਦ੍ਰਿੜ ਕਰਾ ਰਹੇ ਪੰਚਮ ਸਤਿਗੁਰੂ ਪਾਤਸ਼ਾਹ ਜੀ ਦੇ, ਅਜੇਹੇ ਹੋਰ ਵੀ ਕਈ ਗੁਰੂ ਫ਼ੁਰਮਾਨ ਹਨ।

ਬਾਬਾ ਬੁਢਾ ਜੀ ਦੇ ਕੋਲੋਂ ਪੁੱਤਰ ਦੀ ਦਾਤ ਮੰਗਦੇ ਸਤਿਗੁਰਾਂ ਨੂੰ ਦਰਸਾਉਣ ਵਾਲੇ ਲਿਖਾਰੀ ਨੇ ਇਹ ਸਿੱਧ ਕੀਤਾ ਹੈ ਕਿ, ਸੁਜਾਨ ਸਤਿਗੁਰੂ ਜੀ ਦਾ, ਉਪਰੋਕਿਤ ਬਹੁ ਪੱਖੀ ਗਿਆਨ, ਕੇਵਲ ਦੂਜਿਆਂ ਲਈ ਹੀ ਸੀ।

## ੧੧- ਅਵਰ ਉਪਦੇਸੈ ਆਪਿ ਨ ਕਰੈ.....?

ਆਪਣੇ ਆਪ ਨੂੰ ਸਤਿਗੁਰੂ ਜੀ ਦੇ ਸ਼ਰਧਾਲੂ ਸਿੱਖ ਮੰਨ ਰਹੇ ਹੋ ਖ਼ਾਲਸਾ ਜੀਓ ! ਜੇ ਸਤਿਗੁਰੂ ਜੀ ਬਾਰੇ ਇਹ ਵਿਚਾਰ ਬਣਾ ਲਾਈਏ ਕਿ ਉਹ ਆਪ ਅਪਣੇ ਲਿਖੇ ਦੇ ਵਿਰੁੱਧ ਵਿਹਾਰ ਕਰਨ ਵਿਚ ਹਰਜ ਨਹੀਂ ਸੰਨ ਮੰਨਦੇ ਤਾਂ, ਇਹ ਨਾ ਭੁੱਲੀਏ ਕਿ, ਅਜੇਹਾ ਸਮਝਣ ਨਾਲ ਅਸੀਂ ਸਤਿਗੁਰੂ ਜੀ ਦੇ ਇਨ੍ਹਾਂ ਬਚਨਾਂ ਨੂੰ ਝੂਠੇ ਕਹਿਣ ਦੀ ਅਪਰਾਧੀ ਹਾਂ:

੨੧- **ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥ ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥ ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥ ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥ ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥ ਨਾਨਕ ਉਨ ਜਨ**

**ਚਰਨ ਪਰਾਤਾ ॥੭॥** {੨੬੯}-ਅਸ-੮

ਅਤੇ ਇਹ ਗੁਰੁਸ਼ਬਦ ਵੀ ਸਤਿਗੁਰੂ ਜੀ ਨੇ ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖ ਕੇ ਸਾਡੇ ਲਈ ਗੁਰੂ ਥਾਪਿਆ ਹੈ:-

ਬਚਨਾ ਦੇ ਬਲੀ, ਕਰਣੀ ਦੇ ਸੂਰੇ ਸਤਿਗੁਰੂ ਜੀ ਦੇ ਹਿਰਦੇ ਵਿਚ ਜੋ ਹੁੰਦਾ, ਉਹੀ ਕਹਿੰਦੇ ਸਨ। ਇਹ ਗੁਰੂ ਬਾਣੀ ਫ਼ੁਰਮਾਨ ਵੀ ਉਨਾ ਦਾ ਹੀ ਹੈ -"**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥**" ਕਿਸੇ ਪ੍ਰਕਾਰ ਦੀ ਵੀ ਗੁਰਮਤਿ ਵਿਰੋਧੀ ਵਿਚਾਰ ਸਤਿਗੁਰੂ ਜੀ ਦੇ ਨਾਮਣੇ ਨਾਲ ਜੁੜੀ ਹੋਈ ਨੂੰ ਜੇ ਗੁਰੂ ਪੰਥ ਦਾ ਜਥੇਦਾਰ ਠੀਕ ਮੰਨਣ ਦਾ ਉਪਦੇਸ਼ ਦੇ ਰਿਹਾ ਹੈ ਤਾਂ ਇਹ ਬੜੀ ਵਡੀ ਕੌਮੀ ਬਦਕਿਸਮਤੀ ਸਮਝਣੀ ਚਾਹੀਦੀ ਹੈ।

ਗੁਰਮਤਿ ਵਿਰੋਧੀ ਕੁਫ਼ਰ ਨੂੰ ਗੁਰਮਤਿ ਬਣਾਈ ਜਾਣ ਵਿਚ ਨਿਪੁੰਨ, ਲੋਹੜੇ ਦੇ ਵਿਦਵਾਨ, ਪਰ ਕੁਟਲ, ਲਿਖਾਰੀ ਦੇ ਮਾਇਆ-ਜਾਲ ਵਿਚ ਅਜੇਹੇ ਫਸ ਗਏ ਕਿ, ਅਸਾਂ ਗੁਰਬਾਣੀ ਦੇ ਅਨਮੋਲ ਅਤੇ ਅਥਾਹ 'ਗਿਆਨ-ਭੰਡਾਰੇ ਨੂੰ ਅਣਗੌਲਿਆ ਕਰ ਦਿੱਤਾ? ਹੈਰਾਨੀ ਹੈ ਕਿ, ਗੁਰੂ ਗ੍ਰੰਥ ਸਾਹਿਬ ਜੀ ਨੂੰ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਜੁਗਤਿ ਦੇ ਸਦੀਵੀ ਮਾਲਕ, ਪ੍ਰਤੱਖ ਸਤਿਗੁਰੂ ਨਾਨਕ ਜੀ ਮੰਨਣ ਵਾਲਿਆਂ ਅਸਾਂ (ਸਿੱਖ ਜਗਤ ਨੇ), ਗੁਰੂ ਬਾਣੀ ਦੇ ਇਸ ਪਾਵਨ ਫ਼ੁਰਮਾਨ ਅਨੁਸਾਰ:--

੨੨- **ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥ ਬਸਹਿ ਸੰਤ ਜਿਸੁ ਰਿਦੈ ਦੁਖ
ਦਾਰਿਦ੍ਰ ਨਿਵਾਰਨੁ ॥ ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥ ਮਨ ਬਚ
ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥ ਧਰਨਿ ਗਗਨ ਨਵ ਖੰਡ ਮਹਿ ਜੋਤਿ
ਸ੍ਵਰੂਪੀ ਰਹਿਓ ਭਰਿ ॥ ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥੭॥੧੯॥**{੧੪੦੯}

ਸਤਿਗੁਰੂ ਅਰਜੁਨ ਸਾਹਿਬ ਜੀ ਨੂੰ, ਪਰਮਾਤਮਾ ਦਾ ਪ੍ਰਤੱਖ ਰੂਪ ਤਾਂ ਕੀ ਮੰਨਣਾ ਸੀ, ਏਨੇ ਨਿੱਘਰ ਗਏ ਅਸੀਂ ਇਹ ਵੀ, ਭੁੱਲ ਜਾਂਦੇ ਹਾਂ ਕਿ, ਦੂਰ ਦ੍ਰਿਸ਼ਟ ਸੁਜਾਨ ਪੰਚਮ ਸਤਿਗੁਰੂ ਨਾਨਕ ਸਾਹਿਬ ਚੰਗੀ ਤਰ੍ਹਾਂ ਜਾਣਦੇ ਸਨ, ਕਿ, ਗੁਰਿਆਈ ਦੀ ਜ਼ਿਮੇਵਾਰੀ ਦੀ ਸੰਭਾਲ ਕਰਨ-ਜੋਗ ਸਾਹਿਬਜ਼ਾਦਾ ਜੀ ਨੇ, ਕਿਸੇ ਮਨੁੱਖ ਦੇ ਵਰ ਅਧੀਨ ਨਹੀਂ, ਸਗੋਂ ਆਕਾਲ ਪੁਰਖ ਦੇ ਹੁਕਮ ਅਨੁਸਾਰ, ਨਿਰਧਾਰਤ ਸਮੇਂ ਤੇ ਆਪ ਹੀ ਜਨਮ ਲੈ ਲੈਣਾ ਹੈ। ਕੀ ਪੰਚਮ ਗੁਰੂ ਨਾਨਕ ਸਾਹਿਬ ਜੀ, ਨਹੀਂ ਸਨ ਸਮਝਦੇ ਕਿ, ਜੀਵਾਂ ਦਾ ਜੰਮਣਾ ਅਤੇ ਮਰਣਾ ਕਿਸੇ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੈ ਸਗੋਂ, ਸਭੁ ਉਸ ਅਕਾਲ ਪੁਰਖ ਦਾ ਹੀ ਭਝਵਾਂ ਅਟੱਕ ਨੀਯਮ ਰੂਪ ਹੁਕਮ ਹੀ ਵਰਤਦਾ ਹੈ-(ੳ) " **ਹੁਕਮੇ ਜੰਮਣੁ ਹੁਕਮੇ ਮਰਣਾ** ॥{੫੬੪}-(ਅ)- **ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥** {੭੫੪}-(ੲ)- **ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ** ॥{੪੭੦}- **(ਸ) " ਤੁਝ ਹੀ ਕੀਆ ਜੰਮਣ ਮਰਣਾ ॥ " {੧੦੨੨} (ਹ)-ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥** {੧੨੩੯} ਇਨ੍ਹਾਂ ਗੁਰੂ ਫ਼ੁਰਮਾਨਾ ਨੂੰ ਆਪ ਲਿਖਣ ਵਾਲੇ ਸੁਜਾਨ ਸਤਿਗੁਰੂ ਜੀ ਨਾ ਭੁੱਲੇ ਸਨ ਅਤੇ ਨਾ ਆਪਣੇ ਉਪਦੇਸ਼ ਦੀ ਆਪ ਖੰਡਣਾ ਹੀ ਕਰ ਸਕਦੇ ਸਨ।ਸੋ, ਇਹ ਸਾਰੀ ਕਹਾਣੀ ਗੁਰਮਤਿ ਦੇ ਵਿਰੁੱਧ ਹੋਣ ਦੇ ਕਾਰਨ ਇਕ ਦੱਮ ਰੱਦ ਕਰ ਦੇਣੀ ਬਣਦੀ ਹੈ।

ਪਰ ਸਾਡੀ ਹਾਲਤ ਏਡੀ ਮਾਂਦੀ ਹੋ ਚੁੱਕੀ ਹੈ ਕਿ, ਬਿਬੇਕਤਾ ਨਾਲ ਕਹਾਣੀ ਦੀ ਪਰਖ ਕਰਨ ਦੀ ਲੋੜ ਸਮਝੇ ਬਿਨਾ, ਅਸੀਂ ਸਗੋਂ ਇਹ ਸੁਣਨ ਲਈ ਕਾਹਲੇ ਪੈ ਜਾਂਦੇ ਹਾਂ ਕਿ, (ਜੰਗਲ ਦੇ ਰਸਤੇ ੯/੧੦ ਮੀਲ ਦੂਰ ਬੀੜ ਵਿਚ ਬਰਾਜੇ) " ਬਾਬਾ ਬੁੱਢਾ ਜੀ ਵਲ ਮਾਤਾ ਜੀ ਅਜੇ ਤੁਰੇ ਕਿ ਨਾ ? ਸਾਡੀ ਹਾਲਤ ਇਹ ਬਣ ਚੁੱਕੀ ਹੈ:-

*੨੩-* **ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥ ਸੂਤੇ ਕਉ ਜਾਗਤੁ
ਕਹੈ ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥ ...੯॥੨॥੧੮॥ {੨੨੯}**

## *ਗਾਥਾ ਅੱਗੇ ਤੁਰੀ--*

ਜਦੋਂ ਲਿਖਾਰੀ ਅਨੁਸਾਰ ਪੰਚਮ ਪਾਤਸ਼ਾਹ ਜੀ ਨੇ ਮਾਤਾ ਗੰਗਾ ਜੀ ਨੂੰ ਇਉਂ -" ਵਹੁ ਸੁਤ ਇੱਛਾ ਪੂਰੀ ਕਰੈ ' । ਕਹਿੰਦੇ ਦਰਸਾ ਲਿਆ ਤਾਂ, ਬੀੜ ਵਲ ਨੂੰ ਤੁਰਨ ਦੀ ਗੱਲ ਵਿੱਚੇ ਛੱਡ ਕੇ, ਅੱਗੇ ਚੌਪਈ ਦੀ ਨਾਲ ਦੀ ਤੁਕ ਤੋਂ ਹੀ ਮਨੀ ਸਿੰਘ ਤੇ ਭਗਤ ਸਿੰਘ, ਆਪਣੀ ਕਲਪਣਾ ਦੀ ਉਪਜ ਪਾਤ੍ਰਾਂ ਨੂੰ ਲਿਖਾਰੀ ਨੇ, ਇਉਂ ਗਲ ਬਦਲੀ ਕਰਦੇ ਦਰਸਾ ਦਿੱਤਾ:-

ਚੌਪਈ॥ 'ਵਹੁ ਸੁਤ ਇੱਛਾ ਪੂਰੀ ਕਰੈ '। ਮਨੀ ਸਿੰਘ ਜਬ ਅਸ ਬਚ ਕਰੇ ।
ਭਗਤ ਸਿੰਘ ਤਬ ਬਿਨੇ ਉਚਾਰੀ । ਹੇ ਪ੍ਰਭ ਹਰੋ ਸੰਸ ਮਮ ਬਾਰੀ ॥੬੯॥
ਰਾਜ ਦੇਸ ਸਭਿ ਤੁਰਕ ਧਰਾਵੈ । ਸਤਿਗੁਰ ਬੀੜ ਕੈਸੇ ਬਿਧਿ ਪਾਵੈ ।
ਜਿਹ ਠਾਂ ਮਾਤਾ ਜਾਵਨ ਕਹਯੋ । ਸਹਿਬ ਬੁੱਢਾ ਬੀੜ ਕੈਸ ਰਹਯੋ ॥ ੭੦ ॥

# ੧੨- ਬਾਉਲੀ ਦਾ ਕੜ ਪਾਟਣ ਦੀ ਗਲ ਤੇ ਅਕਬਰ ਨੇ ਗੋਇੰਦਵਾਲ ਆਉਣ ?

"ਪੁੱਤਰ ਦੀ ਤੇਰੀ ਇਛਿਆ ਉਹੀ ਪੂਰੀ ਕਰਨ ਜੋਗ ਹਨ।" ਸਤਿਗੁਰੂ ਜੀ ਨੇ ਮਾਤਾ ਨੂੰ ਬਚਨ ਕਹੇ ਪਰ ਅਗਲੀ ਤੁਕ ਤੋਂ:- " ਲਿਖਾਰੀ ਦੇ ਮੁਖ ਪਾਤਰ. ਮਨੀ ਸਿੰਘ (ਜੋ ਕਥਿਤ ਭਗਤ ਸਿੰਘ ਨੂੰ ਸਤਿਗੁਰੂ ਜੀ ਘਰ ਸੰਤਾਨ ਹੋਣ ਵਾਲਾ ਸਾਕਾ ਸੁਣਾ ਰਿਹਾ ਦਰਸਾਇਆ ਹੋਇਆ ਹੈ) ਜਦੋਂ ਇਹ ਬਚਨ ਕਹੇ ਤਾਂ ਭਗਤ ਸਿੰਘ ਬੋਲ ਪਿਆ, ਹੇ ਪ੍ਰਭੂ ! ਪਹਿਲਾਂ ਮੇਰੇ ਮਨ ਦਾ ਇਹ ਸੰਸਾ ਦੂਰ ਕਰੋ ਕਿ ਜਦ ਸਾਰੇ ਦੇਸ਼ ਵਿਚ ਮੁਗ਼ਲਾਂ ਦਾ ਹੀ ਰਾਜ ਭਾਗ ਸੀ, ਤਾਂ ਸਤਿਗੁਰੂ ਜੀ ਨੇ ਬੀੜ ਵਾਲਾ ਥਾਂ, ਜਿਥੇ ਮਾਤਾ ਜੀ ਨੂੰ ਜਾਣ ਲਈ ਕਿਹਾ ਸੀ, ਕਿਵੇਂ ਪ੍ਰਾਪਤ ਕਰ ਲਿਆ ? ਉਸ ਥਾਂ ਬਾਬਾ ਬੁੱਢਾ ਜੀ ਕਿਵੇਂ ਜਾ ਟਿਕੇ ਸਨ ?

(ਭਾਈ) ਮਨੀ ਸਿੰਘ (ਜੀ) ਨੇ ਪ੍ਰਸੰਨ ਹੋ ਕੇ ਭਗਤ ਸਿੰਘ ਨੂੰ ਸੁਣਾਇਆ ਕਿ ਅਕਬਰ ਬਾਦਸ਼ਾਹ ਨੇ ਅਪਣੀ ਬੇਅੰਤ ਸੈਨਾ ਨਾਲ ਚਤੌੜ ਗੜ੍ਹ ਕਿਲ੍ਹੇ ਤੇ ਚੜ੍ਹਾਈ ਕੀਤੀ। ੧੧ ਸਾਲ ਜੰਗ ਕਰਦਾ ਰਿਹਾ ਪਰ ਕਿਲ੍ਹਾ ਸਰ ਨਾ ਹੋ ਸਕਿਆ। ਫਿਰ ਅਕਬਰ ਪਾਤਸ਼ਾਹ ਕਈ ਪੀਰ ਫ਼ਕੀਰ ਮਨਾਏ ਪਰ ਕੁਝ ਨਾ ਬਣਿਆ ਤਾਂ ਉਹ ਵਡਾ ਨਿਰਾਸ ਅਤੇ ਚਿੰਤਾਤੁਰ ਹੋ ਗਿਆ। ਸਤਿਗੁਰੂ ਜੀ ਦਾ ਇਕ ਸਿੱਖ ਉਥੇ ਨੌਕਰੀ ਕਰਦਾ ਸੀ। ਉਸ ਤੋਂ ਗੋਇੰਦਵਾਲ ਵੱਸਦੇ ਤੀਸਰੇ ਸਤਿਗੁਰੂ ਨਾਨਕ ਗੁਰੂ ਅਮਰਦਾਸ ਸਾਹਿਬ ਜੀ ਦੀ ਮਹਿਮਾ ਸੁਣ ਕੇ ਸਮਰਾਟ ਅਕਬਰ ਨੇ ਆਪਣੇ ਕੁਝ ਸੇਵਕ ਤਿਆਰ ਕੀਤੇ, ਅਤੇ ਬਹੁਤ ਭੇਟਾ ਦੇ ਕੇ ਉਸ ਸਿੱਖ ਨੂੰ ਸਤਿਗੁਰੂ ਜੀ ਦੀ ਸੇਵਾ ਵਿਚ ਕਿਲ੍ਹੇ ਦੀ ਫ਼ਤਹਿ ਵਾਸਤੇ ਬੜੀ ਨਿਮਰਤਾ ਨਾਲ ਬੇਨਤੀ ਕਰਨ ਲਈ ਤੋਰ ਦਿਤਾ। ਗੁਰੂ ਜੀ ਉਸ ਸਮੇਂ ਸ੍ਰੀ ਗੋਇੰਦਵਾਲ ਵਿਖੇ-" **ਬਾਵਲੀ ਬੈਠ ਕਢਾਵਤ ਕਾਰਾ** "। ਉਸ ਸਿੱਖ ਨੇ ਵੀ ਅਕਬਰ ਵੱਲੋਂ ਭੇਜੀ ਭੇਟਾ ਚਰਨਾਂ ਵਿਚ ਜਾ ਧਰੀ। ਬੜੀ ਨਿਮਰਤਾ ਨਾਲ ਸਤਿਗੁਰੂ ਅਮਰਦਾਸ ਜੀ ਦੀ ਉਸਤਤਿ ਕੀਤੀ ਅਤੇ ਅਕਬਰ ਵਲੋਂ ਕੀਤੀ ਬੇਨਤੀ ਕਹਿ ਸੁਣਾਈ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਫ਼ੁਰਮਾਇਆ ਕਿ-**ਜਿਹ ਛਿਨ ਬਾਵਲੀ ਕੜ ਤੁਟ ਜਾਈ। ਤਿਹ ਛਿਨ ਸਾਹ ਫ਼ਤੇ ਗੜ੍ਹ ਪਾਈ ॥੯੯॥** ਇਹ ਸੁਣਦੇ ਸਾਰ ਸਿੱਖ ਨੇ ਅਕਬਰ ਵਲ ਨੂੰ ਧਾਈ ਕਰ ਲਈ ਅਤੇ ਉਸ ਨੂੰ, ਖ਼ੁਸ਼ਖ਼ਬਰੀ ਜਾ ਸੁਣਾਈ।

ਸਤਿਗੁਰੂ ਜੀ ਦਾ ਬਚਨ ਸਤਿ ਹੋ ਗਿਆ। ਬਉਲੀ ਦਾ ਕੜ ਟੁੱਟਣ ਵਾਲੇ ਛਿਣ ਹੀ ਚਤੌੜ ਦਾ ਕਿਲ੍ਹਾ ਫ਼ਤਹਿ ਹੋ ਗਿਆ। ਅਕਬਰ ਸਤਿਗੁਰੂ ਜੀ ਦੇ ਦਰਬਾਰ ਦੀ ਹਾਜ਼ਰੀ ਭਰਨ ਗੋਇੰਦਵਾਲ ਸਾਹਿਬ ਅਇਆ ਤਾਂ ਬੀੜ ਵਾਲੀ ਥਾਂ ਦੇ ੮੪ ਪਿੰਡ ਜਾਗੀਰ ਦਾਨ ਵਜੋਂ ਦੇ ਗਿਆ। {੧੦੬ ਚਪੀ ਤਕ} ਬਾਬਾ ਬੁਢਾ ਜੀ ਬਾਰੇ ਦਾਸ ਨੇ ਤਾਂ ਇਹ ਸੁਣਿਆ ਹੋਇਆ ਸੀ ਕਿ ਉਹ ਬੀੜ ਵਿਚੋਂ ਘਾਹ ਖੋਤ ਕੇ ਸਤਿਗੁਰੂ ਜੀ ਦੇ ਘੋੜਿਆਂ ਅਥਵਾ ਪਸੂਆਂ ਲਈ ਭੇਜਿਆ ਕਰਦੇ ਸਨ ਪਰ ਗੁਰਬਿਲਾਸ ਦਾ ਲਿਖਾਰੀ ਇਉਂ ਲਿਖ ਰਿਹਾ ਹੈ:-

ਦੋਹਰਾ॥ ਸਾਹਿਬ ਬੁੱਢਾ ਜੀ ਕਰੈ ਸਭੀ ਗਾਂਵ ਕਾ ਰਾਜ । ਬੀੜ ਮਾਹਿ ਨਿਸਿਦਿਨੁ ਕਰੈ ਕਰਿ ਘਾਈ ਕਾ ਸਾਜ ॥੧੦੭॥

ਸਾਹਿਬ ਬੁੱਢਾ ਰਾਜ ਕਰ ਭਰਤ ਰਾਮ ਲਘੁ ਜੈਸ । ਭਗਤ ਸਿੰਘ ਬੰਦਨ ਕਰੀ ਸੁਨੇ ਬਚਨ ਜਬ ਐਸ ॥੧੦੮॥

ਵੇਦਾਂਤੀ ਜੀ ਵਲੋਂ ਟੂਕ ਵਿਚ ਲਿਖੇ ਅਨੁਸਾਰ **ਅਰਥ**:-ਬਾਬਾ ਬੁਢਾ ਜੀ ਘਾਹ ਖੋਤਣ ਵਾਲੇ ਦਾ ਭੇਸ ਬਣਾ ਕੇ ਰਾਤ ਦਿਨ ਰਾਜ ਕਰਦੇ ਹਨ।੧੦੭। ਜਿਵੇ ਰਾਮ ਚੰਦਰ ਜੀ ਨੇ ਬਹੁਤ (ਲਘੁ) ਸੋਹਣਾ (ਭਰਤ) ਅਯੁਧਿਆ ਦਾ ਰਾਜ ਕੀਤਾ. ਇਵੇਂ ਹੀ ਬਾਬਾ ਜੀ ਬੀੜ ਵਿਚ ਨਿਵਾਸ ਕਰਦੇ ਸਾਰੇ ਨਗਰਾਂ ਦੀ ਸਾਰ ਸੰਭਾਲ ਕਰਦੇ ਸਨ। ਇਹ ਸੁਣ ਕੇ ਭਗਤ ਸਿੰਘ ਨੇ ਨਮਸਕਾਰ ਕੀਤੀ।੧੦੮।

ਗੁਰੂ ਘਰ ਦੇ ਨਿਸ਼ਕਾਮ ਭਗਤ ਨੂੰ ਮਨਮੁਖ ਬਹੁਰੂਪੀਏ ਵਜੋਂ ਹਕੂਮਤ ਕਰ ਰਹੇ ਦਰਸਾਉਣ ਵਿਚ ਵੇਦਾਂਤੀ ਜੀ ਕੀ, ਸਚੀ ਗੁਰ ਸੇਵਾ ਨਿਭਾ ਰਹੇ ਸਨ ? ਕੁਟ ਲਿਖਾਰੀ ਹਰ ਪੱਖੋਂ ਬਾਬਾ ਬੁੱਢਾ ਜੀ ਦੀ ਮਹਿਮਾ ਗੁਰੂ ਸਾਹਿ ਨਾਲੋਂ ਵੱਧ ਦਰਸਾ ਕੇ ਗੁਮਤਿ ਦੇ ਇਸ ਸਿਧਾਂਤ ਦੀ ਖੰਡਣਾ ਨਕਰ ਰਿਹਾ ਹੈ-**ਹਰਿ ਜੀਉ ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥**

# ੧੩- ਮਾਤਾ ਗੰਗਾ ਜੀ ਜਲੂਸ ਦੀ ਸ਼ਕਲ ਵਿਚ ਬਾਬਾ ਬੁੱਢਾ ਜੀ ਵਲ ਤੁਰੇ ?

ਚੌਪਈ॥ ਮਨੀ ਸਿੰਘ ਪੁਨਿ ਕੀਨੁ ਉਚਾਰਾ । ਆਗੈ ਸੁਨੋ ਕਥਾ ਨਿਰਧਾਰਾ ।

ਗੁਰ ਅਰਜੁਨ ਬਚ ਮਾਨਿ ਸਿਧਾਰੀ । ਮਾਤ ਗੰਗ ਸੁਤ ਇੱਛ ਪਿਆਰੀ ॥੧੦੯॥

**ਅਰਥ**:-ਮਨੀ ਸਿੰਘ ਨੇ ਕਥਾ ਅੱਗੇ ਤੋਰਦਿਆਂ ਆਖਿਆ ਕਿ, (ਬਾਬਾ ਬੁੱਢਾ ਜੀ ਤੋਂ ਪੁੱਤਰ ਪਰਾਪਤੀ ਦਾ ਵਰ ਮੰਗਣ ਵਾਸਤੇ) ਸਤਿਗੁਰੂ ਜੀ ਦੇ ਬਚਨ ਮੰਨ ਕੇ ਪੁੱਤਰ ਦੀ ਪਿਆਰੀ ਇੱਛਾ ਸਹਿਤ ਮਾਤਾ ਗੰਗਾ ਜੀ ਤੁਰ ਪਏ ।੧੦੯।

ਦਾਸੀ ਦਾਸ ਸੰਗਿ ਬਹੁ ਲੀਨੇ । ਹੈ ਰਥ ਸਾਜਿ ਪਯਾਨਾ ਕੀਨੇ ।

ਖੀਰ ਖੰਡ ਪਰਸਾਦੁ ਕਰਾਈ । ਬਹੁਤ ਸੁਕਾਵਰ ਸੰਗਿ ਚਲਾਈ ॥੧੧੦ ॥

**ਅਰਥ**:-ਬਹੁਤ ਸਾਰੇ ਦਾਸ, ਕਈ ਦਾਸੀਆਂ, ਸ਼ਿੰਗਾਰੇ ਹੋਏ ਘੋੜੇ ਤੇ ਰਥ. ਖੀਰ ਖੰਡ ਅਤੇ ਕਈ ਤਰ੍ਹਾਂ ਦੇ ਪਕਵਾਨ ਨਾਲ ਲੱਦੀਆਂ ਸੁੰਦਰ ਬਹਿੰਗੀਆਂ

ਵਾਲੇ ਸੇਵਕ (ਵਡੇ ਪ੍ਰਭਾਵਸ਼ਾਲੀ ਜਲੂਸ਼ ਦੀ ਸ਼ਕਲ ਵਿਚ) ਨਾਲ ਤੁਰ ਪਏ।੧੧●।

ਸ਼ਹੀਦ ਭਾਈ ਮਨੀ ਸਿੰਘ ਜੀ ਦੀ ਜ਼ਬਾਨੀ ਉਚਾਰੀ ਦਰਸਾਈ ਉਪ੍ਰੋਕਤ ਚੌਪਈ ਵਿਚੋਂ ਬਾਬਾ ਬੁਢਾ ਜੀ ਦੀ ਬੀੜ ਵੱਲ ਜਾਂਦੇ ਮਾਤਾ ਗੰਗਾ ਜੀ ਦੇ ਜਲੂਸ ਦਾ ਉਪਰੋਕਤ ਵੇਰਵਾ ਪੜ੍ਹ ਕੇ ਬੜੀ ਸਖ਼ਤ ਹੈਰਾਨੀ ਹੋਈ ਕਿ, ਰਜਵਾੜਿਆਂ ਵਾਂਗ ਤਿਆਰ ਕੀਤੇ ਸੁਆਦਿਸ਼ਟ ਪਕਵਾਨ ਨਾਲ ਲੱਦੀਆਂ ਹੋਈਆਂ ਵਧੀਆਂ ਬਹਿੰਗੀਆਂ, ਬਹੁਤ ਸਾਰੇ ਦਾਸ ਦਾਸੀਆਂ ਦੇ ਝੁਰਮਟ ਵਿਚ ਬੜੇ ਕੀਮਤੀ ਸੰਦਰ ਹਾਰ ਸ਼ਿੰਗਾਰ ਨਾਲ ਸ਼ਿੰਗਾਰੇ ਘੋੜਿਆਂ ਨਾਲੇ ਖਿਚੇ ਜਾ ਰਹੇ ਰਥ ਵਿਚ ਬੈਠੇ ਮਾਤਾ ਗੰਗਾ ਜੀ ? ਗ਼ਰੀਬ ਕਿਰਤੀਆਂ ਦੀ ਮਾਮੂਲੀ ਆਮਦਨ ਦੇ ਦਸਵੰਧ ਦੇ ਆਸਰੇ '**ਸੰਤ ਸਿਪਾਹੀ**' ਦੀ ਸਿਰਜਣਾ ਕਰਨ ਦੇ ਯਤਨਾ ਵਿਚ ਰੁੱਝੇ ਹੋਏ, ਸਾਦਗੀ ਗ਼ਰੀਬੀ ਸਹਿਨਸ਼ੀਲਤਾ ਦੇ ਪੂਰਨੇ ਪਾ ਰਹੇ, ਜਿਸ ਗੁਰਦੇਵ ਪਿਤਾ ਜੀ ਦੇ ਉਪਦੇਸ਼ ਦਾ ਧੁਰਾ ਹੀ ਇਹ ਸੀ:-

੨੪- **ਸੋਰਠਿ ਮਹਲਾ ੧ ਘਰੁ ੧ ॥ ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥ ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥ ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥{੫੯੫}**

**ਅਰਥ**:-ਸ਼ਬਦ ਦੇ ਕੇਂਦਰੀ ਭਾਵ ਵਾਲੀ ਰਹਾਉ ਦੀ ਤੁਕ ਵਿਚ ਸਤਿਗੁਰੂ ਦਾਤਾਰ ਜੀ ਫ਼ੁਰਮਾ ਰਹੇ ਹਨ ਕਿ, ਹੇ ਭਾਈ ! (ਇਥੋਂ ਤੁਰਨ ਵੇਲੇ) ਮਾਇਆ ਜੀਵ ਦੇ ਨਾਲ ਨਹੀਂ ਜਾਂਦੀ (ਇਹ ਹਰੇਕ ਨੂੰ ਪਤਾ ਹੈ, ਪਰ, ਫਿਰ ਵੀ) ਇਸ ਮਾਇਆ ਨੇ ਸਾਰੇ ਜਗਤ ਨੂੰ ਅਪਣੇ ਵੱਸ ਵਚ ਕੀਤਾ ਹੋਇਆ ਹੈ । ਕੋਈ ਵਿਰਲਾ ਮਨੁੱਖ ਸਮਝਦਾ ਹੈ (ਕਿ, ਸਦਾ ਨਾਲ ਨਿਭਣ ਵਾਲਾ ਧਨ ਕੋਰ ਹੋਰ ਹੀ ਹੈ) ।੧।ਰਹਾਉ।

**ਤੇ ਹੁਣ ਉਸ ਸਦਾ ਨਾਲ ਭਿਨ ਵਾਲੇ ਧੰਨ ਦੀ ਪ੍ਰਾਪਤੀ ਤੇ ਸ਼ੰਭਾਲ**;:-(ਸਦਾ ਨਾਲ ਨਿਭਣ ਵਾਲਾ ਧਨ ਕਮਾਉਣ ਲਈ) ਮਨ ਨੂੰ ਹਾਲੀ (ਵਰਗਾ ਉੱਦਮੀ) ਬਣਾ, ਉੱਚੇ ਆਚਰਨ ਨੂੰ ਵਾਹੀ ਦਾ ਕੰਮ ਸਮਝ, (ਕਰੜੀ) ਮੇਹਨਤ (ਨਾਮ ਫ਼ਸਲ ਵਾਸਤੇ) ਪਾਣੀ ਹੈ, (ਇਹ ਆਪਣੇ) ਸਰੀਰ ਹੀ ਪੈਲੀ ਹੈ। (ਇਸ ਇਸ ਪੈਲੀ ਵਿੱਚ) ਰੱਬ ਜੀ ਦਾ ਨਾਮ ਬੀਜ, (ਜਿਵੇਂ ਪੈਲੀ ਵਿਚ ਬੀਜ ਖਿਲਾਰ ਕੇ ਉਸ ਬੀਜ ਨੂੰ ਪੰਛੀਆਂ ਤੋਂ ਬਚਾਉਣ ਲਈ ਸੁਹਾਗਾ ਫੇਰਨਾ ਜ਼ਰੂਰੀ ਹੈ, ਏਸੇ ਤਰ੍ਹਾਂ ਜੇ ਸੰਤੋਖ ਵਾਲਾ ਜੀਵਨ ਨਹੀਂ ਤਾਂ ਮਾਇਆ ਦੀ ਤ੍ਰਿਸ਼ਨਾਂ ਨਾਮ ਬੀਜ ਨੂੰ ਮੁਕਾ ਦੇਵੇਗੀ, ਇਸ ਲਈ) ਸੰਤੋਖ (ਨਾਮ-ਬੀਜ ਨੂੰ ਤ੍ਰਿਸ਼ਨਾ-ਪੰਛੀਆਂ ਤੋਂ ਬਚਾਉਣ ਲਈ) ਸੁਹਾਗਾ ਹੈ, **ਸਾਦਾ ਜੀਵਨ** (ਨਾਮ-ਫ਼ਸਲ ਦੀ ਰਾਖੀ ਕਰਨ ਲਈ) ਰਾਖਾ ਹੈ। (ਹੇ ਭਾਈ! ਇਹ ਵਾਹੀ ਕੀਤਿਆਂ ਸਰੀਰ-ਪੈਲੀ ਵਿੱਚ) ਪਰਮਾਤਮਾ ਦੀ ਮੇਹਰ ਨਾਲ ਪ੍ਰੇਮ ਪੈਦਾ ਹੋਵੇਗਾ । ਵੇਖ, (ਜਿਨ੍ਹਾਂ ਇਹ ਵਾਹੀ ਕੀਤੀ) ਉਹ ਹਿਰਦੇ ( ਨਾਮ-ਧਨ ਨਾਲ) ਧਨਵਾਨ ਹੋ ਗਏ ।੧।

**ਵਾਹੀ ਤੋਂ ਛੁੱਟ, ਮਾਇਆ ਕਮਾਉਣ ਲਈ ਗ੍ਰਿਹਸਤੀਆਂ ਦੇ ਹੋਰ ਕਿੱਤੇ ਵੀ ਨਾਮ ਰਸ ਵਿਚ ਭਿਉਂਈ ਰੱਖਣ ਲਈ ਵਡਮੁੱਲਾ ਉਪਦੇਸ਼:-**

ਹੇ ਭਾਈ ਉਮਰ ਦੇ ਹਰੇਕ ਸੁਆਸ ਨੂੰ ਹੱਟੀ ਬਣਾ, ਇਸ ਹੱਟੀ ਵਿਚ ਸਦਾ ਥਿਰ ਰਹਿਣ ਵਾਲਾ ਹਰੀ ਨਾਮ ਦਾ ਸੌਦਾ ਬਣਾ । ਆਪਣੀ ਸੁਰਤਿ ਤੇ ਵਿਚਾਰ-ਮੰਡਲ ਨੂੰ ਭਾਂਡਿਆਂ ਦੀ ਕਤਾਰ ਬਣਾ, ਇਸ ਭਾਂਡਸਾਲ ਵਿੱਚ ਹਰੀ-ਨਾਮ ਸੌਦੇ ਨੂੰ ਪਾ। ਨਾਮ-ਵਣਜ ਕਰਨ ਵਾਲੇ ਸਤਸੰਗੀਆਂ ਨਾਲ ਮਿਲ ਕੇ ਤੂੰ ਵੀ ਹਰੀ-ਨਾਮ ਦਾ ਵਣਜ ਕਰ । ਇਸ ਵਣਜ ਵਿਚੋਂ ਖੱਟੀ ਮਿਲੇਗੀ ਮਨ ਦਾ ਖਿਵਾਓ **।੨।** (ਹੇ ਭਾਈ ! ਸੌਗਾਦਗਾਂ ਵਾਂਗ ਹਰੀ-ਨਾਮ ਦਾ ਸੌਦਾਗਰ ਬਣ। ਜੀਵਨ ਜੁਗਤਿ ਸੁਆਰਦਾ ਰਹਿ ਕੇ ਰੱਬ ਦੀ ਸਦੀਵੀ ਯਾਦ ਵਿਚ ਜੁੜੇ ਰਹਿਣ ਦੇ ਯਤਨਾ ਦੇ ਸਬੰਧ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ) ਧਰ-ਪੁਸਤਕ (ਦਾ ਉਪਦੇਸ਼) ਸੁਣਿਆ ਕਰ, ਇਹ ਹਰੀ ਨਾਮ ਦੀ ਸੌਦਾਗਰੀ ਹੈ, (ਸੌਦਾਗਰੀ ਦਾ ਮਾਨ ਲੱਦਣ ਲਈ) ਉੱਚੇ ਆਚਰਨ ਨੂੰ ਘੋੜੇ ਬਣਾ ਕੇ ਲੈ ਤੁਰ, (ਜ਼ਿੰਦਗੀ ਦੇ ਸਫ਼ਰ ਵਿਚ ਵੀ ਖ਼ਰਚ ਵਾਸਤੇ) ਚੰਗੇ ਗੁਣਾਂ ਨੂੰ ਜੀਵਨ-ਸਫ਼ਰ ਦਾ ਖ਼ਰਚ ਬਣਾ। ਹੇ ਮਨ ! (ਇਸ ਵਪਾਰ ਦੇ ਉੱਦਮ ਨੂੰ ) ਕੱਲ ਤੇ ਨਾ ਪਾਈਂ । ਇਸ ਵਪਾਰ ਨਾਲ ਜੇ ਤੂੰ ਪਰਮਾਤਮਾ ਦੇ ਦੇਸ਼ ਵਿਚ (ਪਰਮਾਤਮਾ ਦੇ ਚਰਨਾਂ ਵਿਚ, ਪਰਮਾਤਮਾ ਦੀ ਸਦੀਵੀ ਯਾਦ ਵਿਚ) ਟਿੱਕ ਜਾਵੇਂ, ਤਾਂ ਆਤਮਕ ਸੁਖ ਵਿਚ ਥਾਂ ਲੱਭ ਲਵੇਂਗਾ **।੩।** (ਹੇ ਭਾਈ ਨੌਕਰੀ ਕਰਦਿਆਂ ਜਿਵੇਂ ਕੋਈ ਮੇਹਨਤ ਨਾਲ ਮਾਲਕ ਦੀ ਸੇਵਾ ਕਰਦਾ ਹੈ, ਤੂੰ ਵੀ) ਪੂਰੇ ਧਿਆਨ ਨਾਲ (ਪ੍ਰਭੂ-ਮਾਲਕ ਦੀ ਨੌਕਰੀ ਕਰ (ਜਿਵੇਂ ਨੌਕਰ ਆਪਣੇ ਮਾਲਕ ਦੇ ਹੁਕਮ ਨੂੰ ਭੁਲਾਉਂਦਾ ਨਹੀਂ ਤੂੰ ਵੀ) ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਵਿੱਚ ਪੱਕਾ ਕਰ ਰੱਖ, ਇਹੀ ਹੈ ਉਸ ਦੀ ਸੇਵਾ । ਵਿਕਾਰਾਂ ਨੂੰ (ਆਪਣੇ ਨੇੜੇ ਆਉਣੋਂ) ਰੋਕ ਦੇ, ਇਹ ਹੈ ਪਰਮਾਤਮਾ ਦੀ ਨੌਕਰੀ ਵਾਸਤੇ ਦੌੜ ਭੱਜ। ਜੇ ਇਹ ਉੱਦਮ ਕਰੇਂਗਾ) ਹਰ ਕੋਈ ਤੈਨੂੰ ਸ਼ਾਬਾਸ਼ੇ ਆਖੇਗਾ। ਹੇ ਨਾਨਕ ! ਇਹ ਨੌਕਰੀ* ਕੀਤਿਆਂ ਪਰਮਾਤਮਾ ਤੈਨੂੰ ਮੇਹਰ ਦੀ ਨਜ਼ਰ ਨਾਲ ਵੇਖੇਗਾ, ਤੇਰੀ ਜਿੰਦ ਉੱਤੇ ਚੌਗੁਣਾਂ ਆਤਮਕ ਰੂਪ ਚੜ੍ਹੇਗਾ ।੪।

੧੯੩੩ ਦੇ ਕਰੀਬ ਦਾਸ ਦੇ ਪਿਤਾ ਜੀ ਰਸਾਲੇ ਵਿਚੋਂ ਛੁਟੀ ਆਏ ਸਨ ਤਾਂ ਸਾਨੂੰ ਸਾਰੇ (ਦਾਸ ਦੀਆਂ ਦੋ ਭੈਣਾ ਅਤੇ ਮਾਤਾ ਪਿਤਾ) ਪੰਜ ਜੀਆਂ ਵਾਲੇ ਪ੍ਰਵਾਰ ਨੂੰ ਸ੍ਰੀ ਗੋਇੰਦਾਲ ਸਾਹਿਬ ਬੌਲੀ ਸਾਹਿਬ ਦੇ ਦਰਸ਼ਨ ਇਸ਼ਨਾਨ ਕਰਾਉਣ ਲਈ ਲੈ ਗਏ ਸਨ। ਗੁਰੂ ਅਮਰਦਾਸ ਸਾਹਿਬ ਦੇ ਰਿਹਾਇਸ਼ੀ ਘਰ ਦੇ ਦਰਸ਼ਨ ਵੀ ਕੀਤੇ। ਛੋਟੀਆਂ ਇਟਾਂ ਦਾ ਅਤੇ ਗਾਰੇ ਮਿਟੀ ਦੇ ਮਿਸ਼ਰਨ ਦਾ ਰਲਵਾਂ ਮਿਲਵਾਂ ਬਣਿਆ, ਛੋਟਾ ਜਿਹੇ ਵਿਹੜੇ ਵਾਲਾ ਸਾਦਾ ਜਿਹਾ ਘਰ ਸੀ। ਦਾਸ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ, ਗੁਰੂ ਘਰ ਦੇ ਪ੍ਰਬੰਧਕਾਂ ਵਲੋਂ ਦਰਸਨਾਂ ਦੀ ਅਗਵਾਈ ਕਰਨ ਲਈ ਭੇਜੇ ਸੇਵਾਦਾਰ ਨੇ ਉਚੇਚੇ ਤੌਰ ਤੇ, ਸਾਨੂੰ ਉਸ ਕੋਠੇ ਦੇ ਦਰਸ਼ਨ ਵੀ ਕਰਾਏ ਸਨ, ਜਿੱਥੇ (ਉਸ ਸੇਵਾਦਾਰ ਦੇ ਕਹਿਣ ਅਨੁਸਾਰ) ਬੀਬੀ ਭਾਨੀ ਜੀ ਦੀ ਕੁਖੋਂ ਸਾਹਿਬਜ਼ਾਦਾ ਅਰਜੁਨ ਦੇਵ

ਜੀ (ਭਾਵ, ਸਾਡੇ ਸਤਿਗੁਰੂ ਅਰਜਨ ਸਾਹਿਬ ਜੀ ਜਨਮੇ ਸਨ। ਛੋਟੇ ਜਿਹੇ ਆਕਾਰ, ਕੱਚੇ ਫ਼ਰਸ਼ ਅਤੇ ਰੌਸ਼ਨਦਾਨ ਤੋਂ ਬਿਨਾ, ਕੋਠੇ ਦੇ ਦਰਵਜ਼ੇ ਵਿਚੋਂ ਲੰਙਣ ਲੱਗਿਆ ਦਾਸ ਦੇ ਪਿਤਾ ਜੀ ਨੂੰ ਨਿਉਂ ਕੇ ਲੰਙਣਾ ਪਿਆ ਸੀ।

ਫਿਰ ਦੂਜੀ ਵਾਰ ਸ੍ਰੀ ਗੋਇੰਦਵਾਲ ਸਾਹਿਬ ਦਰਸ਼ਨਾ ਲਈ, ਦਾਸ ੧੯੪੯ ਵਿੱਚ ਪੁੱਜਾ ਸੀ। ਦੇਸ ਦੀ ਨਵੀਂ ਨਵੀਂ ਵੰਡ ਹੋਣ ਦੇ ਆਸਾਰਾਂ ਵਾਲੇ ਨੱਗਰ ਗੋਇੰਦਵਾਲ ਸਾਹਿਬ ਵਿੱਚ ਸਤਿਗੁਰੂ ਜੀ ਦੇ ਰਿਹਾਇਸ਼ੀ ਘਰ ਦੇ ਦਰਸ਼ਨ ਵੀ ਬੜੀ ਉਤਸੁਕਤਾ ਨਾਲ ਕੀਤੇ ਸਨ। ਅਜੇ ਤੱਕ ਸਾਰੇ ਪੁਰਾਣੇ ਕੋਠੇ ਜਿਉਂ ਦੇ ਤਿਉਂ ਸਨ। ਕੋਠਿਆਂ ਤੋਂ ਸਿੱਧ ਹੋ ਰਿਹਾ ਸੀ ਕਿ, ਸਤਿਗੁਰੂ ਜੀ ਦੀ ਜੀਵਨੀ ਬੜੀ ਸਾਦੀ ਅਥਵਾ ਫ਼ਕੀਰਾਨਾ ਸੀ। ਅਮੀਰੀ ਠਾਠ ਨੇੜੇ ਤੇੜੇ ਵੀ ਨਜ਼ਰੀਂ ਨਹੀਂ ਸੀ ਆਉਂਦਾ। ਸਤਿਗੁਰੂ ਅਮਰਦਾਸ ਜੀ ਦੀ ਸਾਹਿਬਜ਼ਾਦੀ ਸਾਹਿਬਾ, ਬੀਬੀ ਭਾਨੀ ਜੀ ਦਾ ਇਹ ਸੀ ਰਿਹਾਇਸ਼ੀ ਘਰ, ਜੋ ਗੁਰਦੇਵ ਪਿਤਾ ਜੀ ਵਲੋਂ ਮਾਨੋਂ ਦਾਜ ਵਿਚ ਮਿਲਿਆ ਹੋਵੇ। ਤੀਸਰੇ ਸਤਿਗੁਰੂ ਨਾਨਕ ਸਾਹਿਬ ਜੀ ਦਾ ਸਾਰਾ ਘਰ ਸਾਦਗੀ ਅਤੇ ਫ਼ਕੀਰੀ ਵਾਲੇ ਨਿਰਮਾਣ ਜੀਵਨ ਦਾ ਸਾਖ਼ਸ਼ਾਤ ਉਪਦੇਸ਼ ਸੀ। ਉਪਰੋਕਤ ਵਿਚਾਰੇ ਗੁਰੂ ਸ਼ਬਦ ਦੇ ਹਰ ਅੱਖਰ ਦੇ ਪੂਰਨਿਆਂ ਰੂਪ ਜੀਵਨ ਨਿਰਬਾਹ। ਗੁਰਦੇਵ ਜੀ ਦੀ ਅਜ਼ਮਤ ਦੀ ਸਾਖੀ ਭਰ ਰਿਹਾ ਸੀ।

ਅਜੇਹੇ ਸਾਦੇ ਜੀਵਨ ਵਾਲੇ ਗੁਰਦੇਵ ਜੀ ਦੇ ਜੀਵਨ-ਸਾਥੀ ਸਾਡੇ ਮਾਤਾ ਗੰਗਾ ਜੀ ਨੂੰ ਗੁਰੂ ਘਰ ਦੀ ਆਪਣੀ ਹੀ ਬੀੜ ਵਲ, ਆਪਣੇ ਹੀ ਘਰ ਦੇ ਪੁਰਾਣੇ ਨਿਸ਼ਕਾਮ ਸੇਵਕ ਬਾਬਾ ਬੁੱਢਾ ਜੀ ਵਲ ਜਾਂਦਿਆਂ, ਮਾੜੇ ਮੋਟੇ ਰਜਵਾੜੇ ਦੇ ਮਨ ਵਿਚ ਵੀ ਈਰਖਾ ਪੈਦਾ ਕਰਨ ਵਾਲਾ ਹੈ ਕੁਟਲ ਲਿਖਾਰੀ ਵਲੋਂ ( ਉਪਰੋਕ ੧੧● ਨੰਬਰ ਦੋਹਰੇ ਵਾਲਾ) ਦਰਸਾਇਆ ਜਲੂਸ। ਅਜੇਹੀ ਗੁਰਮਤਿ ਵਿਰੋਧੀ ਝੂਠ-ਕਹਾਣੀ ਭਾਈ ਮਨੀਂ ਸਿੰਘ ਜੀ ਦੇ ਮੂਹੋਂ ਸੁਣਾਈ ਦਰਸਾਉਂਣ ਦਾ ਅਪਰਾਧ ਕਰਨ ਵਾਲਾ ਲਿਖਾਰੀ ਨਿਰਸੰਦੇਹ, ਗੁਰਮਤਿ-ਸਿਧਾਂਤ ਦਾ ਵੈਰੀ ਕੋਈ ਬਿੱਪ੍ਰ ਸੀ। ਅਖਾਣ ਹੈ ਕਿ, "ਦੁਸ਼ਮਣ ਬਾਤ ਕਰੇ ਅਣਹੋਣੀ" ਵੈਰੀਆਂ ਨੇ ਤਾਂ ਗੁਰੂ ਇਤਿਹਾਸ ਵਿਚ ਕੂੜ ਕੁਬਾੜ ਮੜ੍ਹਨਾ ਹੀ ਸੀ, ਪਰ ਸਾਡੇ ਪੂਜਨੀਕ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਵਲੋਂ ਇਸ ਪੁਸਤਕ ਸੀ ਸੰਪਾਦਨਾਂ-ਰੂਪ ਨਵ-ਨਿਰਮਾਣ, ਕਿਸ ਯੋਜਨਾਂ ਦਾ ਪ੍ਰਤੀਕ ਹੈ ? ਫਿਰ, ਜਦ ਗੁਰਮਤਿ ਵਿਰੋਧੀ ਗੱਲਾਂ ਦਾ ਜ਼ਿਕਰ ਭੂਮਕਾ ਵਿਚ ਅਤੇ ਵਿਸ਼ੇਸ਼ ਟਿਪਣੀਆਂ ਵਿਚ ਕੀਤਾ ਸੀ ਤਾਂ ਇਸ ਘਿਣਾਵਣੇ ਅਨਰਥ ਦੇ ਸਗੋਂ (੧੧● ਨੰਬਰ ਦੋਹਰੇ ਦੇ) ਅਰਥ ਲਿਖ ਕੇ, ਇਸ ਦੋਹਰੇ ਨੂੰ ਸਗੋਂ ਗੁਰਮਤਿ ਦੇ ਅਨਕੂਲ ਸਮਝਣ ਦਾ ਭਰਮ ਕਰ ਦਿੱਤਾ ? ਕੀ, ਇਸ ਵਿਸ਼ੇ ਵੱਲ ਪਾਠਕ ਸੱਜਣ ਉਚੇਚਾ ਧਿਆਨ ਦੇ ਕੇ ਕੋਈ ਠੋਸ ਨਿਰਣਾ ਲੈ ਸਕਣਗੇ ?

ਜਿਨ੍ਹਾਂ ਦਿਨਾਂ ਦਾ ਲਿਖਾਰੀ ਜ਼ਿਕਰ ਕਰ ਰਿਹਾ ਹੈ ਉਨ੍ਹਾਂ ਦਿਨਾਂ ਵਿਚ ਪਿੰਡੀ ਥਾਈਂ, ਖੰਡ ਦਾ ਕਿਸੇ ਨੂੰ ਸੁਪਨਾ ਤਕ ਵੀ ਕਦੇ ਨਹੀਂ ਸੀ ਆਇਆ। ਉਨ੍ਹਾਂ ਸਮਿਆਂ ਤੱਕ ਕੋਈ ਵਿਰਲਾ ਵਾਂਝਾ ਸ਼ਾਇਦ ਵੱਧ ਤੋਂ ਵੱਧ ਗੁੜ ਤੋਂ ਸ਼ੱਕਰ ਭਾਵੇਂ ਬਣਾਉਣ ਲੱਗ ਪਿਆ ਹੋਵੇਗਾ ? ਪਰ ਲਿਖਾਰੀ ਤਾਂ ਖੀਰ ਖੰਡ ਆਦਿ ਦੇ ਬਣੇ ਪਕਵਾਵਨਾ ਨਾਲ ਲੱਦੀਆਂ ਬਹਿੰਗੀਆਂ ਦੀ ਗਲ ਲਿਖ ਰਿਹਾ ਹੈ ? ਗ਼ਰੀਬੀ ਦਾਵੇ, ਸਾਦੇ ਮੋਟੇ ਆਟੇ ਦੇ ਪਰਸ਼ਾਦੇ ਛਕਦਿਆਂ ਪੇਂਡੂ ਜੁਲਾਹਿਆਂ ਦੀਆਂ ਖਡੀਆਂ ਦਾ ਖੱਦਰ ਪਹਿਣਨ ਵਾਲੀ ਸਾਦਗੀ ਭਰੀ ਜ਼ਿੰਦਗੀ ਗੁਜ਼ਾਰਨ ਦੇ ਪੂਰਨੇ ਪਾ ਰਹੇ ਸਤਿਗੁਰੂ ਨਾਨਕ ਸਾਹਿਬ ਜੀ ਕੀ ਪੰਜਵੇ ਸਰੂਪ ਵਿਚ ਸਵਾਦਿਸ਼ਟ ਕੀਮਤੀ ਭੋਜਨਾਂ ਦੀਆਂ ਬਹਿਗੀਆਂ ਘਾਈ ਵਾਲੀ ਸੇਵਾ ਨਿਭਾ ਰਹੇ, ਇਕੱਲੇ ਖਾਣ ਵਾਲੇ ਬਾਬਾ ਬੁੱਢਾ ਜੀ ਵੱਲ ਭੇਜਣੀਆਂ ਸੁਜਾਨ ਪੰਚਮ ਪਾਤਸ਼ਾਹ ਜੀ ਨਹੀਂ ਸਨ ਮੰਨ ਸਕਦੇ । ਕੀ, ਮਾਤਾ ਗੰਗਾ ਜੀ ਆਪਣੇ ਪਤੀ ਪਰਮੇਸ਼ਰ ਜੀ ਦੀ ਮਰਜ਼ੀ ਤੋਂ ਆਕੀ ਹੋ ਕੇ ਅਜੇਹੇ ਝੂਠ ਅਡੰਬਰ ਕਰਨ ਵਿਚ ਰੁਝੇ ਰਹੇ ਸਨ ?

ਪਹਿਲੀ ਗੱਲ ਇਹ ਹੈ ਕਿ, ਕਿ ਗੁਰੂ ਗ੍ਰੰਥ ਸਾਹਿਬ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਦੇ ਸਪੱਸ਼ਟ ਗੁਰੂ-ਸ਼ਬਦਾਂ ਤੋਂ ਸਿੱਧ ਹੁੰਦਾ ਹੈ ਕਿ, ਗੁਰੂ ਘਰ ਵਿੱਚ ਦਾਨ ਪ੍ਰਥਾ ਜਾਂ ਪੂਜਾ ਭੇਟਾ ਆਰਤੀ ਆਦਿ ਵਾਲੇ ਵਿਖਾਵਾ-ਪਖੰਡ ਪਖੰਡ ਨੂੰ ਅਰੰਭ ਤੋਂ ਹੀ ਬੜੀ ਸੱਖ਼ਤੀ ਨਾਲ ਬੰਦ ਕਰ ਦਿੱਤਾ ਹੋਇਆ ਸੀ । ਦਾਨ ਬਾਰੇ ਗੁਰਮਤਿ-ਸਿਧਾਂਤ ਵਿਸਥਾਰ ਨਾਲ ਸਮਝਣਾ ਹੋਵੇ ਤਾਂ ਜਿਸ ਪੁਸਤਕ ਦਾ ਹਵਾਲਾ ਪਿੱਛੇ ਵੀ ਕਈ ਥਾਈ ਮੁੜ ਮੁੜ ਦਿੱਤਾ ਗਿਆ ਹੈ ਉਸੇ-ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਪਹਿਲੇ ਦੋ ਭਾਗ ਧਿਆਨ ਨਾਲ ਪੜ੍ਹ ਲੈਣ ਨਾਲ ਗੁਰੂ ਦਰਬਾਰ ਵਿਚ ਭੇਟਾ ਹੋਣ ਵਾਲੇ ਕੀਮਤੀ ਦੁਸਾਲਿਆਂ ਵਾਲੀ ਗੱਲ ਵੀ ਨਿਰਮੂਲ ਹੋ ਕੇ ਰਹਿ ਜਾਣੀ ਹੈ।

ਸਤਿਗੁਰੂ ਜੀ ਦਾਨ ਵਜੋਂ ਮਿਲੇ ਧਨ ਪਦਾਰਥ ਤੋਂ ਆਪਣੀ ਸ਼ਾਨ ਦਾ ਜ਼ਰਾ ਭਰ ਵੀ ਵਿਖਾਵਾ ਕਰਦੇ ਹੋਣਗੇ, ਅਥਵਾ, ਸੰਗਤਾਂ ਤੋਂ ਪ੍ਰਾਪਤ ਹੁੰਦੇ ਧਨ ਤੋਂ ਉਨ੍ਹਾਂ ਨੇ ਅਪਣਾ ਜੀਵਨ ਸ਼ਾਹੀ ਠਾਠ ਵਾਲਾ ਬਣਾ ਲਿਆ ਸੀ, ਮੁਢੋਂ ਹੀ ਝੂਠ ਅਥਵਾ ਘਿਣਾਵਣਾ ਕੁਫ਼ਰ-ਅਪਰਾਧ ਹੈ । ਅਜੇਹਾ ਕਹਿਣਾ ਜਾਂ ਲਿਖਣਾ, ਸਤਿਗੁਰੂ ਜੀ ਦੀ ਘੋਰ ਨਿੰਦਿਆ ਹੈ। ਕਿਉਂਕਿ ਸਤਿਗੁਰੂ ਜੀ ਨੇ ਆਪਣੇ ਪਹਿਲੇ ਸਰੂਪ ਤੋਂ ਹੀ ਵਡੇ ਤੋਂ ਵਡੇ ਦੁੱਖਾਂ ਭਰੀ ਭੁੱਖ ਦੀ ਮਾਰ ਨੂੰ ਉਸ ਦਾਤਾਰ ਦੀ ਦਾਤ **ਮੰਨ ਦੇ (-ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥**") ਉਸ ਦੇ ਧੰਨਵਾਦੀ, ਉਸ ਦੇ ਸ਼ੁਕਰ ਗੁਜ਼ਾਰ ਰਹਿਣ ਵਾਲੇ ਜੀਵਨ ਜੁਗਤ

ਦੇ ਪੂਰਨੇ ਪਾਉਣੇ ਅਰੰਭ ਕਰ ਦਿੱਤੇ ਹੋਏ ਸਨ। ਗੁਰਦੇਵ ਜੀ ਸਦਾ ਤੋਂ ਨਾਮ ਰਸੀਏ ਸੰਤੋਖੀ, ਨਿਰਮਾਣ ਸੇਵਕਾਂ ਵਾਲੇ ਗੁਣ ਸਿੱਖਾਂ ਨੂੰ ਦ੍ਰਿੜ ਕਰਾਉਂਦੇ ਰਹੇ ਸਨ। ਹੇ ਸੁਜਾਨ ਪਾਠਕ ਸੱਜਣ ਜੀਓ ! ਉਪਰੋਕਤ ੨੪ ਨੰਬਰ ਗੁਰੂ ਸ਼ਬਦ ਦੇ ਨਾਲ ਹੁਣ ਸ੍ਰੀ ਆਸਾ ਜੀ ਦੀ ਵਾਰ ਦੀ ਸਤਵੀ ਪਉੜੀ ਵੀ ਇਕਾਗਰਤਾ ਨਾਲ ਵਿਚਾਰ ਲੈਣ ਦੀ ਖੇਚਲ ਕਰ ਲੈਣੀ ਜੀ:-

੨੬- ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥ ਓਨ੍ਹੀ ਮੰਦੈ ਪੈਰੁ ਨ ਰਖਿਓ **ਕਰਿ ਸੁਕ੍ਰਿਤੁ** ਧਰਮੁ ਕਮਾਇਆ ॥ ਓਨ੍ਹੀ ਦੁਨੀਆ ਤੋੜੇ ਬੰਧਨਾ **ਅੰਨੁ ਪਾਣੀ ਥੋੜਾ** ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥ ਵਡਿਆਈ ਵਡਾ ਪਾਇਆ ॥੭॥{੪੬੬}

**ਅਰਥ**:-ਜਿਹੜੇ ਸੰਤੋਖੀ ਮਨੁੱਖ ਸਦਾ ਇਕ ਅਬਿਨਾਸ਼ੀ ਪ੍ਰਭੂ ਨੂੰ ਸਿਮਰਦੇ ਹਨ, (ਪ੍ਰਭੂ ਦੀ) ਸੇਵਾ ਉਹੀ ਕਰਦੇ ਹਨ। ਉਹ ਕਦੇ ਵੀ ਮੰਦੇ ਕੰਮ ਦੇ ਨੇੜੇ ਨਹੀਂ ਜਾਂਦੇ ਸਦਾ ਭਲਾ ਕੰਮ ਹੀ ਕਰਦੇ ਹਨ ਅਤੇ ਧਰਮ ਅਨੁਸਾਰ ਅਪਣਾ ਜੀਵਨ ਨਿਭਾਉਂਦੇ ਹਨ। ਦੁਨੀਆਂ ਦੇ ਝਮੇਲਿਆਂ ਵਿਚ ਖੱਚਤ ਕਰਨ ਵਾਲੀ ਮਾਇਆ ਦੇ ਮੋਹ ਰੂਪ ਬੰਧਨ ਉਨ੍ਹਾਂ ਨੇ ਤੋੜ ਦਿਤੇ ਹਨ, ਥੋੜਾ ਖਾਂਦੇ ਅਤੇ ਥੋਹੜਾ ਪੀਂਦੇ ਹਨ (ਭਾਵ, ਖਾਣ ਪੀਣ, ਚਸਕੇ ਦੀ, ਅਥਵਾ ਲੋਕ ਵਿਖਾਵੇ ਦੀ ਖ਼ਾਤਰ ਨਹੀਂ, ਸਗੋਂ ਕੇਵਲ ਸਰੀਰਕ ਨਿਰਬਾਹ ਵਾਸਤੇ ਹੈ)। " ਹੇ ਪ੍ਰਭੂ ! ਤੂੰ ਬੜੀਆਂ ਬਖ਼ਸ਼ਸ਼ਾਂ ਕਰਨ ਵਾਲਾ ਹੈਂ, ਸਦਾ ਜੀਵਾਂ ਨੂੰ ਦਾਤਾਂ ਬਖ਼ਸ਼ਦਾ ਹੈਂ"--ਇਸ ਤਰ੍ਹਾਂ ਦੀ ਪ੍ਰਭੂ ਦੀ ਸਿਫ਼ਤ ਸਾਲਾਹ ਕਰ ਕੇ ਉਹ ਸੰਤੋਖੀ ਮਨੁੱਖ ਪ੍ਰਭੂ ਨੂੰ ਪ੍ਰਾਪਤ ਕਰਦੇ ਹਨ ।੭।

ਅੱਗੇ ਲਿਖੇ ਕਬੀਰ ਸਾਹਿਬ ਜੀ ਦੇ ਬਚਨ ਵੀ ਪੰਚਮ ਪਾਤਸ਼ਾਹ ਜੀ ਨੇ ਆਪ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦਾ ਹਿੱਸਾ ਬਣਾਏ ਸਨ:--

੨੭- **ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥**
**ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥੯੯॥**{੧੩੬੯}

**ਅਰਥ**:-(ਮੇਰੀ ਤਾਂ ਇਹ ਤਾਂਘ ਹੈ ਕਿ) ਮੈਂ ਗੁਰਮੁਖਾਂ ਦੀ ਸੰਗਤਿ ਵਿਚ ਟਿਕਿਆ ਰਹਾਂ (ਚਾਹੇ ਮੇਰੀ ਕਿਰਤ-ਕਮਾਈ ਬਹੁਤ ਹੀ ਘਟ ਜਾਏ) ਤੇ ਮੈਂ ਜੌਂ ਦੇ ਛਿੱਲੜ ਖਾ ਕੇ ਗੁਜ਼ਾਰਾ ਕਰਾਂ। (ਸਚ ਦੇ ਰਸਤੇ ਤੁਰਦਿਆਂ ਗ਼ਰੀਬੀ ਆਦਿਕ) ਜੇਹੜਾ ਕਸ਼ਟ ਵੀ ਆਵੇ ਪਿਆ ਆਵੇ। ਪਰ ਮੈਂ ਰੱਬ ਤੋਂ ਟੁੱਟੇ ਹੋਏ ਬੰਦਿਆਂ ਦੀ ਸੁਹਬਤ ਵਿਚ ਨਾ ਜਾਵਾਂ (ਮੈਂ ਸਚੁ-ਨੇਕੀ ਦਾ ਰਸਤਾ ਨਾ ਤਿਆਗਾਂ)।੯੯।

## ੧੪

# ਬੀੜ ਨੂੰ ਜਾਂਦੇ ਮਾਤਾ ਗੰਗਾ ਜੀ ਦੇ ਜਲੂਸ ਦਾ ਇਕ ਇਹ ਪੱਖ

ਪਰਮਾਤਮਾ ਦੀ ਓਟ ਤੋਂ ਲਾਂਭੇ ਜਾਣਾ ਜਿਨ੍ਹਾਂ ਲਈ ਮੌਤ ਬਰਾਬਰ ਬਣ ਚੁੱਕਾ ਸੀ ਉਹ ਪੰਚਮ ਪਾਤਸ਼ਾਹ ਜੀ, ਭਲਾ ਆਪਣੇ ਜੀਵਨ-ਸਾਥੀ ਨੂੰ ਪੁੱਤਰ ਦੀ ਮੰਗ ਕਰਨ ਲਈ ਕਿਸੇ ਮਨੁੱਖ ਵੱਲ ਕਿਵੇਂ ਭੇਜ ਸਕਦੇ ਸਨ। ਬਾਬਾ ਜੀ ਵਿਚ ਉਸੇ ਹੀ ਇੱਕ ਦਾਤਾਰ ਦੀ ਜੋਤਿ ਵੇਖਣੀ ਹੋਰ ਗੱਲ ਹੈ, ਪਰ ਮਨੁੱਖ ਨੂੰ ਦਾਤਾ ਮੰਨ ਬਹਿਣਾ ਸਤਿਗੁਰੂ ਨਾਨਕ ਸਾਹਿਬ ਨਾਲ ਧ੍ਰੋਹ ਹੈ ਅਥਵਾ ਗੁਰਮਤਿ ਦੀ ਘੋਰ ਬੇਅਦਬੀ ਹੈ। ਵਰ-ਪ੍ਰਾਪਤੀ ਲਈ ਜਾ ਰਹੇ ਜਲੂਸ ਦਾ ਹੋਰ ਵੇਰਵਾ ਅਤੇ ਗੁਰਮਤਿ ਵਿਚਾਰਾਂ-

ਨਗਰ ਨਾਰ ਅਨਗਨ ਸੰਗਿ ਧਾਈ । ਪੁਤ੍ਰ ਬਚਨ ਗੁਰ ਕੇਰ ਸੁਨਾਈ ।
ਗਾਡੀ ਛਕੜੇ ਚਲੇ ਅਪਾਰਾ । ਉਡੀ ਧੂੜਿ ਕਛੁ ਦ੍ਰਿਸਟਿ ਨ ਪਾਰਾ॥੧੧੧॥

ਜਿਵੇਂ ਕਿ, ਸਤਿਗੁਰੂ ਜੀ ਨੇ ਪਹਿਲਾਂ ਸ਼ਹਿਰ ਵਿਚ ਮੁਨਾਦੀ ਕਰਾਈ ਹੋਵੇ, ਕਿ ਅਸਾਂ ਪੁੱਤ੍ਰ ਲਈ ਵਰ ਪ੍ਰਾਪਤ ਕਰਨ ਜਾਣਾ ਹੈ ? ਜੋ- ਸ੍ਰੀ ਗੁਰੂ ਜੀ ਲਈ ਬਾਬਾ ਬੁੱਢਾ ਜੀ ਤੋਂ ਮਿਲਾਦ ਵਰ ਸੁਣਨ ਲਈ, ਨੱਗਰ ਦੀਆਂ ਅਨਗਿਣਤ ਇਸਤ੍ਰੀਆਂ ਧਾਈ ਕਰ ਆਈਆਂ। ਸ਼ਾਹੀ ਜਲੂਸ ਵਿਚਲੀਆਂ ਬੇਅੰਤ ਗਡੀਆਂ ਤੇ ਛਕੜਿਆਂ ਨਾਲ ਏਨੀ ਧੂੜ ਉੱਡੀ ਕਿ ਕੁਝ ਵੀ ਨਜ਼ਰ ਨਹੀਂ ਸੀ ਆਉਂਦਾ ? ਦਸਮ ਸਤਿਗੁਰੂ ਜੀ ਦੇ ਅਨਿਨ ਸੇਵਕ ਉਨ੍ਹਾਂ ਦੇ ਵਿਰੋਸਾਏ ਸ਼ਹੀਦ 'ਗਿਅਨੀ, ਭਾਈ ਮਨੀ ਸਿੰਘ ਜੀ' ਤੋਂ ਹੀ ਸਤਿਗੁਰਾਂ ਦੇ ਜੀਵਨ ਨਾ ਕੋਝਾ ਠੱਠਾ ਕਰਵਾਇਆ ਜਾ ਰਿਹਾ ਹੈ। ਅੱਗ ਅਤੇ ਪਾਣੀ ਦੇ ਅਸਹਿ ਤਸੀਹਾਂ ਨਾਲ ਸ਼ਹੀਦੀ ਪਾ ਲੈਣੀ ਵਡਾ ਸਬੂਤ ਹੈ ਕਿ, ਸਤਿਗੁਰੂ ਜੀ ਆਪਣੇ ਲਿਖੇ ਦੇ ਉਲਟ ਵਿਹਾਰ ਕਦੇ ਕਿਸੇ ਵੀ ਹਾਲਤ ਵਿਚ ਨਹੀਂ ਸਨ ਕਰ ਸਕਦੇ । ਸੋ ਉਸੇ ਸਤਿਗੁਰੂ ਜੀ ਬਾਰੇ ਅਜੇਹਾ ਗੁਰਮਤਿ ਵਿਰੋਧੀ ਸਭ ਕੁਝ ਲਿਖਣਾ, ਸੁਣ ਕੇ ਸਚ ਮੰਨ ਲੈਣਾ, ਸਤਿਗੁਰਾਂ ਦੇ ਨਿੰਦਕਾਂ ਦਾ ਕਰਮ ਹੈ-

੨੮- **ਪਉੜੀ ॥ ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥ ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥ ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥ ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥ ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥੨੩॥ {੬੫੧}**

* **Foot Note:**-ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ " ਦੇ ਦੂਜੇ ਭਾਗ ਦੇ ੧੮੩ ਸਫ਼ੇ ਤੋਂ ੧੯੬ ਸਫ਼ੇ ਤੱਕ ਨਿੰਦਾ ਅਥਵਾ ਨਿੰਦਿਆ ਅਤੇ ਉਸਤਤਿ ਬਾਰੇ

ਗੁਰਮਤਿ ਦਾ ਸਿਧਾਂਤ, ਗੁਰਬਾਣੀ ਦੇ ਪਾਵਨ ਸ਼ਬਦਾਂ ਦੇ ਪਰਮਾਣਾ ਨਾਲ ਬੜਾ ਖੋਹਲ ਕੇ ਲਿਖਿਆ ਹੋਇਆ ਹੈ। ਗੁਰੂ ਬਾਣੀ ਵਿਚ " ਉਸਤਤਿ " ਅਤੇ "ਨਿੰਦਿਆ" ਦੋਵੇਂ ਬਿਵਰਜਤ ਹਨ:-"**ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥ ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥**" ਹੁਣ ਜੇ ਅਸੀਂ ਉਸਤਤਿ ਦਾ ਅਰਥ ਕਿਸੇ ਦੀ ਸੋਭਾ ਕਰਨ ਤੋਂ ਅਤੇ ਨਿੰਦਿਆ ਦਾ ਅਰਥ ਕਿਸੇ ਨੂੰ ਮਾੜਾ ਕਹਿਣਾ ਹੀ ਮੰਨ ਲਈਏ ਤਾਂ, ਤਾਂ ਇਤਹਿਾਸ ਦੀ ਕਿਹੜੀ ਪੁਸਤਕ ਹੈ ਜਿਸ ਵਿਚ ਇਕਿ ਦੀ ਸਿਫ਼ਤ ਤੇ ਦੂਜੇ ਦੀ ਨਿੰਦਿਆ ਨਹੀਂ ਲਿਖੀ ਹੋਈ ? ਵਜ਼ੀਰ ਖਾਂ ਸੁੱਚਾ ਨੰਦ ਦੀ ਨਿੰਦਿਆ ਅਤੇ ਟੋਡਰ ਮਲ ਦੀ ਸਿਫ਼ਤਿ, ਔਰੰਗਜ਼ੇਬ ਦੀ ਨਿੰਦਾ ਤੇ ਉਸੇ ਦੇ ਪੁੱਤਰ ਬਹਾਦਰ ਸ਼ਾਹ ਦੀ ਸਿਫ਼ਤ ? ਗੁਰੂ ਬਾਣੀ ਵਿਚ ਵੀ ਗੁਰਮੁਖਿ ਦੀ ਸੋਭਾ ਲਿਖੀ ਹੈ ਅਤੇ ਮਨਮੁਖ ਸਾਕਤ ਨੂੰ ਚੰਗਾ ਨਹੀਂ ਮੰਿਆ । ਧਿਆਨ ਨਾਲ ਪੜ੍ਹੀਏ ਤਾਂ ਪਾਵਨ ਗੁਰੂਬਾਣੀ ਵਿਚੋਂ ਹੀ ਇਹ ਗੁੰਝਲ ਖੁਲ੍ਹ ਜਾਂਦੀ ਹੈ। " **ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ ॥** " {੪੬੧} ਜੋ ਨਿੰਦਨ ਜੋਗ ਨਾ ਹੋਵੇ ਉਸ ਦੀ ਨਿੰਦਿਆ ਕਰਨੀ ਭਾਵ, ਕਿਸੇ ਤੇ ਝੂਠਾ ਇਲਜ਼ਾਮ ਲਾਉਣਾ, ਜਾਂ ਝੂਠਾ ਭੰਡਣਾ, ਕਿਸੇ ਤੇ ਤੁਹਮਤ ਲਉਣੀ, ਊਜ ਲਾਉਣੀ ਬਦਨਾਮ ਕਰਨ ਲਈ ਝੂਠੀ ਗੱਲ ਉਸ ਦੇ ਜੀਵਨ ਨਾਲ ਮੜ੍ਹਨੀ, **ਨਿੰਦਿਆ** ਹੈ।

ਏਸੇ ਤਰ੍ਹਾਂ ਕਿਸੇ ਦੀ ਝੂਠੀ ਵਡਿਆਈ ਕਰਨੀ, ਝੋਲੀ ਚੁੱਕਣੀ **ਉਸਤਤਿ** ਕਰਨ ਦਾ ਦੋਸ਼ ਹੈ॥ ਸੁਹਿਰਦਤਾ ਨਾਲ ਕਿਸੇ ਦੇ ਗੁਣ ਦੱਸਣੇ ਉਸਤਤਿ ਨਹੀਂ ਹੈ, ਏਵੇਂ ਸਚੁ ਸਚੁ ਕਿਸੇ ਤੇ ਔਗਣਾਂ ਤੋਂ ਲੋਕਾਂ ਨੂੰ ਜਾਣੂ ਕਰਾਉਣਾ, ਠੱਗ ਕੋਲੋਂ ਠਗਿਆ ਜਾਣ ਲਈ ਸੁਚੇਤ ਕਰਨਾ, ਨਿਆਂ ਕਾਰ ਦੀ ਕਚਹਿਰੀ ਵਿਚ ਕਿਸੇ ਦੇ ਸਚੁ ਸਚੁ ਐਬ ਦੱਸਣੇ ਨਿੰਦਿਆ ਨਹੀਂ ਹੈ। ਜਿਹੜੇ ਕੰਮ ਸਤਿਗੁਰੂ ਜੀ ਨਹੀਂ ਸਨ ਕਰਦੇ ਉਹ ਉਨ੍ਹਾਂ ਦੇ ਨਾਮਣੇ ਨਾਲ ਮੜ੍ਹਨੇ ਉਨ੍ਹਾਂ ਦੀ ਘੋਰ ਨਿੰਦਾ ਹੈ, ਉਨ੍ਹਾਂ ਦੀ ਵਾਧੂ ਉਸਤਤਿ ਵੀ ਨਿੰਦਿਆਂ ਕਰਨ ਦਾ ਗੰਭੀਰ ਦੋਸ਼ ਹੈ, ਜਿਵੇਂ, ਸਤਿਗੁਰੂ ਜੀ ਸਰੀਰਕ ਮੋਤੇ ਮਰੇ ਨੂੰ ਜੀਊਂਦਾ ਕਦੇ ਨਹੀਂ ਸਨ ਕਰਦੇ, ਆਤਮਕ ਮੌਤੇ ਮਰਿਆਂ ਨੂੰ ਸੁਰਜੀਤ ਬੜਿਆਂ ਨੂੰ ਕੀਤਾ। ਸਤਿਗੁਰੂ ਜੀ ਕਰਣ ਕਾਰਣ ਨਹੀਂ ਸਨ-" **ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**" ਏਵੇ ਹੀ ਸਵਾਲੀ ਬਣ ਕੇ ਕਿਸੇ ਮਨੁੱਖ ਦੇ ਦਰ ਜਾਣ ਵਾਲੀ ਗੱਲ ਸਤਿਗੁਰੂ ਜੀ ਦੇ ਨਾਮਣੇ ਨਾਲ ਜੋੜਨੀ ਸਤਿਗੁਰੂ ਜੀ ਦੀ ਘਿਣਾਵਣੀ ਨਿੰਦਿਆਂ ਹੈ-" **ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥** (੩●੩) ਉਸਤਤਿ ਨਿੰਦਾ ਦੇ ਵਿਸ਼ੇ ਨੂੰ ਹੋਰ ਚੰਗੀ ਤਰ੍ਹਾਂ ਸਮਝਣ ਲਈ ਉਪ੍ਰੋਕਤ ਵਰਣਨ ਪੁਸਤਕ ਦੇ ਦੂਜੇ ਭਾਗ ਪੜ੍ਹਨਾ ਲਾਹੇਵੰਦ ਹੈ।**ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥੨੩॥ ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ ॥੨੪॥ ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ ॥੨੫॥ ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ ॥੨੬॥ ਨਾਨਕੁ ਏਕ ਕਹੈ ਬੇਨੰਤੀ ਨਾਵਹੁ ਗਤਿ ਪਤਿ ਪਾਈ ॥੨੭॥੨॥**"(੯੧●)}

**<<<** ਪਰਚਾਰਕਾਂ ਕੋਲੋਂ ਸ਼ਾਹੀ ਜਲੂਸ ਦੀਆਂ ਅਜੇਹੀਆਂ ਗੱਲਾਂ ਸੁਣ ਕੇ ਅਵਾਕ ਰਹਿ ਜਾਈਦਾ ਹੈ, ਕੀ, ਸਤਿਗੁਰੂ ਜੀ ਦੇ ਸਤਿਕਾਰਯੋਗ ਮਹਿਲ, ਜਗਤ-ਮਾਤਾ ਗੰਗਾ ਜੀ ਨੂੰ ਗੁਰਮਤਿ ਦਾ ਜ਼ਰਾ ਵੀ ਗਿਆਨ ਨਹੀ ਸੀ ? ਕੀ ਉਨ੍ਹਾਂ ਨੂੰ ਆਪਣੇ ਪਤੀ ਗੁਰਦੇਵ ਜੀ ਦੇ ਉਪਦੇਸ਼ ਦਾ ਲਿਹਾਜ ਨਹੀਂ ਸੀ? ਅਤੇ ਫ਼ਿਰ, ਘੋੜਿਆਂ. ਰਥਾਂ ਵਹਿਗੀਆਂ ਵਾਲੀ ਏਡੀ ਤਿਆਰੀ ਸਤਿਗੁਰੂ ਜੀ ਦੀ ਮਰਜੀ ਤੋਂ ਬਿਨਾ, ਜਾਂ ਉਨ੍ਹਾਂ ਦੇ ਗਿਆਨ ਤੋ ਬਿਨਾ ਕਿਵੇਂ ਹੋ ਸਕਦੀ ਸੀ? ਸਤਿਗੁਰੂ ਜੀ ਦੇ ਹਰਿ ਇੱਕ ਗੁਰਸਿੱਖ ਲਈ ਜ਼ਰੂਰੀ ਬਣਦਾ ਸੀ, ਕਿ ਉਹ ਡੂੰਘੀ ਬਿਬੇਕ ਵਿਚਾਰ ਨਾਲ ਨਿਰਣਾ ਕਰਦਾ-" ਕਿਤੇ ਇਹ ਸਾਰਾ ਅਡੰਬਰ, ਗੁਰਮਤਿ ਦੇ ਆਸ਼ੇ ਨੂੰ ਵਿਗਾੜਨ ਲਈ ਰਚਿਆ ਬ੍ਰਾਹਮਣੀ ਮਾਇਆ ਜਾਲ ਹੀ ਤਾਂ ਨਹੀਂ ?" ਅਜੇਹਾ ਜਲੂਸ ਬੜੇ ਘਿਣਾਵਣੇ ਅਹੰਕਾਰ ਦਾ ਸੂਚਕ ਹੁੰਦਾ ਹੈ। ਨਿਰਮਰਤਾ ਅਤੇ ਸਹਿਨਸ਼ੀਲਤਾ ਦੇ ਮੁਜੱਸਮੇ, ਪੰਚਮ ਸਤਿਗੁਰੂ ਜੀ, ਨਾਸਵੰਤ-ਝੂਠ ਮਾਇਆ ਦੀ ਪ੍ਰਦਰਸ਼ਨੀ-ਰੂਪ ਕੋਝਾ ਵਿਖਾਵਾ ਹੁੰਦਾ, ਕਦੇ ਨਹੀਂ ਸਨ ਝਲ ਸਕਦੇ।

**ਅੱਗੇ ਹੁਣ ਲਿਖਾਰੀ** ਦਾ ਇਉਂ ਲਿਖਣਾ ਹੋਰ ਵੀ ਵੱਧ ਦੁਖਦਾਈ ਹੈ:--

ਘੁੰਘਰਲਾ ਰਥ ਸਬਦ ਸੁਨਾਏ । ਸਾਹਿਬ ਬੁੱਢਾ ਐਸ ਅਲਾਏ ।
**ਰਮਦਾਸ ਪਰਿ ਭਾਜੜ ਕਿਨਿ ਪਾਈ** । ਸਭੈ ਲੋਕ ਕਿਹ ਓਰ ਸਿਧਾਈ॥੧੧੨॥

**ਅਰਥ**:-ਰੱਥ ਨਾਲ ਬੱਝੇ ਛੋਟੇ ਘੁੰਘਰੂਆਂ ਦੇ ਵੱਜਣ ਦੀ ਅਵਾਜ਼ ਸੁਣਕੇ ਸਾਹਿਬ ਬੁਢਾ (ਜੀ) ਨੇ ਇਉਂ ਅਖਿਆ-"**ਇਹ ਰਾਮਦਾਸ ਪੁਰੇ ਨੂੰ ਕਿੰਨ੍ਹ ਭਾਜੜ ਪਾ ਦਿੱਤੀ** ? ਇਹ ਸਾਰੇ ਲੋਕ ਕਿੱਧਰ ਜਾ ਰਹੇ ਹਨ ?।੧੧੨।

# ੧੫- ਸਜਣੁ ਸਤਿਗੁਰੁ ਪੁਰਖ ਹੈ... ॥-

ਸਕੂਲੇ ਪੜ੍ਹਦਿਆਂ ਫ਼ਾਰਸੀ (ਜ਼ਬਾਨ) ਦੀ ਪੁਸਤਕ ਵਿਚੋ ਪੜ੍ਹੀ ਕਹਾਣੀ ਦੀ ਇਕ ਤੁਕ ਯਾਦਾਂ ਦਾ ਅਜੇਹਾ ਹਿੱਸਾ ਬਣ ਗਈ ਕਿ ਅੱਜ ੮● ਸਾਲ ਦੀ ਉਮਰ ਵਿਚ ਇਉਂ ਯਾਦ ਹੈ ਜਿਵੇਂ ਕੱਲ੍ਹ ਹੀ ਸੁਣੀ ਹੋਵੇ। ਕਹਾਣੀ ਦਾ ਪਾਤਰ ਅਪਣੇ ਪਿਆਰੇ ਸੱਜਣ ਨੂੰ ਕਹਿ ਰਿਹਾ ਸੀ- "**ਹਰ ਕਿਹ ਅਜ਼ ਦੂਰ ਨਮੂਦਾਰ ਮੀ ਸ਼ਵਦ, ਪਿੰਦਾਰਮ ਤੂਈ** " ਭਾਵ, ਜਿਹੜਾ ਵੀ ਦੂਰੋਂ ਆਉਂਦਾ ਦਿੱਸਦਾ ਸੀ, ਮੈਂ ਸਮਝਦਾ ਸਾਂ ਕਿ ਤੂੰ ਹੀ ਆਗਿਆ ਹੈਂ। ਹਰ ਮਨੁੱਖ ਮੈਨੂੰ ਤੇਰੇ ਆਉਣ ਦਾ ਹੀ ਝਉਲਾ ਬਣ ਗਿਆ ਹੋਇਆ ਸੀ। ਮਿੱਤਰ ਦਾ ਕੁੱਤਾ ਵੀ ਕਿਤੇ ਖਲੋਤਾ ਵੇਖ ਲਈਏ ਤਾਂ ਮਿੱਤਰ ਦਾ ਸਾਰਾ ਪ੍ਰਵਾਰ ਮਨ ਦੀਆਂ ਅੱਖੀਆਂ ਸਾਹਮਣੇ ਆ ਖਲੋਂਦਾ ਹੈ। ਪਾਵਨ ਗੁਰੂ ਬਾਣੀ ਨੇ ਸਤਿਗੁਰੂ ਜੀ ਨੂੰ ਸੱਚਾ ਸੱਜਣ, ਮਿੱਤਰ, ਸਖਾ ਸੁਹੇਲਾ ਮੰਨਿਆਂ ਹੈ:-

੨੯- **ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥ ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ ॥ ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥ ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥ ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥** {੪੧}-੫-੬੯

ਅਥਵਾ- **ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ** ਹਰਿ ਰਸਕਿ ਰਸਕਿ ਫਲ ਲਾਗਿਬਾ ॥ ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥੧॥{੬੯੭}-੪

ਭਾਵੇਂ ਕਿਸੇ ਵੀ ਹਾਲਤ ਵਿਚ ਹੋਵੇ, ਪਿਆਰੇ ਨੂੰ ਜਾਂ ਪਿਆਰੇ ਦੇ ਕਿਸੇ ਬੰਦੇ ਨੂੰ ਆਉਂਦਾ ਵੇਖੀਏ ਤਾਂ ਪ੍ਰੇਮੀ ਲਈ ਚੰਦ ਚੜ੍ਹ ਜਾਂਦਾ ਹੈ। ਸੱਜਣ, ਮਿੱਤਰ ਅਥਵਾ ਆਪਣੇ ਸਖੇ ਬਾਰੇ ਘਿਰਣਾ ਦਰਸਾਉਂਣ ਵਾਲਾ ਜਾਂ ਹੇਠੀ ਵਾਲਾ ਮੰਦਾ ਸ਼ਬਦ ਬੋਲਣਾ ਤਾਂ ਦੂਰ ਦੀ ਗੱਲ ਹੈ, ਉਸ ਬਾਰੇ ਹਾਨੀਕਾਰਕ ਬਚਨ ਸੁਣਿਆ ਵੀ ਨਹੀਂ ਜਾ ਸਕਦਾ। ਕੁਟਲ ਪ੍ਰੋਹਿਤ-ਲਿਖਾਰੀ ਨੇ, ਬੜੀ ਅਣਹੋਣੀ ਅਤੇ ਅਤੀਅੰਤ ਘਟੀਆ ਗੱਲ, ਸਤਿਗੁਰੂ ਨਾਨਕ ਸਾਹਿਬ ਜੀ ਦੇ ਅਨਿਨ ਭਗਤ, ਗੁਰਮਤਿ ਦੇ ਗਿਆਤਾ, ਬ੍ਰਹਮ ਦੀ ਪਛਾਣ ਵਾਲੇ ਅਥਵਾ ਸਤਿਗੁਰਾਂ ਦੇ ਸੱਚੇ ਆਸ਼ਕ ਬਾਬਾ ਬੁੱਢਾ ਜੀ ਦੇ ਮੁਖਾਰਬਿੰਦ ਵਿਚ ਪਾਈ ਹੈ। ਪਸ਼ੂ ਚਾਰਦੇ ਬਾਲਕ ਬੂੜੇ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਨੇ ਗਲ ਨਾਲ ਲਾ ਲਿਆ ਅਤੇ "ਉਏ ਬੂੜਿਆ " ਤੋਂ **ਬ੍ਰਹਮ** ਵੇਤਾ, **ਬਾਬਾ ਬੁੱਢਾ ਜੀ** ਬਣਾ ਕੇ, ਆਪਣੇ ਵਰਗਾ ਹੀ ਸਦੀਵੀ ਅਮਰ ਆਤਮਕ-ਜੀਵਨ ਵਾਲਾ ਬਣਾ ਲਿਆ। ਬਾਬਾ ਜੀ ਦਾ ਤਾਂ ਰੋਮ ਰੋਮ ਸਤਿਗੁਰੂ ਜੀ ਦਾ ਰਿਣੀ ਹੋ ਚੁੱਕਾ ਸੀ। ਗੁਰਮਤਿ ਦੇ ਗਿਆਤਾ, ਬਾਬਾ ਬੁੱਢਾ ਜੀ, ਭੁੱਲ ਨਹੀਂ ਸਨ ਗਏ ਹੋਏ ਕਿ, ਚੌਥੇ ਸਤਿਗੁਰੂ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਨੇ ਬ੍ਰਹਮ ਦੀ ਪਛਾਣ ਕਰਾਉਣ ਵਾਲੇ ਸਤਿਗੁਰੂ ਜੀ ਨੂੰ ਵੀ ਪਾਰਬ੍ਰਹਮ ਤੁੱਲ ਮੰਨਣ ਜਿਹਾ ਉਤੱਮ ਗਿਆਨ ਬਖਸ਼ਸ਼ ਕੀਤਾ ਹੈ:-

੩੦- **ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥ ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥ ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥ ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ ਰਹਾਉ ॥** ੪॥{੧੬੯-੭੦}-੧੮-੫੬

ਜੰਗਲਾਂ ਵਿਚ ਰੁਲਦੇ ਪਸ਼ੂਆਂ ਦੇ ਵਾਗੀ **ਬੂੜੇ** ਤੋਂ ਪਰਮ ਸਤਿਕਾਰ ਯੋਗ **ਬਾਬਾ ਬੁੱਢਾ ਜੀ** ਬਣਾ ਦੇਣ ਵਾਲੇ ਮਹਾਨ ਉਪਕਾਰੀ ਸਤਿਗੁਰੂ ਜੀ ਦੇ ਦਰ ਦੇ ਕੂਕਰਾਂ ਲਈ ਵੀ ਬਾਬਾ ਜੀ ਦਾ ਹਿਰਦਾ ਸਦਾ ਅਥਾਹ ਪ੍ਰੇਮ ਅਤੇ ਸਤਿਕਾਰ ਨਾਲ ਲਬਾ-ਲਬ ਭਰਿਆ ਰਹਿੰਦਾ ਹੋਣਾ, ਅਟੱਲ ਸਚਾਈ ਹੈ। ਪਰਾਣਾ ਤੋਂ ਪਿਆਰੇ ਆਪਣੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਪੰਜਵੇਂ ਸਰੂਪ ਤੋਂ ੧੦/੧੨ ਮੀਲ ਦੂਰ ਬੈਠੇ ਬਾਬਾ ਬੁੱਢਾ ਜੀ ਦਾ ਹਿਰਦਾ ਆਪਣੇ ਬਾਲ ਸਖਾਈ ਦੇ ਦਰਸ਼ਨਾਂ ਲਈ ਹਰ ਪਲ ਇਉਂ ਪੁਕਾਰਾਂ ਕਰਦਾ ਰਹਿੰਦਾ ਸੀ:--

੩੧- **ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥**
**ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥ {੯੪}**

ਸਤਿਗੁਰੂ ਜੀ ਦੇ ਮਹਿਲਾਂ ਦੇ ਦਰਸ਼ਨਾਂ ਤੋਂ ਪੰਚਮ ਸਤਿਗੁਰੂ ਜੀ ਦੇ ਦੀਦਾਰਿਆਂ ਦੀ ਸਿੱਕ ਨੇ ਸਗੋਂ ਪ੍ਰਤੱਖ ਹੋ ਦਿੱਸਣਾ ਸੀ, ਅਤੇ ਬਾਬਾ ਜੀ ਨੇ ਤਾਂ ਸਗੋਂ ਇਉਂ ਕਹਿੰਦਿਆਂ ਨਿਹਾਲ ਨਿਹਾਲ ਹੋਣਾ ਸੀ:-

੩੨- ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥ ਘਰਿ ਆਵਹੁ ਚਿਰੀ ਵਿਛੁੰਨਿਆ
ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥ ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ ॥
ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ ॥੨॥ {੭੭੬}-੧-੧੫

ਜੇ ਵਾਕਿਆ ਹੀ ਏਡੇ ਆਨ ਸ਼ਾਨ ਵਾਲੇ ਜਲੂਸ ਨਾਲ ਮਾਤਾ ਗੰਗਾ ਜੀ ਨੂੰ ਆਉਂਦੇ ਬਾਬਾ ਬੁੱਢਾ ਜੀ ਵੇਖ ਲੈਂਦੇ ਤਾਂ ਉਨ੍ਹਾਂ ਬਲਿਹਾਰੇ ਜਾਂਦਿਆਂ ਅਕਾਲ ਪੁਰਖ ਦੀ ਹਜ਼ੂਰੀ ਵਿਚ ਸੀਸ ਝੁਕਾ ਕੇ ਇਉਂ ਕਹਿਣਾ ਸੀ, ਹੇ ਦਾਤਾਰ ਜੀਓ ! ਤੇਰਾ ਲੱਖ ਲੱਖ ਸ਼ੁਕਰ ਹੈ-" ਪ੍ਰਿਥੀ ਚੰਦ ਦੀ ਕੂਟ ਨੀਤੀ ਦੇ ਕਾਰਨ ਜੌਆਂ, ਛੋਲਿਆਂ ਜਿਹੇ ਸਸਤੇ ਮਿੱਸੇ ਅੰਨ ਦੇ ਪਰਸ਼ਾਦੇ ਛਕਦੇ ਵੀ ਪ੍ਰਸੰਨ ਚਿੱਤ ਰਹਿੰਦੇ ਪੰਚਮ ਸਤਿਗੁਰੂ ਜੀ ਦੇ ਪਰਮ ਸਤਿਕਾਰ ਜੋਗ ਮਹਿਲ, ਜਗਤ ਮਾਤਾ ਗੰਗਾ ਜੀ ਵੇਖੋ ਲੋਕੋ ਕਿੱਡੇ ਅੱਜ ਇਸ ਦਾਸਰੇਨ ਤੇ ਕਿੱਡੇ ਦਇਆਵਾਨ ਹੋ ਬਹੁੜੇ ਹਨ ? ਮੇਰੀਆਂ ਬਿਰਧ ਅੱਖੀਆਂ ਨੂੰ ਠੰਡ ਪਾਉਂਣ ਲਈ ਅੱਜ ਸ਼ਾਹੀ ਠਾਠ ਬਣਾ ਕੇ ਬੀੜ ਵੱਲ ਆ ਰਹੇ ਹਨ। ਹੇ ਦਾਤਾਰ ਮੈਨੂੰ ਸਮਰਥਾ ਬਖ਼ਸ਼ਸ਼ ਕਰੋ ਕਿ, ਮੈਂ ਦੌੜ ਕੇ ਜਗਤ ਮਾਂ ਜੀ ਦੇ ਘੋੜੇ ਦੀ ਵਾਗ ਜਾ ਫੜਾਂ। "

ਸੰਸਾਰੀ ਮਿਤ੍ਰਤਾਈ ਰੱਖਣ ਵਾਲਾ ਵੀ ਆਪਣੇ ਪਿਆਰੇ ਵਾਸਤੇ " **ਭਾਜੜ ਪੈ ਗਈ** " ਵਰਗੇ ਰੁੱਖੇ ਦੁਖਦਾਈ ਸ਼ਬਦ ਕਦੇ ਜ਼ਬਾਨ ਤੇ ਨਹੀਂ ਲਿਆਉਂਦਾ। ਮੁਗ਼ਲ ਸ਼ਾਹੀ ਦਾ ਕੋਈ ਜਥਾ ਧੂੜ ਧੁਮਾਈ ਆਉਂਦਾ ਹੁੰਦਾ ਤਦ ਤਾਂ (ਸ਼ਾਇਦ) ਬਾਬਾ ਬੁੱਢਾ ਜੀ ਇਉ ਕਹਿ ਹੀ ਦਿੰਦੇ ਕਿ " ਇਹ ਮੁਗ਼ਲਾਂ ਨੂੰ ਕਿੰਨ ਭਾਜੜਾਂ ਪਾ ਦਿੱਤੀਆਂ ? " ਪਰ ਆਪਣੇ ਸਤਿਗੁਰ ਸੱਜਣ ਲਈ ਅਜੇਹੇ ਨਿੰਦੱਤ ਬਚਨ ਬਾਬਾ ਜੀ ਦੇ ਨਾਮਣੇ ਨਾਲ ਜੁੜੇ ਮੰਨ ਲੈਣ ਵਾਲਿਆਂ ਨੂੰ ਗੁਰੂ ਜੀ ਦੇ ਸਿੱਖ ਮੰਨ ਲੈਣ ਤੋਂ ਵੀ ਹਿਰਦਾ ਦੁਖੀ ਹੁੰਦਾ ਹੈ। ਬ੍ਰਾਹਮਣ ਆਪਣਿਆ ਇਸ਼ਟਾਂ ਨਾਲ ਦੁਰਵਿਹਾਰ ਕਰਦਾ ਕੁਬਚਨ ਬੋਲਦਾ ਦਾਸ ਨੇ ਪੁਰਾਣਾ ਦੇ ਹਵਾਲੇ ਨਾਲ ਪੁਸਤਕ ਦੇ ਪਹਿਲੇ ਭਾਗ ਵਿਚ ਸਪੱਸ਼ਟ ਕੀਤਾ ਹੋਇਆ। ਇਸ ਪੁਸਤਕ ਦੇ ਲਿਖਾਰੀ ਦੀ ਵੀ ਉਹੀ ਬੋਲੀ ਹੈ। ਸੋ ਜਿਹੜੇ ਲੋਕ ਬਾਬਾ ਬੁੱਢਾਂ ਜੀ ਦੇ ਮੁਖਾਰਬਿੰਦ ਵਿਚ " **ਭਾਜੜ ਕਿਨਿ ਪਾਈ** " ਸ਼ਬਦ ਪਾ ਰਹੇ ਹਨ ਉਹ ਵੀ, ਨਿਰਸੰਦੇਹ, ਪੰਥ ਦੋਖੀ

'ਬਿੱਪਰ' ਹੀ ਹਨ।

**ਉਪਰੋਕਤ ਲਿਖੀ ਜਾ ਚੁੱਕੀ ੧੧੨** ਨੰਬਰ ਚੌਪਈ ਤੋਂ ਅੱਗੇ ਜੰਗਲ ਦੇ ਰੁੱਖਾਂ ਦੀ ਉਸਤਤਿ ਹੈ। ਫਿਰ ਮਾਤਾ ਗੰਗਾ ਜੀ ਪ੍ਰਤੀ ਹੋਰ ਵੀ ਵੱਧ ਤ੍ਰਿਸਕਾਰ ਭਰਿਆ ਸਲੂਕ -" **ਭਾਜੜ ਰੂਪ ਬਨਾਇ ਕੈ ਕਿਉ ਆਈ ਇਹ ਠਾਂਇ** ॥(੧੧੯) ਬਾਬਾ ਬੁੱਢਾਂ ਜੀ ਦੇ ਨਾਮਣੇ ਨਾਲ ਮੜ੍ਹਿਆ ਹੋਇਆ ਹੈ। ਕਰਾਮਾਤਾਂ ਦੇ ਹੰਕਾਰੀ ਬ੍ਰਾਹਮਣ ਰਿਖੀਆਂ ਜਿਹਾ ਗੁਸਤਾਖ਼ੀ ਭਰਿਆ ਵਿਹਾਰ ਕੋਈ ਬਿੱਪ੍ਰ ਹੀ ਲਿਖ ਸਕਦਾ ਹੈ। ਸਰਾਪ ਤੋਂ ਦੁਖੀ ਹੋ ਕੇ ਮਾਤਾ ਜੀ ਦੇ ਪਰਤ ਜਾਣ ਬਾਰੇ ਬਕੜਵਾਹ ਦਾ ਵਿਸਥਾਰ ਲ਼ਿਖਣਾ, ਸਮੇ ਦਾ ਨਸ਼ਟ ਹੈ। ਉਂਜ ਵੀ, ਲਿਖਾਰੀ ਨੇ ਇਹ ਪੁਸਤਕ ਗੁਰਮਤਿ ਦੇ, ਜਾਂ ਗੁਰੂ ਇਤਿਹਾਸ ਦੇ ਸਹੀ ਪੱਖ ਤੋਂ ਜਾਣੂ ਕਰਾਉਣ ਦੀ ਨੀਯੱਤ ਨਾਲ ਤਾਂ ਲਿਖੀ ਹੀ ਨਹੀ। ਸੋ ਅਸਾਂ ਗੁਰਮਤਿ ਦੀ ਘੋਰ ਖੰਡਣਾ ਵਾਲੇ ਇਨ੍ਹਾਂ ਬਚਨਾਂ ਦੀ ਗੁਰਮਤਿ ਵਿਚਾਰ ਤੱਕ ਹੀ ਸੀਮਤ ਰਹਿਣਾ ਹੈ।

ਲਿਖਾਰੀ ਅਨੁਸਾਰ, ਮਾਤਾ ਜੀ ਨੇ ਬਾਬਾ ਬੁੱਢਾ ਜੀ ਤੋਂ ਮਿਲੇ-" **ਭਾਜੜ ਕਿਨਿ ਪਾਈ** " ਰੂਪ ਸਰਾਪ ਵਾਲੀ ਸਾਰੀ ਗਲ ਸਤਿਗੁਰੂ ਜੀ ਨੂੰ ਆ ਦੱਸੀ । (ਲਿਖਾਰੀ ਅਨੁਸਾਰ) ਸਤਿਗੁਰੂ ਜੀ ਨੇ ਸੁਣ ਕੇ, ਇਉਂ ਬਚਨ ਬੋਲੇ-

ਦੋਹਰਾ ॥ **ਸੰਤਨ ਪੈ** ਨ ਜਾਈਐ ਕਛੂ ਡਿੰਭ ਨਿਰਧਾਰ ।
**ਸੰਤ** ਖ਼ੁਸ਼ੀ ਜਿਹ ਮਨਿ ਧਰੈ ਸੇ ਅਬ ਸੁਨਿ ਪਰਕਾਰ ॥੧੨੫॥

**ਡਿੰਭ**=ਵਿਖਾਵਾ ਧਾਰ ਕੇ ਅਡੰਬਰ ਬਣਾ ਕੇ। **ਨਿਰਧਾਰ**=ਯਕੀਨਨ। **ਧਰੈਂ**=ਕਰਦੇ ਹਨ। **ਪਰਕਾਰ**=ਢੰਗ। (
**ਅਰਥ**:-ਹੇ ਗੰਗਾ ! ਬਾਬਾ ਬੁੱਢਾ ਜੀ ਵਰਗੇ) ਸੰਤ (ਮਹਾਂਪੁਰਖ) ਕੋਲ ਜਾਣ ਲੱਗਿਆਂ (ਅਮੀਰੀ ਦੇ) ਵਿਖਾਵੇ ਦਾ ਅਡੰਬਨਰ ਧਾਰ ਕੇ ਨਹੀਂ ਜਾਣਾ ਚਾਹੀਦਾ । ਹੁਣ ਤੂੰ (ਸੰਤਾਂ ਕੋਲ ਜਾਣ ਦੀ) ਉਹ ਵਿਧੀ ਸੁਣ, ਜਿਸ ਤੋ ਸੰਤ ਜਨ ਯਕੀਨਨ ਆਪਣੇ ਹਿਰਦੇ ਤੋਂ(ਤਨੋ-ਮਨੋਂ) ਖ਼ੁਸ਼ੀ ਹੁੰਦੇ ਹਨ।੧੨੫।

ਸਿੱਖੀ ਦੀ ਰੂਪ ਰੇਖਾ ਵਿਗਾੜ ਕੇ ਇਸ ਨਿਆਰੇ ਪੰਥ ਨੂੰ ਮੁੜ ਹੁੰਦੂ-ਮਹਾਂਸਾਗਰ ਵਿਚ ਹੀ ਸਮਾ ਲੈਣ ਦੀ ਕਾਂਸ਼ੀ ਵਿਖੇ ਘੜੀ ਗਈ ਕੁਟਲ ਯੋਜਨਾਂ ਦੇ ਅਧੀਨ ਹੀ ਸਤਿਗੁਰੂ ਜੀ ਦੇ ਇਨ੍ਹਾਂ ਬਚਨਾ ਨੂੰ- "**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ**" ॥{੬●੮} ਪੰਥ ਲਈ ਵਿਅਰਥ ਬਣਾਉਣ ਦੇ ਯਤਨ ਵਿੱਚ ਇਹ ਬਿੱਪਰ ਲਿਖਾਰੀ, ਗੁਰਦੇਵ ਜੀ ਦੇ ਟਹਿਲੂਏ ਬਾਬਾ ਬੁੱਢਾ ਜੀ ਦੀ ਨੂੰ, ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਲਈ ਵੀ, ਪੂਜਨੀਕ ਬਣੇ ਦਰਸਾ ਰਿਹਾ ਹੈ।

## ੧੬- ਸੰਤ ਪਦ ਬਾਰੇ ਗੁਰਮਤਿ ਵਿਚਾਰ-

(ੳ) ਗੁਰੂ ਇਤਿਹਾਸ ਗਵਾਹ ਹੈ ਕਿ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਬਾਲ ਸਖਾਈ 'ਭਾਈ ਮਰਦਾਨਾ' ਜੀ ਤੋਂ 'ਬਾਬਾ ਦੀਪ ਸਿੰਘ' ਜੀ ਤੱਕ, ਵਡੀ ਤੋਂ ਵਡੇ ਗੁਰਸਿੱਖ, ਸੱਭ ਦੇ ਸਭ '**ਭਾਈ**' ਜਾਂ 'ਬਾਬਾ' ਹੀ ਨਜ਼ਰੀਂ ਆਏ ਹਨ। ਸੰਤ ਜਾਂ ਸਾਧੂ ਪਦ ਗੁਰਸਿੱਖ ਲਈ ਵਰਤਨਾ, ਸਤਿਗੁਰੂ ਜੀ ਨੂੰ ਨਹੀਂ ਸੀ ਭਾਇਆ। ਬਾਬਾ ਬੁੱਢਾ ਜੀ ਸਮੇਤ, ਵਡੇ ਤੋਂ ਵਡੇ ਗੁਰਸਿੱਖ ਲਈ ਵੀ "ਸੰਤ" ਪਦ ਵਰਤਿਆ ਨਹੀਂ ਮਿਲਦਾ। ਜਿਵੇਂ, ਭਾਈ ਮਰਦਾਨਾ ਜੀ, ਭਾਈ ਗੁਰਦਾਸ ਭਾਈ ਬਿਧੀ ਚੰਦ, ਭਾਈ ਮਨੀ ਸਿੰਘ ਜੀ ਆਦਿ, ਏਵੇ ਸਰਬ ਸ੍ਰੀ, ਬਾਬਾ ਬੁੱਢਾ, ਬਾਬਾ ਗੁਰਦਿੱਤਾ, ਬਾਬਾ ਅਜੀਤ ਸਿੰਘ, (ਸਾਰੇ ਸਾਹਿਬਜ਼ਾਦਾ ਸਹਿਬਾਨ) ਬਾਬ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਜੀ) ਅਦਿ ਸਾਰੀਆਂ ਸਨਮਾਨ ਯੋਗ ਹਸਤੀਆਂ, ਅਥਵਾ ਜਿਨ੍ਹਾਂ ਮਹਾਂਪੁਰਖਾਂ ਦੀ ਬਾਣੀ ਸਾਡੇ ਲਈ ਗੁਰੂ ਬਣ ਚੁੱਕੀ ਹੈ, ਸਤਿਗੁਰੂ ਜੀ ਨੇ ਉਨ੍ਹਾਂ ਵਿਚੋਂ ਵੀ ਕਿਸੇ ਨੂੰ "**ਸੰਤ**"' ਨਹੀਂ ਲਿਖਿਆ, ਭਗਤ ਸ਼ੇਖ਼ ਆਦਿ ਪਦ ਵਰਤੇ ਹੀ ਮਿਦੇ ਹਨ। ਦਾਸ ਦੇ ਹਥੋਂ ਸਤਿਗੁਰੂ ਜੀ ਨੇ ਲਿਖਵਾਈਆਂ ਪੁਸਤਕਾਂ ਵਿਚ ਪਾਠਕ ਸੱਜਣ ੧੯੯੫ ਤੋਂ ਪੜ੍ਹ ਰਹੇ ਹਨ, ਕਿ ਗੁਰਬਾਣੀ ਵਿਚ ਸਤਿਗੁਰੂ ਜੀ ਨੇ ਕਿਸੇ ਮਨੁੱਖ ਨੂੰ ਨਹੀਂ, ਸਗੋਂ, ਰੱਬ ਜੀ ਨੂੰ ਜਾਂ ਉਸ ਦਾ ਰੂਪ ਹੋ ਚੁੱਕੇ ਸਤਿਗੁਰੂ ਜੀ ਨੂੰ ਹੀ ਸੰਤ ਆਖਿਆ ਹੈ। ਉਚੇਚੀ ਡਿੱਠ ਵਾਲਾ ਬਾਣਾ ਅਥਵਾ '**ਸਾਧ ਡੇਰਾ**' ਬਣਾਈ ਬੈਠੇ ਕਥਿਤ ਸੰਤ ਲਈ ਉਚਾਰੇ ਗੁਰੂ ਸ਼ਬਦਾਂ ਵਿੱਚੋ, ਵਣਗੀ ਮਾਤ੍ਰ, ਗੁਰੂਬਾਣੀ ਸ਼ਬਦ :-

੩੩- **ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥ ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥ ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥ ਐਸੇ ਸੰਤ ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥ ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥ ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥੨॥ ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥ ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥ ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥ ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥੪॥੨॥** {੪੭੬}

{ਨੋਟ:-ਇਸ ਪਾਵਨ ਗੁਰੁਸ਼ਬਦ ਦੇ ਅਰਥ ਪੁਸਤਕ 'ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ' ਦੇ ਪਹਿਲੇ ਭਾਗ ਦੇ ਛੇਵੇਂ ਕਾਂਡ ਦੇ ੨●੩ ਸਫ਼ੇ ਤੇ ਲਿਖ ਦਿੱਤੇ ਹਨ}

ਵਰ, ਜਾਂ ਅਸੀਸਾਂ ਤੋਂ ਮਿਲਦੇ ਫਲਾਂ ਦਾ ਭਰਮ ਖਿਲਾਰੀ ਬੈਠੇ ਗੱਦੀ ਦਾਰਾਂ ਬਾਰੇ ਸਤਿਗੁਰੂ ਨਾਨਕ ਜੀ ਦਾ ਗੁਰਮਤਿ ਸਿਧਾਂਤ:--

੩੪- **ਸਲੋਕ ਮਃ ੧ ॥ ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥ ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥ ਦੇਨ੍ਹਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥ ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥ ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥ ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥ ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥ ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥੧॥**{੧੨੮੬}-੧੯

**ਅਰਥ**:-(ਆਪਣੀਆਂ ਗੱਦੀਆਂ ਅਗਾਂਹ ਆਪਨਿਆਂ ਚੇਲਿਆਂ ਨੂੰ ਸੌਪਣ ਵਜੋਂ) (ਸੇਹਲੀ-) ਟੋਪੀ ਦੇਣ ਵਾਲੇ ਲੋਕ ਬਾਵਲੇ ਹਨ (ਭਾਵ, ਮੂਰਖ ਹਨ) ਅਤੇ (ਅਜੇਹੀ ਪਖੰਡ-ਗੱਦੀ) ਲੈਣ ਵਾਲੇ ਵੀ ਵਡੇ ਬਦੀਦ ਹਨ (ਜੋ ਅਜੇਹੀ ਭਰਮ-ਗੱਦੀ ਮਿਲ ਜਾਣ ਨਾਲ ਹੀ ਆਪਣੇ ਆਪ ਨੂੰ ਬਰਕਤਾਂ ਦੇਣ ਦੇ ਸਮਰੱਥ ਸਮਝ ਲੈਂਦੇ ਹਨ) (ਇਨ੍ਹਾਂ ਦੀ ਹਾਲਤ ਤਾਂ ਇਉਂ ਹੀ ਹੈ, ਜਿਵੇਂ) ਚੂਹਾ (ਆਪ ਤਾਂ) ਖੁੱਡ ਵਿਚ (ਵੜ) ਨਾ ਸਕਦਾ ਹੋਵੇ (ਤੇ ਉਤੋਂ) ਲੱਕ ਨਾਲ ਛੱਜ ਬੰਨ੍ਹ ਲਵੇ। (ਭਾਵ, ਝੂਠ ਫ਼ਰੇਬ ਦੇ ਕਾਰਨ ਪਹਿਲਾਂ ਪ੍ਰਭੂ ਦੇ ਦਰਬਾਰ ਵਿਚ ਨਾ ਸੀ ਵੜ ਸਕਦਾ ਉੱਤੋਂ ਵਰ-ਅਸੀਸਾਂ ਨਾਲ ਲੋਕਾਂ ਦੇ ਕੰਮ ਸਵਾਰਨ ਦੇ ਸਮੱਰਥ ਬਣ ਜਾਣ ਦਾ ਹਉਮੈ-ਰੂਪ ਛੱਜ ਬੰਨ੍ਹ ਲਿਆ-"**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**)

ਹੇ ਨਾਨਕ ! (ਇਹੋ ਜਿਹੀਆਂ ਗੱਦੀਆਂ ਥਾਪ ਕੇ) ਜੋ ਹੋਰਨਾਂ ਨੂੰ ਅਸੀਸਾਂ ਦੇਂਦੇ ਹਨ ਉਹ (ਆਪ ਵੀ ਅੰਤ) ਮਰ (ਮੁੱਕ) ਜਾਂਦੇ ਹਨ ਤੇ ਅਸੀਸਾਂ ਲੈਣ ਵਾਲੇ ਵੀ ਮੌਤ ਤੋਂ ਬਚ ਨਹੀਂ ਸਕਦੇ। ਪਰਮਾਤਮਾ ਦੀ ਰਜ਼ਾ ਕੋਈ ਨਹੀਂ ਜਾਣਦਾ ਕਿ ਉਹ (ਮਰ ਕੇ) ਕਿੱਥੇ ਜਾ ਪੈਂਦੇ ਹਨ (ਭਾਵ, ਨਿਰੀਆਂ ਸੇਲੀਆਂ ਟੋਪੀਆਂ ਤੇ ਅਸੀਸਾਂ ਕੁਝ ਨਹੀਂ ਸੁਆਰਦੀਆਂ, ਅਜੇਹੀਆਂ ਸਾਧ-ਗੱਦੀਆਂ ਚਲਾਉਣੀਆਂ ਜੀਵਨ ਦਾ ਸਹੀ ਰਸਤਾ ਨਹੀਂ ਹੈ)

ਮੈਂ ਤਾਂ ਸਿਰਫ਼ 'ਨਾਮ' ਹੀ ਹਾੜੀ ਦੀ ਫ਼ਸਲ ਬਣਾਇਆ ਹੈ, ਤੇ ਸੱਚਾ ਨਾਮ ਹੀ ਮੇਰੇ ਲਈ ਸਉਣੀ ਦੀ ਫ਼ਸਲ ਹੈ, (ਭਾਵ, 'ਨਾਮ' ਹੀ ਮੇਰੇ ਜੀਵਨ-ਸਫ਼ਰ ਦੀ ਪੂੰਜੀ ਹੈ), ਇਹ ਮੈਂ ਇਕ ਐਸਾ ਪਟਾ ਲਿਖਾਇਆ ਹੈ ਜੋ ਖ਼ਸਮ-ਪ੍ਰਭੂ ਦੀ ਹਜ਼ੂਰੀ ਵਿਚ ਜਾ ਅੱਪੜਦਾ ਹੈ (ਨੋਟ:-ਪੇਂਡੂ ਇਲਾਕਿਆਂ ਵਿਚ ਪੀਰ ਜਾਂ ਸਾਧ ਆਪਣੇ ਮੁਰੀਦ ਸ਼ਰਧਾਲੂਆਂ ਤੋਂ ਹਾੜੀ ਸਾਉਣੀ ਦੀ ਫ਼ਸਲ ਸਮੇਂ ਜਾ ਕੇ ਕਾਰ-ਭੇਟ ਲੈਂਦੇ ਰਹੇ ਹਨ। ਦੇਸ਼ ਦੀ ਵੰਡ ਤੋਂ ਪਹਿਲਾਂ ਇਹ ਰਿਵਾਜ ਦਾਸ ਨੇ ਆਪ ਬੜਾ ਪਰਚਲਤ ਵੇਖਿਆ ਹੈ। ਹੁਣ ਡੇਰੇ ਦਾਰੀ ਦਾ ਅਸਰ ਲੋਕਾਂ ਨੇ ਏਨਾ ਕਬੂਲ ਕਰ ਲਿਆ ਹੈ ਕਿ. ਡੇਰੇ ਦਾਰਾਂ ਲਈ ਬੜੇ ਤਕੜੇ ਗੱਫੇ ਆਪਣੇ ਆਪ ਪੁੱਜਦੇ ਰਹਿੰਦੇ ਹਨ। ਅੱਜ ਡੇਰਾ ਚਲਾਉਣਾ ਬੜੀ ਤਕੜੀ ਲੁੱਟ ਮਚਾਉਂਣ ਦਾ ਪ੍ਰਜਨੀਕ-ਸਾਧਨ ਬਣ ਗਿਆ ਹੋਣ ਦੇ ਕਾਰਨ ਕਈ ਡੇਰੇ ਚੱਲ ਪਏ ਹਨ)

ਦੁਨੀਆਂ ਦੇ (ਪੀਰਾਂ ਮੁਰਸ਼ਦਾਂ ਆਦਿ ਦੇ ਤਾਂ) ਬੜੇ ਅੱਡੇ ਹਨ, ਕਈ ਏਥੇ ਆਉਂਦੇ ਤੇ ਜਾਂਦੇ ਹਨ, ਕਈ ਮੰਗਤੇ ਇਨ੍ਹਾਂ ਪਾਸੋਂ ਮੰਗਦੇ ਹਨ ਤੇ ਕਈ ਮੰਗ ਮੰਗ ਕੇ ਤੁਰ ਜਾਂਦੇ ਹਨ (ਪਰ ਪ੍ਰਭੂ ਦਾ ਨਾਮ-ਰੂਪ ਪਟਾ ਇਨ੍ਹਾਂ ਤੋਂ ਨਹੀਂ ਮਿਲ ਸਕਦਾ)।੧।

ਸਤਿਗੁਰੂ ਨਾਨਕ ਸਾਹਿਬ ਜੀ ਦੇ ਉਪਰੋਕਤ ਗੁਰੂ ਸ਼ਬਦ ਦੀ ਵਿਚਾਰ ਤੋਂ, ਦੋ ਗੱਲਾਂ ਸਪੱਸ਼ਟ ਹਨ ਕਿ:-

**(੧)** ਸਾਧ ਡੇਰਿਆਂ ਦੇ ਸ਼ਰਧਾਲੂ ਬਣਨਾ ਅਤੇ- **(੨)** ਪਾਵਨ ਗੁਰਿਆਈ ਨਾਲ **ਸੇਲੀ ਟੋਪੀ** ਜੋੜਨੀ, ਗੁਰਮਤਿ ਨਹੀਂ ਹੈ।

ਇਹ ਮੰਨ ਲੈਣਾ ਕਿ, ਪੰਚਮ ਪਾਤਸ਼ਾਹ ਜੀ ਨੇ ਬਾਬਾ ਬੁੱਢਾ ਜੀ ਨੂੰ ਪੀਰਾਂ ਫ਼ਕੀਰਾਂ ਵਾਂਗ ਅਥਵਾ ਬ੍ਰਾਹਮਣੀ ਸਾਧਾ ਵਾਂਗ ਵਰ ਅਸੀਸਾਂ ਦੇਣ ਦੇ ਸਮਰੱਥ ਮੰਨ ਲਿਆ ਸੀ ਤਾਂ ਅਸੀਂ ਸਤਿਗੁਰੂ ਜੀ ਦੇ ਨਿਰਮਲ ਆਚਰਨ ਤੇ ਗੁਰਮਤਿ ਵਿਰੋਧੀ ਵਿਹਾਰ ਕਰਨ ਦਾ ਗੰਭੀਰ ਦੋਸ਼ ਲਾਉਣ ਦੇ ਪਾਪੀ ਬਣਦੇ ਹਾਂ।

{ਸੰਤ ਪਦ ਬਾਰੇ ਹੋਰ ਵੱਧ ਗੁਰਮਤਿ ਵਿਆਖਿਆ ਸਮਝਣੀ ਹੋਵੇ ਤਾਂ "**ਬਿੱਪਰਨ ਕੀ ਰੀਤ ਤੋਂ ਸਚ ਦਾ ਮਾਰਗ**" ਪੁਸਤਕ ਦੇ ਦੂਜੇ ਭਾਗ ਦਾ ਛੇਵਾਂ ਕਾਂਡ ਇਕਾਗਰਤਾ ਨਾਲ ਪੜ੍ਹਨ ਦੀ ਖੇਚਲ ਕਰ ਲੈਣੀ}

ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ (ਸਨਮਾਨਯੋਗ) ਭਿੱਖੇ ਭੱਟ ਜੀ ਦੇ ਬਚਨ:-

੩੫- **ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥ ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥ ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥ ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥** {੧੩੯੫-੯੬}

**ਅਰਥ**:-(ਸਤਿਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰਕੇ ਭਿੱਖਾ ਜੀ ਕਹਿ ਰਹੇ ਹਨ, ਕਿ,) ਮੈਂ (ਅਸਲੀ) ਸੰਤ ਨੂੰ ਟੋਲਦਾ ਟੋਲਦਾ ਥੱਕ ਗਿਆ ਹਾਂ, ਮੈਂ ਕਈ ਸਾਧ ਵੇਖੇ, ਕਈ ਸੰਨਿਆਸੀ, ਕਈ ਤਪੱਸਵੀ ਤੇ ਕਈ ਇਹ ਮੂਹੋਂ-ਮਿੱਠੇ ਪੰਡਿਤ ਵੀ ਵੇਖੇ ਹਨ, ਮੈਂ ਇਕ ਸਾਲ ਫਿਰਦਾ ਰਿਹਾ ਹਾਂ, ਕਿਸੇ ਨੇ ਮੇਰੀ ਨਿਸ਼ਾ ਨਹੀ ਕੀਤੀ ਸਾਰੇ ਮੂੰਹੋ ਆਖਦੇ ਹੀ ਅਖਦੇ (ਭਾਵ, ਹੋਰਨਾਂ ਨੂੰ ਉਪਦੇਸ਼ ਕਰਦੇ ਹੀ) ਸੁਣੇ ਹਨ, ਪਰ ਕਿਸੇ ਦੀ ਰਹਤ ਵੇਖ ਕੇ ਮੈਨੂੰ ਆਨੰਦ ਨਹੀਂ ਆਇਆ ।ਉਨ੍ਹਾਂ ਲੋਕਾਂ ਦੇ ਗੁਣ ਮੈਂ ਕੀ ਆਖਾਂ, ਜਿਹੜੇ ਹਰੀ ਦੇ ਨਾਮ ਨੂੰ ਛੱਡ ਕੇ ਦੂਜੇ, (ਭਾਵ, ਮਾਇਆ ਦੇ ਪਿਆਰ) ੯ਵਿੱਚ ਲੱਗੇ ਹੋਏ ਹਨ ? ਹੇ ਗੁਰੂ (ਅਮਰਦਾਸ) ! ਪਿਆਰੇ (ਹਰੀ) ਨੇ ਮੈਨੂੰ, ਭਿੱਖੇ ਨੂੰ, ਤੂੰ ਮਿਲਾ ਦਿੱਤਾ ਹੈਂ, (ਤੈਨੂੰ ਮਿਲਿਆਂ ਹਿਰਦਾ ਸੁਖੀ ਹੋਇਆ ਹੈ) ਹੁਣ ਜਿਵੇਂ ਤੂੰ ਰੱਖੇਂਗਾ ਤਿਵੇਂ ਰਹਾਂਗਾ।

**ਗਾਥਾ ਅੱਗੇ ਤੁਰੀ:-** ਗੁਰਦੇਵ ਜੀ ਦੇ ਪਾਵਨ ਨਾਮਣੇ ਨਾਲ ਜੋੜਿਆ, ਗੁਰਮਤਿ ਵਿਰੋਧੀ ਬਚਨਾਂ ਦਾ ਰਹਿੰਦਾ ਹਿੱਸਾ--

ਪ੍ਰਾਤ ਸਮੇ ਇਸ਼ਨਾਨ ਕਰਿ ਛੋਲੇ ਕਣਕ ਰਲਾਇ। ਨਿਜ ਕਰ ਸੌਂ ਪੀਸਨ ਕਰੇ ਪੁਨ ਪ੍ਰਸਾਦੁ ਪਕਾਇ ॥੧੨੬

ਅਰਥ:-ਤੜਕੇ ਸਵੇਰੇ (ਉਠ ਕੇ ਪਹਿਲਾਂ) ਇਸ਼ਨਾਨ ਕਰੋ, (ਫਿਰ) ਛੋਲੇ ਅਤੇ ਕਣਕ ਰਲਾ ਕੇ (ਉਨ੍ਹਾਂ ਨੂੰ) ਆਪਣੇ ਹੱਥੀਂ (ਚੱਕੀ ਵਿਚ) ਪੀਸੇ ਹੋਏ ਆਟੇ ਨਾਲ ਪ੍ਰਸ਼ਾਦੇ ਪਕਾਏ ।੧੨੬।

ਚੌਪਈ ॥ ਭਾਜੀ ਰੁੱਪੇ ਲੇਵੋ ਸਾਥਿ । ਦਧਿ ਮਥੀਏ ਪੁਨਿ ਅਪਨੇ ਹਾਥ ।

ਲੱਸੀ ਮੱਖਣ ਮਟਕੀ ਭਰੇ । ਸਭੁ ਪ੍ਰਸਾਦਿ ਸਿਰ ਪਰਿ ਧਰੇ ॥੧੨੭॥
**ਨਾਂਗੇ ਪਾਇਨ ਏਕਲ ਜਾਵੇ** । ਭੱਤੇਹਾਰੀ ਵੇਸ ਬਨਾਵੇ ।
ਸੁਤ ਇੱਛਾ ਤਬ ਪੂਰੀ ਹੋਈ । ਯਾ ਮੈ ਸੰਸ ਨਹੀ ਅਬ ਕੋਈ ॥ ੧੨੮॥

ਅਰਥ:-ਸਬਜ਼ੀ ਤੇ ਗੰਡੇ ਨਾਲ ਰੱਖ ਲਵੋ, ਫਿਰ, ਆਪਣੇ ਹੱਥੀਂ ਦਹੀ ਰਿੜਕੋ ਤੇ ਲੱਸੀ ਦੀ ਚਾਟੀ ਵਿਚ ਮੱਖਣ ਪਾ ਲਉ । ਇਹ ਸਾਰਾ ਪ੍ਰਸ਼ਾਦ ਸਿਰ ਤੇ ਚੁੱਕੋ ।੧੨੭। ਅਤੇ (ਹਾਲ ਵਾਹਕ ਨੂੰ ਰੋਟੀਆਂ ਲੈ ਕਾ ਜਾਣ ਵਾਲੀ)-ਭਤੇਹਾਰੀ ਦੇ ਪਹਿਰਾਵੇ ਨੰਗੇ ਪੈਰੀ (੧੨ ਮੀਲ ਦੂਰ ਬੀੜ ਵਿਚ ਆਪਣੇ ਸੇਵਕ) ਕੋਲ ਇਕੱਲੇ ਪੁਜੋ (ਫਿਰ) ਪੁੱਤਰ ਪ੍ਰਾਪਤੀ ਦੀ ਇਛਿਆ ਪੂਰੀ ਹੋਣ ਵਿਚ ਕੋਈ ਸ਼ੰਕਾ ਨਹੀਂ ਹੈ ।੧੨੮}

ਨੋਟ:-ਪਾਠਕ ਸੱਣ ਵਿਦਤ ਰਹਿਣ ਕਿ, ਸ੍ਰੀ ਅਕਾਲਤਖ਼ਤ ਸਾਹਿਬ ਦੇ ਅਜੋਕੇ (ਮਈ ੨●●੨) ਸਨਮਾਨ ਯੋਗ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਜੀ ਦੇ ਲਿਖੇ ਟੂਕ ਵਿਚਲੇ ਪਦ-ਅਰਥਾਂ ਦੇ ਅਧਾਰ ਤੇ ਹੀ ਦਾਸ ਸਾਰੇ ਅਰਥ ਲਿਖ ਰਿਹਾ ਹੈ।

## ੧੭- ਨੰਗੇ ਪੈਰੀਂ ਜਾਣ ਬਾਰੇ ਗੁਰਮਤਿ

ਬ੍ਰਾਹਮਣ ਦੀਆਂ ਲਿਖੀਆਂ, ਰਾਮਾਇਣ, ਮਹਾਂਭਾਰਤ ਦੋਹਾਂ ਗਾਥਾਵਾਂ ਵਿਚ, ਕਰਮਵਾਰ, ਅਜੁਧਿਆ ਦਾ ਮਹਾਰਾਜਾ ਦਸ਼ਰਥ, ਅਤੇ ਮਹਾਂਭਾਰਤ ਗਾਥਾ ਵਿਚ ਪੰਚਾਲ ਦਾ ਰਾਜਾ ਦਰੋਪਦ, ਪੁੱਤਰ ਪ੍ਰਾਪਤੀ ਦੀ ਲਾਲਸਾ ਦੇ ਮਾਰੇ ਹੋਏ, ਕੰਡਿਆਂ ਨਾਲ ਭਰੇ ਜੰਗਲ ਵਿਚ ਬੈਠੇ ਰਿਸ਼ੀਆਂ ਕੋਲ ਨੰਗੇ ਪੈਰੀ ਭਟਕਦੇ ਦਰਾਸਾਏ ਹੋਏ ਹਨ।

ਰਾਮਾਇਣ ਗਾਥਾ ਵਿਚ ਕਥਿਤ ਤੌਰ ਤੇ, ਰਾਮ-ਰੂਪ ਵਿਚ ਅਤੇ ਏਵੇਂ ਹੀ ਫਿਰ ਮਹਾਂਭਾਰਤ ਗਾਥਾ ਵਿਚ ਕ੍ਰਿਸ਼ਨ-ਰੂਪ ਵਿਚ ਅਕਾਲਪੁਰਖ ਨੂੰ ਧਰਤੀ ਤੇ ਅਵਤਾਰੀ ਹੋਏ ਦਰਸਾਇਆ ਹੋਇਆ ਹੈ। ਦੋਹਾਂ ਰੂਪਾਂ ਵਿਚ ਕਾਬੂ ਆਏ ਰੱਬ ਜੀ ਨੂੰ. ਬ੍ਰਾਹਮਣ ਰਿਸ਼ੀਆਂ (ਵਸ਼ਿਸ਼ਟ ਅਤੇ ਸੰਦੀਪਨ) ਕੋਲੋਂ ਵਿਦਿਆ ਪੜ੍ਹਨ ਦੇ ਬਹਾਨੇ, ਉਨ੍ਹਾਂ ਦੇ ਆਸ਼ਰਮਾਂ ਦੀ ਸੇਵਾ ਸੰਭਾਲ ਕਰਨ ਹਿਤ, ਲੋਕਾਂ ਦੇ ਘਰਾਂ ਤੋਂ ਭਿਖਿਆ ਮੰਗ ਕੇ ਲਿਆਉਣ ਤੋਂ ਅਰੰਭ ਹੋ ਕੇ, ਆਸ਼ਰਮ ਵਿਚਲੇ ਪਸ਼ੂਆਂ ਲਈ ਜੰਗਲ ਵਿਚੋਂ ਘਾ ਖੋਤ ਕੇ ਲਿਆਉਣ ਦੀ ਸੇਵਾ, ਟੋਬਿਆਂ ਦੇ ਪਾਣੀ ਤੋਂ ਆਸ਼ਰਮ ਦੇ (ਸਹੇ, ਗਊਆਂ ਕੁੱਤੇ ਅਦਿ) ਪਸ਼ੂਆਂ ਦਾ ਇਸ਼ਨਾਨ, ਤੋਤੇ ਮੈਨਾ, ਅਦਿ ਪੰਖੀਆਂ ਦੀ ਦਾਣੇ ਪਾਣੀ ਦੀ ਸੇਵਾ, ਬਾਲਣ ਲਈ ਜੰਗਲ ਵਿਚੋ ਸੁੱਕੀਆਂ ਲੱਕੜੀਆਂ ਲਿਆਣੀਆਂ, ਪਸ਼ੂਆਂ ਦੇ ਗੋਹੇ ਮੂਤ ਸਮੇਤ, ਆਸ਼ਰਮ ਵਿਚਲੀ ਹਰ ਪ੍ਰਕਾਰ ਦੀ ਸਫ਼ਾਈ ਰੱਖਣ ਦੀ ਕਰੜੀ ਸੇਵਾ, ਅਥਵਾ ਦੋਹਾਂ (ਕਥਿਤ) ਈਸ਼ਵਰੀ ਅਵਤਾਰਾਂ ਨੂੰ ੨੫/੨੫ ਸਾਲ ਨੰਗੇ ਪੈਰੀਂ ਹੀ ਵਿਚਰਦੇ ਦਰਸਾਇਆ ਹੋਇਆ ਹੈ। ਏਥੋਂ ਤੱਕ ਕਿ ੧੪ ਸਾਲ ਦੇ ਕਥਿਤ ਬਨਬਾਸ ਸਮੇਂ, ਦੁਖਦਾਈ ਸੂਲਾਂ ਨਾਲ ਭਰੇ ਸੰਘਣੇ ਜੰਗਲਾਂ ਵਿਚ, ਸਰਬ ਸ੍ਰੀ ਰਾਮ ਚੰਦ੍ਰ ਜੀ, ਸੀਤਾ ਜੀ ਅਤੇ ਲਛਮਣ ਜੀ, ਤਿੰਨਾਂ ਨੂੰ ਹੀ ਇਸ ਲਈ ਨੰਗੇ ਪੈਰੀਂ ਦੁਖ ਸਹਾਰਦੇ ਦਰਸਾਇਆ ਹੈ, ਕਿਉਂਕਿ ਜੰਗਲਾ ਵਿਚ ਥਾਂ ਥਾਂ ਤੇ ਰਿਸ਼ੀਆਂ ਮੁਨੀਆਂ ਦੇ ਆਸ਼ਰਮ ਸਨ। ਪਤਾ ਨਹੀਂ ਕਿਸ ਥਾਂ ਤੋਂ ਕਿਸ ਰਿਸ਼ੀ ਦੇ ਆਸ਼ਰਮ ਦਾ ਥਾਂ ਅਰੰਭ ਹੁੰਦਾ ਹੋਵੇ ? ਇਸ ਡਰੋਂ ਪੈਰ ਨੰਗੇ ਰਖਣ ਵਿਚ ਹੀ ਰਾਮ-ਰੱਬ ਜੀ ਦੀ ਪੂਰੀ ਬਰਖ਼ੁਰਦਾਰੀ ਮੰਨੀ ਗਈ ? ਏਥੋਂ ਤੱਕ ਕਿ, ਰਾਕਸ਼ਾਂ ਨਾਲ ਲੜਾਈ ਕਰਦੇ ਸਮੇਂ ਵੀ ਰਾਮ ਜੀ ਤੇ ਲਛਮਣ ਜੀ ਨੰਗੇ ਪੈਰੀਂ ਹੀ ਜੂਝਦੇ ਦਰਸਾਏ ਹੋਏ ਹਨ।

(ਰਾਮ ਸੀਤਾ ਤੇ ਲਛਮਣ) ਤਿੰਨੇ ਹੀ ਲਗ ਪਗ ੧੪ ਸਾਲ ਨੰਗੇ ਪੈਰੀਂ ਕੰਡਿਆਂ ਦੀ ਮਾਰ ਸਹਿੰਦੇ ਬ੍ਰਹਮ-ਰਿਸ਼ੀਆਂ ਦੇ ਆਸ਼ਰਮਾਂ ਦੀ ਯਾਤਰਾ ਕਰਦੇ ਅਤੇ ਉਨ੍ਹਾਂ ਤੋਂ ਕਈ ਪ੍ਰਕਾਰ ਦੇ ਵਰ ਅਤੇ ਅਸੀਸਾਂ ਲੈਂਦੇ ਦਰਸਾਏ ਹੋਏ ਹਨ। ਪਰ, ਉਨ੍ਹਾਂ ਦੋਹਾਂ ਭਗਵਾਨਾਂ (ਰਾਮ-ਵਿਸ਼ਨੂੰ ਭਗਵਾਨ ਅਤੇ ਲਛਮਣ-ਸ਼ੇਸ਼ਨਾਗ ਭਗਵਾਨ) ਨੂੰ (ਤੇ ਸੀਤਾ-ਮਹਾਂ-ਲਛਮੀ) ਨੂੰ ਮਨ ਇਛੇ ਫਲ ਤਾਂ ਕੀ ਪ੍ਰਾਪਤ ਹੋਣੇ ਸਨ, ਵਿਚਾਰੇ ਸਾਰੀ ਉਮਰ ਪ੍ਰਵਾਰਕ ਸੁਖ ਤੋਂ ਵੀ ਵਾਂਜੇ ਹੀ ਜਹਾਨੋਂ ਜਾਂਦੇ, ਬ੍ਰਾਹਮਣ ਨੇ ਆਪ ਦਰਸਾਏ ਹੋਏ ਹਨ।

ਵਸ਼ਿਸ਼ਟ ਗੁਰੂ (ਬ੍ਰਾਹਮਣ) ਦੇ ਸ਼ਿਸ਼ਯ ਦੇ ਰੂਪ ਵਿਚ ਤਾਂ ਨੰਗੇ ਪੈਰੀ ਰਹਿਣ ਦੀ ਸਮਝ ਆ ਸਕਦੀ ਹੈ, ਪਰ ਭਾਗਵਤ ਪੁਰਾਣ ਵਿਚ ਕ੍ਰਿਸ਼ਨ ਜੀ ਨੂੰ ਆਪਣੀ ਘਰਦੀ ਰੁਕਮਨੀ ਸਮੇਤ ਨੰਗੇ ਪੈਰੀਂ ਬ੍ਰਾਹਮਣ ਦਾ ਰਥ ਖਿੱਚਦਿਆਂ ਵੀ ਦਰਸਾਇਆ ਹੋਇਆ ਹੈ । ਏਧਰ ਬ੍ਰਾਹਮਣ ਦੀ ਇਸ ਸੇਵਾ ਦਾ, ਭਗਵਾਨ ਕ੍ਰਿਸ਼ਨ ਜੀ ਨੂੰ ਫਲ ਇਹ ਮਿਲਿਆ ਕਿ, ਰੁੱਖ ਹੇਠ ਲੇਟੇ ਅਚਨਚੇਤ ਸ਼ਿਕਾਰੀ ਦੇ ਤੀਰ ਨਾਲ ਲਾਵਾਰਸ ਮਨੁੱਖ ਦੀ ਮੌਤੇ ਮਰ ਗਏ, ਯਾਦਵਾਂ ਦਾ ਸਾਰਾ ਖ਼ਾਨਦਾਨ ਦੁਰਬਾਸ਼ਾ ਦੇ ਸਰਾਪ ਦੀ ਭੇਟਾ ਚੜ੍ਹ ਗਿਆ।

ਨੰਗੇ ਪੈਰੀਂ ਰਹਿਣ ਨੂੰ ਧਰਮ-ਕਰਮ ਸਮਝਣ ਵਾਲਿਆਂ ਲਈ ਗੁਰਮਤਿ ਦਾ ਫ਼ਤਵਾ ਇਸ ਪ੍ਰਕਾਰ ਹੈ:-" **ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥**" ਭਾਵ, ਜੁੱਤੀ ਦਾ ਤਿਆਗ (ਕਰਨ ਵਾਲੇ ਅਨੋਖੇ ਤਿਆਗੀ ਨੂੰ) ਪਿਛਲੇ ਕੀਤੇ ਮੰਦ ਕਰਮਾਂ ਦਾ ਡੰਨ ਮਿਲ ਰਿਹਾ ਹੁੰਦਾ ਹੈ ? ਸ੍ਰੀ ਆਸਾ ਕੀ ਵਾਰ ਵਿਚ ਅਜੇਹੇ ਕਰਮ ਕਾਂਡਾਂ ਦੀ ਭਰਪੂਰ ਖੰਡਨਾ ਕਰ ਰਿਹਾ ਪਾਵਨ ਸਲੋਕ **ਇਸ ਪ੍ਰਕਾਰ ਹੈ:--ਮਃ ੧ ॥ ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥ ਬਹ ਤੀਰਥ ਭਵਿਆ ॥ ਤੇਤੋ ਲਵਿਆ ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥ ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥ ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥ ਅਲੁ ਮਲੁ ਖਾਈ ਸਿਰਿ ਛਾਈ ਪਾਈ ॥**

**ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ** ॥੨॥{੪੬੭}

ਲੋਕਾਂ ਦਿਆਂ ਮਨਾਂ ਵਿਚ ਆਪਣੀ ਝੂਠ-ਪ੍ਰਭਤਾ ਦਾ ਭੈ ਬਣਾ ਕੇ, ਗ੍ਰਿਹਸਤੀ ਨੂੰ ਆਪਣੀ ਲੁੱਟ ਦਾ ਸ਼ਿਕਾਰ ਬਣਾਈ ਰੱਖਣ ਲਈ, ਇਹ ਸਾਰਾ ਅਡੰਬਰ, ਬ੍ਰਾਹਮਣੀ ਕੁਟਲਤਾ ਦੀ ਹੀ ਉਪਜ ਸੀ। ਕਿਸੇ ਦੀ ਪ੍ਰਸੰਨਤਾ ਲਈ ਨੰਗੇ ਪੈਰੀ ਜਾਣਾ ਵੀ ਵੈਸਾ ਹੀ ਗੁਰਮਤਿ ਵਿਰੋਧੀ ਕਰਮ ਹੈ। ਹਿਰਦੇਨ ਵਿਚ ਸਤਕਾਰ ਨਾ ਹੋਵੇ ਤਾਂ ਨੰਗੇ ਪੈਰ ਜਾਣ ਦੀ ਗੱਲ ਦੂਰ ਰਹੀ ਗੁਰਦੇਵ ਜੀ ਤੇ ਅਜੇਹੇ ਮਨੁਖ ਦੀ ਡੰਡੌਤ ਕੀਤੀ ਵੀ ਪਸੰਦ ਨਹੀਂ ਕਰ ਰਹੇ- **ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ** ॥ ਸੋ ਨਿਮਰਤਾਂ ਜਾਂ ਸ਼ਰਧਾ ਦਾ ਵਿਖਵਾ ਕਾਰਨਾ ਗੁਰਮਤਿ ਦੇ ਵਿਰੁੱਧ ਬ੍ਰਾਹਮਣੀ ਕਰਮ ਹੈ।

ਗੁਰੂ ਦੁਆਰਿਆਂ ਵਿਚ ਸੰਗਤਾਂ ਦੇ ਜੋੜਿਆਂ ਦੀ ਸੰਭਾਲ ਦਾ ਪ੍ਰਬੰਧ, ਸ਼ੁਰੂ ਤੋਂ ਹੁੰਦਾ ਆ ਰਿਹਾ ਹੋਣਾ, ਸਿੱਧ ਕਰਦਾ ਹੈ ਕਿ, ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਨੰਗੇ ਪੈਰੀਂ ਗੁਰਦੁਆਰੇ ਆਉਣ ਵਾਲੇ ਵਿਖਾਵੇ ਵਾਲਾ ਫੋਕਟ ਰਿਵਾਜ ਸਤਿਗੁਰੂ ਜੀ ਨੇ ਨਹੀਂ ਸੀ ਪੈਣ ਦਿੱਤਾ। ਨਿਰਸੰਦੇਹ ਇਹ ਲਿਖਾਰੀ ਦੀ ਕੁਟਲਤਾ ਹੈ, ਜੋ ਬਾਬਾ ਬੁੱਢਾ ਜੀ ਨੂੰ ਸਤਿਗਰੂ ਜੀ ਨਾਲੋਂ ਵੀ ਵੱਧ ਸਨਮਾਨਤ ਪਦਵੀ ਵਾਲੇ ਦਰਸਾ ਰਿਹਾ ਹੈ ।

**ਗਾਥਾ ਅੱਗੇ ਤੁਰੀ–ਸਤਿਗੁਰੂ ਜੀ ਦੇ (ਕਥਿਤ) ਹੁਕਮ** ਅਨੁਸਾਰ ਸਾਰੀ ਤਿਆਰੀ ਕਰਕੇ ਮਾਤਾ ਗੰਗਾ ਜੀ, ਨੰਗੇ ਪੈਰੀ ਤੁਰਦੇ ਬਾਬਾ ਜੀ ਦੇ ਡੇਰੇ ਜਾ ਪੁੱਜੇ । ਪ੍ਰਸ਼ਾਦ ਪਾਣੀ ਭੇਟਾ ਕਰਕੇ ਬਾਬਾ ਬੁੱਢਾ ਜੀ ਦੇ ਚਰਨੀ ਜਾ ਢੈ ਪਏ, ਸਾਡੇ ਪੂਜ੍ਯ ਮਾਤਾ ਜੀ {ਚੌਪਈ-੧੩●} " ਅਗੋਂ ਬਾਬਾ ਬੁਢਾ ਜੀ ਨੇ ਕਿਹਾ ਕਿ ਪਹਿਲਾਂ ਭੋਜਨ ਛਕਾ ਕੇ ਮੇਰੀ ਭੁੱਖ ਮਿਟਾਉ ਤੇ ਫਿਰ ਮਨ ਦੇ ਮਨੋਰਥ ਪ੍ਰਾਪਤ ਕਰੋ। (੧੩੧) ਮਿੱਸੀਆਂ ਰੋਟੀਆਂ ਭਾਜੀ ਅਤੇ ਮੱਖਣ ਵਿਚ ਰਲਾ ਕੇ ਖਾਧੀਆਂ ਅਤੇ ਲਸੀ ਛੱਕ ਕੇ ਬਾਬਾ ਬੁੱਢਾ ਜੀ ਅਤੀ ਪ੍ਰਸੰਨ ਹੋਏ (੧੩੨)-ਅਗਲੇ ਬਚਨ ਲਿਖਾਰੀ ਦੀ ਬੋਲੀ ਵਿਚ:-

ਸਾਹਿਬ ਬੱਢੇ ਬਚਨ ਅਲਾਯੋ । ਸੁਨੋ ਮਾਤ ਤੁਮ ਬਡ ਜਸੁ ਪਾਯੋ ।
ਐਸ ਸਮੇ ਮਮ ਖੁਧਿਆ ਖੋਈ । ਇੱਛਾ ਸੁਤ ਤੁਮ ਪੂਰੀ ਹੋਈ ।੧੩੩॥

ਸਾਹਿਬ ਬੱਢਾ ਜੀ ਬਚਨ ਬੋਲੇ -ਹੇ ਮਾਤਾ ਜੀ ! ਸੁਨੋ ਕਿ ਤੁਸਾ ਇਸ ਸਮੇ ਮੇਰੀ ਭੁੱਖ ਮਿਟਾ ਕੇ ਬੜਾ ਜੱਸ ਪਾਇਆ ਹੈ। ਤੁਹਾਡੀ ਪੱਤਰ ਪ੍ਰਾਪਤੀ ਵਾਲੀ ਇੱਛਿਆ ਸਮਝੋ ਪੂਰੀ ਹੋ ਗਈ ।੧੩੩।

**ਦੇਸ ਵਿਚ ਪੂਜੇ ਜਾ ਰਹੇ ਮਥਿਹਾਸ ਦੇ ਪਿਛੋਕੜ ਵਲ,ਪੰਖੀ-ਅੱਖ ਝਾਤ:-** ਪੁਰਾਣਕ ਗਾਥਾ ਅਨੁਸਾਰ, ਤ੍ਰੇਤਾ ਜੁਗ ਵਿਚ ਧਰਤੀ ਦੀ ਪੁਕਾਰ ਤੇ ਖੀਰ ਸਮੁੰਦਰ ਵਿਚਲੇਂ ਵਿਸ਼ਨੂੰ ਜੀ ਨੇ ਜਦ (ਕਥਿਤ ਤੌਰ ਤੇ) ਯੂ ਪੀ ਦੇ ਅਜੁਧਿਆ ਦੇ ਰਾਜੇ ਦਸ਼ਰਥ ਦੇ ਘਰ ਜਨਮ ਲਿਆ ਤਾਂ, ਉਸ ਕਥਿਤ ਰੱਬ ਜੀ ਨਾਮ-ਕਰਨ ਰਿਸ਼ੀ **ਵਿਸ਼ਵਾ ਮਿੱਤ੍ਰ ਨੇ ਕੀਤਾ ਤੇ ਉਨ੍ਹਾਂ** ਦਾ ਨਾਮ **ਰਾਮ** ਘੋਸ਼ਤ ਹੋਇਆ । ਦੁਆਪਰ ਜੁੱਗ ਵਿਚ, **[UP** ਦੀ ਉਹੀ **]** ਧਰਤੀ ਪਾਪਾਂ ਦੇ ਭਾਰ ਤੋਂ ਫਿਰ ਦੁਖੀ ਹੋ ਗਈ, ਤੇ ਦੇਵਤਿਆ ਦਾ ਝੁੰਡ, ਪਹਿਲਾਂ ਵਾਂਗ ਹੀ ਖੀਰ ਸਮੁੰਦਰ ਵਿਚ, ਸ਼ੇਸ਼ਨਾਗ ਦੀ ਸੇਜ ਤੇ ਸੁੱਤੇ ਵਿਸ਼ਨੂੰ ਜੀ ਕੋਲ ਜਾ ਫ਼ਰਿਆਦੀ ਹੋਇਆ। ਭਗਵਾਨ ਜੀ ਨੇ ਝੱਟ ਕਾਰਾਗਾਰ (=ਬੰਦੀ ਖਾਨੇ ਅਥਵਾ ਜੇਲ੍ਹਖਾਨੇ) ਵਿਚ ਪਈ, ਵਾਸੁਦੇਵ ਦੀ ਦੇਵਕੀ ਦੇ ਪੁੱਤਰ ਜਾ ਬਣੇ । ਕ੍ਰਿਸ਼ਨ ਭਗਵਾਨ ਜੀ ਦਾ ਨਾਮ-ਕਰਨ ਵੀ ਸ਼ਾਂਡੀਲੀਆ (**Shandilya**) ਨਾਮੀ ਇਕ ਰਿਸ਼ੀ ਨੇ ਹੀ ਕੀਤ ਹੈ। *। {***Foot note:--** ੧੯੯੫ ਤੋਂ ਛਪ ਕੇ ਲੋਕਾਂ ਦਿਆਂ ਹੱਥਾਂ ਵਿਚ ਪੁੱਜਦੀ ਆ ਰਹੀ, ਪੁਸਤਕ " ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ" ਵਿਚ, ਦਾਸ ਨੇ, (ੳ) ਬ੍ਰਾਹਮਣ ਦੇ ਹੀ ਲਿਖੇ ਗ੍ਰੰਥਾਂ ਦੇ, (ਅ) ਪਾਵਨ ਗੁਰੁਬਾਣੀ-ਸ਼ਬਦਾਂ ਦੇ, ਅਤੇ (ੲ) ਹਿੰਦੂਆਂ ਦੇ ਹੀ ਪ੍ਰਧਾਨ-ਅੰਗ, ਆਰੀਆਂ ਸਮਾਜੀਆਂ ਦੇ ਹਵਾਲੇ ਨਾਲ, ਰਾਮ ਕ੍ਰਿਸ਼ਨ ਆਦਿ ਅਵਤਾਰਾਂ ਦੀਆਂ ਕਥਾ-ਕਹਾਣੀਆ ਨੂੰ ਗੁਰਮਤਿ ਦੇ ਵਿਰੁੱਧੀ ਅਤੇ ਬ੍ਰਾਹਮਣ ਦੀ ਕੁਟਲ-ਕਲਪਣਾ ਦੀ ਉਪਜ, ਝੂਠ ਸਿੱਧ ਕੀਤਾ ਹੋਇਆ ਹੈ। ਅੱਜ ਇਕੀਵੀਂ ਸਦੀ ਦੇ ਦੂਜੇ ਸਾਲ ਦਾ ਦੂਜਾ ਮਹੀਨਾ ਚੜ੍ਹ ਪਿਆ ਹੈ, ਜੋ ਕੁਝ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਦਾਸ ਤੋਂ ਲਿਖਵਾਇਆ ਸੀ, ਉਸ ਨੂੰ ਕਿਸੇ ਵਡੇ ਤੋਂ ਵਡੇ ਬ੍ਰਾਹਮਣ ਨੇ ਵੀ ਝੂਠ, ਅਥਵਾ ਮਨਘੜਤ ਨਹੀਂ ਆਖਿਆ। ਪਰ ਸਾਡੇ ਜਥੇਦਾਰ ਸਾਹਿਬਾਨ ਖ਼ਾਲਸਾ ਪੰਥ ਨੂੰ ਝੂਠ ਪਾਤਰਾਂ ਦੀ ਔਲਾਦ ਸਿੱਧ ਕਰ ਰਹੇ ਹਨ। ਮੂਹੋਂ ਕਿਵੇਂ ਨਾ ਨਿਕਲੇ-'**ਇਸ ਘਰ ਕੋ ਆਗ ਲਗੀ ਘਰ ਕੇ ਚਿਰਾਗ਼ ਸੇ**?"}

**ਤੇ ਹੁਣ** ਤੀਜੀ ਵਾਰੀ, ਕਲਿਜੁਗ ਵਿਚ, ਸਾਰੇ ਸੰਸਾਰ ਦੀ ਸੁਰਤ ਲੈ ਰਹੇ, ਸਾਰੇ ਸੰਸਾਰ ਦੇ ਸੱਚੇ ਸੱਜਣ, ਸਰਬ-ਸਾਂਝੇ, ਜਗਤ ਗੁਰੂ ਬਾਬਾ, "**ਸਭ ਤੇ ਵਡਾ ਸਤਿਗੁਰੁ ਨਾਨਕੁ**"-ਸਾਹਿਬ ਜੀ ਦੇ ਪਹਿਰੇ ਵਿਚ ਹੀ, (ਸ਼ਾਇਦ ਉਸੇ ਹੀ) ਧਰਤੀ ਦੀ ਪੁਕਾਰ ਤੇ ਵਿਸ਼ਨੂੰ ਜੀ ਦੇ ਜਿਸ ਕਥਿਤ ਅਵਤਾਰ ਦੇ ਜਨਮ ਦੀ ਝੂਠ-ਗੱਲ ਲਿਖਾਰੀ ਜੀ ਲਿਖ ਰਹੇ ਹਨ, ਉਸ ਦੇ ਨਾਮ-ਕਰਨ ਦੀ ਰਸਮ ਪੂਰੀ ਕਰਨ ਵਾਲਾ, ਪਹਿਲਾਂ ਵਾਂਗ ਕੋਈ ਪੁਰਾਣਕ **ਮਹਾਂਰਿਸ਼ੀ** ਨਹੀਂ, ਸਗੋ ਇਸ ਵਾਰੀ ਜਿਸ ਸੁੱਚ-ਆਤਮਾ ਮਗਾਂਪੁਰਖ ਦੇ ਨਾਮਣੇ ਨੂੰ ਲਿਖਾਰੀ ਵਰਤ ਰਿਹਾ ਹੈ, ਉਹ, ਸਤਿਗੁਰੂ ਨਾਨਕ ਸਾਹਿਬ ਜੀ ਦਾ ਅਨਿਨ ਭਗਤ, ਆਪਣੇ ਦੁਰਦੇਵ ਜੀ ਦੇ ਦੁਆਰੇ

ਦਾ ਨਿਸ਼ਕਾਮ ਸੇਵਕ-' "**ਹੁਕਮੁ ਬੁਝੈ ਸੋ ਸੇਵਕੁ ਕਹੀਐ**-" "ਬਾਬਾ ਜੀ" ਸਾਰੀ ਉਮਰ " **ਸੰਤ ਜੀ** " ਜਾਂ "**ਰਿਸ਼ੀ ਜੀ**" ਆਦ ਨਾਂ ਤੋਂ ਕਦੇ ਨਹੀਂ ਸਨ ਜਾਣੇ ਗਏ । ਜਿਹੜੇ ਗੁਰਮੁਖਿ ਬਾਬਾ ਜੀ ਅੰਤਲੇ ਸੁਆਸਾਂ ਤੱਕ, ਗੁਰਦੇਵ ਜੀ ਦੇ ਦਰ ਦੇ ਝਾੜੂ-ਬਰਦਾਰ ਹੀ ਬਣੇ, ਉਸ **ਬਾਬਾ ਬੁੱਢਾ ਜੀ** ਨੂੰ ਇਸ ਕੁਟਲ ਲਿਖਾਰੀ ਨੇ ਅਜੇਹੇ ਅਲੋਕਾਰ ਬ੍ਰਹਮ-ਰਿਸ਼ੀ ਦਰਸਾਇਆ ਹੈ ਕਿ, ਕਲਿਜੁਗ ਵਿਚਲੇ ਇਸ ਕਥਿਤ ਵਿਸ਼ਨੂੰ ਭਗਵਾਨ ਜੀ ਦੇ ਜਨਮ ਤੋਂ ੧● ਮਹੀਨੇ ਪਹਿਲਾਂ ਹੀ, ਉਨ੍ਹਾਂ ਦੇ ਨਾਮ-ਕਰਨ ਦੇ ਨਾਲ ਹੀ ਉਨ੍ਹਾਂ ਦੇ ਜੀਵਨ-ਬਿਲਾਸ ਦੀ ਸੰਖੇਪ ਭਵਿਖ ਬਾਣੀ ਵੀ ਬੋਲ ਦਿੱਤੀ ਸੀ।

ਤੁਮਰੈ ਗ੍ਰਿਹਿ ਪ੍ਰਗਟੇਗਾ ਜੋਧਾ । ਜਾ ਕੋ ਬਲੁ ਗੁਨ ਕਿਨੂੰ ਨ ਸੋਧਾ ।
ਰੁਪੇ ਛਕੇ ਹਮ ਜੈਸ ਮਰੋਰੈ । ਤੁਰਕ ਸੀਸ ਤੈਸੇ ਵਹੁ ਤੋਰੈ ॥ ੧੩੪॥
ਹਰਿਗੋਬਿੰਦ ਸੁਭ ਨਾਮ ਕਹਾਵੈ । ਬਹੁ ਮਲੇਛ ਕੋ ਮਾਰਿ ਗਿਰਾਵੈ ।
ਮੀਰੀ ਪੀਰੀ ਧਾਰਿ ਕ੍ਰਿਪਾਲ । ਬੈਠੇਗਾ ਸੁਭ ਤਖ਼ਤ ਅਕਾਲ ॥੧੩੫॥

ਤੇਰੇ ਘਰ ਅਜੇਹਾ ਜੋਧਾ ਜਨਮ ਲਵੇਗਾ ਜਿਸ ਦੇ ਸਰੀਰਕ ਅਤੇ ਦੈਵੀ ਗੁਣਾ ਦੀ ਥਾਹ ਕੋਈ ਨਹੀਂ ਪਾ ਸਕੇਗਾ। ਜਿਵੇਂ ਮੈਂ ਗੰਢੇ ਮਰੋੜੇ (ਭੰਨੇ) ਹਨ ਉਂਵੇ ਹੀ ਉਹ **ਤੁਰਕਾਂ ਦੇ ਸਿਰ ਭੰਨੇਗਾ**। ਉਸ ਦਾ ਨਾਮ ਹਰਿਗੋਬਿੰਦ ਹੋਵੇਗਾ ਅਤੇ **ਉਹ ਸਾਰੇ ਮਲੇਛਾਂ ਨੂੰ ਮਾਰ ਗਿਰਾਵੇਗਾ**, ਅਤੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾ ਪਹਿਨ ਕੇ ਅਕਾਲ ਤਖ਼ਤ ਤੇ ਬੈਠਿਆ ਕਰੇਗਾ।(੧੩੪-੧੩੫)

**ਗੁਰਮਤਿ ਦੇ ਵਿਰੋਧੀ** ਇਸ ਲਿਖਾਰੀ ਨੇ, ਪਹਿਲਾਂ ਬਾਬਾ ਬੁੱਢਾ ਜੀ ਨੂੰ ਹਉਮੈ ਗੁਸੇ ਵਡੇ ਅਸ਼ਰਧਕ ਆਪ-ਹੁਦਰਿਆਂ ਵਾਂਗ ਸਤਿਗੁਰੂ ਜੀ ਦੇ ਪਰਿਵਾਰ ਨੂੰ ਸਰਾਪ ਦਿੰਦੇ ਦਰਸਾ ਲਿਆ। ਹੁਣ ਇਸ ਕੁਟਲ ਲਿਖਾਰੀ ਨੇ ਬ੍ਰਹਮ-ਵੇਤਾ ਬਾਬਾ ਬੁਢਾ ਜੀ ਨੂੰ ਜਾਣ ਬੁੱਝ ਕੇ ਗੁਰਮਤਿ ਦੇ ਉਲਟ ਜਿਵੇਂ ਵਿਹਾਰ ਕਰਦੇ ਦਰਸਾਇਆ ਹੈ, ਗੁਰਬਣੀ ਦੇ ਪਰਮਾਣਾ ਨਾਲ ਸਪੱਸ਼ਟਤਾ:-

## ੧੮- "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥"

ਬਾਬਾ ਬੁੱਢਾ ਜੀ ਏਡੇ ਭੁੱਲੜ ਨਹੀਂ ਸਨ ਜੋ ਜਪੁ ਜੀ ਸਾਹਿਬ ਜੀ ਦੀ ਪੰਜਵੀਂ ਤੇ ਛੇਵੀਂ ਪਉੜੀ ਵਿਚ ਦੋ ਵਾਰੀ ਆਈ, ਉਪਰੋਕਤ ਪੰਗਤੀ ਭੁਲ ਗਏ ਸਨ। ਅਥਵਾ ਗੁਰਬਾਣੀ ਤੋਂ ਲਾਪਰਵਾਹ ਹੋ ਕੇ "**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ** ॥ ਪਰਮਾਤਮਾ ਦੇ ਥਾਂ ਆਪ ਹੀ ਦਾਤੇ ਬਣ ਬੈਠੇ । ਅਜੇਹੇ ਕਈ ਬੇਅੰਤ ਗੁਰੂ ਫ਼ੁਰਮਾਨਾਂ ਵਿਚ ਕੇਵਲ ਵੰਨਗੀ ਮਾਤਰ ਦਰਸ਼ਨ:-

੩੬- **ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥ ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥ ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥੩॥ ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥ ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥ ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥੧॥੬੫॥** {੩੯/੪●}

੩੭- **ਮਹਲਾ ੨ ॥ ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥ ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥ ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥ ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥ ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥੨॥** {੧੨੩੮}-ਵਾ-੪

**ਪਦ ਅਰਥ**:-ਕੀਤਾ=ਪੈਦਾ ਕੀਤਾ ਹੋਇਆ ਜੀਵ, (ਬਣਾਈ ਹੋਈ ਵਸਤੂ)। ਕਰੇ=ਜੋ ਪਓਦਾ ਕਰਦਾ ਹੈ। ਸੋਇ=ਉਸੇ ਨੂੰ। ਏਕੀ ਬਾਹਰਾ=ਇੱਕ ਪ੍ਰਭੂ ਤੋਂ ਬਿਨਾ। ਜਿਨਿ=ਜਿਸ (ਕਰਤਾਰ) ਨੇ। ਆਕਾਰੁ=ਇਹ ਦਿੱਸਦਾ ਜਗਤ। ਜਿ=ਜਿਹੜਾ । ਸਭਸੈ=ਸਭਨਾਂ ਨੂੰ। ਆਧਾਰੁ=ਆਸਰਾ। ਸਦੀਵ=ਸਦਾ ਹੀ (ਕਾਇਮ ਰਹਿਣ ਵਾਲਾ)। ਜਿਸ ਭੰਡਾਏ=ਜਿਸ ਦਾ ਖ਼ਜ਼ਾਨਾ। ਪਾਰਾਵਾਰੁ=ਪਾਰਲਾ ਤੇ ਉਰਲਾ ਬੰਨਾ (ਪਾਰ-ਅਵਾਰ)।

## ੧੯- ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥

### **ਤੁਰਕਾਂ ਨੂੰ ਅਥਵਾ ਮਲੇਛਾਂ ਨੂੰ ਮਾਰ ਗਿਰਾਵੇਗਾ** ਗੁਰਮਤਿ ਵਿਰੋਧੀ ਬਚਨ ?-

ਗੁਰੂ ਇਤਿਹਾਸ ਗਵਾਹ ਹੈ ਕਿ, ਬੇਦੋਸਿਆਂ ਦੇ ਕਾਤਲ, ਠੱਗ, ਆਦਮ-ਖੋਰ, ਚੋਰ, ਅਥਵਾ, ਮਨੁੱਖਤਾ ਦੇ ਘਾਤਕ ਬੇਅੰਤ ਠੱਗਾਂ ਨੂੰ, ਰੁਹੇਲਖੰਡ ਦੇ ਬਰਦਾ-ਫ਼ਰੋਸ਼ ਧਾੜਵੀਆਂ ਨੂੰ, ਜਾਨ ਦੇ ਵੈਰੀ ਬਣ ਆਏ ਸੈਦ ਖ਼ਾਨ ਜਿਹੇ ਵਰਗਿਆਂ ਨੂੰ, ਕੁਰਾਹੇ ਪਏ ਹੋਏ ਹੋਰ ਬੇਅੰਤ ਜ਼ਾਲਮ ਭੁੱਲੜਾਂ ਨੂੰ, ਸਤਿਗੁਰੂ ਜੀ ਨੇ ਮਾਰਿਆ ਨਹੀਂ, ਸਗੋਂ ਤਾਰਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਅਥਵਾ ਗੁਰੂ ਗੋਬਿੰਦ ਸਿੰਘ ਜੀ ਦਸਮ ਗੁਰੂ ਨਾਨਕ ਸਾਹਿਬ ਜੀ ਨੇ, ਕੇਵਲ ਉਸ ਹਠੀਏ ਮੂਰਖ ਵੱਲ ਹੀ ਆਪਣਾ ਬਾਣ ਛਡਿਆ ਜੋ ਕਿਸੇ ਵੀ ਹੋਰ ਚਾਰੇ, ਘਾਤਕ ਵਾਰ ਕਰੀ ਜਾਣ ਤੋਂ ਬਾਜ਼ ਨਹੀਂ ਸੀ ਆ ਰਿਹਾ। "**ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ**

**ਵੈਰੀ ਮਿਤ੍ਰ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥ ਧਨੁ ਧਨੁ ਸਤਿਗੁਰੁ ਮਿਤ੍ਰ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥** ਵੈਰੀਆਂ ਨੂੰ ਵੀ ਵੈਰ ਭਾਵਨਾ ਨਾਲ ਨਾ ਵੇਖਣ ਦਾ ਉਪਦੇਸ਼ ਦ੍ਰਿੜ ਕਰਾ ਰਹੇ ਸਤਿਗੁਰੂ ਜੀ ਤਾਂ ਹਰ ਥਾਂ ਉਸ ਕਰਤਾਰ ਹੀ ਵਾਸੇ ਵੇਖਦੇ ਸਨ. ਮੰਦ ਭਾਵਨਾ ਨਾਲ ਕਿਸੇ ਨੂੰ ਮੰਦਾ, ਮਲੇਛ ਜਾਂ ਤੁਰਕ ਕਦੇ ਨਹੀਂ ਸਨ ਕਹਿੰਦੇ। ਉਨ੍ਹਾਂ ਦਾ ਸਰਬਸਾਂਝਾ ਉਪਦੇਸ਼:--

੩੮- **ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥ ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥੪॥ ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥ ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥੫॥ ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ॥ ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥ ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥ ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥ ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ ॥ ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥** {੭੫੭}

੩੯- **ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥ ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥ ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥ ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥ ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ ॥ ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ ॥੧॥**{੧੨੩੭}-ਵਾ-੨ ਅਜੇਹੇ ਗੁਰੂ ਸ਼ਬਦ ਹੋਰ ਵੀ ਕਈ ਹਨ ।

## ਝੂਠ ਕਹਾਣੀ ਅੱਗੇ ਤੁਰੀ:-

**ਦੋਹਰਾ॥ ਸੰਮਤ ਸੋਰਹ ਸੈ ਭਏ ਇਕਵੰਜਾ ਉਪ੍ਰਿ ਜਾਨੁ। ਅਸੂ ਦਿਨ ਇਕੀਸਵੀ ਬੁੱਢੇ ਬਚਨ ਬਖਾਨੁ ॥੧੩੭॥**

**ਜਿਸ ਦਿਨ ਬਾਬੇ ਬੁਢੇ ਨੇ ਇਹ ਬਚਨ ਬੋਲੇ ਉਸ ਦਿਨ ਅੱਸੂ ੨੧ ਸੰਮਤ ੧੬੫੧ ਸੀ। {ਜਨਮ ਚੌਪਈ=੧੭੫ ਪਹਿਲੀ ਨਹਾੜ ੧੬੫੨}**

**ਤਿਸੀ ਛਿਨਕ ਮਾਤਾ ਉਦਰਿ ਕੀਨੋ ਪਉਨ ਨਿਵਾਸ ।**
**ਮਾਤਾ ਮਨਿ ਹਰਖਤ ਭਈ ਚਿਤ ਮੈ ਬਢਿਓ ਹੁਲਾਸ ॥ ੧੩੮ ॥**

ਬਾਬਾ ਬੁਢਾ ਜੀ ਦੇ ਵਰ ਦੇਣ ਦੀ ਢਿੱਲ ਸੀ ਕਿ ਉਸੀ ਛਿਣ ਮਾਤਾ ਜੀ ਦੇ ਉਦਰ ਵਿਚ ਪਉਣ ਦਾ ਨਿਵਾਸ ਹੋ ਗਿਆ, ਅਰਥਾਤ, ਮਾਤਾ ਜੀ ਉਸੇ ਛਿਣ ਹੀ ਗਰਭਵਤੀ ਹੋਏ ਦਿਸਣ ਲੱਗ ਪਏ । ਕਿੱਡਾ ਕੋਝਾ ਅਨੱਰਥ ? ਆਪਣੇ ਪਤੀ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਕੋਲ ਪੁੱਜਣ ਤੋਂ ਪਹਿਲਾਂ ਹੀ ਗ੍ਰਭਵਤੀ ? ਕੀ, ਛੇਵੇਂ ਪਾਤਸ਼ਾਹ ਜੀ, ਆਪਣੇ ਪਿਤਾ ਜੀ ਦੀ ਬਿੰਦੀ ਸੰਤਾਨ ਨਹੀਂ ਸਨ? ਸਤਿਗੁਰੂ ਜੀ ਦੀ ਅਜ਼ਮਤ ਤੋਂ, ਅਥਵਾ ਉਨ੍ਹਾਂ ਦੀਆਂ ਅਪਾਰ ਵਡਿਆਈਆਂ ਦੀ ਸਮਝ ਆ ਜਾਣ ਦੇ ਕਾਰਨ, ਉਨ੍ਹਾਂ ਪ੍ਰਤੀ ਬਣੀ ਅਪਾਰ ਸ਼ਰਧਾ ਵਾਲਾ ਹਿਰਦਾ, ਪਸ਼ੇਮਾਨੀ ਭਰੇ ਰੋਹ ਨਾਲ ਪਾਟਣ ਨੂੰ ਕਿਵੇਂ ਨਾ ਆਵੇ ? ਵਿਚਾਰ ਨੂੰ ਅੱਗੇ ਤੋਰਨ ਤੋਂ ਪਹਿਲਾਂ ਗ੍ਰਭਵਤੀ ਹੋਣ ਬਾਰੇ ਗੁਰਮਤਿ ਦਾ ਸਿਧਾਂਤ ਸਮਝ ਲਈਏ :-

# ੨●- ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥

ਕੇਵਲ ਵਰ ਨਾਲ ਗ੍ਰਭ-ਵਤੀ ਹੋਣ ਦੀ ਸੰਭਾਵਨਾ ਨੂੰ ਗੁਰੂ ਬਾਣੀ ਇਕ ਦਮ ਰੱਦ ਕਰਦੀ ਹੈ। ਇਸ ਸਚਾਈ ਨੂੰ ਸਪੱਸ਼ਟ ਕਰ ਰਹੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅਨੂਪਮ ਫ਼ੁਰਮਾਨ:-

੪●- **ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥ ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥ ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥ ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥ ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥ ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥ ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥੧॥**{੧੨੮੯}

ਮਾਤਾ ਦੇ ਉਦਰ ਵਿਚ ਨਿੰਮਣ ਦਾ ਅਤੇ ਜਿੰਦ ਪੈਣ ਦੇ ਰੱਬੀ ਸਿਧਾਂਤ ਦਾ ਗਿਆਨ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪ੍ਰਥਮ ਸਰੂਪ ਸਮੇ ਹੀ, ਸਮਝਾ ਦਿੱਤਾ ਸੀ। ਇਸ ਤੋਂ ਇਲਾਵਾ ਇਸ ਗੁਰੂ ਸ਼ਬਦ ਦੁਆਰਾ ਮਾਸ ਖਾਣ ਜਾਂ ਨਾ ਖਾਣ ਦਾ ਮੂਰਖ ਝਗੜਾ ਖੜਾ ਕਰਨ ਵਾਲਿਆਂ ਨੂੰ ਵੀ ਗੁਰਮਤਿ ਗਿਆਨ ਦੀ ਬਖ਼ਸ਼ਸ਼ ਕੀਤੀ ਹੈ।

੪੧/੧- **ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥ ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥**

ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ ॥ ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥ {੭੦੬}

੪੨/੨- ਮਾਤ ਪਿਤਾ ਸੰਜੋਗਿ ਉਪਾਏ **ਰਕਤੁ ਬਿੰਦੁ ਮਿਲਿ ਪਿੰਡੁ ਕਰੇ** ॥ ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥ ਸੰਸਾਰੁ ਭਵਜਲੁ ਕਿਉ ਤਰੈ ॥ ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥੧॥ {੧੦੧੩}-੮

੪੩/੩- ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥ **ਰਕਤੁ ਬਿੰਦੁ** ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥ ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥ ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥ ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥ {੬੩}

੪੪/੪-**ਰੰਚਕ ਰੇਤ ਖੇਤ** ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥ ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥ ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥ ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ ॥ ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ ॥ ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ ॥੩॥ {੧੩੮੭}

੪੫/੫- ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥ ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ ॥੧॥ ਰਹਾਉ ॥ **ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ** ॥ ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥੧॥ ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥ ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ ॥੨॥੩੯॥੬੨॥ {੧੨੧੬}

ਗੁਰਮਤਿ ਦਾ ਸਿਧਾਂਤ ਸਪੱਸ਼ਟ ਹੈ ਕਿਸੇ ਵਰ ਨਾਲ ਗ੍ਰਭ ਕਦੇ ਕਿਸੇ ਵੀ ਹਾਲਤ ਵਿਚ ਨਹੀਂ ਠਹਿਰ ਸਕਦਾ। ਕਲਪਣਾ ਦੀ ਉਪਜ ਪੁਰਾਣਕ ਝੂਠ ਨੂੰ, ਸਦੀਵੀ ਸਚੁ ਨਾਲ ਜੋੜ ਰਹੀ ਗੁਰਮਤ ਦਾ ਅੰਗ ਬਣਾਉਣ ਦਾ ਯਤਨ ਖ਼ਤਰੇ ਦਾ ਘੜਿਆਲ ਹੈ। " **ਤਿਸੀ ਛਿਨਕ ਮਾਤਾ ਉਦਰਿ ਕੀਨੋ ਪਉਨ ਨਿਵਾਸ** " ਹਿਰਦਾ ਵਿਹਦਕ ਪੰਗਤੀ ਪੜ੍ਹਦਿਆਂ ਸਾਰ ਦਾਸ ਦਿਲ ਦਿਮਾਗ਼ ਤੇ ਭਾਗਵਤ ਪੁਰਾਣ ਵਿਚਲੇ ਮਹਾਂਕੁਫ਼ਰ ਨੇ ਆ ਘੇਰਾ ਪਾਇਆ।

ਭਾਗਵਤ ਪੁਰਾਣ ਦੀ ਜਿਸ ਗੱਲ ਨੇ ਉਚੇਚੇ ਤੌਰ ਤੇ ਮਨ ਪੀੜਤ ਕੀਤਾ, ਉਸ ਦਾ ਸੰਖੇਪ ਇਸ ਪ੍ਰਕਾਰ ਹੈ:-" ਮਾਘੀ ਦੀ ਸੰਗ੍ਰਾਂਦ ਦਾ ਇਸ਼ਨਾਨ ਕਰਦੀਆਂ ਪਿੰਡ ਦੀਆਂ ਜਵਾਨ ਇਸਤ੍ਰੀਆਂ ਦੇ ਕੱਪੜੇ ਚੁੱਕ ਕੇ ਸ੍ਰੀ ਕ੍ਰਿਸ਼ਨ ਜੀ ਰੁੱਖ ਤੇ ਚੜ੍ਹ ਬੈਠੇ ਅਤੇ ਠੰਢ ਨਾਲ ਠਰੂੰ ਠਰੂੰ ਕਰਦੀਆਂ ਬੀਬੀਆਂ ਨੂੰ ਨੰਗੀਆਂ ਬਾਹਰ ਆਉਣ ਲਈ ਮਜਬੂਰ ਕੀਤਾ। ਕਈ ਪ੍ਰਕਾਰ ਦੀ ਛੇੜਖ਼ਾਨੀ ਉਪ੍ਰੰਤ ਸਾਰੀਆਂ ਦੀਆਂ ਕੁਖਾਂ ਹਰੀਆਂ ਕਰਕੇ ਘਰ ਭੇਜੀਆਂ " । ਉਸ ਸਮੇਂ ਲਿਖਾਰੀ ਦੀ ਇਸ ਹੁਸ਼ਿਆਰੀ ਦੀ ਗੱਲ ਬੜੇ ਮਾਣ ਨਾਲ ਪੁਸਤਕ ਵਿਚ ਲਿਖੀ ਕਿ, ਉਸ ਨੇ ਪਿੰਡ ਦੀਆਂ ਧੀਆਂ ਭੈਣਾ ਨਾਲ ਅਜੇਹਾ ਮੰਦ ਦਰਸਾਉਣ ਲਈ ਸ਼ਾਇਦ ਅਣਖਹੀਣ ਵਸਨੀਕਾਂ ਦਾ ਇਲਾਕਾ ਸਮਝ ਕੇ ਯੂਪੀ ਨੂੰ ਚੁਣਿਆ ਹੋਵੇ ? ਕਿਉਂਕਿ ਜੇ ਅਜੇਹੀ ਗੱਲ ਪੰਜਾਬੀਆਂ ਦੇ ਪ੍ਰਵਾਰਾਂ ਬਾਰੇ ਲਿਖੀ ਹੁੰਦੀ ਤਾਂ ਲਿਖਾਰੀ ਦੇ ਖ਼ਾਨਦਾਨ ਦੀ ਉੱਘ ਸੁੱਘ ਨਾ ਮਿਲਦੀ। ਕੀ ਪਤਾ ਸੀ ਕਿ ਬ੍ਰਾਹਮਣ ਨੇ ਪਹਿਲਾਂ ਹੀ ਪੰਜਾਬੀਆਂ ਦੇ ਹਿਰਦੇ ਤੇ ਇਸ ਤੋਂ ਕਈ ਗੁਣਾ ਵੱਧ ਜ਼ਹਿਰੀਲਾ ਨਸ਼ਤਰ ਚਲਾ ਰਖਿਆ ਹੈ।

ਇਸ ਗੁਰਬਿਲਾਸ ਦੀ ਭੂਮਕਾ ਵਿਚ ਵੇਦਾਂਤੀ ਜੀ ਨੇ ਕਿ ਜਾਂ ਡ: ਅਮਰਜੀਤ ਸਿੰਘ ਨੇ ਮੰਨਿਆਂ ਹੈ ਕਿ. ਇਹ ਬੜਾ ਜ਼ਰੂਰੀ ਗ੍ਰੰਥ ਅਣਗੌਲਿਆ ਪਿਆ ਰਿਹਾ ਹੈ, ਭਾਵ, ਉਨ੍ਹਾਂ ਦੇ ਇਸ ਯਤਨ ਨਾਲ ਹੁਣ ਇਹ ਗ੍ਰੰਥ ਬੜੀ ਪ੍ਰਸਿੱਧੀ ਪ੍ਰਾਪਤ ਕਰ ਲਵੇਗਾ। ਕਿਸਮਤ ਤੇ ਰੋਣਾ ਤਾਂ ਇਹ ਆਉਂਦਾ ਹੈ ਕਿ, ਪਰਮ ਸੂਰਬੀਰ ਅਣਖੀ ਖ਼ਾਲਸਾ ਜੀ ਦੀ ਵਾਗਡੋਰ ਦੇ ਮਾਲਕ ਇਨ੍ਹਾਂ ਜਥੇਦਾਰ ਸਾਹਿਬਾਨ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰੋਕਤ ਫ਼ੁਰਮਾਨਾਂ ਦੇ ਹੁੰਦਿਆਂ ਜਦੋਂ ਹੀ, ਪਰਮ ਸਤਿਕਾਰ ਯੋਗ ਮਾਤਾ ਜੀ ਨੂੰ ਬਾਬਾ ਬੁੱਢਾ ਜੀ ਦੇ ਗੁਰਮਤਿ ਵਿਰੋਧੀ '**ਵਰ**' ਤੋਂ ਗਰਭਵਤੀ ਹੋ ਜਾਣ ਦੀ ਗੱਲ ਪੜੀ ਸੀ ਉਸੇ ਛਿਣ ਇਸ ਪੁਸਤਕ ਨੂੰ ਅੱਗ ਕਿਉਂ ਨਾ ਲਾ ਦਿੱਤੀ ?

ਬ੍ਰਾਹਮਣੀ ਸਰਕਾਰ ਨੇ ਪਹਿਲਾਂ ਖ਼ਾਲਸਾ ਜੀ ਦੀ ਅਣਖ ਨੂੰ ਹਰਿਮੰਦਰ ਸਾਹਿਬ ਜੀ ਦੇ ਦਰਸ਼ਨਾਂ ਨੂੰ ਜਾਂਦੀਆਂ ਬੀਬੀਆਂ ਦੀ ਜਾਮਾ-ਤਲਾਸ਼ੀ ਲੈਣ ਦੇ ਰੂਪ ਵਿਚ ਮਿੱਟੀ ਨਾਲ ਰਲਾ ਲਿਆ। ਹੁਣ (ਨਿਰਸੰਦੇਹ ਜਥੇਦਾਰੀ ਨੂੰ ਅੰਦਰਖਾਤੇ ਖ਼ਰੀਦ ਕੇ) ਪਰਮ-ਸਤਿਕਾਰ ਜੋਗ ਮਾਤਾ ਗੰਗਾ ਜੀ ਦੀ ਸਖ਼ਤ ਹੇਠੀ ਦੀ ਝੂਠ ਗਾਥਾ ਵਾਲੀ ਪੁਸਤਕ ਨੂੰ ਪੰਥ ਪ੍ਰਵਾਣਤ ਹੋਣ ਦੀ ਮੋਹਰ

ਹੇਠ ਗੁਰੂ ਪੰਥ ਲਈ ਸੁਗ਼ਾਤ ਥਾਪ ਦਿੱਤਾ ? ਹੇ ਦੂਲੇ ਖ਼ਾਲਸਾ ਜੀਓ ! ਜੇ ਅਜੇ ਵੀ ਤੁਸੀ ਪਗੜੀ ਨਾ ਸੰਭਾਲੀ ਤਾਂ ਉਹ ਦਿਨ ਦੂਰ ਨਹੀਂ ਹੈ ਜਦੋਂ ਸਾਡੇ ਘਰਾਂ ਵਿਚ ਵੀ ਉਹੀ ਉਪੱਦਰ ਆ ਵੜਨੇ ਹਨ ਜਿਸ ਨੂੰ ਲੰਪਟ ਬਿੱਪ੍ਰ ਜੀ 'ਕ੍ਰਿਸ਼ਨ ਲੀਲ੍ਹਾ' ਕਹਿੰਦੇ ਹਨ ।

## ੨੧- ਅਸਥਾਨ ਵੀ ਵਰ ਦਾਤਾ ? ਗੁਰਮਤਿ ਦੀ ਖੰਡਣਾ ਦਾ ਨਵਾਂ ਰੂਪ ?-

ਚੌਪਈ । ਮਨੀ ਸਿੰਘ ਤਬ ਬਚਨ ਉਚਾਰੇ । ਇਹ ਦਿਨੁ ਜੁ ਆਇ ਬੀੜ ਨਿਹਾਰੇ ।
ਉਸ ਅਸਥਾਨ ਦਰਸ਼ਨੁ ਕਰੈ । ਸੁਤ ਇੱਛਾ ਤਿਹ ਪੂਰੀ ਪਰੈ ॥ ੧੩੯ ॥

ਤਦੋਂ (ਭਾਈ) ਮਨੀ ਸਿੰਘ ਨੇ ਬਚਨ ਬੋਲੇ ਕਿ, (੨੧

ਅਸੂ ਦਿਨ ਇਕੀਸਵੀ ਆਵੈ । ਜੋ ਇੱਛੈ ਸੋਈ ਬਰੁ ਪਾਵੈ ।
ਔ ਧਨ ਧਾਮ ਕੀ ਕਮੀ ਨ ਹੋਈ । ਊਚ ਨੀਚ ਆਵੈ ਨਰੁ ਕੋਈ ॥ ੧੪● ॥
ਬੁੱਢੇ ਅਸਥਾਨ ਜੋ ਮੇਲਾ ਲਾਵੈ । ਤਿਸ ਸਿੱਖ ਪਰਿ ਗੁਰ ਬਲਿ ਬਲਿ ਜਾਵੈ ।
ਸਭ ਤੇ ਅਧਿਕ ਸੁ ਥਾਨ ਬਿਰਾਜੇ । ਉਪਮਾ ਦੇਖਿ ਦਿਵਾਪਤਿ ਲਾਜੈ ।੧੪੧।

**ਅਰਥ:-ਤਦੋਂ ਮਨੀ ਸਿੰਘ ਨੇ ਬਚਨ ਉਚਾਰੇ ਕਿ, (੨੧ ਅੱਸੂ ਵਾਲੇ) ਇਸ ਦਿਨ ਨੇ ਬੀੜ ਦੇ ਦਰਸ਼ਨ ਕਰੇਗਾ ਉਸ ਦੀ ਪੁੱਤਰ ਦੀ ਇਛਿਆ ਪੂਰੀ ਹੋਵੇਗੀ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਹੋਣਗੀਆਂ। ਅਤੇ ਘਰ ਵਿਚ ਧਨ ਦੀ ਕੋਈ ਕਮੀ ਨਾ ਰਹੇਗੀ। ਬਾਬੇ ਬੁੱਢੇ ਦੇ ਅਸਥਾਨ ਤੇ ਜਿਹੜਾ ਮੇਲਾ ਲਾਵੇਗਾ ਸਤਿਗੁਰੂ ਜੀ ਉਸ ਤੋਂ ਬਲਿਹਾਰੇ ਜਾਣਗੇ । ਅਜੇਹਾ ਮਨੁੱਖ ਸਭ ਤੋਂ ਵਧੀਕ ਸ੍ਰੇਸ਼ਟ (ਪਰਮ ਪਦ) ਰੁਤਬੇ ਤੇ ਸੁਭਾਇਮਾਨ ਹੋ ਜਾਵੇਗਾ। ਉਸ ਦੀ ਉਪਮਾਂ ਵੇਖ ਕੇ ਦੇਵਤਿਆਂ ਦਾ ਰਾਜਾ ਵੀ ਸ਼ਰਮ ਮੰਨੇਗਾ। (੧੩੯ ਤੋਂ ੧੪੧)**

ਲਿਖਾਰੀ ਨੇ ਸਾਨੂੰ ਪੂਰੀ ਤਰ੍ਹਾਂ ਬ੍ਰਾਹਮਣ ਦੇ ਚੇਲੇ ਬਣਾ ਕੇ ਹੀ ਦਮ ਲੈਣਾ ਹੈ। ਪਹਿਲਾਂ-"**ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥** " ਅਥਵਾ--" **ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥** " ਦੀ ਭਰਪੂਰ ਖੰਡਣਾ ਕਰਦਿਆਂ ਅਗਿਆਨੀ ਗੁਰਸਿੱਖਾਂ ਨੂੰ ਔਝੜੇ ਪਾ ਲਿਆ। ਹੁਣ ਧਰਤੀ ਦਾ ਟੁਕੜਾ, ਪੂਜਨੀਕ ਅਸਥਾਨ ? ਕਿੱਡੀ ਵਿਲੱਖਣ ਚਾਲ ਹੈ। ਲਿਖਾਰੀ ਨੇ ਪਹਿਲਾਂ ੪੩ ਨੰਬਰ ਦੇ ਦੋਹਰੇ ਤੋਂ--" ਭਗਤ ਸਿੰਘ ਸਨਮੁਖ ਸੁਨੋਂ ਇਕ ਚਿੱਤ ਆਸਨ ਧਾਰਿ ॥੪੩॥ ਮਨੀ ਸਿੰਘ ਕਥਾ ਸੁਣਾਉਂਦਾ ਦਰਸਾ ਲਿਆ ਹੋਇਆ ਹੈ, ਪਰ ਏਥੇ ਹੁਣ ਗੁਰਬਾਣੀ ਦੀ ਖੰਡਣਾ ਦਾ ਹੋਰ ਵੀ ਗੂਹੜਾ ਰੰਗ ਚਾੜ੍ਹਨਾ ਹੈ, ਉਚੇਚੇ ਤੌਰ ਤੇ ਏਥੇ ਫੇਰ ਬਚਨ ਉਚਾਰਦੇ ਮਨੀ ਸਿੰਘ ਜੀ ਨੂੰ ਹੀ ਦਰਸਾ ਲਿਆ ਹੈ। ਪਾਠਕ ਦੇ ਮਨ ਵਿਚ ਏਹੀ ਭਰਮ ਬਣਿਆ ਹੀ ਰਹੇ ਕਿ, ਗੱਲਾਂ ਕਿਉਂਕਿ ਭਾਈ ਮਨੀ ਸਿੰਘ ਜੀ ਸੁਣਾ ਰਹੇ ਹਨ, ਇਸ ਲਈ ਸਭੁ ਕੁਝ ਗੁਰਮਤਿ ਦੇ ਅਨਕੂਲ ਨਿਰੋਲ ਸੱਚ ਹੀ ਹੋਣਾ ਹੈ ? ਗੁਰਮਤਿ ਤੋ ਅਗਿਆਨੀ ਪਾਠਕ ਦੀ ਗੱਲ ਕਰਨ ਤੋਂ ਪਹਿਲਾਂ, ਸ੍ਰੀ ਹਰਿਮੰਦਰ ਸਾਹਿਬ ਜੀ ਦੇ, ਗ੍ਰੰਥੀ ਸਿੰਘ ਸਾਹਿਬ, ਗਿਆਨੀ ਜੋਗਿੰਦਰ ਸਿੰਘ ਜੀ ਵੀ ਚਕਰੀ ਖਾ ਗਏ? (ਕਿ ਜਾਂ ਉਨ੍ਹਾਂ ਨੇ ਜਾਣ ਬੁੱਝ ਕੇ ਖ਼ਾਲਸਾ ਪੰਥ ਦਾ ਮੌਜੂ ਉਡਾਇਆ ਹੈ ?

**ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ ਕਿ ਹਰਿ ਕਾ ਦਾਸੁ ॥੩॥੪੨॥**{੩੩੧}

ਆਪਣੇ ਆਪ ਵਿਚ ਕਿਸੇ ਵੀ ਅਸਥਾਨ ਦੀ ਸਤਿਗੁਰੂ ਜੀ ਨੇ ਕੋਈ ਮਹੱਤਤਾ ਨਹੀਂ ਮੰਨੀ ਸਗੋਂ:-"**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥**" {੪੪} **ਅਥਵਾ- ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥**{੬੮●}

ਪਰ ਜਦੋਂ ਉਸੇ ਥਾਂ ਤੇ ਹੀ, ਰਬ ਤੋਂ ਟੁੱਟੇ ਹੋਏ ਤਮਾਸ਼ਬੀਨ ਸਾਕਤ ਆ ਵੱਸਣ ਤਾਂ ਉਹੀ ਥਾਂ ਨਰਕ ਬਰਾਬਰ ਹੋ ਜਾਂਦੀ ਹੈ- **ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥ ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ ੨ ॥**{੭●੮} ਕੋਈ ਥਾਂ ਅਪਣੇ ਆਪ ਵਿਚ ਨਾ ਪੂਜਣਜੋਗ ਹੈ ਨਾ ਹੀ, ਬਸਗਨਾ, ਬੁਰਾ ਜਾਂ ਦੁਖਾਂ-ਸੁਖਾਂ ਦਾ ਦੇਣ ਵਾਲਾ ਹੀ ਹੈ:--

੪੬- **ਮਃ ੫ ॥ ਗੁੜੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥**

**ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥ ੩ ॥** {੧●੯੭}

ਜਦ, ਸਤਿਗੁਰੂ ਜੀ ਨੇ ਸਿਵਾਏ ਦਾਤਾਰ ਦੇ ਕਿਸੇ ਹੋਰ ਕਥਿਤ ਦੈਵੀ ਸ਼ਕਤੀ ਨੂੰ ਅਥਵਾ ਕਿਸੇ ਮਨੁੱਖ ਨੂੰ ਦਾਤਾਂ ਦੇਣ ਜੋਗ ਨਹੀਂ ਮੰਨਿਆ, ਤਾਂ ਧਰਤੀ ਦਾ ਕੋਈ ਟੁਕੜਾ ਮਨ ਇਛੇ ਫਲਾਂ ਦਾ ਦਾਤਾ ਕਹਿਣਾ, ਲੁੱਟ ਖਾਣੇ ਠੱਗ ਪਖੰਡੀਆਂ ਦਾ ਭਰਮਾਊ ਮਾਇਆ ਜਾਲਾ ਹੈ। ਉਂਜ ਧਰਤੀ ਨੂੰ ਪਦਾਰਥਾਂ ਨਾਲ ਭਰਪੂਰ ਦੇਗ ਵੀ ਫ਼ੁਰਮਾਨ ਕੀਤਾ ਹੈ-"**ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥** {੧੧੯●} ਪਰ ਨਿਰਾ ਮੱਥੇ ਰਗੜਦੇ ਰਹਿਣ ਨਾਲ ਧਰਤੀ ਤੋਂ ਵੀ ਕੁਝ ਪ੍ਰਾਪਤ ਨਹੀਂ ਹੁੰਦਾ। ਉਸ ਕਾਦਰ ਦੇ ਅਟੱਲ ਨਿਯੱਮ ਰੂਪ ਹੁਕਮਾਂ ਅਨੁਸਾਰ ਸੁਕ੍ਰਿਤ ਕਰਨ ਵਾਲਿਆਂ ਉੱਦਮੀਆਂ ਲਈ ਹੀ ਭਾਗਾਂ ਦੇ ਦਰ ਖੁਲ੍ਹਦੇ ਹਨ। ਹਿਰਦੇ ਵਿਚ

ਵੱਸਦੇ ਪ੍ਰਭੂ ਦੇ ਦੀਦਾਰਿਆਂ ਨਾਲ ਸਰਸ਼ਾਰ ਰਹਿਣ ਵਾਲਿਆਂ ਗੁਰਮੁਖਾਂ ਲਈ ਤਾਂ ਮਹਿਲ ਮਾੜੀਆਂ ਨਾਲੋਂ ਛਪਰੀ ਵੀ ਅਨੰਤ ਬਰਕਤਾਂ ਵਾਲੀ ਹੋ ਦਿੱਸਦੀ ਹੈ-

੪੭- **ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥ ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ ॥੧੫੦॥ ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ ॥੧੫੧॥** {੧੩੭੭}

ਬਾਬਾ ਬੁੱਢਾ ਜੀ ਦਾ ਵਰ ਮਿਲਦੇ ਸਾਰ ਗਰਭਵਤੀ ਹੋ ਜਾਣ ਤੋਂ ਮਾਤਾ ਗੰਗਾ ਜੀ ਦਾ ਮਨ ਅਨੰਦ ਮਈ ਪ੍ਰਸੰਨਤਾ ਨਾਲ ਇਉ ਖਿੜ ਗਿਆ ਜਿਵੇਂ ਕਿਤੇ ਕੰਗਾਲ ਨੂੰ ਧਨ ਦਾ ਭੰਡਾਰਾ ਮਿਲ ਗਿਆ ਹੋਵੇ। ਖ਼ੁਸ਼ੀਆਂ ਨਾਲ ਗੁਟਕਦੇ ਮਾਤਾ ਜੀ ਘਰ ਪਰਤ ਆਏ। ਰਾਤ ਨੂੰ ਜਦ ਸੁਜਾਨ ਸਤਿਗੁਰੂ ਅਰਜਨ ਦੇਵ ਜੀ ਘਰ ਆਏ-" ਪਰੀ ਰੈਨਿ ਸਤਿਗੁਰ ਆਏ ਗੁਰ ਅਰਜਨ ਪਰਬੀਨ ॥੧੪੩॥ ਤਾਂ ਮਾਤਾ ਗੰਗਾ ਜੀ ਤੋਂ ਸਾਰਾ ਬਿਰਤਾਂਤ ਸੁਣ ਕੇ, ਜਿਵੇਂ ਸਤਿਗੁਰੂ ਜੀ ਨੂੰ ਆਪਣੇ ਹੀ ਉਪਦੇਸ਼ ਦੇ ਵਿਰੁੱਧ ਵਿਹਾਰ ਕਰਦੇ ਦਰਸਾਇਆ ਹੈ, ਲਿਖਾਰੀ ਦੀ ਹੀ ਕਲਮ ਤੋਂ ਦਰਸ਼ਨ ਕਰੋ:--

**ਕੁੰਡਲੀਆ**॥ ਤਿਹ ਅਵਸਰ ਅਰਜਨ ਗੁਰੂ, ਸੁਨਿ ਮਨਿ ਭਏ ਕ੍ਰਿਪਾਲ ।
**ਬਾਦਰ ਬਿਤ ਬਰਖਾ ਕਰੀ**, ਦੀਨਨ ਕੀਯੋ ਨਿਹਾਲ ।
ਦੀਨਨ ਕੀਯੋ ਨਿਹਾਲ, ਸ੍ਰੀ ਮੁਖਿ ਬਚਨ ਉਚਾਰੇ ।
**ਦੇਖਯੋ ਸੰਤ ਪ੍ਰਤਾਪ, ਐਸ ਬਿਧਿ ਦਾਰਿਦ ਟਾਰੇ ।**
**ਸਮਰਥ ਹੈ ਜਗਿ ਸੰਤ, ਦੁੱਖ ਸਭਿ ਜਗ ਕੇ ਹਰਈ ।**
**ਸੁਕੇ ਹਰੇ ਨਿਹਾਲ ਕ੍ਰਿਪਾ ਕੀ ਨਦਰਿ ਨਿਹਾਰੀ** ॥੧੪੫॥

**ਅਰਥ**:-ਉਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਮਾਤਾ ਗੰਗਾ ਜੀ ਤੋਂ ਸਾਰਾ ਬ੍ਰਿਤਾਂਤ ਸੁਣ ਕੇ ਖ਼ੁਸ਼ੀ ਨਾਲ ਬੜੀ ਕਿਰਪਾ ਦੇ ਘਰ ਆਏ ਅਤੇ ਬਦਲ ਵਾਂਗ ਧਨ ਦੀ ਬਰਖਾ ਕਰ ਕੇ ਗ਼ਰੀਬ ਗੁਰਬੇ ਨੂੰ ਨਿਹਾਲ ਕਰ ਦਿੱਤਾ ਅਤੇ ਆਪਣੇ ਸ੍ਰੀ ਮੁੱਖ ਤੋਂ ਫ਼ੁਰਮਾਇਆ ਕਿ, ਦੇਖਿਆ ਈ ਸੰਤਾਂ ਦਾ ਪ੍ਰਤਾਪ ? ਕਿਵੇਂ ਕੰਗਾਲਤਾ ਦੂਰ ਕਰਦੇ ਹਨ? ਕਿਰਪਾ ਦ੍ਰਿਸ਼ਟੀ ਨਾਲ ਵੇਖ ਕੇ, ਸੰਤ ਤਾਂ ਸੁਕਿਆਂ ਨੂੰ ਵੀ ਹਰਾ ਕਰ ਦਿੰਦੇ ਹਨ।੧੪੫।

ਹੇਠਾਂ ਵਰਣਨ ਗੁਰਮਤਿ ਸਿਧਾਂਤਾਂ ਦੀ ਖੰਡਣਾ ਕੀਤੀ ਹੈ, ਇਸ ਕੁੰਡਲੀਆ ਸੱਪ ਨੇ :--

## ੨੨-(ੳ) ਸੁੱਕੇ ਹਰੇ ਕਰਨ ਬਾਰੇ ਪੰਚਮ ਪਾਤਸ਼ਾਹ ਜੀ ਦਾ ਫ਼ੁਰਮਾਨ--

" **ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥** " **ਫ਼ੁਰਮਾਨ ਕਰਨ ਵਾਲੇ** ਪੰਚਮ ਪਾਤਸ਼ਾਹ ਜੀ ਦਾ ਸੁੱਕੇ ਹਰੇ ਕਰਨ ਵਾਲਾ ਕੇਵਲ ਪਰਮਾਤਮਾ ਨੂੰ ਅਥਵਾ ਆਤਮਕ ਤੌਰ ਤੇ ਸੁਕ ਰਹੇ ਪ੍ਰਾਣੀ ਦਾ ਹਿਰਦਾ ਕੌਲ ਹਰਾ ਕਰਨ ਦੀ ਗੱਲ ਸਮਜਾਉਂਦੇ ਹਨ:-ਹੀ ਮੰਨਦੇ ਹਨ:-

੪੮- **ਗਉੜੀ ਗੁਆਰੇਰੀ ਮਹਲਾ ੫ ॥ ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥੧॥ ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥ ਸਭ ਤੇ ਊਚ ਜਾ ਕਾ ਦਰਬਾਰੁ ॥ ਸਗਲ ਭਗਤ ਜਾ ਕਾ ਨਾਮੁ ਅਧਾਰੁ ॥ ਸਰਬ ਬਿਆਪਿਤ ਪੂਰਨ ਧਨੀ ॥ ਜਾ ਕੀ ਸੋਭਾ ਘਟਿ ਘਟਿ ਬਨੀ ॥੨॥ ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥ ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥ ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥ ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥** {੧੮੨-੮੩}

**ਅਰਥ**:-(ਹੇ ਭਾਈ !) ਆਪਣੈ ਗੁਰੂ ਪਾਸ ਬੇਨਤੀ ਕਏ । ਗੁਰੂ ਤੇਰੇ ਕਾਰਜ (ਜਨਮ-ਮਨੋਰਥ) ਪੂਰੇ ਕਰ ਦੇਵੇਗਾ, ਭਾਵ (ਤੈਨੂੰ ਪ੍ਰਭੂ ਦੇ ਨਾਮ ਦੀ ਦਾਤਿ ਬਖ਼ਸ਼ੇਗਾ ।੧।ਰਹਾਉ। (ਦੁਨੀਆ ਦੇ) ਖ਼ਾਨ ਤੇ ਸੁਲਤਾਨ ਵੀ ਜਿਸ ਪਰਮਾਤਮਾ ਦੇ ਅਧੀਨ ਹਨ, ਸਾਰਾ ਜਗਤ ਜਿਸਦੇ ਹੁਕਮ ਵਿੱਚ ਹੈ, ਜਿਸ ਰੱਬ ਜੀ ਦਾ ਕੀਤਾ ਹੋਇਆ ਹੀ (ਜਗਤ ਵਿਚ) ਸਭ ਕੁਝ ਹੁੰਦਾ ਹੈ, ਉਸ ਪਰਮਾਤਮਾ ਤੋਂ ਕੋਈ ਵੀ ਜੀਵ ਆਕੀ ਨਹੀਂ ਹੋ ਸਕਦਾ (ਬਾਬਾ ਬੱਡਾ ਉਸ ਅਗੇ ਕਿਸ ਬਗ਼ਦੀ ਮੂਲੀ ?)।੧। (ਹੇ ਭਾਈ) ਜਿਸ ਪਰਮਾਤਮਾ ਦਾ ਦਰਬਾਰ (ਦੁਨੀਆ ਦੇ) ਸਾਰੇ ਸ਼ਾਹਾਂ-ਬਾਦਸ਼ਾਹਾਂ ਦਾ ਦਰਬਰਾਂ ਨਾਲੋਂ ਉੱਚਾ (ਸ਼ਾਨਦਾਰ ) ਹੈ, ਸਾਰੇ ਭਗਤਾਂ ਦੀ (ਜ਼ਿੰਦਗੀ) ਵਾਸਤੇ ਜਿਸ ਪਰਮਾਤਮਾ ਦਾਸ ਨਾਮ ਆਸਰਾ ਹੈ, ਜਿਹੜਾ ਮਾਲਕ-ਪ੍ਰਭੂ ਸਭ ਜੀਵਾਂ ਜੀਵਾਂ ਤੇ ਆਪਣਾ ਪ੍ਰਭਾਵ ਰੱਖਦਾ ਤੇ ਸਭ ਵਿਚ ਵਿਆਪਕ ਹੈ, ਜਿਸ ਪਰਮਾਤਮਾ ਦੀ ਸੁੰਦਰਤਾ ਹਰੇਕ ਸਰੀਰ ਵਿਚ ਫੱਬਣ ਵਿਖਾ ਰਹੀ ਹੈ, (ਉਸ ਦਾ ਨਾਮ ਸਦਾ ਸਿਮਰ) ।੨। ਜਿਸ ਪਰਮਾਤਮਾ ਦਾ ਸਿਮਰਨ ਕੀਤਿਆ ਸਾਰੇ ਹੀ ਦੁੱਖ ਦੂਰ ਹੋ ਜਾਂਦੇ ਹਨ, ਜਿਸਦਾ ਨਾਮ ਸਿਮਰਿਆਂ ਮੌਤ ਦਾ ਡਰ ਪੋਹ ਨਹੀਂ ਸਕਦਾ, ਜਿਸ ਪਰਮਾਤਮਾ ਦਾ

ਸਿਮਰਨ ਕੀਤਿਆਂ ਸੁੱਕੇ ਮਨੁੱਖ (ਭਾਵ, ਆਤਮਕ ਜੀਵਨ-ਜਲ ਤੋਂ ਸੁਕੇ, ਪਿਆਰਾਂ-ਲੱਦੀ ਰਹਿਮਦਿਲੀ ਤੋਂ ਸੱਖਣੇ, ਨਿਰਦਈ ਮਨੁੱਖ ਵੀ) ਨਰਮ-ਦਿਲ ਹੋ ਜਾਂਦੇ ਹਨ, ਜਿਸ ਦਾ ਨਾਮ ਸਿਮਰਿਆਂ ਪੱਥਰ-ਦਿਲ ਮਨੱਖ (ਕਠੋਰਤਾ ਦੇ ਸਮੁੰਦਰ ਵਿਚ) ਡੱਬਣੋਂ ਬਚ ਜਾਂਦੇ ਹਨ (ਤੂੰ ਵੀ ਗੁਰੂ ਦੀ ਸਰਨ ਪੈ ਕੇ ਉਸ ਦਾ ਨਾਮ ਸਿਮਰ) ।੩। (ਹੇ ਭਾਈ !) ਸਾਧ(-ਗੁਰ) ਦੀ ਸੰਗਤਿ ਅੱਗੇ ਸਦਾ ਸਿਰ ਨਿਵਾਉ, ਕਿਉਂਕਿ ਰੱਬ ਜੀ ਦਾ ਨਾਮ ਸਾਧ ਜਨਾਂ (ਗੁਰਮੁਖਾਂ) ਦੀ ਜ਼ਿੰਦਗੀ ਦਾ ਆਸਰਾ ਹੁੰਦਾ ਹੈ, (ਉਨ੍ਹਾਂ ਦੀ ਸੰਗਤਿ ਵਿੱਚ ਤੈਨੂੰ ਵੀ ਹਰਿ-ਨਾਮ ਦੀ ਪ੍ਰਾਪਤੀ( ਹੋਵੇਗੀ । ਹੇ ਨਾਨਕ ! ਆਖ -(ਕਰਤਾਰ ਨੇ) ਮੇਰੀ ਬੇਨਤੀ ਸੁਣ ਲਈ ਤੇ ਉਸ ਨੇ ਗੁਰੂ ਦ ਕਿਰਪਾ ਨਾਲ ਮੈਨੂੰ ਆਪਣੇ ਨਾਮ ਦੇ ਘਰ ਵਿਚ (ਟਿਕਾ ਦਿੱਤਾ ਹੈ) ।੪।

ਏਵੇ ਹੀ ਅਸੀਂ ਸ਼ਾਮ ਨੂੰ ਰੋਜ਼ ਪੜ੍ਹਦੇ ਹਾਂ:-**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥** {੪੯੫}-੧ **ਅਰਥ**:-ਹੇ ਮੇਰੇ ਪ੍ਰਭੂ ਜੀ ! ਗੁਰਮੁਖਾਂ ਦੀ ਸੰਗਤਿ ਤੋ ਮਨੁ਼ਲਖ ਉਹ (ਵਿਅਰਥ ਦੇ ਤੌਖ਼ਲੇ-ਫ਼ਿਕਰਾਂ ਤੋਂ ਬਚ ਜਾਂਦੇ ਹਨ। ਗੁਰੂ ਦੀ ਮਿਹਰ ਨਾਲ ਜਿਸ ਮਨੁ਼ਲਖ ਨੂੰ ਇਹ (ਅਡੋਲਤਾ ਵਾਲੀ) ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ, ਉਹ (ਮਾਨੋ) ਸੁੱਕਾ ਹਰਾ ਹੋ ਜਾਂਦਾ ਹੈ।੧।ਰਹਾਉ। {ਨੋਟ:-ਅਜੇਹੇ ਕੁਝ ਹੋਰ ਗੁਰੂ ਸ਼ਬਦਾਂ ਦੀ ਸੂਚੀ -(੩)-**ਗਉੜੀ ਮਹਲਾ ੫ ॥ ਸੂਕੇ ਹਰੇ ਕੀਏ ਖਿਨ ਮਾਹੇ ॥** .....੪॥੫੮॥੧੨੭॥ {੧੯੧}:(੪) **ਰਾਮਕਲੀ ਮਹਲਾ ੫ ॥...ਸੂਕੇ ਕਾਸਟ ਹਰੇ ਚਲੂਲ ॥** ...੪॥੩੯॥੫●॥{੮੯੮} (੫)-**ਭੈਰਉ ਮਹਲਾ ੫ ॥...ਤਿਸੁ ਭਾਣਾ ਸੂਕੇ ਕਾਸਟ ਹਰਿਆ ॥..੪॥੧●॥੨੩॥**ਪੰਨਾ-੧੧੪੧}

ਸੁੱਕੀਆਂ ਲੱਕੜੀਆਂ ਜੇ ਹਰੀਆਂ ਹੋ ਸਕਦੀਆਂ ਹੁੰਦੀਆਂ ਤਾਂ 'ਦੁੱਖ ਭੰਜਨੀ ਬੇਰੀ' ਜੋ ਦਰਬਾਰ ਸਾਹਿਬ ਜੀ ਦੀ ਪਰਿਕ੍ਰਮਾ ਵਿਚ ਸਰੋਵਰ ਦੇ ਕੰਢੇ ਤੇ ਲੋਕਾਂ ਦੀਆਂ ਮਨੋ ਕਾਮਨਾ ਪੂਰੀ ਕਰਦੀ ਮੰਨੀ ਜਾਂਦੀ ਸੀ ੧੯੭੩ ਵਿਚ ਆਪ ਹੀ ਕਿਉਂ ਸੁੱਕ ਸੜ ਜਾਂਦੀ। ਲੁਟੇਰੇ ਪੁਜਾਰੀ ਜਥੇਦਾਰਾਂ ਨੇ ਝੱਟ ਉਸ ਦੇ ਥਾਂ ਨਵੀਂ ਬੇਰੀ ਲਿਆ ਗੱਡੀ, ਉਸੇ ਸੁੱਕੀ ਹੋਈ ਨੂੰ ਅਰਦਾਸਾਂ ਨਾਲ ਹਰੀ ਕਿਸ ਕਾਰਨ ਨਾ ਕਰਵਾ ਲਿਆ ? ਜੋ ਨਵੀਂ ਬੇਰੀ ਕਿਤੋਂ ਲਿਆ ਲਈ ਸੀ ਹੁਣ ਉਹ ਵੀ ਉਸੇ ਕਥਿਤ ਰਜਨੀ ਦੇ ਕਥਿਤ ਕੋਹੜੇ ਪਤੀ ਨੂੰ ਕਥਿਤ ਤੌਰ ਤੇ ਰਾਜ਼ੀ ਕਰਨ ਵਾਲੀ ਬਣ ਬੈਠੀ ਲੋਕਾਂ ਦੀਆਂ ਮਨੋਕਾਮਨਾ ਪੂਰੀਆਂ ਕਰ ਰਹੀ ਹੈ? ਅਜੇਹਿਆਂ ਅਰਥਹੀਣ ਂ ਭਰਮਾਂ ਵਿਚੋਂ ਕੱਢ ਰਹੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਆਪਣੇ ਹੀ ਦਰਬਾਰ ਵਿੱਚ ਘਿਨਾਵਣੇ ਝੂਠ ਦੀ ਪੂਜਾ ? ਕੇਵਲ ਅਜੇਹੀਆਂ ਲਿਖਤਾਂ ਦੇ ਅਧਾਰ ਤੇ ਹੀ ਅਜੇਹੀਆਂ ਸਾਰੀਆਂ ਅਣੋਹਣੀ ਹੋ ਰਹੀ ਹੈ।

ਜਿਸ ਬ੍ਰਾਹਮਣ ਨੇ ਅਗਿਅਨਤਾ ਦਾ ਹਨੇਰਾ ਫੈਲਾ ਕੇ ਭਾਰਤੀ ਮਨੁੱਖ ਨੂੰ ਅਤਨੇਕਤਾ ਦੀ (੩੩ਕੈੜ ਦੇਵੀ ਦੇਵਤਾ, ਰੁੱਖ, ਕਬਰਾਂ, ਮੜ੍ਹੀਆਂ, ਆਦਿ ਕਈ ਕੁਝ ਦੀ ਪੂਜਾ ਨਦੇ ਭਰਮ ਜਾਲ ਵਿ਼ਲਸਾ ਫਸਾ ਕੈ ਪਰਵਾਰ ਦੇ ਜੀਆਂ ਤੱਕ ਫੁੱਟ ਨਾਇਤਫ਼ਾਕੀ ਦਾ ਜ਼ਹਿਰੀਲਾ ਬੀਜ ਬੀਜ ਕੇ ਭਾਰਤੀਆਂ ਨੂੰ ਕਮਜ਼ੋਰ ਬਚਣਾ ਲਿਆ ਹੋਇਆ ਸੀ, ਏਕਤਾ ਨਨਾਲ ਜੋੜ ਰਹੇ ਗੁਰਮਤਿ-ਗਿਆਨ ਦੇ ਵਓਰੀ, ਕੁਟਲ ਬ੍ਰਾਹਮਣ ਲਿਖਾਰੀ ਨੇ ਸਿੱਖੀ ਵਿੱਚੋਂ ਇਕ ਇੱਕ ਗੁਰੂ, ਇੱਕ ਪਰਮਾਤਮਾ, ਇੱਕ ਜੀਵਨ ਜੁਗਤਤ, ਨਾਲ ਬਣਿਆ ਸਿੱਖੀ ਵਿਚਲੇ ਏਕੇ-ਇਤਫ਼ਾਕ ਦਾ ਅਨੁਭਵ ਹੀ ਮੁਕਾ ਦੇਣਾ ਸੀ। ਸੋ ਸਤਿਗਰਾਂ ਦੇ ਮੁਕਾਬਲੇ ਬਾਬਾ ਬੁੱਢਾ ਜੀ ਉਨਹਾਂ ਦੇ ਸੇਵਕ ਦੀ ਪੈਭਤਾ ਵਦਾ ਕੇ ਸਾਨੂੰ, ਅਸਥਾਨਾ, ਰੁ਼ਲਖਾਂ, ਸਿਨ ਵਾਰਾਂ ਆਦਿ ਦੀ ਪੂਜਾ ਵ਼ਲਲ ਨੂੰ ਪ੍ਰੇਰ ਰਿਹਾ ਹੈ। ਫਿਰ, ਉਸ ਨੂੰ ਸਾਡੀ ਸਿਰਮੌਰ ਜਥੇਦਾਰੀ ਦੀਨ ਪੁਰੀ ਹਮਾਇਤ ਮਿਲ ਗਈ। ਉਚੇਚੇ ਤੌਰ ਤੇ ਸਾਵਧਾਨ ਰਹਿਣ ਦਾ ਸਮਾ ਬਣ ਰਿਹਾ ਹੈ । ਗੁਰਮਤਿ ਦਾ ਗਿਆਤਾ ਲਿਖਾਰੀ ਹਰ ਮੋੜ ਤੇ ਜਾਣ ਬੁੱਝ ਕੇ ਸਤਿਗੁਰੂ ਜੀ ਨੂੰ ਗੁਰਮਤਿ ਵਿਰੋਧੀ ਵਿਹਾਰ ਕਰਦੇ ਦਰਸਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਤਿਗੁਰੂ ਜੀ ਤੋਂ ਹੀ ਨਿਸਫਲ ਹੋਈ ਦਰਸਾ ਕੇ, ਸਾਡਾ ਵਿਸ਼ਵਾਸ਼ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੌਲੀ ਹੌਲੀ ਖ਼ਤਮ ਕਰੀ ਜਾਣ ਦੀ ਆਹਰੇ ਲੱਗਾ ਹੋਇਆ ਹੈ। ਬਹੁਤੀ ਚਿੰਤਾ ਜਨਕ ਗੱਲ ਇਹ ਬਣ ਗਈ, ਕਿ, ਗੁਰਮਤਿ ਦੀ ਸ਼ੁੱਧਤਾ ਕਾਇਮ ਰੱਖਣ ਦੇ ਜਿੰਮੇਵਾਰਾਂ ਨੇ, ਗੁਰਮਤਿ ਦੀ ਭਰਪੂਰ ਖੰਡਣਾ ਕਰ ਰਹੇ ਇਸ ਗ੍ਰੰਥ ਨੂੰ ਸ਼ੁੱਧ ਸਰੂਪ ਘੋਸ਼ਤ ਕਰ ਕੇ ਪੰਥ ਲਈ ਅਨਮੋਲ ਸੁਗ਼ਾਤ ਬਣਾ ਦਿੱਤਾ ?

## ੨੩-(ਅ) ਹਰਖ ਸੋਗ ਦੁਹਹੂੰ ਤੇ ਮੁਕਤੇ ॥

ਬਾਬਾ ਬੁੱਢਾ ਜੀ ਦੇ ਵਰ ਨਾਲ ਹੀ ਮਾਤਾ ਜੀ ਦੇ ਗ੍ਰਭਵਤੀ ਹੋ ਜਾਣ ਵਾਲੀ ਦੁਖਦਾਈ ਹਦ ਤੱਕ ਗੁਰਮਤਿ ਵਿਰੋਧੀ ਗੱਲ ਸੁਣ ਕੇ ਸਤਿਗੁਰੂ ਜੀ ਦੀ ਖ਼ੁਸ਼ੀ ਏਡੀ ਹੱਦਾਂ ਬੰਨੇ ਟੱਪ ਖਲੋਤੀ ਕਿ, ਗ਼ਰੀਬ ਕਿਰਤੀਆਂ ਦੀ ਲਹੂ ਪਸੀਨੇ ਦੀ ਕਮਾਈ ਨੂੰ ਲੁੱਟ ਦੇ ਮਾਲ ਨਾਲੋਂ ਵੀ ਵੱਧ ਬੇਦਰਦੀ ਵਰਤਦਿਆਂ, ਬੱਦਲ ਦੀ ਬਰਖਾ ਵਾਂਗ ਲੁਟਾਉਣ ਲੱਗ ਪਏ ? ਹਰਖ ਸੋਗ ਤੋਂ ਨਿਆਰੇ ਰਹਿਣ ਦਾ ਉਪਦੇਸ਼ ਦ੍ਰਿੜ ਕਰਾਉਂਦੇ ਰਹਿਣ ਵਾਲੇ ਜਿਹੜੇ ਸਤਿਗੁਰੂ ਜੀ, ਤੱਤੀ ਲੋਹ ਤੇ ਬੈਠ ਕੇ ਵੀ ਕਿਸੇ ਪ੍ਰਕਾਰ ਦਾ ਦੁਖ ਮਨਾਉਣ ਦੀ ਥਾਂ ਸਗੋਂ " **ਤੇਰਾ ਕੀਆ ਮੀਠਾ ਲਾਗੈ ॥** " ਗਾਉਂਦੇ ਰਹਿਣ ਦੇ ਪੂਰਨੇ ਪਉਣ ਦੀ ਦ੍ਰਿੜਤਾ ਦੇ ਮਾਲਕ ਸਨ, ਉਹ ਪੁਤਰ ਦੇ ਜਨਮ ਤੇ ਵੀ, ਖ਼ੁਸ਼ੀ ਨਾਲ ਅਜੇਹੇ ਅਧੀਰ ਕਦੇ ਨਹੀਂ ਸਨ ਹੋ ਸਕਦੇ ਜਿਵੇ ਲਿਖਾਰੀ ਨੇ ਝੂਠੀ ਅਤੇ ਗੁਰਮਤਿ ਵਿਰੋਧੀ ਖ਼ਬਰ ਤੋ ਪੰਚਮ ਪਾਤਸ਼ਾਹ ਜੀ ਨੂੰ ਹੋਛੇ ਨਿਲੱਜਿਆਂ ਵਾਂਗ, ਲੋਕਾਂ ਵਿਚ ਪਤਨੀ ਦੇ ਅਯੋਗ ਢੰਗ ਨਾਲ ਗ੍ਰਭਵਤੀ ਹੋਣ ਦਾ ਢੰਡੋਰਾ ਦਿੰਦੇ ਦਰਸਾਇਆ ਹੈ। ਹਰਖ ਸੋਗ ਤੋਂ ਨਿਆਰੇ ਰਹਿਣ ਬਾਰੇ ਪੰਚਮ ਪਾਤਸ਼ਾਹ ਜੀ ਦੀ ਆਪਣੀ

ਕਲਮ ਤੋਂ ਝਰਨਾ ਬਣ ਝਰਿਆ ਰੱਬੀ ਕਲਾਮ:--

੪੯- **ਗਉੜੀ ਗੁਆਰੇਰੀ ਮਹਲਾ ੫ ॥ ਬਿਆਪਤ ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ ॥ ਬਿਆਪਤ ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ ਬਿਆਪਸਿ ਲੋਭਾ ॥੧॥ ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧ ॥ ਰਹਾਉ ॥ ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ ॥੨॥ ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥ ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ ਉਦਾਸਾ ॥ ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥ ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾ ਕੈ ਨਿਕਟਿ ਨ ਆਵੈ ਮਾਈ ॥੫॥੧੯॥੮੮॥** {੧੮੧-੮੨}

{ਨੋਟ:-ਗੁਰ ਬਾਣੀ ਦੇ ਅਰਥ ਸਮਝਣ ਲੱਗਿਆਂ ਧਿਆਨ ਵਿਚ ਰੱਖਣ ਲਈ ਜ਼ਰੂਰੀ ਗੱਲਾਂ - (੧) ਗੁਰੂ ਸ਼ਬਦ ਵਿਚਲੀ ਰਹਾਉ ਦੀ ਤੁਕ, ਸਬੰਧਤ ਸ਼ਬਦ ਦਾ ਮੂਲ ਸਿਧਾਂਤ ਹੋਇਆ ਕਰਦੀ ਹੈ। (੨) ਗੁਰੂ ਬਾਣੀ ਵਿਚ ਆਏ **ਸੰਤ** ਪਦ ਦਾ ਅਰਥ-" ਕਿਸੇ ਉਚੇਚੇ ਭੇਖ ਤੋ ਰਹਿਤ, ਪਰਚਲਤ ਗ੍ਰਿਸਤੀ ਪਹਿਰਾਵੇ ਵਾਲਾ, ਸ਼ਾਂਤ ਆਤਮਾ, ਉਨ੍ਹਾਂ ਗੁਣਾਂ ਵਾਲਾ ਮਹਾਂਪੁਰਖ ਜਿਨ੍ਹਾਂ (ਗੁਣਾਂ) ਦਾ ਜ਼ਿਕਰ ਪੰਚਮ ਸਰੂਪ ਸਤਿਗੁਰੂ ਜੀ ਨੇ (ੳ) ਮਾਰੂ ਰਾਗ ਦੇ ਸ਼ਬਦ ਨੰਬਰ ੩ ਵਿਚ (ਪੰਨਾ ੧●੭੨-੧੮ ) ਅਤੇ (ਅ) ਸਹਸਕ੍ਰਿਤੀ ਸਲੋਕ ਨੰਬਰ ੪● ਵਿਚ (ਪੰਨਾ ੧੩੫੭) ਤੇ ਕੀਤਾ ਹੋਇਆ ਹੈ। (ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਦੇ ਦੂਜੇ ਭਾਗ ਦੇ ੧੯੯ ਅਤੇ ੨●● ਸਫ਼ੇ ਤੇ ਦੋਹਾਂ ਗੁਰੂ ਫ਼ੁਰਮਾਨਾ ਦੀ ਕਰਮਵਾਰ ਵਿਆਖਿਆ ਲਿਖੀ ਹੋਈ ਹੈ)}

ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਦੇ ਉਪਰੋਕਤ ਪਾਵਨ ਗੁਰੂ ਸ਼ਬਦ ਤੋਂ ਪ੍ਰਾਪਤ ਹੋ ਰਹੇ ਗਿਆਨ ਦਾ ਵੇਰਵਾ:-

**(ੳ)** ਇਸ ਪਾਵਨ ਗੁਰੂ ਸ਼ਬਦ ਦੀ ਰਹਾਉ ਦੀ ਤੁਕ ਵਿਚ ਸਤਿਗੁਰੂ ਜੀ ਪਰਮਾਤਮਾ ਨੂੰ ਸੰਬੋਧਨ ਕਰਕੇ ਫ਼ੁਰਮਾਨ ਕਰਦੇ ਹਨ- ਹੇ ਪ੍ਰਭੂ-ਤੇਰੀ ਬਣਾਈ ਹੋਈ ਮਾਇਆ ਅਨੇਕਾਂ ਤਰੀਕਿਆਂ ਨਾਲ (ਜੀਵਾਂ ਉੱਤੇ) ਬਿਆਪ ਰਹੀ ਹੈ, ਅਥਵਾ ਪ੍ਰਭਾਵ ਪਾਈ ਰੱਖਦੀ ਹੈ (ਤੇ ਜੀਵਾਂ ਨੂੰ ਆਤਮਕ ਮੌਤੇ ਮਾਰ ਦੇਂਦੀ ਹੈ ਪਰ ਤੇਰੇ ਸੰਤ ਤੇਰੀ ਯਾਦ ਵਿਚ ਟਿਕੇ ਰਹਿਣ ਦੇ ਆਸਰੇ ਇਸ ਮਾਇਆ ਨਾਗਣੀ ਦੇ ਪ੍ਰਭਾਵ ਤੋਂ ਬਚੇ ਰਹਿ ਕੇ ਆਤਮਕ ਜੀਵਨ ਮਾਣਦੇ ਹਨ।

(ਅ) ਫਿਰ ਸਾਰੇ ਗੁਰੂ ਸ਼ਬਦ ਵਿਚ ਉਨਾਂ ਅੱਡ ਅੱਡ ਤਰੀਕਿਆਂ ਦਾ ਸਖੇਪ ਵਰਣਨ ਹੈ ਜਿਨ੍ਹਾਂ ਤੋਂ ਇਹ ਮਾਇਆ ਮਨੁੱਖਾਂ ਦੇ ਮਨਾ ਤੇ ਪ੍ਰਭਾਵ ਪਾਈ ਰੱਖਦੀ ਹੈ ਜਿਵੇ-

**ਪਹਿਲੀ ਤੁਕ** - (੧) **ਹਰਖ=ਖ਼ੁਸ਼ੀ ਅਤੇ ਸੋਗ=ਗ਼ਮੀ** ਦੇ ਖਿਲਾਰੇ ਤੋਂ, (ਕਈ ਜੀਵ ਸ਼ੁੱਭ ਕਰਮਾਂ ਤੋਂ) ਸੁਰਗਾਂ ਦੇ (ਅਤੇ ਕਈ ਜੀਵ ਮੰਦ ਕਰਮਾਂ ਦੇ ਕਾਰਨ) ਨਰਕੀਂ ਪੈਣ ਦੇ ( ਅਧਿਕਾਰੀ ਬਣ ਰਹੇ ਹਨ) (੨) ਧਨ ਦੌਲਤ ਤੇ ਸੋਭਾ ਅਤੇ ਆਪਣੀ ਗ਼ਰੀਬੀ ਵੇਖ ਵੇਖ (੩) ਵਿਕਾਰਾਂ ਦੀ ਜੜ੍ਹ ਲੋਭ ਰੂਪ ਮਾਇਆ.

**ਦੂਜੀ ਤੁਕ**- (੧) **ਪੁੱਤਰ ਇਸਤ੍ਰੀ ਦਾ ਮੋਹ ਅਤੇ ਹੰਕਾਰ ਦੀ ਮਸਤੀ (੨)** ਹਾਥੀ, ਘੋੜਿਆਂ ਦਾ ਮਾਣ (੩) ਸੁੰਦਰ ਕੱਪੜਿਆਂ ਦੀ ਲਗਨ ਹੈ (੪) ਰੂਪ ਤੇ ਜਵਾਨੀ ਦਾ ਨਸ਼ਾ ਹੈ।.

**ਤੀਜੀ ਤੁਕ**-- (੧) ਭੋਇੰ ਦੀ ਮਾਲਕੀ ਦਾ ਮਾਣ (੨) ਕਿਤੇ ਕਿਸੇ ਦੀ ਅਮੀਰੀ ਅਤੇ ਆਪਣੇ ਕੰਗਾਲ ਪੁਣੇ ਦਾ ਸਾੜਾ (੩) ਕਈ ਰਾਗ ਰੰਗ ਮੌਜ ਮੇਲੇ (ਤੇ ਸਭ ਕੁਝ ਉਜਾੜ ਰਹੇ ਹਨ) (੪) ਸੋਹਣੀਆਂ ਸੇਜਾਂ, ਹਾਰ-ਸ਼ਿੰਗਾਰ ਰੂਪ ਅੱਯਾਸ਼ੀ ਤੇ ਦੁਰਾਚਾਰ ਰੂਪ ਮਾਇਆ।

**ਚੌਥੀ ਤੁਕ**- (੧) ਆਪਣੇ ਵਲੋਂ ਧਾਰਮਿਕ ਕੰਮ ਕਰਨ ਦੀ ਹਉਮੈ ਵਿਚ ਫਸਿਆ ਹੈ (੨) ਕੋਈ ਗ੍ਰਿਹਸਤ ਵਿਚ ਅਜੇਹਾ ਮਸਤ ਹੈ ਕਿ ਪ੍ਰਭੂ ਨੂੰ ਵਿਸਾਰ ਬੈਠਾ (੩) ਉਦਾਸੀ ਰੂਪ ਧਾਰ ਲੈਣ ਨੂੰ ਸਭ ਕੁਝ ਮੰਨ ਬੈਠਾ। (੪) ਕੋਈ, ਦਾਨ ਪੁੰਨ, ਤੀਰਥ ਇਸ਼ਨਾਨ, ਮੰਤ੍ਰ ਪਾਠ, ਜਪ ਤਪ ਆਦ ਦੀਆਂ ਰਸਮਾਂ ਵਿਚ ਪ੍ਰਵਿਰਤ ਹੈ (੫) ਕੋਈ (ਉੱਚੀ) ਜ਼ਾਤਿ ਦੇ ਮਾਣ ਵਿਚ ਫਸਿਆ ਹੋਇਆ ਹੈ। ਇਸ ਤਰ੍ਹਾਂ ਦੇ ਮਾਇਆ ਦੇ ਪ੍ਰਭਾਵ ਵਿਚ ਫਸਿਆ ਮਨੁੱਖ ਪਰਮਾਤਮਾ ਦੇ ਪ੍ਰੇਮ ਵਿਚ ਮਗਨ ਹੋਣ ਤੋਂ ਵਾਂਜਾ ਹੈ।

**ਪੰਜਵੀ ਤੁਕ**-

ਪਰਮਾਤਮਾ ਆਪ ਹੀ ਗੁਰਮੁਖ-ਸੰਤ ਜਨਾਂ ਦੇ ਮਾਇਆ ਦੇ ਬੰਧਨ ਕੱਟ ਦਿੰਦਾ ਹੈ। ਉਨ੍ਹਾਂ ਉਤੇ ਮਾਇਆ ਅਪਣਾ ਜ਼ੋਰ ਨਹੀਂ ਪਾ ਸਕਦੀ। ਸਤਿਗੁਰੂ ਜੀ ਦਾ ਫ਼ੁਰਮਾਨ--ਜਿਸ ਮਨੁੱਖ ਨ ਸੰਤ (-ਸਤਿਗੁਰੂ) ਜੀ ਦੇ ਚਰਨਾਂ ਦੀ

ਧੂੜ ਪ੍ਰਾਪਤ ਕਰ ਲਈ ਹੈ (ਭਾਵ, ਜਿਸ ਗੁਰਮੁੱਖ ਨੇ ਸਗਿੁਰੂ ਜੀ ਦੇ ਹੁਕਮਾਂ ਅਨੁਸਾਰ ਜੀਵਨ ਢਾਲ ਲਿਆ ਹੈ) ਮਾਇਆ ਉਸ ਦੇ ਨੇੜੇ ਨਹੀਂ ਢੁੱਕ ਸਕਦੀ।੪ ।

੧੬/ ੧੭ ਪ੍ਰਕਾਰ ਦੇ ਮਾਇਆ ਦੇ ਰੂਪਾਂ ਵਿਚ ਹਰਖ ਸੋਗ ਤੋਂ ਪ੍ਰਭਾਵਤ ਹੋਣ ਰੂਪ ਮਾਇਆ ਦਾ ਨੰਬਰ ਪਹਿਲਾ ਹੈ। ਅਤੇ ਗੁਰੂ ਸ਼ਬਦ ਦੀ ਦੂਜੀ ਤੁਕ ਵਿਚ ਪੁੱਤਰ ਤੇ ਇਸਤ੍ਰੀ ਦਾ ਨੰਬਰ ਪਹਿਲਾ ਹੈ। ਮਾਇਆ ਦੇ ਕਈ ਦੇ ਰੂਪਾਂ ਦੇ ਪ੍ਰਭਾਵ ਤੋ ਮੁਕਤ ਰਹਿਣ ਦੀ ਗਲ ਆਪਣੇ ਹੀ ਕਰ-ਕੰਵਲਾਂ ਨਾਲ ਲਿਖਣ ਵਾਲੇ ਪੰਚਮ ਪਾਤਸ਼ਾਹ ਜੀ ਨੂੰ ਪੁੱਤਰ ਦੀ ਪ੍ਰਾਪਤੀ ਦੀ ਲਾਲਸਾ ਕਾਰਨ ਆਪਣੇ ਮਹਿਲਾਂ ਨੂੰ, ਆਪਣੇ ਹੀ ਅਨਿਨ ਸੇਵਕ ਬਾਬਾ ਬੁਢਾ ਜੀ ਕੋਲ ਭੇਜਨ ਵਾਲਾ ਗੁਰਮਤਿ ਵਿਰੋਧੀ ਕਰਮ ਕਰਦੇ ਅਤੇ, ਬਾਬਾ ਬੁਢਾ ਜੀ ਦੇ ਡੇਰੇ ਤੋਂ ਹੀ ਗ੍ਰਭਵਤੀ ਹੋ ਕੇ ਆਏ ਦੀ ਖ਼ਬਰ ਸੁਣਦੇ ਸਾਰ ਖ਼ੁਸ਼ੀ ਨਾਲ ਵਿਤੋਂ ਵਧ ਫੁੱਲੇ ਹੋਏ, ਬੜੀ ਹੋਛੀ ਔਕਾਤ ਵਾਲੇ ਮਨੁੱਖ ਵਾਂਗ, ਲੋਕਾਂ ਦੀ ਕਮਾਈ ਤੋਂ ਆਏ ਦਨ ਦੀ ਬਰਖਾ ਕਰਦੇ ਸਤਿਗੁਰੂ ਜੀ ਨੂੰ ਦਰਸਾਉਣਾ.. ? ਕੀ, ਵਾਕਿਆ ਹੀ ਇਹ ਪੁਸਤਕ ਪੰਥ ਲਈ ਅਨਮੋਲ ਸੁਗ਼ਾਤ ਹੈ ? ਸੂਝਵਾਨ ਸੁਹਿਰਦ ਪਾਠਕ ਦੀ ਤਸੱਲੀ ਲਈ ਤਾਂ ਇਹ ਇਕੋ ਗੁਰੂ ਸ਼ਬਦ ਹੀ ਕਾਫ਼ੀ ਹੈ, ਪਰ ਸੂਝਵਾਨ ਤਾਂ ਉਹ ੧੪ ਰਤਨ ਵੀ ਹਨ ਜਿਨ੍ਹਾਂ ਨੇ ਇਸ ਪੁਸਤਕ ਨੂੰ ਪੰਥ ਲਈ ਅਨਮੋਲ ਸੁਗ਼ਾਤ ਵਜੋਂ ਪਬਲਿਸ਼ ਕੀਤਾ ਹੈ। {ਸੂਚੀ- ਖ਼ੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿਣ ਦੀ ਸਿਖਿਆ ਬਾਰੇ ਗੁਰਮਤਿ ਦਾ ਸਿਧਾਂਤ ਅਸਥਾਪਣ ਕਰ ਰਹੇ ਪੰਚਮ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀ ਆਪਣੀ ਪਾਵਨ ਕਲਮ ਤੋਂ ਪ੍ਰਗਟ ਹੋਏ ਕਈ ਗੁਰੂ ਸ਼ਬਦਾਂ ਵਿਚੋਂ ਕੁਝ ਦੀ ਸੂਚੀ;-(੨) **ਮਹਲਾ ੫ ਗੁਆਰੇਰੀ ॥ ......ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥ ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥...੪॥੧੭॥੮੬॥** {੧੮੧}-(੩)- **ਪਉੜੀ ॥... ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥...੩॥** ਗਉ: ਥਿਤੀ ਮ:੫।{੨੯੭}-(੪)-**ਆਸਾ ਮਹਲਾ ੫ ॥....ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ ॥੧॥ਰਹਾਉ॥ ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥ ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ॥੨॥...੪॥੧੧॥੫●॥**{੩੮੩}-(੫)-**ਗੂਜਰੀ ਮਹਲਾ ੫ ॥...ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥੨॥ ਜਿਸ ਕਾ ਸਾ ਤਿਨ ਹੀ ਰਖਿ ਲੀਆ ਸਗਲ ਜੁਗਤਿ ਬਣਿ ਆਈ ॥ ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ ॥੩॥੧॥੯॥**ਪੰਨਾ੪੯੭}

ਸਤਿਗੁਰੂ ਜੀ ਨੂੰ ਖ਼ੁਸ਼ੀ ਨਾਲ ਦਾਨ ਪੁੰਨ ਕਰਦੇ ਦਰਸਾਉਣਾ ਗੁਰਮਤਿ ਦੇ ਵਿਰੁੱਧ ਹੈ। ਉਪਰੋਕਿਤ ਕੁੰਡਲੀਆ ਵਿਚ ਦੂਜੇ ਸਿਧਾਂਤ ਦੀ ਖੰਡਨਾ:--

## ੨੪-(ੲ) ਸੰਸਾਰੀ ਰਿਸ਼ਤੇ ਅਤੇ ਪੰਚਮ ਸਤਿਗੁਰੂ ਨਾਨਕ ਜੀ-

**ਮਃ ੫ ॥ ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥**

**ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥੩॥ {੧੧●੧}-ਵਾ-੨●**

ਸੰਸਾਰੀ ਰਿਸ਼ਤਿਆਂ ਨਾਤਿਆਂ ਬਾਰੇ ਸਤਿਗੁਰੂ ਜੀ ਗੁਰਮਤਿ ਸਿਧਾਂਤ ਸਮਝਾ ਰਹੇ ਹਨ।

੫●- **ਮਹਲਾ ੫ ॥ ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥ ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥ ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੫॥** {੧●} {ਸੂਚੀ- (੨)-**ਸਿਰੀਰਾਗੁ ਮਹਲਾ ੫ ॥ ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥ ਸੁਤ ਦਾਰਾ ਬਨਿਤਾ ਅਨੇਕਬਹੁਤੁ ਰੰਗ ਅਰੁ ਵੇਸ ॥ ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥੧॥**{੪੭-੪੮}-**੧੫-੮੫ (੩)-ਮਃ ੫ ॥..... ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹਕਰਤ ਬਿਹਾਵਏ ॥.....੧॥** {੭●੫}-੨-੩ (੩)-**ਕਤੰ ਚ ਮਾਤਾ ਕਤੰ ਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥....੨॥** ੧੩੫੩}

ਖ਼ੁਸ਼ੀ ਗ਼ਮੀ ਤੋਂ ਨਿਰਲੇਪ ਪੰਚਮ ਪਾਤਸ਼ਾਹ ਜੀ ਦੇ ਧੀਆਂ ਪੁੱਤਰ ਆਦਿ ਰਿਸ਼ਤਿਆਂ ਬਾਰੇ ਪਹਿਲੀ ਵਾਰੀ ੭ ਨੰਬਰ ਲੇਖ ਤੇ ਅਤੇ ਦੂਜੀ ਵਾਰ ਹੁਣ ਇਸ ੨● ਨੰਬਰ ਤੇ ਗੁਰਮਤਿ ਵਿਚਾਰ ਦੂਜੀ ਵਾਰ ਪੜ੍ਹ ਲਏ ਹਨ। ਵਰ ਪ੍ਰਾਪਤੀ ਤੇ (ਮਾਤਾ) ਗੰਗਾ ਜੀ ਦੇ ਗਰਭਵਤੀ ਹੋ ਜਾਣ ਤੇ ਖ਼ੁਸ਼ੀਆਂ ਨਾਲ ਧਨ ਲੁਟਾਉਂਦੇ ਦਰਸਾ ਕੇ ਲਿਖਾਰੀ ਨੇ ਸਤਿਗੁਰੂ ਜੀ ਦੀ ਸਖ਼ਤ ਹੇਠੀ ਕੀਤੀ ਹੈ। ਕੁੰਡਲੀਆਂ ਦੀ ਇਹ ਪੰਗਤੀ:---

## ੨੫-(ਸ) ਦਾਤਾਰ ਦੀ ਥਾਂ "ਸਮਰਥ ਹੈ ਜਗਿ ਸੰਤ, ਦੁੱਖ ਸਭਿ ਜਗ ਕੇ ਹਰਈ" ਪੰਗਤੀ, ਬਾਬ ਬੁੱਢਾ- ਜੀ ਲਈ ? ਉਹ ਵੀ, ਪੰਚਮ ਸਤਿਗੁਰੂ ਨਾਨਕ

## ਸਾਹਿਬ ਜੀ ਦੀ ਰਸਨਾ ਤੋਂ ?(ਕੰਡਲੀਆ ੧੪੫)

ਆਪਣੇ ਆਪ ਨੂੰ "ਸੰਤ ਮਹਾਂਪੁਰਖ" ਅਖਵਾਉਂਦੇ ਅਤੇ ਆਪਣੀ ਪੂਜਾ ਕਰਵਾਉਂਦੇ, ਪਰਮਾਤਮਾ ਦੇ ਬੇਟੇ, ਪੈਗ਼ੰਬਰ, ਵਲੀਅੱਲ਼ਾ, ਭਗਵਾਨ ਕਈ ਅਵਤਾਰੀ ਪੁਰਖ ਸੰਸਾਰ ਵਿਚ ਹੋ ਗੁਜ਼ਰੇ, ਪਰ ਸਾਰਾ ਸੰਸਾਰ ਸੁਖਾਂ ਦਾ ਘਰ ਨਾ ਬਣਿਆ। ਵੱਡੀ ਚਿੰਤਾ ਵਾਲੀ ਸਥਿਤੀ ਇਹ ਬਣ ਰਹੀ ਹੈ ਕਿ ਲਿਖਾਰੀ ਨੇ, ਗੁਰਮਤਿ ਵਿਰੋਧੀ ਇਹ ਇਹ ਪੰਗਤੀ ਭਾਈ ਮਨੀ ਸਿੰਘ ਤੇ ਭਗਤ ਸਿੰਘ ਦੇ ਸੰਬਾਦ ਰੂਪ ਦੁਆਰਾ ਸਤਿਗੁਰੂ ਜੀ ਦੇ ਮੁਖਾਰਬਿੰਦ ਵਿਚ ਪਾ ਰਿਹਾ ਹੈ। ਸਤਿਗੁਰੂ ਜੀ ਕਿਸੇ ਮਨੁੱਖ ਨੂੰ ਨਹੀਂ ਸਗੋਂ ਦੁਖਾਂ ਦੇ ਨਾਸ ਕਰਤਾ ਅਥਵਾ ਸੁਖਾਂ ਦੇ ਦਾਤੇ ਉਸ ਰੱਬ ਜੀ ਨੂੰ ਹੀ ਮੰਨਦੇ ਹਨ, ਅਤੇ ਉਸ ਦਾਤਾਰ ਜੀ ਦੀ ਨੇੜਤਾ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜੀਵਨ ਬਣਾ ਲੈਣ ਨਾਲ ਉਨ੍ਹਾਂ ਦੀ ਮਿਹਰ ਤੋਂ ਪ੍ਰਾਪਤ ਹੁੰਦੀ ਹੈ। ਇਸ ਗੁਰਮਤਿ ਸਿਧਾਂਤ ਨੂੰ ਸਪੱਸ਼ਟ ਕਰ ਰਹੇ ਬੇਅੰਤ ਗੁਰੂ ਸ਼ਬਦਾਂ ਵਿਚੋਂ ਕੇਵਲ ਪਰਮਾਣ ਮਾਤਰ :-

੫੧- **ਗਉੜੀ ਮਹਲਾ ੫ ਮਾਂਝ ॥ ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥ ਰਹਾਉ ॥ ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥ ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ ॥੧॥ ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥ ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥੨॥ ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥ ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥ ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥** {੨੧੮} ਅਤੇ-{ਸੂਚੀ ਵਜੋਂ-(੨)-ਸੂਹੀ ਮਹਲਾ ੫ ॥...ਦਖੁਭੰਜਨ ਜਗਜੀਵਨ ਹਰਿ ਰਾਇਆ ॥ ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥{੭੪੧} (੩)-ਗਉੜੀ ਮਹਲਾ ੫ ॥ ...ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥{੨੦੯}੧੬-੧੩੭ -(੪)-ਮਾਝ ਮਹਲਾ ੫ ॥ ....ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥ ੨॥{੯੯}-੯-੧੬-(੫)-ਮਾਝ ਮਹਲਾ ੫ ॥ ...ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥੨॥{੧੦੫}-੨੯-੩੬}

ਸਤਿਗੁਰੂ ਸੱਚੇ ਪਾਤਸ਼ਾਹ ਜੀ ਤਾਂ (ਪ੍ਰਿਥਮ ਮਹਾਨ ਬਾਣੀ) **ਜਪੁ** (ਸਾਹਿਬ) ਤੋਂ ਹੀ, ਦੁਖ ਸੁਖ ਰੱਬੀ ਹੁਕਮ ਦੀ ਖੇਡ- " **ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ** ॥ ਮੰਨ ਕੇ, ਦੁਖਾਂ ਭੁਖਾਂ ਦੀ ਮਾਰ ਨੂੰ ਪਰਮਾਤਮਾ ਦੀ ਦਾਤ ਸਮਝਣ ਦਾ ਉਪਦੇਸ਼-"**ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ** ॥"{ਪਉੜੀ ੨੫} ਦ੍ਰਿੜ ਕਰਾ ਰਹੇ ਹਨ। ਜਿਨ੍ਹਾਂ ਦਾ ਵਿਸ਼ਵਾਸ਼ ਹੈ ਕਿ- **ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ** ॥{੧੪੯}" ਸੁਖ ਤੇ ਦੁਖ ਦੋਵੇਂ ਪ੍ਰਭੂ ਦੇ ਦਰ ਤੋਂ, ਮਾਨੋ ਕੱਪੜੇ ਮਿਲ ਰਹੇ ਹਨ। ਇਕ ਤੋਂ ਮਗਰੋਂ ਦੂਜਾ ਆਉਂਦਾ ਰਹਿੰਦਾ ਹੈ। ਸਿਰਜਣਹਾਰ ਜੀ ਵਲੋਂ ਦੁਖਾਂ ਸੁਖਾਂ ਵਾਲਾ ਅਜੇਹਾ ਲੇਖ ਹੈ ਜੋ, ਅਰੰਭ ਤੋਂ ਹੀ ਜੀਵ ਨੇ ਨਾਲ ਰਹਿਣਾ ਲਿਖਿਆ ਜਾ ਚੁੱਕਾ ਸੀ:-" **ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ** ॥"{੭੮੭}- ਅਥਵਾ-"**ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥ ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥**"{੧੦੩੦} ਉਸ, ਕਰਤੇ ਦੀ ਕਾਰ ਵਿਚ, ਬਾਬਾ ਬੁੱਢਾ ਜੀ ਦਾ ਜਾਂ ਕਿਸੇ ਵੀ ਮਨੁੱਖ ਦਾ ਦਖ਼ਲ ਸਤਿਗੁਰੂ ਜੀ ਨੇ ਕਿਉਂ ਮਨਣਾ ਸੀ ? ਸੁਖਮਨੀ ਸਾਹਿਬ ਵਿਚ ਉਨ੍ਹਾਂ ਦਾ ਉਪਦੇਸ਼ ਤਾਂ ਇਸ ਪ੍ਰਕਾਰ ਹੈ--

੫੨- **ਮਨ ਮੂਰਖ ਕਾਹੇ ਬਿਲਲਾਈਐ ॥ ਪੁਰਬ ਲਿਖੇ ਕਾ ਲਿਖਿਆ ਪਾਈਐ ॥ ਦੂਖ ਸੂਖ ਪ੍ਰਭ ਦੇਵਨਹਾਰੁ ॥**
**ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥ ਜੋ ਕਛੁ ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ ॥**
**ਕਉਨ ਬਸਤੁ ਆਈ ਤੇਰੈ ਸੰਗ ॥ ਲਪਟਿ ਰਹਿਓ ਰਸਿ ਲੋਭੀ ਪਤੰਗ ॥ ਰਾਮ ਨਾਮ ਜਪਿ ਹਿਰਦੇ ਮਾਹਿ ॥**
**ਨਾਨਕ ਪਤਿ ਸੇਤੀ ਘਰਿ ਜਾਹਿ ॥੪॥** {੨੮੩}-ਅਸਟ-੧੫

ਇਹ, ਨਹੀਂ ਹੈ, ਕਿ ਦਾਤਾਰ ਜਦੋਂ ਮਰਜ਼ੀ, ਜਿਸ ਨੂੰ ਚਾਹੇ ਧੰਙਾਣੇ ਦੁਖੀ ਸੁਖੀ ਕਰਦਾ ਰਹਿੰਦਾ ਹੈ। ਸ੍ਰਿਸ਼ਟੀ ਦੀ ਸਿਰਜਣਾ ਅਤੇ ਸੰਭਾਲ ਉਸ ਦੇ ਅਟੱਲ ਨਿਯੱਮ-ਰੂਪ ਹੁਕਮ ਵਿਚ ਬੱਝੀ ਆਪਣੇ ਆਪ ਹੋ ਰਹੀ ਹੈ। ਦੁਖਾਂ ਸੁਖਾਂ ਦੇ ਆਉਣ ਜਾਣ ਦਾ ਕਾਰਨ, ਸਦੀਵੀ ਸੁਖੀਏ ਬਣੇ ਰਹਿਣ ਦਾ ਨਿੱਯਮ, ਦੁਖਾਂ ਸੁਖਾਂ ਤੋਂ ਨਿਰਲੇਪਤਾ ਪ੍ਰਾਪਤ ਕਰਨ ਦੀ ਜੁਗਤਿ, ਆਦਿ, ਕਈ ਪੱਖ, ਅੱਡ ਅੱਡ ਸ਼ਬਦਾਵਲੀ ਵਰਤ ਕੇ ਕਈ ਗੁਰੂ ਸ਼ਬਦਾਂ ਦੁਆਰਾ ਸਮਝਾਏ ਹਨ। ਪੂਰੀ ਜਾਣਕਾਰੀ ਵਾਸਤੇ ਪੜ੍ਹੋ ਪੁਸਤਕ-" ਬਿੱਪਰਨ ਕੀ ਰੀਤ ਤੋਂ ਸਚੁ ਦਾ ਮਾਰਗ" ਦੇ ਚੌਥਾ ਭਾਗ ਦੇ ੧੯੩ ਸਫ਼ੇ ਤੋਂ ੨੪੫ ਸਫ਼ੇ ਤੱਕ । ਏਥੇ ਅਸਾਂ ਕੇਵਲ (ਵੰਨਗੀ ਮਾਤਰ)- "**ਦੁਖੁ ਦਾਰੂ ਸੁਖੁ ਰੋਗੁ ਭਇਆ** ", ਸਿਧਾਂਤ ਰੂਪ ਗੁਰੂਮਤਿ ਦੇ ਉਸ ਪੱਖ ਵਲ ਹੀ ਝਾਤੀ ਮਾਰੀ ਹੈ।

## ੨੬- ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਪਰਵਾਰ ਨੂੰ ਭਾਜੜ ਪਾਈ ?

ਕੁੰਡਲੀਏ ਤੋਂ ਅਗਲਾ ਸਵੱਯਾ:-

**ਸਵੱਯਾ ॥** ਸੁਤ ਲੇਵਨ ਤੂੰ ਗਈ ਉਨ ਪੈ, ਅਤਿ ਨਿਮ੍ਰਿਤ ਹੁਇ ਮਨਬਾਂਛਤ ਪਾਯੋ ।
ਸੀਲ ਸੰਤੋਖ ਧਰੇ ਤਨ ਰਾਜਤ, ਸੰਤਨ ਅੰਤੁ ਕਿਨੀ ਨਹਿ ਪਾਯੋ ।
ਸੇਸ ਮਹੇਸ ਗਣੇਸ ਜਲੇਸੁਰ, ਸੰਤਨ ਸੋਭ ਸਦਾ ਮੁਖਿ ਗਾਯੋ ।
ਸਾਹਿਬ ਬੁਢਾ ਸੁਹੈ **ਤਪ** ਖਾਨ, ਧਰੇ ਮੁਖ ਗਿਆਨ ਸ੍ਰੀ ਮੁਖਿ ਗਾਯੋ ॥੧੪੬॥

***ਅਰਥ:***-ਜਦੋਂ ਤੂੰ ਅਤੀ ਨਿਮ੍ਰਤਾ ਨਾਲ ਪੁੱਤਰ ਲੈਣ ਗਈ ਤਾਂ ਮਨ ਦੇ ਮਨੋਰਥ ਪੂਰੇ ਹੋ ਗਏ। ਸੰਤ ਜਨਾ ਨੇ ਤ੍ਰਿਸ਼ਨਾ ਦਾ ਤਿਆਗ ਕੀਤਾ ਹੈ ਸ਼ਾਂਤ ਸੁਭਾਉ ਅਤੇ ਦੈਵੀ ਗੁਣਾ ਦੇ ਮਾਲਕ ਹਨ। ਸੰਤ ਜਨਾਂ ਦਾ ਅੰਤ ਕਿਨੇ ਨਹੀਂ ਪਾਇਆ, ਸ਼ੇਸ਼ਨਾਗ, ਸ਼ਿਵ ਜੀ, ਗਣੇਸ਼ ਜੀ, ਵਰਨ ਦੇਵਤਾ ਆਦਿ ਸ਼ਾਂਤ ਆਤਮਾ ਪੁਰਸ਼ਾਂ ਦੀ ਵਡਿਆਈ ਗਾਉਂਦੇ ਹਨ। ਸਾਹਿਬ ਬੁਢਾ ਜੀ **ਭਜਨ** ਦੀ ਮੂਰਤੀ ਹਨ, ਅਤੇ **ਪੂਰਨ ਗਿਆਨ ਦੇ ਮਾਲਕ** ਹਨ। ੧੪੬।

ਪਰ ਗੁਰੂ ਬਾਣੀ ਨੇ ਕਿਸੇ ਸਿੱਖ-ਸੇਵਕ ਨੂੰ ਨਹੀਂ ਸਗੋਂ, **ਹਰੀ** ਨੂੰ ਅਥਵਾ ਸਤਿਗੁਰੂ ਜੀ ਨੂੰ ਹੀ ਗਿਆਨੀ ਮੰਨ ਕੇ ਧੰਨ ਧੰਨ ਪੁਕਾਰਿਆ ਹੈ-" **ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥{੫੯੪}** ਲਗ-ਪਗ ਸਾਰਾ ਸਿੱਖ ਜਗਤ, ਅਰੰਭ ਤੋਂ ਹੀ ਇਸ ਪੱਖੋਂ ਸੁਚੇਤ ਹੈ ਕਿ, ਗੁਰਿਆਈ ਸਦਾ ਯੋਗਤਾ ਦੀ ਪਰਖ ਉਪ੍ਰੰਤ ਹੀ ਮਲਿਆ ਕਰਦੀ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇ ਤੋਂ ਗੁਰੂ ਘਰ ਦੀ ਸੇਵਾ ਕਰਦੇ ਆ ਰਹੇ, ਬਾਬਾ ਬੁਢਾ ਜੀ ਆਪਣੇ ਵਿਚ ਅਜੇਹੀ ਯੋਗਤਾ ਪੈਦਾ ਨਹੀਂ ਸਨ ਕਰ ਸਕੇ ਜਿਸ ਤੋਂ ਗੁਰੂ ਅੰਗਦ ਸਾਹਿਬ ਜੀ ਦੀ, ਜਾਂ ਫਿਰ ਸ੍ਰੀ ਗੁਰੂ ਅਮਰਦਾਸ ਦਾਸ ਸਾਹਿਬ ਜੀ ਦੀ ਪਰਖ ਵਿਚ ਪੂਰੇ ਉੱਤਰ ਸਕਦੇ । ਉਨ੍ਹਾਂ ਨੇ ਜਿਸ ਹੱਦ ਤਕ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਰੀਝਾਇਆ, ਓਨਾ ਫਲ ਪਾ ਲਿਆ ਸੀ। ਪਰ ਉਸ ਪਹਿਲੇ ਥਾਂ ਤੋਂ ਅਗਾਂਹ ਸਾਰੀ ਉਮਰ ਨਹੀਂ ਸਨ ਟੱਪ ਸਕੇ। ਭੇਤ ਭਰਿਆ ਅਦਭੁਤ ਲਿਖਾਰੀ, ਉਲਟੀ ਗੰਗਾ ਵਗਾਉਂਣ ਵਾਲਾ ਅਨੋਖਾ ਭਾਣਾ ਵਰਤਿਆ ਦਰਸਾ ਰਿਹਾ ਹੈ। ਹੈਰਾਨੀ ਹੈ ਕਿ ਪੰਚਮ ਪਾਤਸ਼ਾਹ ਜੀ ਨੂੰ ਬਾਬਾ ਬੁੱਢਾ ਜੀ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਜੋਤਿ-ਜੁਗਤਿ ਸੰਭਾਲ ਸਕਣ ਦੀ ਯੋਗਤਾ ਤਾਂ ਨਾ ਲੱਭੀ, ਸਗੋਂ, (ਗੁਰੂ ਅਰਜਨ ਸਾਹਿਬ ਲਈ) ਬਾਬਾ ਬੁਢਾ ਜੀ ਮਨੋ-ਕਾਮਨਾ ਪੂਰੀਆਂ ਕਰਨ ਵਾਲੇ ਪਰਮਾਤਮਾ ਤੁਲ ਬੇਅੰਤ ਅਤੇ ਅਗੰਮ ਬਣ ਖਲੋਤੇ ? ਇਹ ਕਿਵੇਂ ਮੰਨ ਲਿਆ ਜਾਵੇ ਕਿ, ਇਸ ਪਾਵਨ ਤੁਕ ਦੇ ਰਚੇਤਾ- "**ਹਰਿ ਜੀਉ ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥**" ਅਭੁੱਲ ਪੰਚਮ ਪਾਤਸ਼ਾਹ ਜੀ, ਇਸ ਅਨੂਪਮ-ਗੁਰਮਤਿ-ਉਪਦੇਸ਼ ਤੇ ਆਪ ਲਕੀਰ ਫੇਰਨ ਲਈ, ਆਪਣੇ ਸੇਵਕ, ਬਾਬਾ ਬੁੱਢਾ-ਰੂਪ "ਮਾਣਸੁ" ਨੂੰ ਪਰਮਾਤਮਾ ਤੁੱਲ ਸਮਝਣ ਲੱਗ ਪਏ ਸਨ ? ਜਿਹੜੇ ਪੰਚਮ ਪਿਤਾ ਜੀ, ਭੱਟ 'ਮਥੁਰਾ' ਜੀ ਨੂੰ, ਪਰਤੱਖ ਹਰੀ ਦਾ ਰੂਪ ਹੋ ਦਿੱਸੇ-'**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ॥**"{੧੪੦੯} ਪਰਮਾਤਮਾ ਦੇ ਰੂਪ ਉਸ ਸਤਿਗੁਰੂ ਜੀ ਨੂੰ ਇੱਕ ਮਨੁੱਖ ਬਾਰੇ ਉਪ੍ਰੋਕਤ ਬਚਨ ਕਹਿੰਦੇ ਦਰਸਾ ਕੇ, ਕੁਟਲ ਲਿਖਾਰੀ ਨੇ, ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤਿ ਤੇ ਘਿਣਾਵਨੀ ਊਜ ਲਾਈ ਹੈ। ਸਪੱਸ਼ਟ ਹੈ ਕਿ ਇਹ ੧੪੬ ਨੰਬਰ ਸਵੱਯਾ, **ਸਤਿਗੁਰੂ ਜੀ ਦੀ ਜਾਣ ਬੁੱਝ ਕੇ ਲਿਖੀ ਘੋਰ ਨਿੰਦਿਆ ਤੋਂ ਤੋਂ ਵੱਧ ਹੋਰ ਕੁਝ ਨਹੀਂ ਹੈ।**

ਕੁਦਰਤ ਦੇ ਨਿਯੱਮਾਂ ਤੋਂ ਵਿਰੁੱਧ, ਕੇਵਲ " ਸਾਹਿਬ ਬੁੱਢਾ " ਜੀ ਦੇ ਬਚਨ-ਰੂਪ ਵਰ ਤੋਂ ਹੀ ਮਾਤਾ ਗੰਗਾ ਜੀ ਨੂੰ ਗ੍ਰਭਵਤੀ ਹੋ ਜਾਣ ਤੋਂ ਸਤਿਗੁਰੂ ਜੀ ਨੇ ਚਿਤ ਵਿਚ ਬੜਾ ਅਨੰਦ ਮਾਣਦਿਆਂ ਬੁੱਢਾ ਜੀ ਨੂੰ ਧੰਨ ਧੰਨ ਕਹਿੰਦੇ ਦਰਸਾਉਣ ਵਾਲੀ ਲਿਖਾਰੀ ਦੀ ਕੁਟਲਤਾ ਦੀ ਸਿਖ਼ਰ ਦੇ ਦਰਸ਼ਨ ਕਰੋ:-

ਦੋਹਰਾ॥ ਗੰਗ ਮਾਤ ਅਰਜਨ ਗੁਰੂ ਮਨ ਮੈ ਭਏ ਪ੍ਰਸੰਨ। ਅਤਿ ਆਨੰਦ ਚਿਤਿ ਪਾਇਓ ਕਹਯੋ **ਸੰਤ ਧੰਨ ਧੰਨ** ॥੧੪੭
ਬਹੁ ਸੁਖ ਸੋਂ ਅਰਜਨ ਗੁਰੂ ਬਸੇ ਆਪਨੈ ਧਾਮ । ਕਿਤਕ ਦਿਵਸ ਬਤਾਇਕੈ ਕੀਨੋ ਅਸ ਕਾਮ ॥੧੪੮॥

ਕਹਾਣੀ ਦੇ ਹਰ ਮੋੜ ਤੇ ਬਾਬਾ ਬੁੱਢਾ ਜੀ ਦੀ ਪ੍ਰਭਤਾ ਪੰਚਮ ਪਾਤਸ਼ਾਹ ਜੀ ਨਾਲੇ ਸ੍ਰੇਸ਼ਟ ਦਰਸਾ ਰਿਹਾ ਲਿਖਾਰੀ ਤਾਂ ਵੈਰੀਆਂ ਵਾਲਾ ਧਰਮ ਪਾਲ ਰਿਹਾ ਹੈ, ਪਰ ਅਜੇਹੀਆਂ ਗੁਰਮਤਿ ਵਿਰੋਧੀ ਅਤੇ ਗੁਰੂ ਇਤਿਹਾਸ ਵਿਗਾੜ ਰਹੀਆਂ ਕੁਟਲ ਕਰਤੂਤਾਂ ਬਾਰੇ ਕੋਈ ਚਿਤਾਵਨੀ-ਰੂਪ ਨੋਟ ਲਿਖਣ ਦੇ ਥਾਂ ਸਗੋਂ ਪਦ ਅਰਥ ਲਿਖਣ-ਰੂਪ ਲਿਖਾਰੀ ਦੀ ਪ੍ਰੋੜਤਾ ਕਰੀ ਜਾਣ ਵਾਲਾ ਪੰਥਕ ਧਰੋ ਕਰੀ ਜਾਣਾ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਲਈ ਸੋਭਨੀਕ ਨਹੀਂ ਹੈ।

ਕਈ ਦਿਨ ਸੁਖ ਦੇ ਲੰਘਾ ਕੇ ਫਿਰ ਸਤਿਗੁਰੂ ਨੇ ਇਹ ਕੰਮ ਕੀਤਾ:-

ਚੌਪਈ॥ ਸ੍ਰੀ ਗੁਰ ਅਰਜਨ ਦੇਵ ਸੁਆਮੀ । ਸਗਲ ਘਟਾ ਕੇ ਅੰਤਰਜਾਮੀ ।

ਸਾਹਿਬ ਬੁੱਢੇ ਬਚਨ ਬਖਾਨੀ । ਭਾਜੜ ਸੱਤਿ ਕਰੋਂ ਸੋ ਬਾਨੀ ॥੧੪੯॥
ਅਸ ਵਿਚਾਰ ਤਬ ਕੀਨ ਪਯਾਨਾ । ਵਡਾਲੀ ਓਰ ਹਰਖ ਧਰਿ ਨਾਨਾ ।
ਨਗਰ ਲੋਕ ਸਭਿ ਹੀ ਸੰਗਿ ਭਏ । ਰਮਦਾਸਪੁਰਿ ਛਡਿ ਗੁਰ ਸੰਗਿ ਗਏ ॥੧੫●॥

**ਅਰਥ**:-(ਸਾਰਿਆਂ ਦੇ) ਮਾਲਕ ਅਤੇ ਸਾਰਿਆ ਦੇ ਦਿਲਾਂ ਦੀ ਜਣਨ-ਹਾਰ ਗੁਰੂ ਅਰਜੁਨ ਦੇਵ ਜੀ ਨੇ, ਦੌੜ ਭੱਝ ਪੈਣ ਵਾਲੀ (ਸਰਾਪ-ਰੂਪ) ਬਾਣੀ ਆਖੀ ਸੀ ਉਸ ਨੂੰ ਸਤਿ (ਸਦੀਵੀ ਅਟੱਲ) ਕਰਕੇ ਵਿਖਾਉਣ (ਚਾਹੀਦੀ ਹੈ ?) ।੧੪੯। ਅਜੇਹੀ ਵਿਚਾਰ ਕਰਕੇ ਬੜੀ ਪ੍ਰਸੰਨਤਾ ਨਾਲ ਵਡਾਲੀ ਵੱਲ ਚਾਲੈ ਪਾ ਲਏ। ਰਾਮਦਾਸ ਪੁਰ ਨੱਰ ਦੇ ਸਾਰੇ ਵਾਸੀ ਵੀ ਸਤਿਗੁਰੂ ਜੀ ਦੇ ਨਾਲ ਹੀ ਤੁਰ ਪਏ ।੧੫●।

ਨੋਟ:-ਲਿਖਾਰੀ ਦੀ ਅਜੀਬ ਕੁਟਲਤਾ ਵਿਸ਼ੇਸ਼ ਧਿਆਨ ਦੀ ਮੰਗ ਕਰਦੀ ਹੈ ਕਿ, ਬਾਬਾ ਬੁੱਢਾ ਜੀ ਨੂੰ ਹਰ ਥਾਂ 'ਸਾਹਿਬ ਬੁੱਢਾ'' ਹੀ ਲਿਖਦਾ ਹੈ ਪਰ, ਸਤਿਗੁਰੂ ਜੀ ਨੂੰ, ਜਿਥੇ ਆਮ ਪਰਚਲਤ ਵਿਹਾਰ ਕਰਦੇ ਦਰਸਾਉਣਾ ਹੈ ਉਥੇ ਅੱਧਾ ਨਾਮ ' ਅਰਜਨ ਗੁਰੂ ' (ਉਪ੍ਰੋਕਤ ੧੪੭-੧੪੮ ਚੌਪਈ) ਪਰ ਜਿੱਥੇ ਬੜਾ ਪ੍ਰਤਖ ਗੁਰਮਤਿ ਵਿਰੋਧੀ ਝੂਠ ਸਤਿਗੁਰੂ ਜੀ ਦੇ ਨਾਮਣੇ ਨਾਲ ਮੜ੍ਹਨਾ ਹੋਵੇ, ਉਥੇ ਕੇਵਲ ਪੂਰਾ ਨਾਮ ਹੀ ਨਹੀਂ ਸਗੋਂ, ਹੋਰ ਵੀ ਵੱਧ ਉਚੇਚਾ ਸਨਸਮਾਨ ਦਰਸਾ ਰਹੀ ਸ਼ਬਦਾਵਲੀ ਵਰਤਦਾ ਹੈ। ਜਿਵੇ ਏਥੇ ਉਨ੍ਹਾਂ ਨੂੰ, 'ਸੁਆਮੀ ਅਤੇ ਸਗਲ ਘਟਾ ਕੇ ਅੰਤਰਜਾਮੀ, ਭਾਵ, ਦੈਵੀ ਬਰਕਤਾਂ ਦੇ ਮਾਲਕ ਦਰਸਾਇਆ ਹੈ ਪਰ (ਇਸ ੧੪੯ ਚੌਪਈ ਵਿਚ) ਆਪਣੇ ਆਪ ਨੂੰ ਆਪ ਹੀ ਭਾਜੜ ਪਾਉਣ ਰੂਪ, ਹਾਸੋ-ਹੀਣਾ ਕਰਮ ਕਰਦੇ ਦਰਸਾ ਲਿਆ । ਪਰ ਅੱਗੇ ਨਾਲ ਹੀ ਇਤਿਹਾਸਕ ਸਾਚਾਈ ਵੀ ਨਾ ਲੁਕਾਈ, ਕਿ, ਸਤਿਗੁਰੂ ਜੀ ਸੁਲਹੀ ਖ਼ਾਨ ਨਾਲ ਖ਼ਾਹ-ਮਖ਼ਾਹ ਦੇ ਝਗੜੇ ਵਿਚ ਉਲਝ ਪੈਣ ਤੋਂ ਟਲਦੇ ਹੋਏ ਵਡਾਲੀ ਚਲੇ ਗਏ ਸਨ।

ਪ੍ਰਿਥੀਆ ਰਹਯੋ ਸੁ ਸਣਿ ਪ੍ਰਵਾਰਾ । ਵੈਰ ਭਾਵ ਇਹ ਗੁਰ ਸੋਂ ਧਾਰਾ ।
ਤਾਹਿ ਮੀਤ ਸੁਲਹੀ ਤਬ ਆਯੋ । **ਜਹਾਂਗੀਰ** ਦਿੱਲੀ ਸੁ ਪਠਾਯੋ ॥੧੫੧॥
ਆਵਤ ਪੰਥ ਸੁ ਅਸ ਚਿਤਿ ਧਾਰੈ । ਅਰਜਨ ਬਾਂਧ ਨਗਰ ਲੁਟ ਸਾਰੈ ।
ਰਮਦਾਸ ਪੁਰਿ ਤਬ ਆਇ ਨਿਹਾਰਾ । ਸੁਨ ਪ੍ਰਿਥੀਆ ਮਿਲਿਓ ਪਿਆਰਾ ॥੧੫੨॥

ਦੋਹਰਾ ॥ ਤਬ ਪ੍ਰਿਥੀਆ ਆਗੇ ਮਿਲਯੋ ਮੀਤ ਭਾਵ ਹਿਤੁ ਧਾਰਿ । ਤੁਮਰੇ ਡਰ ਅਰਜਨ ਭਜਯੋ ਸੁਨੋ ਮੀਤ ਨਿਰਧਾਰ ॥੧੫੩॥
ਪ੍ਰਿਥੀਏ ਕੌ ਧੀਰਜ ਦੀਯੋ ਸੁਲਹੀ ਕੀਨ ਪਯਾਨ । ਜਬ ਆਯੋ ਤਬ ਹੀ ਸੋਤਿ ਬਾਤ ਮਮ ਜਾਨੁ ॥ ੧੫੪॥

ਗੁਰੂ ਇਤਿਹਾਸ ਤੋਂ ਸੁਚੇਤ ਪਾਠਕ ਸੱਜਣ ਭਲੀ ਭਾਂਤੀ ਜਾਣਦੇ ਹਨ ਕਿ, ਅੰਮ੍ਰਿਤਸਰ ਵਿਖੇ ਸਤਿਗੁਰੂ ਜੀ ਦੇ ਪਰਵਾਰ ਨੂੰ ਵਡਾਲੀ ਜਾ ਠਹਿਰਨ ਦੇ ਹਾਲਾਤ ਪ੍ਰਿਥੀਏ ਦੀ ਵੈਰੀਆਂ ਵਾਲੀ ਕੁਟਲ-ਕਰਤੂਤ ਤੋਂ ਬਣੇ ਸਨ। ਇਹ ਲਿਖਾਰੀ ਦੀ ਕੂਟ-ਨੀਤੀ ਹੈ ਜੋ ਬਾਬਾ ਬੁੱਢਾ ਜੀ ਦਾ ਬਚਨ ਲੋਕਾਂ ਦੀਆਂ ਨਜ਼ਰਾਂ ਵਿੱਚ ਸੱਚਾ ਸਿੱਧ ਕਰ ਵਖਾਉਣ ਲਈ ਸਤਿਗੁਰੂ ਜੀ ਨੇ, ਆਪਣੇ ਪਰਵਾਰ ਦੇ ਨਾਲ ਲੋਕਾਂ ਨੂੰ ਵੀ ਲੈ ਤੁਰਨ-ਰੂਪ ਡਰਾਮਾ ਰਚ ਲਿਆ ਸੀ ?

ਨਿਰਵੈਰਤਾ ਦਾ ਪਾਠ ਦ੍ਰਿੜ ਕਰਾ ਰਹੇ, ਧੰਨ ਹਨ ਪਰਮ ਸੰਤੋਖੀ ਪੰਚਮ ਪਾਤਸ਼ਾਹ ਜੀ, ਜਿਨ੍ਹਾਂ ਲਈ ਉੱਥਲ ਪੁੱਥਲ ਰੂਪ ਉਜਾੜੇ ਦੀ ਇਹ ਖੇਡ, ਪਰਮ ਖਿਡਾਰੀ ਪਰਮਾਤਮਾ ਆਪ ਹੀ ਖਿਡਾ ਰਿਹਾ ਸੀ :--

੫੩- **ਗੂਜਰੀ ਮਹਲਾ ੫ ॥ ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥ ਸਿਆਨਪ ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ ਰਹਾਉ ॥ ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥ ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ ॥੨॥ ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥ ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥੩॥ ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥ ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥੪॥੪॥੫॥** {੪੯੬}

**ਅਰਥ**:-(ਹੇ ਭਾਈ !) ਮਨੱਖ ਦੀ ਆਪਣੀ) ਚਤੁਰਾਈ ਕਿਸੇ ਕੰਮ ਨਹੀਂ ਆਉਂਦੀ । ਜੋ ਗੱਲ ਮੇਰੇ ਠਾਕਰ ਨੇ ਮਿਥੀ ਹੋਈ ਹੈ ਉਹੀ ਹੋ ਕੇ ਰਹਿੰਦੀ ਹੈ ।੧।**ਰਹਾਉ**। ਮਨੁੱਖ ਪੱਛਮ ਵਲ ਜਾਣ ਦੀ ਸਲਾਹ ਬਣਾਉਂਦਾ ਹੈ, ਪਰਮਾਤਮਾ ਉਸ ਨੂੰ ਚੜ੍ਹਦੇ ਬੰਨੇ ਲੈ ਤੁਰਦਾ ਹੈ। ਪਰਮਾਤਾ ਇਕ ਖਿਨ ਵਿੱਚ ਪੈਦਾ ਕਰ ਕੇ ਨਾਸ ਕਰਨ ਦੀ ਸ਼ਕਤੀ ਵਾਲਾ ਹੈ। ਹਰੇਕ ਫ਼ੈਸਲਾ ਉਸ ਦੇ ਆਪਣੇ ਹੱਥ ਵਿੱਚ ਹੈ ।੧। ਹੋਰ (ਤੋਂ ਹੋਰ) ਦੇਸ ਮੱਲਣ ਤੇ, ਧਨ ਇਕੱਠਾ ਕਰਨ ਦੀ ਲਾਲਸਾ ਦੇ ਵਿੱਚ ਹੀ ਮਨੁੱਖ ਦੇ ਪ੍ਰਾਣ ਨਿਕਲ ਜਾਂਦੇ ਹਨ, ਫ਼ੌਜਾਂ ਅਹਿਲਕਾਰ ਚੋਬਦਾਰ ਆਦਿਕ ਸਭ ਨੂੰ ਛੱਡ ਕੇ ਉਹ ਪਰਲੋਕ ਤੁਰ ਜਾਂਦਾ ਹੈ ।(ਉਸ ਦੀ ਆਪਣੀ ਸਿਆਣਪ ਧਰੀ ਦੀ ਧਰੀ ਰਹਿ ਜਾਂਦੀ ਹੈ) ।੨। (ਦੂਜੇ ਪਾਸੇ ਵੇਖੋ ਉਸ ਦਾ ਹਾਲ ਜੋ ਦੁਨੀਆ ਛੱਡ ਚੁੱਕਾ ਹੈ) ਆਪਣੇ ਮਨ ਦੇ ਹਠ ਦੀ ਪਕਿਆਈ ਦੇ ਆਸਰੇ ਮਾਇਆ ਵਾਲਾ ਪਾਸਾ ਛੱਡ ਕੇ (ਗ੍ਰਿਹਸਤ ਤਿਆਗ ਕੇ, ਇਸ ਨੂੰ ਬੜਾ ਸ੍ਰੇਸ਼ਟ ਕੰਮ ਸਮਝ ਕੇ ਤਿਆਗੀ ਬਣਿਆ ਹੋਇਆ ਉਹ ਮਨੁੱਖ) ਆਪਣੇ ਆਪ ਨੂੰ ਵਡਾ ਜਤਾਉਂਦਾ ਹੈ, ਇਹ ਗ੍ਰਿਹਤ ਨਿੰਦਣ-ਜੋਗ ਨਹੀਂ ਸੀ ਪਰ ਇਸ ਨੂੰ ਨਿੰਦਣ-ਜੋਗ ਮਿਥ ਕੇ ਛੱਡ ਗਿਆ ਸੀ ਪਰ ਮੁੜ ਮੁੜ (ਗ੍ਰਿਹਸਤੀਆਂ ਕੋਲੋਂ ਹੀ ਲੈ ਲੈ ਕੇ) ਖਾਂਦਾ ਹੈ ।੩। (ਸੋ ਨਾ ਧਨ-ਪਦਾਰਥ ਇਕੱਠਾ ਕਰਨ ਵਾਲੀ ਚਤੁਰਾਈ ਕਿਸੇ ਕੰਮ ਹੈ ਤੇ ਨਾ ਹੀ ਤਿਆਗੀ ਬਣਿਆ ਕੋਈ ਲਾਭ ਹੁੰਦਾ ਹੈ) ਉਹ ਪਰਮਾਤਮਾ ਆਪਣੇ ਸਭਾਵਿਕ ਪਿਆਰ ਦੀ ਪ੍ਰੇਰਨਾ ਨਾਲ ਜਿਸ ਮਨੁੱਖ ਉੱਤੇ ਦਇਆਵਾਨ ਹੁੰਦਾ ਹੈ ਉਸ

ਮਨੁੱਖ ਦੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਦਿੰਦਾ ਹੈ। ਹੇ ਨਾਨਕ ! ਆਖ-ਜਿਸ ਮਨੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਮਾਇਆ ਵਲੋਂ ਨਿਰਮੋਹ ਹੋ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੇ ।੪।

(ਲ਼ਿਖਾਰੀ ਦੀ ਅਗਲੀ ਲਿਖਤ ਅਨੁਸਾਰ) ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਤੋਂ ਮਿਲਦੇ ਉਤਸ਼ਾਹ ਤੋਂ ਸੰਗਤਾਂ ਨੇ ਵਡਾਲੀ ਪੁਜਦਿਆਂ ਸਾਰ ਸਤਿਗੁਰੂ ਜੀ ਰਿਹਾਇਸ਼ ਲਈ ਬੜੇ ਸੁੰਦਰ ਮਕਾਨ ਬਣਾ ਕੇ ਆਪਣੇ ਲਈ ਵੀ ਕੋਠੇ ਬਣਾ ਕੇ ਖੂਹ ਵੀ ਲਾ ਲਏ। ਸਤਿਗੁਰਾਂ ਦੀ ਸੰਗਤਿ ਪਾ ਕੇ ਉਹੀ ਥਾਂ ਬੂਕੰਠ ਬਣ ਗਿਆ।

ਬਰੁਨ ਸੁਰੇਸ ਮਹੇਸ ਨ ਧਾਮਾ । ਰੀਝਤ ਦੇਖਿ ਸਭੀ ਨਰ ਬਾਮਾ ।
ਗੁਰ ਅਰਜਨ ਜੀ ਤਹਾਂ ਬਸਾਏ । ਸੁੰਦਰ ਕੂਪ ਬਹੁ ਤਹਾਂ ਲਗਾਏ ॥੧੫੭॥

ਪਦ ਅਰਥ:-ਬਰਨੁ=ਜਲ ਦਾ ਦੇਵਤਾ । ਸੁਰੇਸ=ਇੰਦਰ । ਮਹੇਸ=ਸ਼ਿਵ ।ਰੀਝਤ....=ਸਾਰੇ ਮਰਦ ਅਤੇ ਇਸਤ੍ਰੀਆਂ ਵੇਖ ਵੇਖ ਖੁਸ਼ ਹੁੰਦੇ ਹਨ। ਬਸਾਏ=(ਸਤਿਗੁਰੂ ਜੀ ਉਥੇ) ਰਹਿਣ ਲਗ ਪਏ। ਕੂਪ=ਖੂਹ । ਲਗਾਏ=ਲਗਵਾ ਲਏ।੧੫੭॥

## ੨੭-ਸੁਰਗ ਨਰਕ ਅਤੇ ਪੰਚਮ ਸਤਿਗੁਰੂ ਨਾਨਕ, ਗੁਰੂ ਅਰਜਨ ਸਾਹਿਬ ਜੀ-

ਵਡਾਲੀ ਵਿਚ ਰੌਣਕਾਂ ਬਣਾ ਲੈਣ ਉਪ੍ਰੰਤ, ਪਾਣੀ ਦੀ ਥੁੜ ਮੁਕਾਉਣ ਲਈ, ਅਤੇ ਊਚ-ਨੀਚ, ਛੂਤ-ਛਾਤ ਦਾ ਭਰਮ ਮੁਕਾਉਣ ਲਈ, ਸਤਿਗੁਰੂ ਜੀ ਨੇ ਛਿਆਂ ਮਾਹਲਾਂ ਵਾਲਾ **ਸਰਬ ਸਾਂਝਾ** ਛਿਹਰਟਾ-ਖੂਹ ਲਵਾਇਆ। ਜਿਸ ਤੋਂ ਨੱਗਰ ਦਾ ਨਾਮ ਵੀ ਛਿਹਰਟਾ ਹੋਇਆ। ਪਰ ਇਸ ਗ੍ਰੰਥ ਦਾ ਲਿਖਾਰੀ, ਸਤਿਗੁਰੂ ਜੀ ਦੇ ਇਸ ਮਹਾਨ ਪਰਉਪਕਾਰ ਨੂੰ ਬ੍ਰਾਹਣੀ ਲੁੱਟ ਨੀਤੀ ਦਾ ਰੰਗ ਚਾੜ੍ਹਨ ਲਈ, ਗੁਰਮਤਿ ਵਿਰੋਧੀ ਇਹ ਬਚਨ ਸਤਿਗੁਰੂ ਸਾਹਿਬ ਜੀ ਦੇ ਪਾਵਨ ਮੁਖਾਰਬਿੰਦ ਤੋਂ ਕਹੇ ਦਰਸਾਉਂਦਾ ਹੈ:-

**ਰਚਯੋ ਛਿਹਰਟਾ** ਅਤਿ ਸੁਖਦਾਈ । ਤਿਸ ਕੀ ਮਹਿਮਾ ਅਧਿਕ ਬਧਾਈ ।
**ਸ੍ਰੀ ਮੁਖਿ ਸੋਂ ਅਸ ਬਚਨ ਉਚਾਰੇ** । ਇਹ ਠਾਂ ਨ੍ਹਾਇ ਨਰ **ਸੁਰਗ ਸਿਧਾਰੇ** ॥੧੫੮॥

**ਅਰਥ**:-ਸਤਿਗੁਰੂ ਜੀ ਨੇ ਉਥੇ (ਛੇ ਟਿੰਡ-ਮਾਹਲਾਂ ਚਲ ਸਕਣ ਵਾਲਾ) ਬੜਾ ਸੁਕਦਾਈ ਖੂਹ ਲੁਆਇਆ ਤੇ ਉਸ ਦੀ ਮਹਿਮਾ ਵਿਚ ਬਚਨ ਕਹਿ ਕਾ ਚਧਾਈ ਕਿ, ਜਿਹੜਾ ਏਥੇ ਨਹਾਵੇਗਾ ਉਹ ਸੁਰਗਾਂ ਨੂੰ ਤੁਰ ਜਾਏਗਾ।੧੫੮।

ਧਰਤੀ ਤੋਂ ਅੱਡਰੇ ਬਣੇ ਕਿਸੇ ਹੋਰ **ਸੁਰਗ** ਨੂੰ, ਗੁਰਮਤਿ ਮੁਢੋਂ ਹੀ ਕੋਈ ਮਾਨਤਾ ਨਹੀਂ ਦਿੰਦੀ, ਅਤੇ ਗੁਰੂ ਨਾਨਕ ਸਾਹਿਬ ਜੀ ਦੇ ਸਿੱਖਾਂ ਲਈ "ਸੁਰਗਾਂ ਨੂੰ ਤੁਰ ਗਿਆ" ਦਾ ਅਰਥ, 'ਮਰ' ਗਿਆ ਹੈ। ਲਿਖਾਰੀ ਦਾ ਭਾਵ ਕੀ, ਇਹ ਹੈ ਕਿ, ਛਿਹਰਟੇ ਖੂਹ ਵਿਚ ਇਸ਼ਨਾਨ ਕਰਨ ਵਾਲਾ ਮਨੁੱਖ (ਸੁਰਗ ਸਿਧਾਰੇ) ਭਾਵ ਕਾਲ-ਵੱਸ ਹੋ ਜਾਂਦਾ ਹੈ ? ਕਿਉਂਕਿ," **ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥** ਅਤੇ-**ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥** {੭੪੯} ਅਤੁ-**ਸੂਹੀ ਮਹਲਾ ੫ ॥ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥ ੧ ॥....੪ ॥੨੧॥੨੭॥**{੭੪੨} {ਨੋਟ:-ਪਾਠਕ ਸੱਜਣ ਜੀ, ਸੁਰਗ-ਨਰਕ ਬਾਰੇ ਵਿਸਥਾਰ ਨਾਲ ਗੁਰਮਤਿ ਵਿਚਾਰਾਂ ਸਮਝਣੀਆਂ ਚਾਹੁਣ ਤਾਂ "ਬਿੱਪਰਨ ਕੀ ਰੀਤਨ ਤੋਂ ਸਚੁ ਦਾ ਮਾਰਗ" ਪੁਸਤਕ ਦੇ ਚੌਥੇ ਭਾਗ (ਦੇ ੨੪੬ ਸਫ਼ੇ ਤੋਂ ੨੫੪ ਸਫ਼ੇ ਤੱਕ) ਅਰਥਾ ਸਮੇਤ ਗੁਰੂ ਸ਼ਬਦਾਂ ਦੇ ਅਰਧਾਰ ਤੇ ਬੜੀ ਵਿਸਥਾਰ ਨਾਲ ਲਿਖੀ ਵਿਚਾਰ ਪੜ੍ਹ ਸਕਦੇ ਹਨ}

## ੨੮- ਤੀਰਥਾਂ ਤੇ ਇਸ਼ਨਾਨ ਦਾ ਫਲ ਅਤੇ ਗੁਰਮਤਿ-

**ਦੋਹਰਾ॥** ਜੋ ਇੱਛਾ ਮਨ ਮੈ ਧਰੈ ਈਹਾਂ ਕਰਿ **ਇਸ਼ਨਾਨ** । ਤਾਤਕਾਲ ਫਲ ਸੋ ਲਹੈ ਤਿਸੈ ਨ ਜਮ ਕੀ ਕਾਨਿ ॥੧੫੯॥

**ਅਰਥ**:- ਏਥੇ ਇਸ਼ਨਾਨ ਕਰਨ ਨਾਲ ਤੁਰੰਤ ਮਨੋਕਾਮਨਾ ਪੂਰੀ ਹੋ ਜਾਏਗੀ, ਅਤੇ ਉਸ ਨੂੰ ਜਮਾਂ ਦੀ ਵੀ ਕੋਈ ਕਾਣ ਨਾ ਰਹੂ ।੧੫੯।

ਅਸਾਂ ਪਿਛੇ ੨੩ ਨੰਬਰ ਲੇਖ ਵਿਚ ਗੁਰਬਾਣੀ ਵਿਚਾਰ ਤੋਂ ਸਮਝ ਲਿਆ ਹੈ, ਕਿ, ਧਰਤੀ ਦੇ ਕਿਸੇ ਵੀ ਥਾਂ ਵਿਚ ਚੇਟਕੀ ਢੰਗ ਨਾਲ ਕਿਸੇ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਨ ਦੀ ਕੋਈ ਸਮਰਥਾ ਨਹੀਂ ਹੋਇਆ ਕਰਦੀ। ਉਹੀ ਥਾਂ ਚੰਗੇ ਤੋਂ ਮੰਦਾ ਬਣ ਜਾਣ ਦੀ ਗੱਲ ਵੀ ਗੁਰਬਾਣੀ ਦੇ ਸ਼ਬਦਾਂ ਤੋਂ ਸਮਝ ਲਈ ਹੈ। ਏਥੇ ਲਿਖਾਰੀ ਨੇ ਇਸ਼ਨਾਨ ਕਰਨ ਤੋਂ ਮਨਇੱਛੇ ਫਲਾਂ ਦੀ ਪ੍ਰਾਪਤੀ ਦੀ ਅਤੇ ਪੁੱਤਰ ਦੀ ਪ੍ਰਾਪਤੀ ਦੀ ਗਰਿਮਤਿ ਵਿਰੋਧੀ ਗੱਲ ਵੀ ਸਤਿਗੁਰੂ ਜੀ ਦੇ ਸ੍ਰੀ ਮੁਖ ਵਿਚ ਪਾਈ ਹੈ। ਪਰ ਜਿਨ੍ਹਾਂ ਸਤਿਗੁਰੂ ਜੀ ਦੀ ਸਿਖਿਆ ਨਾ ਮੰਨੀ ਅਤੇ ਆਪਣੇ ਅੰਦਰੇ ਬੈਠੇ ਪਰਮਾਤਮਾ ਦੀ ਪਛਾਣ ਨਾ ਕੀਤੀ ਉਹ ਸਦਾ ਦੁਖੀ ਰਹੇ। ਮਾਇਆ ਨਾਲ ਪਿਆਰ ਕਰਨ ਵਾਲੇ ਅਜੇਹੇ ਮਨੁੱਖ ਭਾਵੇ ਕਿੰਨਾ ਵੀ ਇਸ਼ਨਾਨ ਦਾਨ ਕਰ ਲੈਣ ਸਦਾ ਖ਼ੁਆਰ ਹੀ ਹੁੰਦੇ ਹਨ। ਮਿੱਠਬੋਲੜੇ ਸਤਿਗੁਰੂ ਜੀ ਨੇ ਆਪਣੇ ਮਨ ਨੂੰ ਸੰਬੋਧਨ ਕਰਕੇ ਸਾਡੀ ਰਹਿਬਰੀ ਲਈ, ਬਹੁਪੱਖੀ ਅਨਮੋਲ ਗਿਆਨ ਦੇ ਭੰਡਾਰ, ਗੁਰੂ ਸ਼ਬਦ-ਰੂਪ ਬਖ਼ਸ਼ਸ਼ ਕੀਤੀ ਹੋਈ ਹੈ:--

੫੪- **ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥ ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥ ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ ॥ ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ**

॥੫॥੨●॥੫੩॥ {੩੪}

**ਅਰਥ**:- ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਜੀ ਨੂੰ *ਆਪਣਾ ਜੀਵਨ-ਰਾਹਬਰ) ਨਹੀਂ ਮੰਨਿਆ ਜਿਨ੍ਹਾਂ ਦਾ ਗੁਰੂ ਸ਼ਬਦ ਵਿਚ ਪਿਆਰ ਨਹੀਂ ਬਣਿਆ, **ਉਹ ਜਿਤਨਾ ਵੀ (ਤੀਰਥ-) ਇਸ਼ਨਾਨ ਕਰਦੇ ਹਨ,** ਜਿੰਨਾ ਦਾਨ ਪੁੰਨ ਕਰਦੇ ਹਨ ਮਾਇਆ ਦੇ ਪਿਆਰ ਦੇ ਕਾਰਨ ਉਹ ਸਾਰਾ ਉਨ੍ਹਾਂ ਨੂੰ ਖ਼ੁਆਰ ਹੀ ਕਰਦਾ ਹੈ। ਜਦੋਂ ਪਰਮਾਤਮਾ ਆਪ ਅਪਣੀ ਮਿਹਰ ਕਰੇ, ਤਾਂ ਜੀਵ ਦਾ ਉਸ ਦੇ ਨਾਮ ਨਾਲ ਪਿਆਰ ਬਣਦਾ ਹੈ। ਹੇ ਨਾਨਕ ! ਗੁਰੂ ਦੇ ਅਟੱਲ ਪ੍ਰੇਮ ਦੀ ਬਰਕਤਿ ਨਾਲ ਤੂੰ ਪਰਮਾਤਮਾ ਦਾ ਨਾਮ (ਅਪਣੇ ਹਿਰਦਏ ਵਿਚ) ਸਾਂਭ ਕੇ ਰੱਖ। ੫ ।

ਸਤਿਗੁਰੂ ਜੀ ਦੇ ਹੁਕਮ ਵਿਚ ਰਹਿੰਦਿਆਂ ਪਰਮਾਤਮਾ ਨੂੰ ਸਦਾ ਅੰਗ ਸੰਗ ਸਮਝਣ, ਗੁਰਮਤਿ ਅਨੁਸਾਰ ਜੀਵਨ ਢਾਲ ਲੈਣਾ ਹੀ ਸਰਬ ਸੁਖਾਂ ਦਾ ਮੂਲ ਹੈ। ਮਾਇਆ ਦੇ ਮੋਹ ਵਿਚ ਫਸ ਕੇ ਤੀਰਥ ਤੇ ਇਸ਼ਨਾਨ ਨੂੰ ਕਲਿਆਣਕਾਰੀ ਮੰਨ ਲੈਣਾ ਹੰਕਾਰ ਪੈਦਾ ਕਰਾਦਾ ਹੈ ਅਾਤੇ ਆਤਮਕ ਮੌਤ ਦਾ ਕਾਰਨ ਬਣਦਾ ਹੈ। ਅਜੇਹਾ ਕਲਿਆਣਕਾਰੀ ਗਿਆਨ ਦ੍ਰਿਯ ਕਰਾ ਰਹੇ ਸਤਿਗੁਰੂ ਜੀ, ਕਿਸੇ ਸਰੋਵਰ ਵਿਚ ਇਸ਼ਨਾਨ ਤੋਂ ਕੋਈ ਮੁਰਾਦ ਪੂਰੀ ਹੋ ਸਕਣ ਦੀ ਗੱਲ ਕਦੇ ਨਹੀਂ ਸਨ ਕਰ ਸਕਦੇ। ਅਜੇਹੇ ਹੋਰ ਗੁਰੂ-ਫ਼ੁਰਮਾਨ:--

੫੫- **ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥ ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥ ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥ ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥ ੪-੩੭**{੪੮੪}

ਤੀਰਥਾਂ ਦਾ ਇਸ਼ਨਾਨ ਵਿਕਾਰਾਂ ਦੀ ਮੈਲ ਨਹੀਂ ਧੋ ਸਕਦਾ, ਇਹ ਐਵੇ ਲੋਕ ਵਿਖਾਵਾ ਹੀ ਹੁੰਦਾ ਹੈ ਕਿ ਮੈਂ ਤੀਰਥ ਦਾ ਇਸ਼ਨਾਨੀ ਹਾਂ। ਜੇ ਜਿਸੇ ਥਾਂ ਦੇ ਪਾਣੀ ਵਿਚ ਇਸ਼ਨਾਨ ਕੀਤੀਆਂ ਮੁਕਤੀ ਮਿਲ ਜਾਂਦੀ ਹੁੰਦੀ ਤਾਂ ਡੱਡੂ (ਮੱਛੀਆਂ) ਆਦਿ, ਜਲ ਵਿਚ ਰਹਿਣ ਵਾਲੇ ਜੀਵ ਸਾਰੇ ਸੁਰਗਾਂ ਵਿਚ ਤੁਰ ਜਾਂਦੇ। ਮਨ ਦਾ ਮੈਲਾ ਮਨੁੱਖ ਕਥਿਤ ਦੇਵਤਿਆਂ ਦੀ ਧਰਤੀ ਕਾਂਸ਼ੀ ਵਿਚ ਮਰਨ ਨਾਲ ਵੀ ਨਰਕਾਂ ਤੋਂ ਨਹੀਂ ਬਚ ਸਕਦਾ ਪਰ, ਪ੍ਰਭੂ ਦੇ ਭਗਤ ਦੀ ਭਾਵੇ ਹਾੜੰਬੇ ਵਰਗੀ ਸਰਾਪੀ ਹੋਈ ਥਾਂ ਤੇ ਵੀ ਮੌਤ ਹੋ ਜਾਵੇ ਉਹ ਸਗੋਂ ਪਾਰ ਲੰਘ ਜਾਣ ਵਿਚ ਆਪਣੇ ਸੰਗੀਆਂ ਸਾਥੀਆਂ ਦਾ ਵੀ ਸਹਾਈ ਬਣਦਾ ਹੈ।

ਹਿਰਦੇ ਵਿਚ ਪਰਮਾਤਮਾ ਦੀ ਸਦੀਵੀ ਯਾਦ ਹੀ ਕਲਿਆਣਕਾਰੀ ਹੈ। ਹੋਰ ਕਿਸੇ ਖ਼ਾਸ ਥਾਂ ਦੀ ਯਾਤ੍ਰਾ ਜਾਂ ਕਥਿਤ ਤੌਰ ਤੇ ਮੰਨੇ ਗਏ ਪਵਿਤਿਰ ਦਰਿਆ (ਨਦੀ) ਸਰੋਵਰ ਵਿਚ ਇਸ਼ਨਾਨ ਕਰਨ ਨਾਲ, ਅਥਵਾ ਕਿਸੇ ਧਰਮ ਪੁਸਤਕ ਦਾ ਪਾਠ-ਮੰਤ੍ਰ-ਮਾਤ੍ਰ, ਕੁਝ ਨਹੀ ਸਵਾਰਦਾ। ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਪੁਸਤਕ ਦੇ ਤੀਜੇ ਭਾਗ ਤੇ ੯੬ ਸਫ਼ੇ ਤੋਂ ੨੧● ਸਫ਼ੇ ਤੱਕ ਤੀਰਥ ਦੀ ਅਤੇ ਉਨ੍ਹਾਂ ਤੇ ਕੀਤੇ ਇਸ਼ਨਾਨਾਂ ਦੀ ਅਸਲੀਯਤ ਨੂੰ ਗੁਰੂ ਸ਼ਬਦਾਂ ਦੇ ਅਤੇ ਪੁਰਾਣਗ ਗ੍ਰੰਥਾਂ ਦੇ ਹਵਾਲਿਆਂ ਨਾਲ ਬੜੀ ਵਿਸਥਾਰ ਨਾਲ ਵਿਚਾਰਾਂ ਲਿਖੀਆਂ ਹੋਈਆਂ ਹਨ। ਚਾਹਵਾਲ ਪਾਠਕ ਸੱਜਣ ਉਸ ਲੇਖ ਤੋਂ ਨਿਰਸੰਦੇਹ ਬੜਾ ਲਾਭ ਲੈ ਸਕਦੇ ਹਨ। ਉਹ ਲੇਖ ਪੜਂ ਉਸੁਪਰੰਤ ਪਾਠਕ ਸੱਜਣ ਆਪਣੇ ਆਪ ਇਹ ਕਹਿ ਸਕਣਗੇ ਕਿ **ਜਿਸ ਗੁਰਦੇਵ ਜੀ ਦਾ ਤੀਰਥ ਇਸ਼ਨਾਨਾ ਬਾਰੇ ਅਜੇਹਾ ਸਿਧਾਂਤ ਹੈ**, ਸਚੁ ਦੇ ਅਵਤਾਰ ਕਥਨੀ ਦੇ ਸੂਰੇ, ਉਸ ਪਰਮ ਤਿਆਗੀ ਪੰਚਮ ਪਾਤਸ਼ਾਹ ਜੀ ਦੇ ਪਾਵਨ ਨਾਮਣੇ ਨਾਲ ਲਿਖਾਰੀ ਨੇ ਇਹ ਕੁਫ਼ਰ ਜੋੜ ਦਿੱਤਾ ਕਿ ਸਤਿਗੁਰੂ ਜੀ ਨੈ ਵਰ ਦੇ ਦਿੱਤਾ ਕਿ, ਜਿਹੜਾ ਏਥੇ ਇਸ਼ਨਾਨ ਕਰੇਗਾ ਉਹ ਸੁਰਗਾਂ ਦਾ ਵਾਸੀ ਬਣ ਜਾਵੇਗਾ।

ਸਰੋਵਰ ਜਾਂ ਖੂਹ ਲਾਉਂਣੇ ਉਸ ਸਮੇਂ ਦੀ ਵਡੀ ਲੋੜ ਸੀ। ਪਰ ਸਤਿਗੁਰੂ ਜੀ ਨੇ ਛੂਤ ਛਾਤ ਦੇ ਭੂਤ ਮਗਰ ਜੋ ਸਲੋਤਰ ਫੜਿਆ ਹੋਇਆ ਸੀ, (ਬ੍ਰਾਹਮਣ ਅਤੇ ਸ਼ੂਦਰ ਲਈ) ਸਾਂਝੇ ਸਰੋਵਰ ਅਤੇ ਸਾਂਝੇ ਖੂਹ ਉਸੇ ਯੋਜਨਾਂ ਦੀ ਪੂਰਤੀ ਲਈ ਹੀ ਲੁਆਏ ਸਨ। ਸਤਿਗੁਰਾਂ ਨੇ ਇਸ਼ਨਾਨ ਤੋਂ ਕਈ ਪ੍ਰਕਾਰ ਦੇ ਫਲਾਂ ਦੀ ਬਖ਼ਸ਼ਸ਼ ਦੇ ਝਾਂਸੇ ਨਾਲ ਬ੍ਰਾਹਮਣੀ ਲੁੱਟ ਵਾਲੇ (ਸਰੋਵਰ, ਖੂਹ ਆਦਿ) ਤੀਰਥ ਅਸਥਾਨ ਨਹੀਂ ਸਨ ਬਣਾਏ ।ਰ ਗੁਰਮਤਿ ਦੇ ਨਇਸ਼ਨਾਨ ਦੇ ਬਜਾਂ ਨ੍ਹਾਉਚ ਦੇ, ਕੇਵਲ ਵੰਨਗੀ ਮਾਤ ਦਰਸ਼ਨ:--

੫੬- **ਸਲੋਕ ਮਃ ੧ ॥ ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥ ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥**{੯੧}-ਵਾ-੨●

**ਅਰਥ**:-ਭੈੜੀ ਮਤਿ (ਮਨੁੱਖ ਦੇ ਅੰਦਰ ਦੀ) ਮਿਰਾਸਣ ਹੈ, ਬੇ-ਤਰਸੀ ਕਸਾਇਣ ਹੈ, ਪਰਾਈ ਨਿੰਦਿਆ ਅੰਦਰ ਦੀ ਚੂਹੜੀ ਹੈ, ਤੇ ਕ੍ਰੋਧ ਚੰਡਾਲਣੀ (ਹੈ ਜਿਸ) ਨੇ (ਜੀਵ ਦੇ ਸ਼ਾਂਤ ਸੁਭਾਉ ਨੂੰ) ਠੱਗ ਰੱਖਿਆ ਹੈ। ਜੇ ਇਹ ਚਾਰੇ ਅੰਦਰ ਹੀ ਬੈਠੀਆਂ ਹੋਣ, ਤਾਂ (ਬਾਹਰ ਚੌਕਾ ਸੁੱਚਾ ਰੱਖਣ ਲਈ) ਲਕੀਰਾਂ ਕੱਢਣ ਦਾ ਕੀ ਲਾਭ ? ਹੇ ਨਾਨਕ ! ਜੋ ਮਨੁੱਖ ਸੱਚ ਨੂੰ (ਚੌਕਾ ਸੁੱਚਾ ਕਰਨ ਦੀ) ਜੁਗਤਿ ਬਣਾਉਂਦੇ ਹਨ, ਉੱਚੇ ਆਚਰਨ ਨੂੰ (ਚੌਂਕੇ ਦੀਆਂ) ਲਕੀਰਾਂ

ਬਣਾਉਂਦੇ ਹਨ, ਜੋ ਨਾਮ ਸਿਮਰਦੇ ਹਨ ਤੇ ਇਸੇ ਨੂੰ ਹੀ ਤੀਰਥ ਇਸ਼ਨਾਨ ਸਮਝਦੇ ਹਨ, ਹੋ ਹੋਰਨਾ ਨੂੰ ਵੀ ਪਾਪਾਂ ਵਾਲੀ ਸਿੱਖਿਆ ਨਹੀਂ ਦਿੰਦੇ, ਉਹ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਚੰਗੇ ਗਿਣੇ ਜਾਂਦੇ ਹਨ। ੧ ।

# ੨੯- ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥

## ਸੁਚੇਤ ਰਹਿਣ ਲਈ ਅਤੀਅੰਤ ਨਾਜ਼ਕ ਘੜੀ-

ਸਾਡੀ ਕਿਸਮਤ ਵੇਖੋ, ਹਰਿਮੰਦਰ ਸਾਹਿਬ ਜੀ ਤੋਂ ਸਤਿਗੁਰੂ ਜੀ ਦਾ ਹੁਕਮਨਾਮਾ ਬਾਹਰ ਵਿਦੇਸ਼ੀਂ ਭੇਜਣਾ ਅਰੰਭ ਕਰਕੇ (ਸਥਾਨਕ) ਗੁਰੂ-ਸਰੂਪ ਦੀ ਮਹੱਤਤਾ ਘਟਾਉਣ ਵਾਲਾ ਕੁਕਰਮ ਅਰੰਭ ਕਰਨ ਵਾਲੀ ਸਰਬਉੱਚ ਜਥੇਦਾਰੀ, ਰਲ-ਮਿਲ ਕੇ ਉਸ ਲਿਖਾਰੀ ਦੀਆਂ ਗੁਰਮਤਿ ਵਿਰੋਧੀ ਕੁਟਲ ਗੱਲਾਂ ਨੂੰ ਗੁਰਮਤਿ ਦਾ ਅੰਗ ਬਣਾ ਰਹੇ ਹਨ ਜਿਹੜਾ, ਖ਼ਾਲਸਾ ਜੀ ਨੂੰ ਮੰਦਿਰਾਂ ਵਿਚ ਟੱਲ ਖੜਕਾਂਉਂਦੇ ਵੇਖਣ ਲਈ ਯਤਨਸ਼ੀਲ ਹੈ। (ਅਖੰਡਪਾਠਾਂ ਅਥਵਾ ਬ੍ਰਾਹਮਣੀ ਤਰਜ਼ ਦੇ ਮੰਤ੍ਰ-ਪਾਠਾਂ ਤੇ ਸ਼ਰਧਾ ਬਣਾ ਦਿੱਤੀ ਜਾਣ ਦੇ ਕਾਰਨ, ਗੁਰੂ ਬਾਣੀ ਤੋਂ ਅਗਿਆਨੀ ਰਹਿ ਰਹੇ ਸਿੱਖ ਜਗਤ ਲਈ, ਸ਼ੁੱਧ ਗੁਰਮਤਿ ਬਣਦੇ ਜਾ ਰਹੇ) ੧੫੮ ਚੌਪਈ ਤੋਂ ਅਰੰਭ ਹੋਏ ਸਤਿਗੁਰਾਂ ਦੀ ਜ਼ਬਾਨੀ ਕਹੇ ਦਰਸਾਏ ਹੋਏ, ਗੁਰਮਤਿ ਵਿਰੋਧੀ ਬਚਨਾ ਦਾ ਰਹਿੰਦਾ ਹਿੱਸਾ:-

**ਜੋ ਇੱਛਾ ਮਨ ਮੈ ਧਰੈ ਈਹਾਂ ਕਰਿ ਇਸ਼ਨਾਨ ।**

**ਤਾਤਕਾਲ ਫਲ ਸੋ ਲਹੈ ਤਿਸੈ ਨ ਜਮ ਕੀ ਕਾਨ** ॥੧੫੯॥

ਛਿਹਰਟੇ ਖੂਹ ਦੇ ਪਾਣੀ ਵਿਚ ਇਸ਼ਨਾ ਤੋਂ ਕੇਵਲ ਪੁੱਤਰ ਹੀ ਪਾਪਤ ਨਹੀਂ ਹੁੰਦਾ ਸਗੋਂ) ਮਨ ਦੀਆਂ ਸਾਰੀਆਂ ਮੁਰਾਦਾਂ ਝੱਟ ਪੂਰੀਆਂ ਹੋ ਜਾਣ ਦੇ ਨਾਲ ਮੌਤ ਦਾ ਡਰ ਵੀ ਜਾਂਦਾ ਰਹਿੰਦਾ ਹੇ। ਜੰਮਣ ਅਤੇ ਮਰਨ ਵਾਲਾ ਰੱਬੀ ਹੁਕਮ ਪਾਣੀ ਦੇ ਇਸ਼ਨਾਨ ਨੇ ਸਾਂਭ ਲਿਆ ? ਭਾਵ, ਧੁਰੋਂ ਆਈ ਗੁਰੂਬਾਣੀ ਦੇ ਇਹ ਫ਼ੁਰਮਾਨ-"**ਐਸਾ ਸਾਚਾ ਤੂੰ ਏਕੋ ਜਾਣੁ ॥ ਜੰਮਣੁ ਮਰਣਾ ਹੁਕਮੁ ਪਛਾਣੁ ॥੧॥ਰਹਾਉ॥**"{੪੧੨}-"**ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥ ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥ ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ ॥ ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥ ੮ ॥ ੧ ॥**"{੭੫੪} ਅਤੇ ਅਜੇਹੇ ਹੋਰ ਕਈ ਫ਼ੁਰਮਾਨ, ਸਤਿਗੁਰੂ ਜੀ ਦੀ ਆਪਣੀ ਜ਼ਬਾਨੀ, ਰੱਦ ਕੀਤੇ ਜਾਣ ਦੀ ਗੰਭੀਰ ਚਲਾਕੀ ? ਸਾਰੀਆਂ ਰੱਬੀ ਜ਼ਿੰਮੇਵਾਰੀਆਂ ਛਿਹਰਟੇ ਦੇ ਪਾਣੀ ਨੇ ਸਾਂਭ ਲਈਆਂ ?

ਪੰਥ ਦੇ ਇਹ (ਟੌਹੜਾ-ਵਾਦੀਏ ੧੪ ਰਤਨ), ਸਾਡੇ ਧਰਮ-ਆਗੂ ਸਾਹਿਬਾਨ, ਛਿਹਰਟੇ ਖੂਹ ਦੇ ਪਾਣੀ ਨੂੰ ਪੁੱਤਰ-ਦਾਤਾ ਬਣਾ ਕੇ ਸਤਿਗੁਰੂ ਗ੍ਰੰਥ ਸਾਗਿਬ ਜੀ ਦੀ ਪਾਵਨਤਾ ਦੀ, ਅਥਵਾ ਗੁਰਮਤਿ-ਗਿਆਨ ਦੀ ਮੁਹੱਤਤਾ ਨੂੰ ਪੂਰੀ ਤਰ੍ਹਾਂ ਖ਼ਤਮ ਕਰ ਦੇਣ ਦੀ ਆਹਰੇ ਲੱਗ ਚੁੱਕੇ ਦਿੱਸ ਆ ਰਹੇ ਹਨ। ਅਜੇ ਕਿਹੜੀ ਲਿਖਾਰੀ ਨੇ ਏਥੇ ਹੀ ਬਸ ਕਰ ਦਿੱਤੀ ਹੈ ? ਵੇਦਾਂਤੀ ਜੀ ਲਈ ਵੀ -'**ਸਈਆਂ ਭਏ ਕੁਤਵਾਲ ਤੋ ਡਰ ਕਾਹੇਕਾ**' ਵਾਲੀ ਮੌਜ ਬਣ ਚੁੱਕੀ ਸੀ। ਪੰਥ ਦੀ ਸਰਬ ਸ੍ਰੇਸ਼ਟ ਸੰਸਥਾ **(SGPC)** ਜਦ, ਆਪਣੀ ਹੋ ਗਈ ਤਾਂ ਡਰ ਕਿਸ ਦਾ ? ਜਿਵੇਂ **ਵੇਦਾਂਤੀ ਜੀ** ਅਤੇ ਉਨ੍ਹਾਂ ਦੇ ਹੱਥ ਠੋਕੇ, ਡ: ਅਮਰਜੀਤ ਸਿੰਘ ਜੀ ਨੂੰ ਮਸਾਂ ਹੀ ਮੌਕਾ ਮਿਲਿਆ ਹੋਵੇ ? ਗੁਰਬਿਲਾਸ ਪੁਸਤਕ ਵਿਚਲਾ ਸਾਰਾ ਕੂੜ-ਕੁਬਾੜ ਗੁਰਮਤਿ ਦਾ ਹਿੱਸਾ ਬਣਾ ਦੇਣ ਲਈ ਜ਼ਰਾ ਵੀ ਉਕਾਈ ਨਹੀਂ ਖਾ ਰਹੇ। ਲਿਖਾਰੀ ਨੇ ਜੋ ਸਾਰਾ ਗੁਰਮਤਿ ਵਿਰੋਧੀ ਕੂੜ-ਕਬਾੜ ਸਤਿਗੁਰੂ ਜੀ ਦੇ ਪਾਵਨ ਪਵਿੱਤਰ ਮੁਖਾਰਬਿੰਦ ਵਿਚ ਪਾਇਆ ਹੈ, ਉਸ ਸਭ ਕੁਝ ਤੇ ਪੰਥ ਦੇ ਰਾਖਿਆਂ ਦੀ ਪੰਥਕ-ਪਰਵਾਨਗੀ ਦੀ ਮੋਹਰ ਜੜ ਦਿੱਤੀ ਗਈ। ਸਮੇ ਦੇ ਗੇੜ ਨਾਲ ਇਹੀ ਸਭ ਕੁਝ ਅਸਲੀ ਗੁਰਮਤਿ ਬਣ ਜਾਣਾ ਹੈ?

ਬਚਨਾ ਦਾ ਅਗਲਾ ਭਾਗ:-- **ਪੁੱਤਰ ਹੋਤਿ ਨਾਰੀ ਇਹਾਂ ਮਾਸ ਮਾਸ ਜੋ ਨ੍ਹਾਇ ।**

**ਏਕ ਬਰਸ ਸੁਤ ਸੋ ਲਹਓ ਸ੍ਰੀ ਮੁਖਿ ਅਸ ਫੁਰਮਾਇ** ॥੧੬●॥

**ਅਰਥ:**-(ਸਤਿ ਗੁਰੂ ਜੀ ਨੇ) ਆਪਣੇ ਸ੍ਰੀ ਮੁਖ ਤੋਂ ਇਉਂ ਫ਼ੁਰਮਾਇਆ, **ਜਿਹੜੀ ਇਸਤ੍ਰੀ** ਹਰ ਮਹੀਨੇ ਇਕ ਸਾਲ ਏਥੇ ਨਹਾਏਗੀ ਉਸ ਦੀ ਪੁੱਤਰ ਪ੍ਰਾਪਤੀ ਲਈ ਉਪਜੀ ਆਸ ਪੂਰੀ ਹੋ ਜਾਵੇਗੀ।੧੬●।

ਪਰਮਾਤਮਾ ਦੀ ਮੌਜ ਤੋਂ ਪ੍ਰਗਟ ਹੋਏ, ਅਰਦਾਸ ਵਿਚ ਸਦਾ ਭਰੋਸਾ ਦਾਨ ਮੰਗ ਰਹੇ, ਲਾਮਿਸਾਲ ਸੂਰਬੀਰਤਾ ਦੇ ਪਿਛੋਕੜ ਵਾਲੇ, ਹੇ ਖ਼ਾਲਸਾ ਜੀਓ ! ਧਿਆਨ ਦਿਉ ਸਤਿਗੁਰੂ ਜੀ ਦੀ ਇਸ ਚਿਤਾਵਨੀ ਵਨ:--

**ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥**

ਜਾਗਦੇ ਹੀ ਲੁੱਟੇ ਜਾ ਰਹੇ ਹੋ ਸੰਸਾਰ ਦੇ ਲੋਕੋ ! ਅਥਵਾ, ਆਪਣੇ ਹੀ ਜਥੇਦਾਰ ਸਾਹਿਬਾਨ ਵਲੋਂ ਮੰਦਿਰਾਂ ਵਿਚ ਪਏ ਨਿਰਜਿੰਦ ਪੱਥਰਾਂ ਦੇ ਪੁਜਾਰੀ ਬਣਾਏ ਜਾ ਰਹੇ, ਹੇ **ਖ਼ਾਲਸਾ ਜੀਓ !** ਸੁਚੇਤ ਹੋਵੋ । ਬਾਬਾ ਬੁੱਢਾ ਜੀ ਦੇ ਵਰ ਤੋਂ ਪਰਮ ਸਤਿਕਾਰ ਯੋਗ ਮਾਤਾ ਗੰਗਾ ਜੀ 'ਤਿਸੀ ਛਿਣਕ' (੧੩੮) ਗ੍ਰਭਵਤੀ ਹੋ ਗਏ ਦਰਸਾਉਣ ਵਰਗੇ ਕੁਟਲ-ਝੂਠ ਨੂੰ ਸਚੁ ਬਨਾਉਣ ਵਿਚ ਸਫ਼ਲਤਾ

ਪ੍ਰਾਪਤ ਕਰ ਚੁੱਕੇ ਲਿਖਾਰੀ ਨੇ, ਦੂਜਾ ਭਿਆਨਕ ਕੁਫ਼ਰ, ਕਿ, ਸਾਲ ਵਿਚ ੧੨ ਵਾਰੀ (ਹਰ ਮਹੀਨੇ, ਭਾਵ ਬ੍ਰਾਹਮਣੀ "ਲੁਟ-ਪੱਤਰੀ" ਵਾਲੀ ਮੱਸਿਆ ਜਾਂ ਸੰਗਰਾਂਦ ਵਾਲੇ ਦਿਨ ? ) ਜਿਹੜੀ ਵੀ ਇਸਤ੍ਰੀ, ਨੇਮ ਨਾਲ ਛਿਹਰਟੇ ਦੇ ਜਲ ਵਿਚ ਇਸ਼ਨਾਨ ਕਰਦੀ ਰਹੇਗੀ ਉਹਂ (ਭਾਵੇਂ ਵਿਧਵਾ, ਛੁੱਟੜ, ਪਤੀ ਤੋਂ ਰੁੱਸੀ ਫਿਰਦੀ, ਕਿਸੇ ਵੀ ਉਮਰ? ਭਾਵੇ ੮● ਸਾਲ ਦੀ ਹੋਵੇ?-) ਉਸ **"ਨਾਰੀ"** ਦੇ ਗਰਭ ਚੋਂ ਜ਼ਰੂਰ ਬੇਟਾ ਪੈਦਾ ਹੋਣ ਦਾ, ਕੱਚਾ ਤੇ ਗੁਰਮਤਿ-ਵਿਰੋਧੀ ਝਾਂਸਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਮੁਖਾਰਬਿੰਦ ਵਿਚ ਪਾਉਣ ਦਾ ਘਿਣਾਵਨਾ ਅਪਰਾਧ ਕੀਤਾ ? ਸ਼ਹੀਦ ਭਾਈ ਮਨੀ ਸਿੰਘ ਜੀ ਦੇ ਨਾਮਣੇ ਨੂੰ ਵਰਤ ਕੇ ਅਨੂਪਮ ਸਤਿਗੁਰੂ ਜੀ ਦੇ ਪਾਵਨ ਮੁਖਾਰਬਿੰਦ ਤੱਕ ਜਾ ਪੁੱਜੇ **ਇਸ ਕੁਟਲ ਲਿਖਾਰੀ ਨੂੰ,** ਸਾਡੇ ਸਿੰਘ ਸਾਹਿਬਾਨ ਜੀ, '**ਗੁਰਮੁਖ**' **ਅਤੇ** 'ਪੰਥ ਦਾ ਸੱਚਾ ਹਿਤੈਸ਼ੀ' ਲਿਖ ਰਹੇ ਹਨ ? ਹੈਰਾਨੀ ਹੈ ਕਿ, ਪੰਥ ਦੇ ਧਰਮ ਆਗੂ ਸਾਹਿਬਾਨ ਕਿਸ ਦਲੀਲ ਨਾਲ ਇਸ ਗੁਰਮਤਿ ਵਿਰੋਧੀ ਪੁਸਤਕ ਨੂੰ ਪੰਥ ਲਈ ਸੁਗ਼ਾਤ ਕਿਹਿ ਕੇ ਪੰਥ ਵਿਚ ਵੰਡੀ ਜਾਣ ਦੀ ਜ਼ਿੱਦ ਤੇ ਅੜੇ ਹੋਏ ਹਨ। ਸਭਨਾ ਤੇ ਸੱਜਣ, ਮਿਹਰਾਂ ਭਰੇ ਪਰਮ-ਸੁਧਾਰਕ, ਮਿਠਬੋਲੜੇ ਅਨੂਪਮ ਸੁਧਾਰਕ, ਸਤਿਗੁਰੂ ਨਾਕਕ ਸਾਹਿਬ ਜੀ ਦਾ ਫ਼ੁਰਮਾਨ:-

੫੭- **ਮਃ ੧ ॥ ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ॥ ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥ ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥ ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥ ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥{੧੪●}**

**ਅਰਥ:-** ਜਦੋਂ ਮੈਂ ਹਾਂ ਹੀ ਕੁਝ ਨਹੀਂ (ਭਾਵ, ਮੇਰੀ ਆਤਮਕ ਹਸਤੀ ਹੀ ਕੁਝ ਨਹੀਂ ਬਣੀ), ਤਾਂ ਮੈਂ (ਹੋਰਨਾਂ ਨੂੰ) ਉਪਦੇਸ਼ ਕੀ ਕਰਾਂ ? (ਅੰਦਰ) ਕੋਈ ਆਤਮਕ ਗੁਣ ਨਾਹ ਹੁੰਦਿਆਂ ਕਿਤਨਾ ਕੁਝ ਬਣ ਬਣ ਕੇ ਵਿਖਾਵਾਂ? ਮੇਰਾ ਕੰਮ-ਕਾਰ ਮੇਰਾ ਬੋਲ-ਚਾਲ-ਇਨ੍ਹਾਂ ਦੀ ਰਾਹੀ (ਮੰਦੇ ਸੰਸਕਾਰਾਂ ਨਾਲ) ਭਰਿਆ ਹੋਇਆ ਕਦੇ ਮੰਦੇ ਪਾਸੇ ਡਿੱਗਦਾ ਹਾਂ ਤੇ (ਕਦੇ ਫੇਰ ਮਨ ਨੂੰ) ਧੋਣ ਦਾ ਜਤਨ ਕਰਦਾ ਹਾਂ । ਜਦੋਂ ਮੈਨੂੰ ਆਪ ਨੂੰ ਹੀ ਸਮਝ ਨਹੀਂ ਆਈ ਤੇ ਲੋਕਾਂ ਨੂੰ ਰਾਹ ਦਸਦਾ ਹਾਂ, ਇਸ ਹਾਲਤ ਵਿਚ) ਹਾਸੋ ਹੀਣਾ ਆਗੂ ਹੀ ਬਣਦਾ ਹਾਂ । ਹੇ ਨਾਨਕ ! ਜੋ ਮਨੁੱਖ ਆਪ ਅੰਨ੍ਹਾ ਹੈ, ਪਰ ਹੋਰਨਾਂ ਨੂੰ ਰਾਹ ਦੱਸਦਾ ਹੈ, ਉਹ ਸਾਰੇ ਸਾਥ ਨੂੰ ਲੁਟਾ ਦੇਂਦਾ ਹੈ। ਅੱਗੇ ਚੱਲ ਕੇ ਮੂੰਹੋਂ ਮੂੰਹ ਉਸ ਨੂੰ (ਜੁਤੀਆਂ) ਪੈਂਦੀਆਂ ਹਨ, ਤਦੋਂ ਅਜੇਹਾ ਆਗੂ (ਅਸਲ ਰੂਪ ਵਿਚ) ਉੱਘੜਦਾ ਹੈ (ਅਜੇਹੇ ਝੂਠੇ ਲਫ਼ਾਫ਼ੇ-ਬਾਜ਼ ਦੀ ਅਸਲੀਅਤ ਨੰਗੀ ਹੁੰਦੀ ਹੈ)।੨।

# ੩●-ਸ੍ਰੀ ਗੁਰੂ ਹਰਿਗੋਬਿੰਦ ਸਾਹਿਬ-ਰੂਪ ਚਤੁਰਭੁਜੀ ਰੱਬ ਜੀ ਦਾ ਜਨਮ ?

ਲਿਖਾਰੀ ਜੀ ਅਗਲੀ ੧੬੧ ਨੰਬਰ ਚੌਪਈ ਵਿਚ ਲਿਖਦੇ ਹਨ, ਕਿ, ਏਵੇਂ ਨੌਂ ਮਹੀਨੇ ਬੀਤ ਗਏ। ਜਦ ਦਸਵਾਂ ਮਹੀਨਾ ਆਇਆ ਤਾਂ ਮਾਤਾ ਗੰਗਾ ਨੇ ਮਨ ਵਿਚ ਅਨੰਦ ਅਨੁਭਵ ਹੋਇਆ-' ਮਾਤ ਗੰਗ ਮਨਿ ਅਨੰਦ ਲਹਯੋ'।

ਹੁਣ ਬਿੱਪ੍ਰ ਜੀ ਦੇ '**ਕਾਲ ਪੁਰਖ**' ਦੇ (ਯਾਦ ਰਹੇ ਕਿ ਖ਼ਾਲਸਾ ਜੀ ਦਾ ਕਾਲ ਪੁਰਖ ਨਹੀਂ ਸਗੋਂ **ਅਕਾਲ ਪੁਰਖ** ਹੈ) ਅਵਤਾਰੀ ਹੋਣ ੀ ਗੱਲ ਹੋਣ ਲੱਗੀ ਹੈ। ਜਦੋਂ ਧਰਤੀ ਪਾਪਾਂ ਦੇ ਭਾਰ ਨਾਲ ਆਤੁਰ ਹੋ ਗਈ ਤਾਂ ਉਸ ਨੇ ਦੇਵਤਿਆਂ ਕੋਲ ਜਾ ਕੇ ਰੋ ਰੋ ਕੇ ਫ਼ਰਿਆਦਾਂ ਕੀਤੀਆਂ। ਸਾਰੇ ਦੇਵਤਿਆਂ ਨੇ ਉਸ ਨੂੰ ਨਾਲ ਲਿਆ ਅਤੇ ਬ੍ਰਹਮਾ ਜੀ ਕੋਲ ਜਾ ਫ਼ਰਿਆਦੀ ਹੋਏ, ਕਿ ਜਗਤ ਵਿਚ ਮਲੇਛ ਬਹੁਤ ਪਾਪ ਕਮਾ ਰਹੇ ਹਨ ਅਤੇ ਧਰਮ ਦਾ ਕੰਮ ਰਤੀ ਭਰ ਵੀ ਨਹੀਂ ਹੋਣ ਦਿੰਦੇ। ਬ੍ਰਹਮਾ ਨੇ ਆਖਿਆ ਕਿ ਇਹ ਕੰਮ ਉਸ **ਕਾਲ ਪੁਰਖ** ਦੇ ਵੱਸ ਦਾ ਹੈ ਜੋ ਦੁਖਭੰਜਨ ਅਖਵਾਉਂਦਾ ਹੈ। ਸੋ ਕਾਲ ਪੁਰਖ ਕੋਲ ਚੱਲਣ ਦੀ ਸਲਾਹ ਬਣਾਈ। (ਚੌਪਈ ੧੬੧ ਤੋਂ ੧੬੪ ਤੱਕ) ਤਾਂ:-

ਦੋਹਰਾ॥ ਛੀਰ ਸਿੰਧੁ ਜਾਵਤ ਭਏ ਕੀਨੀ ਬਿਨੇ ਅਪਾਰ । ਮਹਾਰਾਜ ਰੱਛਾ ਕਰੋ ਅਪਨੋ ਬਿਰਦੁ ਸੰਭਾਰ ॥੧੬੫॥
ਜਬ ਜਬ ਹਮ ਦੁਖ ਹੋਤ ਹੈ ਤਬ ਤਬ ਕਰੋ ਸਹਾਇ। ਮਹਾਰਾਜ ਰੱਛਾ ਕਰੋ ਅਪਨੋ ਬਿਰਦੁ ਸੰਭਾਰ ॥੧੬੬॥

ਅਰਥ:-ਦੁੱਧ ਦੇ ਸਮੁੰਦਰ ਵਿਚ ਜਾਕੇ ਬੜੀਆਂ ਬੇਨਤੀਆਂ ਕੀਤੀਆਂ ਕਿ, ਹੇ ਮਹਾਰਾਜ ! ਅਪਣੇ ਮੁਢ ਕਦੀਮਾਂ ਦੇ ਸੁਭਾਅ ਅਨੁਸਾਰ ਸਾਡੀ ਰਖਿਆ ਕਰੋ ।੧੬੫। ਬ੍ਰਹਮਾਂ ਬਿਸ਼ਨ, ਮਹੇਸ਼ ਦੀ ਅਗਵਾਈ ਵਿਚ ਸਾਰਿਆਂ ਨੇ ਫ਼ਰਿਆਦ ਕੀਤੀ ਕਿ, ਜਦੋ ਜਦੋਂ ਦੁੱਖ ਹੁੰਦਾ ਹੈ ਅਸੀਂ ਤੁਹਾਡੀ ਸ਼ਰਨ ਵਿਚ ਆਉਂਦੇ ਹਾਂ, ਸਾਡਾ ਤੇ ਧਰਤੀ ਦਾ ਦੁਖ ਦੂਰ ਕਰੋ ।੧੬੬।

ਵਿਚਾਰ।

(ੳ) ੧੯੯੫ ਵਿਚ ਛਪੀ " ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ' ਵਿਚ ਅਤੇ ਨਵੰਬਰ ੧੯੯੭ ਵਿਚ ਛਪੇ ਉਸ ਦੇ ਦੂਜੇ ਐਡੀਸ਼ਨ ਦੇ ਪਹਿਲੇ ਭਾਗ ਦੇ ਪਹਿਲੇ ਹੀ ਲੇਖ-"**ਧਰਤੀ ਮਾਤਾ ਦੀ ਪੁਕਾਰ**" ਵਿਚ ਦਾਸ ਨੇ ਬੜੀਆਂ ਉਦਾਹਰਣਾ ਨਾਲ ਸਿੱਧ ਕੀਤਾ ਹੋਇਆ ਹੈ ਕਿ, ਪਾਪਾਂ ਦੇ ਭਾਰ ਨਾਲ ਦੁਖੀ ਹੋ ਕੇ ਧਰਤੀ ਮਾਤਾ ਨੂੰ ਪੁਕਾਰਾਂ ਕਰਦੀ ਦਰਸਾਉਣ ਦਾ ਡਰਾਮਾ ਰਚਨਾ, ਸੰਸਾਰ ਵਿੱਚ ਕੇਵਲ ਬ੍ਰਾਹਮਣ ਦੀ ਚਪਲ ਬੁੱਧੀ ਤੋਂ ਉਪਜੀ ਝੂਠ-ਕਰਾਮਾਤ ਹੈ। ਸ੍ਰੀ ਰਾਮ ਜੀ ਤੋਂ ਪਹਿਲਾਂ ਹਜ਼ਾਰਾਂ ਸਾਲ ਕੋਈ ਵੀ ਉਸ ਤਰ੍ਹਾਂ ਦੇ ਅਵਤਾਰ ਕਦੇ ਧਰਤੀ ਤੇ ਆਉਣ ਦੀ ਗੱਲ ਕਿਸੇ ਨੇ ਨਹੀਂ ਸੀ ਸੁਣੀ। ਧਰਤੀ ਦੀ ਕਥਿਤ ਹਾਲ-ਦੁਹਾਈ ਕਿ, ਉਹ ਪਾਪਾਂ ਦੇ ਭਾਰ ਨਾਲ ਦੁਖੀ ਹੈ, ਬੜੀ ਹਾਸੋ ਹੀਣੀ ਬਕੜਵਾਹ ਹੈ। ਕਿਉਂਕਿ ਸ੍ਰੀ ਰਾਮ ਜਾਂ ਸ਼੍ਰੀ ਕ੍ਰਿਸ਼ਨ ਜੀ

**UP** ਪਰਾਂਤ ਵਿਚ ਹੀ ਪੈਦਾ ਹੋਏ ਅਤੇ ਏਸੇ ਪ੍ਰਾਂਤ ਵਿਚ ਹੀ ਸਮਾਏ ਦਰਸਾਏ ਹੋਏ ਹਨ। ਸੰਸਾਰ ਦੇ ਬਾਕੀ ਦੇਸ਼ਾਂ ਵਿਚ, ਜਾਂ ਭਾਰਤ ਦੇ ਬਾਕੀ ਪ੍ਰਾਂਤਾਂ ਨਾਲ ਉਨ੍ਹਾਂ ਦੋਹਾਂ ਕਿਥਿਤ ਭਗਵਾਨਾ ਦਾ ਹੀ ਕੋਈ ਵਾਸਤਾ ਕਿਸੇ ਪੁਸਤਕ ਵਿਚੋਂ ਲਿਖਿਆ ਨਹੀਂ ਮਿਲਕਦਾ । ਏਥੋਂ ਤੱਕ ਕਿ ਰਾਮਾਇਣ, ਮਹਾਂਭਾਰਤ ਅਤੇ ਹਿੰਦੂਆਂ ਦੇ ਬਾਕੀ ਪੁਰਾਣਕ ਗ੍ਰੰਥਾਂ ਤੋਂ ਜਾਂ ਭਾਰਤ ਸਰਕਾਰ ਵਲੋਂ **T.V.** ਤੇ ਵਿਖਾਈਆਂ ਗਈਆਂ ਰਾਮਾਇਣ, ਮਹਾਂਭਾਰਤ **Documentaries** ਤੋਂ, ਦੋਹਾਂ ਅਵਤਾਰਾਂ ਦਾ ਕੋਈ ਸੰਬਧ, **UP** ਦੇ ਗੁਆਂਡੀ ਪ੍ਰਾਂਤ ਪੰਜਾਬ ਨਾਲ ਵੀ ਸਿੱਧ ਨਹੀਂ ਹੁੰਦਾ। ਇਸ ਤੋਂ ਮਨ ਦੀਆਂ ਅੱਖੀਆਂ ਸਾਹਣੇ ਇਹ ਪ੍ਰਸ਼ਨ ਆ ਖਲੋਂਦਾ ਹੈ ਕਿ, ਬ੍ਰਾਹਮਣ ਦੇ ਕਥਨ ਵਾਲੀ ਫ਼ਰਿਆਦਨ ਧਰਤੀ, ਕੀ ਕੇਵਲ **UP** ਪ੍ਰਾਂਤ ਦੀ ਹੀ ਸੀ ? ਗਲੋਬ (**Globe)** ਰੂਪ ਸਾਰੀ ਧਰਤੀ ਜਿਹੜੀ ਰਾਮਾਇਣ ਫ਼ਿਲਮ ਵਿਚ ਦਰਸਾਈ ਗਈ ਸੀ, ਕੀ, ਉਹ ਲੋਕਾਂ ਨੂੰ ਬੁਧੂ ਬਣਾਉਣ ਵਾਸਤੇ ਝੂਠ ਹੀ ਸੀ ? ਅਤੇ ਦੂਜਾ ਵਡਾ ਸ਼ੰਕਾ ਇਹ ਕਿ, ਹਜ਼ਾਰਾਂ ਸਾਲਾਂ ਤੋਂ, ਉਨ੍ਹਾਂ ਦੋਹਾਂ ਅਵਤਾਰਾਂ (ਰਾਮ ਜੀ ਅਤੇ ਕ੍ਰਿਸ਼ਨ ਜੀ) ਦਾ ਜਨਮ, "**ਰਾਵਨ**" ਅਤੇ "**ਕੰਸ**" **ਨੂੰ ਮਾਰਨ ਲਈ ਹੋਇਆ ਦਰਸਾਇਆ ਜਾ ਰਿਹਾ ਹੈ** । ਇਨ੍ਹਾਂ ਦੋਹਾਂ ਕੀਥਤ ਰਾਕਸ਼ਾਂ ਦੇ ਵਿਰੁੱਧ ਜੰਗਲਾਂ ਵਿਚ ਰਹਿੰਦੇ ਰਿਸ਼ੀਆਂ ਨੂੰ ਖਾਣ ਦਾ ਹੀ ਦੋਸ਼ ਲਾਇਆ ਜਾਂਦਾ ਹੈ । ਉਨ੍ਹਾਂ ਨੇ ਨੱਗਰਾਂ ਵਿਚ ਵੱਸਦੇ ਕਿਸੇ ਇਕ ਵੀ ਕਿਰਤੀ ਨੂੰ ਆਪਣੀ ਖ਼ੁਰਾਕ ਨਹੀਂ ਸੀ ਬਣਾਇਆ । ਪਰ ਭਾਗਵਤ ਪੁਰਾਨ ਅਨੁਸਾਰ ੧੯ਵੇਂ ਅਵਤਾਰ, ਭਗਵਾਨ ਪਰਸਰਾਮ ਨੇ ਖੱਤਰੀਆਂ ਦੀਆਂ ਨਿਰਦੋਸ਼ ੨੧ ਕੁਲਾਂ (ਬਾਲ ਬਿਰਧ ਇਸਤ੍ਰੀ ਸਭ ਦੇ ਸਭ) ਖ਼ਤਮ ਕਰ ਕੇ ਉਨ੍ਹਾਂ ਦੇ ਲਹੂ ਨਾਲ ਭਰੇ (ਕਥਿਤ) ਸਰੋਵਰ ਵਿਚ, (ਪੱਥਰ ਦਿਲ ਨਰਦਈਆਂ ਵਾਂਗ,) ਖਲੋ ਕੇ ਆਪਣੇ ਕਥਿਤ ਪਿੱਤਰਾਂ ਨੂੰ ਲਹੂ ਦਾ ਤਰਪਣ ਕਰਦਾ ਦਰਸਾਇਆ ਹੈ। ਉਸ ਨਾਲੋਂ ਵਡਾ ਜ਼ਾਲਮ ਪਾਪੀ ਹੋਰ ਕਿਹੜਾ ਹੋ ਸਕਦਾ ਸੀ ? ਉਸ ਨੂੰ ਪਾਪੀ ਘੋਸ਼ਤ ਕਰਨ ਦੇ ਥਾਂ ਉਲਟਾ ਭਗਵਾਨ ਮੰਨ ਲਿਆ ? **ਰਾਵਨ** ਜਾਂ **ਕੰਸ** ਜਿਨ੍ਹਾਂ ਦੇ ਵਿਰੁੱਧ ਚੌਹਾਂ (ਬ੍ਰਹਮਣ, ਖੱਤਰੀ, ਵੈਸ਼ਯ ਅਤੇ ਸ਼ੂਦਰ) ਵਰਨਾ ਵਿਚੋਂ ਕਿਸੇ ਇਕ ਵਰਨ ਦੇ ਖ਼ਾਨਦਾਨ ਨੂੰ ਕਤਲ ਕਰਨ ਦਾ ਕਿਸੇ ਵੀ ਗ੍ਰੰਥ ਵਿਚ ਕੋਈ ਦੋਸ਼ ਲਾਇਆ ਨਹੀਂ ਮਿਲਦਾ, ਉਨਾਂ ਨੂੰ ਵਡੇ ਪਾਪੀ ਮਿਥ ਕੇ ਉਨ੍ਹਾਂ ਦਾ ਭਾਰ ਧਰਤੀ ਲਈ ਅਸਹਿ ਬਣਾ ਦਿੱਤਾ ਗਿਆ ਤੇ ਉਹ ਪੁਕਾਰਾਂ ਕਰਨ ਤੁਰ ਪਈ ? ਸੰਸਾਰ ਵਿਚ ਜਿੰਨੇ ਬੇ-ਮਿਸਾਲ ਜ਼ੁਲਮ ਅਬਦਾਲਆਂ ਨੇ ਜਾਂ, ਚੰਗੇਜ਼ੀ ਹਮਲਾ ਆਵਰਾਂ ਨੇ ਕੀਤੇ ਸਨ ਅਤੇ ਫਿਰ ਬੇਗੁਨਾਹ ਯਹੂਦੀਆਂ ਨੂੰ ਪਰਵਾਰਾਂ ਸਮੇਤ ਮਾਰਨ ਵਿਚ ਹਿਟਲਰੇ ਦੇ ਪਾਪਾਂ ਦੀ ਮਿਸਾਲ ਮਿਲਣੀ ਵੀ ਅਸੰਭਵ ਹੈ, ਇਨ੍ਹਾਂ ਭਿਆਨਕ ਜ਼ੁਲਮਾਂ ਦੀ ਵਾਰੀ ਧਰਤੀ ਤੇ ਕੰਨ ਤੇ ਜੂੰ ਤਕ ਵੀ ਕਿਸ ਕਾਰਨ ਨਾ ਸਰਕੀ ? ਜੇ ਕਦੇ ਮਜ਼ਲੂਮ ਅਨਾਥਾਂ ਦੀ ਪੁਕਾਰ ਦਰਗਾਹੋ ਸੁਣੀ ਗਈ, ਤਾਂ ਕੇਵਲ ਉਹੀ ਇਕੋ ਇਕ ਪੁਕਾਰ ਹੈ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ--**ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਇਆ** । ਸਤਿਗੁਰੂ ਨਾਨਕ ਜੀ ੧੪੬੯ ਤੋਂ ਸੰਸਾਰ ਦੇ ਦੁਖੀਆਂ ਦਾ ਦਰਦ ਦੂਰ ਕਰ ਰਹੇ ਸਨ। ਭਾਈ ਗੁਰਦਾਸ ਜੀ ਦਾ ਕਥਨ ਹੈ ਕਿ, ਸਤਿਗੁਰੂ ਨਾਨਕ ਸਾਹਿਬ ਜੀ ਦੇ ਗਿਆਨ ਸੂਰਜ ਦਾ ਅਸਰ ਵਿਕਾਰੀ ਜੀਵਨੀ ਤੇ ਇਉਂ ਪੈ ਰਿਹਾ ਸੀ ਜਿਵੇਂ ਸ਼ੇਰ ਦੀ ਭਬਕਾਰ ਸੁਣ ਕੇ ਮਿਰਗਾਂ ਦੀਆਂ ਡਾਰਾਂ ਨੂੰ ਭਾਜੜਾਂ ਪੈ ਜਾਂਦੀਆਂ ਹੋਣ ........ਸਿੰਘ ਬੁਕੈ ਨਿਰਗਾਵਲੀ ਭੰਨੀ ਜਾਏ ਨ ਧੀਰ ਧਰੋਆ । ........॥ ਰਾਮਕਲੀ ਰਾਗ ਵਿਚੋਂ "**ਰਾਏ ਬਲਵੰਡ**" **ਅਤੇ** "**ਸਤੇ ਡੂਮ**" ਦੀ ਵਾਰ ਇਕਾਗਰਤਾ ਨਾਲ ਪੜ੍ਹੀਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਬੜੀ ਅਕੱਟ ਗਵਾਈ ਮਿਲ ਜਾਂਦੀ ਹੈ ਕਿ, ਸਤਿਗੁਰੂ ਨਾਨਕ ਸਾਹਿਬ ਜੀ ਦੇ ਅਗਮਨ ਤੋਂ ਸੰਸਾਰ ਵਿਚੋਂ ਕੁਕਰਮ ਖ਼ਤਮ ਹੋ ਕੇ ਨੇਕੀ ਦਾ ਰਾਜ ਸਥਾਪਤ ਹੋ ਰਿਹਾ ਸੀ। ਆਓ ਪੰਜਵੇਂ ਪਾਤਸ਼ਾਹ ਤੱਕ ਬਣ ਚੁਕੇ ਸਮੇ ਬਾਰੇ ਹਾਲਾਤ ਧਿਆਨ ਨਾਲ **ਪੜ੍ਹ ਵਿਚਾਰੀਏ**:--

੫੮- **ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ ॥ ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥ ਸਭ ਉਮਤ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥ ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥ ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥ ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥ ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥ ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥੮॥੧॥{੯੬੭-੬੮}**

**ਪਦ ਅਰਥ**:-**ਚਾਰੇ**=ਚਾਰੇ (ਪਹਿਲੇ ਚਾਰੇ ਗੁਰੂ) । **ਚਹੁ ਜੁਗੀ**=ਆਪਣੇ ਚਹੁਆਂ ਹੀ ਜਾਮਿਆਂ ਵਿਚ। **ਜਾਗੇ**=ਪਰਗਟ ਹੋਏ ਰੌਸ਼ਨ ਹੋਏ। ਪਭ । **ਪੰਚਾਇਣੁ**=(ਪੰਜ ਅਯਨ, ਪੰਜਾਂ ਦਾ ਘਰ, ਪੰਜ ਤੱਤਾਂ ਦਾ ਸੋਮਾ) ਅਕਾਲ ਪੁਰਖ। **ਤਖ਼ਤਿ**=ਤਖ਼ਤ ਉਤੇ । **ਖਿਵੈ**=ਚਮਕਦਾ ਹੈ । **ਤੈ**=ਅਤੇ । **ਉਗਵਣਹੁ**=ਸੂਰਜ ਉਗਣ ਤੋਂ । **ਅਥਵਣਹੁ**=ਸੂਰਜ ਡੁੱਬਣ ਤੋਂ । **ਚਹੁ ਚਕੀ**=ਚਹੁਆਂ ਕੂਟਾਂ ਵਿੱਚ । **ਕੀਅਨੁ**=ਕੀਤਾ ਹੈ । **ਲੋਆ**=ਲੋਅ, ਚਾਨਣਾ । **ਮੋਆ**=ਮਰੀ (ਪਾਠ ਮੁਆ ਹੈ) । **ਕਰਾਮਾਤ**=ਬਜ਼ੁਰਗੀ, ਵਡਿਆਈ, ਕਰਾਮਾਤ । **ਢੋਆ**=ਸੁਗਾਤ, ਤੁਹਫ਼ਾ । **ਚਉਣੀ**=ਚਾਰ ਗੁਣੀ । ।

**ਅਰਥ**:-ਚਾਰੇ ਗੁਰੂ ਆਪੋ ਆਪਣੇ ਸਮੇ ਰੌਸ਼ਨ ਹੋਏ ਹਨ, ਅਕਾਲਪੁਰਖ ਆਪ ਹੀ (ਉਨ੍ਹਾਂ ਵਿਚ) ਪਰਗਟ ਹੋਇਆ। ਅਕਾਲ ਪੁਰਖ ਨੇ ਆਪ ਹੀ ਆਪਣੇ ਆਪ ਨੂੰ ਸ੍ਰਿਸ਼ਟੀ ਦੇ ਰੂਪ ਵਿੱਚ) ਜ਼ਾਹਰ ਕੀਤਾ ਤੇ ਆਪ ਹੀ (ਗੁਰੂ ਰੂਪ ਹੋ ਕੇ) ਸ੍ਰਿਸ਼ਟੀ ਨੂੰ ਸਹਾਰਾ ਦੇ ਰਿਹਾ ਹੈ। (ਜੀਵਾਂ ਦੀ ਅਗਵਾਈ ਲਈ ਪੂਰਨੇ ਪਾਉਣ ਲਈ) ਪ੍ਰਭੂ ਆਪ ਹੀ ਪੱਟੀ ਹੈ ਆਪ ਹੀ ਕਲਮ ਹੈ ਤੇ (ਗੁਰੂ ਰੂਪਹੋ ਕੇ) ਆਪ ਹੀ ਪੂਰਨੇ ਲਿਖਣ ਵਾਲਾ ਹੈ। ਸਾਰੀ ਸ੍ਰਿਸ਼ਟੀ ਤਾਂ ਜਨਮ ਮਰਨ ਦੇ

ਗੋੜ ਵਿਚ ਹੈ, ਪਰ ਪ੍ਰਭੂ ਆਪ (ਸਦਾ) ਨਵਾਂ ਨਰੋਆ ਹੈ (ਭਾਵ, ਹਰ ਨਵੇਂ ਰੰਗ ਵਿਚ ਵੀ ਹੈ ਅਤੇ ਨਿਰਲੇਪ ਵੀ ਹੈ)। (ਉਸ ਨਵੇਂ ਨਰੋਏ ਪ੍ਰਭੂ ਦੇ ਬਖ਼ਸ਼ੇ) ਤਖ਼ਤ ਉੱਤੇ (ਜਿਸ ਉੱਤੇ ਪਹਿਲੇ ਚਾਰੇ ਗੁਰੂ ਆਪੋ ਆਪਣੇ ਸਮੇ ਰੌਸ਼ਨ ਹੋਏ ਸਨ, ਹੁਣ)ਗੁਰੂ ਅਰਜਨ (ਸਾਹਿਬ) ਬੈਠੇ ਹੋਏ ਹਨ। ਸਤਿਗੁਰੂ ਦਾ ਚੰਦੋਆ ਚਮਕ ਰਿਹਾ ਹੈ, (ਭਾਵ, ਸਤਿਗੁਰੂ ਅਰਜਨ ਸਾਹਿਬ ਜੀ ਦਾ ਤੇਜ ਪ੍ਰਤਾਪ ਸਾਰੇ ਹੈ। ਸੂਰਜ ਉਗਣ ਤੋਂ (ਡੁੱਬਣ ਤੱਕ) ਅਤੇ ਡੁੱਬਣ ਤੋਂ ਚੜ੍ਹਨ ਤੱਕ ਚਹੁੰ ਚੱਕਾਂ ਵਿਚ ਇਸ ਗੁਰੂ ਅਰਜੁਨ (ਸਾਹਿਬ ਜੀ) ਨੇ ਚਾਨਣ ਕਰ ਦਿੱਤਾ ਹੈ।

ਅਪਣੇ ਮਨ ਦੇ ਪਿੱਛੇ ਤੁਰਨ ਵਾਲੇ ਜਿੰਨ੍ਹਾਂ ਬੰਦਿਆਂ ਨੇ ਗੁਰੂ ਦਾ ਹੁਕਮ ਨਾ ਮੰਨਿਆ ਉਨ੍ਹਾਂ ਨੂੰ ਮਰੀ ਪੈ ਗਈ (ਭਾਵ, ਉਹ ਆਤਮਕ ਮੌਤੇ ਮਰ ਗਏ । ਗੁਰੂ ਅਰਜਨ (ਸਾਹਿਬ ਜੀ) ਦੀ (ਦਿਨ-) ਦੂਣੀ ਤੇ ਰਾਤ ਚਾਰ-ਗੁਣੀ ਬਜ਼ੁਰਗੀ ਵੱਧ ਰਹੀ ਹੈ, (ਸ੍ਰਿਸ਼ਟੀ ਨੂੰ) ਗੁਰੂ, ਸੱਚੇ ਪ੍ਰਭੂ ਦੀ ਸੱਚੀ ਸੁਗ਼ਾਤ ਹੈ। ਚਾਰੇ ਗੁਰੂ ਅਪੋ ਆਪਣੇ ਸਮੇ ਵਿਚ ਰੌਸ਼ਨ ਹੋਏ, ਅਕਾਲ ਪੁਰਖ (ਉਨ੍ਹਾਂ ਵਿਚ) ਪਰਗਟ ਹੋਇਆ ਹੈ।੮।

ਭਾਵ. ਪੰਚਮ ਸਤਿਗੁਰ ਜੀ ਦੇ ਸਮੇ ਤੱਕ ਹਲੇਮੀ ਰਾਜ ਦੀ ਸਥਾਪਨਾ ਦਾ ਕਾਰਜ ਅਰੰਭ ਹੋ ਚੁਕਿਆ ਸੀ। ਲੋਕ ਮਨੁੱਖਤਾ ਦੇ ਸ਼ੁਭ ਗੁਣਾ ਦੇ ਮਾਲਕ ਬਣ ਰਹੇ ਸਨ। ਬਦੀ ਤੇ ਨੇਕੀ ਭਾਰੂ ਹੋਣੀ ਅਰੰਭ ਹੋ ਚੁੱਕੀ ਸੀ।

(ਅ)–(੧) ਪਰਮ ਸਤਿਕਾਰ ਯੋਗ ਵੇਦਾਂਤੀ ਸਾਹਿਬ ਜੀ ਨੇ **"ਛੀਰ ਸਿੰਧੁ"** ਦਾ ਅਰਥ '**ਦੁੱਧ ਦੇ ਸਮੁੰਦਰ**' ਲਿਖਿਆ ਹੈ। ਪਰ ਇਹ ਨਹੀਂ ਦੱਸਿਆ ਕਿ ਇਹ ਦੁੱਧ ਦਾ ਸਮੁੰਦਰ ਹੈ ਕਿੱਥੇ ? ਧਰਤੀ ਉਤੇ ਤਾਂ ਇਸ ਦਾ ਕੋਈ ਖੁਰਾ-ਖੋਜ ਸਿੱਧ ਨਹੀ ਹੋ ਸਕਿਆ ਅਤੇ ਵਿਗਿਆਨੀਆਂ ਦੇ ਯੰਤਰ ਪੁਲਾੜ ਵਿਚ ਮੰਗਲ ਗ੍ਰਹ ਤਕ ਵੀ ਹੋ ਮੁੜੇ ਹਨ, ਪਰ ਦੁੱਧ ਦਾ ਸਮੁੰਦਰ ਕਿਤੇ ਨਹੀਂ ਲੱਭਾ। ਅਜੋਕੇ ਅਗਾਂਹ ਵਧੂ ਸਮੇਂ ਦੇ ਸਾਂਇੰਸਦਾਨ ਬੜੀਆਂ ਸ਼ਕਤੀ ਸ਼ਾਲੀ ਦੂਰਬੀਨਾਂ ਦੁਆਰਾ ਕਈ ਕ੍ਰੋੜਾ ਮੀਲਾਂ ਤੱਕ ਆਕਾਸ਼ ਦੀ ਖੋਜ ਕਰ ਚੁੱਕੇ ਹਨ ਪਰ ਦੁੱਧ ਦੇ ਸਮੁੰਦਰਾਂ ਵਾਲੀ ਕਿਸੇ ਧਰਤੀ ਦੀ ਟੋਹ ਕਿਤੋਂ ਨਹੀਂ ਮਿਲੀ। ਧਰਤੀ ਦੀ ਪੁਕਾਰ ਸੁਣਨ ਵਾਲੀ **ਵਿਸ਼ਨੂੰ-ਕਚਿਹਰੀ** ਕਿਸ ਧਰਤੀ ਤੇ ਲੱਗਦੀ ਰਹੀ ਹੈ ? ਇਹ ਵੇਦਾਂਤੀ ਜੀ ਜਾਣਨ, ਜਾਂ ਉਨ੍ਹਾਂ ਦਾ ਗੁਰਮੁਖ ਲਿਖਾਰੀ ਜਾਣੇ? **(੨)** ਜੇ ਇਹ ਮਨ ਲਿਆ ਜਾਵੇ ਕਿ ਸਾਰੇ ਕਥਿਤ ਦੇਵਤੇ ਅਤੇ ਸਾਡੀ ਇਹ ਧਰਤੀ ਮਾਂ, ਅਸਮਾਨੀ ਬਣੇ ਦੁੱਧ ਦੇ ਕਿਸੇ ਸਮੁੰਦਰ ਵਿਚ ਜਾ ਪੁਕਾਰੇ ਸਨ ਤਾਂ ਅੱਗੇ ੧੯੭ ਨੰਬਰ ਸਵੱਯੇ ਵਿਚ ਲਿਖੇ ਇਹ ਬਚਨ- "**ਸੁਨਿ ਕੈ ਸਭਿ ਦੇਵਨ ਕੀ ਬਿਨਤੀ, ਤਬ ਮਧਿ ਅਕਾਸ਼** (-ਅਕਾਸ਼ ਵਿਚ, ਪੁਲਾੜ ਵਿਚਕਾਰ ਕਿਤੇ?) **ਸਰੂਪ ਦਿਖਾਈ । ਕਿੱਡੀ ਪੁੱਠੀ ਗੱਲ ?** ਮਾਈ-ਧਰਤੀ ਅਤੇ ਦੇਵਤਿਆਂ ਦਾ ਝੁੰਡ ਤਾ ਫ਼ਰਿਆਦਾ ਕਰਦਾ ਰਿਹਾ ਧਰਤੀ ਤੇ, ਪਰ ਰੱਬ ਜੀ ਨੇ ਅਕਾਸ਼ ਵਿਚੋਂ ਦਰਸ਼ਨ ਜਾ ਦਿੱਤੇ ? ਸ਼ੇਸ਼ ਨਾਗ ਦੇ **ਬਿਸਤਰੇ ਵਾਲੇ ਕਿਸੇ ਕਥਿਤ ਥਾਂ ਦਾ ਕੀ ਬਣਿਆ ?** ਕੀ, ਏਥੋਂ ਇਹ ਸਿੱਧ ਨਹੀਂ ਕਿ ਦੇਵਤਿਆਂ ਨੇ ਭੁਲੇਖੇ ਨਾਲ ਕਿਸੇ ਅਜੇਹੇ ਥਾਂ ਜਾ ਰੌਲਾ ਪਾਇਆ ਜੋ ਧਰਤੀ ਤੇ ਹੀ ਮਿਥਿਆ ਹੋਇਆ ਸੀ ਅਤੇ ਉਨ੍ਹਾਂ ਨੂੰ ਕੋਈ ਭੇਖੀ ਝੂਠ-ਰਬ ਮਿਲ ਪਿਆ ਹੋਵੇ ? ਅਤੇ ਜੋ ਮਗਰੋਂ ਪੰਜਵੇਂ ਸਤਿਗੁਰਾਂ ਦੀ ਝਾਲ ਨਾ ਝਲਦਾ ਹੋਇਆ ਉਂਜ ਹੀ ਕਿਤੇ ਜਾ ਛੁਪਿਆ ? ਪਰ ਲਿਖਾਰੀ ਦੀ ਚਪਲ ਬੁੱਧੀ ਨੇ ਨਿਰੋਲ ਝੂਠੀ ਕਵਿਤਾ ਦਾ ਅਜੇਹਾ ਜਾਲ ਖਿਲਾਰਿਆ ਕਿ, ਨਵਜਨਮੇ ਖ਼ਾਲਸਾ ਜੀ ਦੇ ਅਗਿਆਨੀ ਮਨਮੁਖ, **ਗੁਰਦਿੱਤ ਸਿੰਘ ਚਾਨਣਾ** (ਭਮਿਕਾ ਸਫ਼ਾ ੫੩) ਰੂਪ ਪੰਛੀ ਜੀ ਝੱਟ ਆ ਫਸੇ, ਜਿਨ੍ਹਾਂ ਤੇ ਇਸ ਕੂੜ ਕੁਬਾੜੇ ਨੂੰ ਜਿਉਂਦਾ ਤਿਉਂ ਛਾਪ ਦਿੱਤਾ। ਹੈਰਾਨੀ ਤਾਂ ਇਹ ਹੈ ਕਿ, ਟਕਸਾਲੀ ਪੜ੍ਹਾਈ ਤੋ ਬਣੇ ਵੇਦਾਂਤੀ ਜੀ ਵਰਗੇ ਸੂਝਵਾਨ ਵਿਦਵਾਨ ਨੂੰ ਏਡੀ ਗ਼ਲਤੀ ਕਿਵੇਂ ਲਗੀ ? ਕੂਟ ਨੀਤੀ ਵਾਲਾ ਏਡਾ ਬਦਨੁਮਾ ਦਾਗ਼ ?

ਸਤਿਗੁਰੂ ਨਾਨਕ ਸਾਹਿਬ ਜੀ ਦੇ ਪਹਿਰੇ ਵਾਲੇ ਉਸੇ ਹੀ ਕਲਿਜੁਗ ਵਿਚ ਇਸੇ ਧਰਤੀ ਦੀ ਪੁਕਾਰ ਵਾਲਾ ਝੂਠ-ਭਾਣਾ ਕਿਵੇ ਵਰਤ ਸਕਦਾ ਸੀ ? ਹੇ ਵੇਦਾਂਤੀ ਜਓ ਜੀ ! ਕੀ. ਕਿਸੇ ਅਦਭੁਤ ਮੂਡ ਵਿਚ ਆ ਕੇ ਕਾਲੇ ਲੇਖ ਤਾਂ ਨਹੀਂ ਲਿਖੇ ਗਏ ਹੋਏ ਜੀ ? ਕੀ, ਤੁਸੀ ਖੇਚਲ ਕਰਕੇ- **ਆਪਨਵੜੇ ਗਿਰੀਵਾਨ ਮਹਿ ਸਿਰ ਨੀਵਾਂ ਕਰਕੇ ਆਪਾ ਫਰੋਲ ਸਕਦੇ ਹੋ ਜੀ**...?.

੫੯- **ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥ ੬ ॥**{੧੩੭੯}

## ਪੁਸਤਕ ਵਿਚਲੀ ਗਲ ਅੱਗੇ ਤੁਰੀ:--

'ਕਾਲ ਪੁਰਖ" ਤੋਂ ਉਵੇਂ ਹੀ ' ਅਕਾਲ ਪੁਰਖ ' ਬਣ ਗਿਆ ਜਿਵੇ' ਬਚਿੱਤ੍ਰ ਨਾਟਕ ਵਿੱਚ **ਕਾਲ ਤੋਂ, "ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ "** ਵਾਲਾ ਭਾਣਾ ਵਰਤਿਆ ਸੀ। ਉਥੇ ਹੇਮਕੁੰਡ ਦੇ ਕਥਿਤ ਤਪੱਸਵੀ ਨੂੰ ਰੱਬ ਜੀ ਨੇ ਆਪਣੀਆਂ ਅਸਫ਼ਲਤਾਵਾਂ ਦਾ ਰੋਣਾ ਕਹਿ ਸੁਣਾਇਆ ਸੀ, ਪਰ ਏਥੇ ਤਾਂ ਭਗਵਾਨ ਜੀ ਦੇ ਰੰਗ ਹੋਰ ਹੀ ਹਨ:-

**ਅਕਾਲ ਪੁਰਖ ਵਾਚ ਦੇਵਨ ਪ੍ਰਤਿ ॥**

ਸਵੱਯਾ ॥ ਸੁਨਿ ਕੈ ਸਭਿ ਦੇਵਨ ਕੀ ਬਿਨਤੀ, ਤਬ ਮਧਿ ਅਕਾਸ਼ ਸਰੂਪ ਦਿਖਾਈ ।

ਸੂਰ ਹਜ਼ਾਰ ਸਮਾ ਲਸਕੈ ਸੁ ਦਿਸ ਤਮ ਦੂਰਿ ਪਰੈ ਮੁਸਕਾਈ ।
ਭੁਜਚਾਰ ਗਦਾ ਅਸਿ ਸੰਖ ਬਿਰਾਜਤ, ਪੰਕਜ ਹਾਥ ਸੁ ਸੋਭ ਧਰਾਈ ।
ਤਬ ਬੋਲਤ ਭੈ ਮੁਖ ਪੰਕਜਾ, ਸਭ ਦੇਵ ਕਹੋ ਕਿਹ ਕਾਰਣ ਆਏ ॥ ੧੬੭ ॥

**ਪਦ ਅਰਥ:-** ਮਧਿ ਅਕਾਸ਼=ਅਸਮਾਨ ਵਿਚਕਾਰ। ਸੂਰ ਜਜ਼ਾਰ ਸਮਾ ਲਸਕੈ ਸੁ=ਹਗ਼ਾਰਾਂ ਸੂਰਜਾਂ ਦੇ ਤੁੱਲ ਅਤੀਅੰਤ ਪ੍ਰਕਾ ਕਰਕੇ। ਦਿਸਾ=ਦਸ ਤਰਟਫ਼ਾਂ ਦਾ। ਤਮ..=ਹਨੇਰਾ ਦੂਰ ਕਰਕੇ। ਮੁਸਕਾਏ=ਹੱਸ ਪਏ। ਭੁਜਚਾਰ=ਚਾਰੇ ਬਾਹਵਾਂ। ਗਦਾ=ਗੁਰਜ। ਅਸਿ=ਕਿਰਪਾਨ । ਧਰਾਏ=ਕੰਵਲ ਦਾ ਫੁੱਲ ਹੱਥ ਵਿਚ ਫੜਿਆ ਹੋਇਆ ਬਹੁਤ ਹੀ ਸੋਹਣਾਲ੧ਗ ਰਿਹਾ ਸੀ। ਪੰਕਜ=ਕੰਵਲ ਵਰਗੇ ਮੁਖ ਤੋਂ। ਕਿਸ ਕਾਰਨ ਆਏ=ਕਿਸ ਵਾਸਤੇ ਆਏ ਹੋ ?

ਪਰ ਗੁਰੂਬਾਣੀ ਵਿਚੋ ਪੰਚਮ ਪਾਤਸ਼ਾਹ ਜੀ ਦੇ ਫ਼ੁਰਮਾਨ ਤੋ ਉਤਲੇ ਸਵੱਯੇ ਦੀ ਸਾਰੀ ਗੱਲ ਨੂੰ ਝੂਠ ਸਿੱਧ ਹੈ --

੬●- **ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸੑਰਜ ਰੂਪੰ ਰਹੰਤ ਜਨਮੰ ॥**
**ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥**
**ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥੫੭॥** {੧੩੫੯}

**ਅਰਥ:-** ਗੋਬਿੰਦ ਬੇਅੰਤ ਹੈ, (ਬਹੁਤ) ਉੱਚਾ ਹੈ (ਬਹੁਤ) ਵੱਡਾ ਹੈ, ਵੇਦ (-ਗਿਆਨ ਵਾਨ ਵੀ ਏਹੀ) ਆਖਦੇ ਹਨ ਕਿ, ਉਸ ਵਰਗਾ ਹੋਰ ਕੋਈ ਨਹੀਂ ਹੈ, ਉਹ ਜਨਮ ਤੋਂ ਰਹਿਤ ਹੈ, ਉਸ ਦਾ ਰੂਪ ਅਚਰਜ ਹੈ (ਜੋ ਬਿਆਨ ਨਹੀਂ ਹੋ ਸਕਦਾ), ਉਸ ਦੇ ਹੱਥ ਵਿਚ ਨਾ ਸੰਖ ਹੈ ਨਾ ਚੱਕ੍ਰ ਹੈ ਨਾ ਗਦਾ ਹੈ, ਨਾ ਹੀ ਉਹ ਕਾਲੇ ਰੰਗ ਵਾਲਾ ਹੈ। (ਭਾਵ, ਨਾ ਹੀ ਉਹ ਵਿਸ਼ਨੂੰ ਹੈ ਨਾ ਕ੍ਰਿਸ਼ਨ ਹੈ) ਉਹ **ਅਵਿਨਾਸ਼ੀ ਪ੍ਰਭੂ ਗੁਰਮੁਖਾਂ ਦੇ ਹਿਰਦੇ ਵਿਚ ਵੱਸਦਾ ਹੈ**। ਹੇ ਨਾਨਕ ਵਡੇ ਭਾਗਾਂ ਵਾਲੇ ਬੰਦੇ ਹੀ (ਇਹ ਗੱਲ) ਸਮਝਦੇ ਹਨ।੫।

ਸ਼ਾਇਦ ਸਾਰਾ ਨਜ਼ਾਰਾ ਲਿਖਾਰੀ ਨੇ ਆਪਣੇ ਅੱਖੀਂ ਵੇਖਿਆ ਹੋਵੇ ? ਲਿਖਦਾ ਹੈ ਕਿ, (ਘਟ ਘਟ ਕੇ ਪਟ ਪਟ ਕੀ ਜਾਨਣਹਾਰ, ਅੰਤਰਜਾਮੀ ਰੱਬ ਜੀ ਨੇ ਜਦ ਦੇਵਤਿਆਂ ਕੋਲੋਂ ਆਉਣ ਦਾ ਕਾਰਨ ਪੁਛਿਆ ਤਾਂ ਬ੍ਰਹਮਾ ਜੀ ਨੇ ਪਹਿਲਾਂ ਬ੍ਰਾਹਮਣੀ ਬੋਲੀ ਵਿਚ ਚਤੁਰਭੁਜ ਜੀ ਦੀ ਉਸਤਤਿ ਕੀਤੀ, ਫਿਰ ਦੱਸਿਆ ਕੇ ਗਊ-ਘਾਤ ਕਰਨ ਵਾਲਿਆਂ ਮਲੇਛਾਂ ਨੇ ਤਾਂ ਖੱਤਰੀਆਂ ਨੂੰ ਵੀ ਅਪਣੇ ਦੀਨ ਵਿਚ ਵਾੜ ਲਿਆ ਹੈ। ਇਸ ਤਰ੍ਹਾਂ ਅਧਰਮ ਵਧ ਰਿਹਾ ਹੈ। ਹੇ ਰੱਬ ਜੀ ! ਚੱਲ ਕੇ ਮਲੇਛਾਂ ਦਾ ਨਾਸ ਕਰੋ ਜੀ "। ਕਾਲ ਪੁਰਖ ਜੀ ਬੋਲੇ- " **ਤੁਹਿ ਹਿਤਿਧਰੋਂ ਜਨਮ ਸੁਖ ਪਾਇ ।** " ਤੁਹਾਡੇ ਭਲੇ ਲਈ ਮੈਂ **ਜਨਮ ਧਾਰ** ਕੇ ਤੁਹਾਡੇ ਸਾਰੇ ਵੈਰੀ ਨਾਸ ਕਰ ਦਿਆਂਗਾ। ਭਾਵ, ਚਤੁਰ ਭੁਜੀ ਰੱਬ ਜੀ ਕਿਸੇ ਦੀਨ ਦੁਖਿਆਂਰੇ ਦੀ ਸਹਾਇਤਾ ਕਰਨ ਨਹੀਂ ਸਨ ਆਏ ਸਗੋਂ ਦੇਵਤਿਆਂ ਦੇ ਵੈਰੀਆਂ ਦਾ ਨਾਸ ਕਰਨ ਆਏ ਸਨ ? ਰਬ ਜੀ ਕਹਿੰਦੇ ਹਨ, "ਮਾਤਾ ਗੰਗਾ ਦੀ ਮੰਗ ਤੇ ਬੁਢੇ ਜੀ ਨੇ ਵਰ ਦਿਤਾ ਹੈ, ਤੁਹਾਨੂੰ ਪਤਾ ਹੈ ਕਿ ਸੁਮੇਰ ਭਾਵੇਂ ਖਿਸਕ ਜਾਏ ਸੰਤ ਦਾ ਬਚਨ ਕਦੇ ਨਹੀਂ ਟਲਦਾ। ਸੋ ਅਸੀਂ ਬਾਬਾ ਬੁਢਾ ਜੀ ਦੇ ਵਰ ਦੀ ਲਾਜ ਰੱਖਣ ਲਈ ਵਡਾਲੀ ਪਿੰਡ ਵਿਚ ਗੰਗਾ ਜੀ ਘਰ ਸਰੂਪ ਧਾਰ ਰਹੇ ਹਾਂ "। ਏਨੀ ਗਲ ਕੀਤੀ ਤੇ ਅਲੋਪ ਹੋ ਗਏ। ਬ੍ਰਹਮਾਂ ਨੇ ਰਬ ਜੀ ਸਾਰੀ ਗਲ ਧਰਤੀ ਨੂੰ ਸਮਝਾਈ ਤੇ ਦੇਵਤੇ ਵੀ ਚਲਦੇ ਬਣੇ।(੧੭੨) ।

ਓਧਰੋਂ ਦਸ ਮਹੀਨੇ ਹੋ ਗਏ (ਗੁਰੂ) ਹਰਿਗੋਬਿੰਦ ਰੂਪ ਰੱਬ ਜੀ ਦੇ ਜਨਮ ਲੈਣ ਦਾ ਸਮਾ ਆ ਗਿਆ ਤਾਂ:-

ਦੋਹਰਾ॥ ਇਹ ਬਿਧਿ ਸੋਂ ਗਾਥਾ ਭਈ ਸੁਨੋ **ਜਨਮ ਕੀ ਬਾਤ** । ਮਾਤ ਗੰਗ ਮਨਿ ਸੁਖੁ ਲਯੋ ਜਾਨ ਸਮਾ **ਬਿਖਯਾਤ** ॥੧੭੩॥

**ਸੰਪਾਦਕ(ਵੇਦਾਂਤੀ) ਜੀ ਵਲੋਂ ਕੀਤੀ ਅਜੀਬ ਵਿਆਖਿਆ**:-

ਹਾਲਾਂਕਿ ਪਿੱਛੇ ੧੬੭ ਸਵੱਯੇ ਵਿਚ ਚਤੁਰਭੁਜੀ ਰੱਬ ਦੇ ਸਰੂਪ ਦੀ ਵਿਆਖਿਆ ਵਾਲੇ ਅਰਥ ਵੀ ਵੇਦਾਂਤੀ ਜੀ ਨੇ ਆਪ ਹੀ ਲਿਖੇ ਹਨ। ਨਿਰਸੰਦੇਹ ਉਹ ਵਿਆਖਿਆ ਸਾਹਿਬਜ਼ਾਦਾ (ਗੁਰੂ) ਹਰਿਗੋਬਿੰਦ ਜੀ ਦੇ ਸਰੂਪ ਦੀ ਕਿਸੇ ਸੂਰਤ ਵਿਚ ਵੀ ਨਹੀਂ ਮੰਨੀ ਜਾ ਸਕਦੀ। ਅਤੇ ਏਥੇ ਪਹਿਲੀ ਪੰਗਤੀ ਵਿਚ ਗਲ ਜਨਮ ਲੈਣ ਦੀ ਸਾਫ਼ ਸ਼ਬਦਾਂ ਵਿਚ ਲਿਖੀ ਹੋਈ ਹੈ, ਕਾਲ ਪੁਰਖ ਜੀ ਆਪਣੇ ਮੂੰਹੋਂ ਵੀ (**ਤੁਹਿ ਹਿਤ ਧਰੋਂ ਜਨਮ ਸੁਖ ਪਾਇ**-੧੬੯) ਜਨਮ ਲੈਣ ਦੀ ਗਲ ਕਰ ਰਹੇ ਹਨ ਪਰ ਸਾਡੇ ਧਰਮ ਆਗੂ ਪਰਮ ਸਤਿਕਾਰਯੋਗ ਵੇਦਾਂਤੀ ਜੀ **ਬਿਖਯਾਤ** ਪਦ ਦੀ ਵਿਆਖਿਆ ਇਉਂ ਲਿਖ ਰਹੇ ਹਨ= **ਪ੍ਰਗਟ ਹੋਣ ਦਾ ਭਾਵ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ਹੋਣ ਦਾ**"।

**ਗੰਭੀਰ ਸ਼ੰਕਾ**:- (੧) ਜਨਮ ਸਿੱਧ ਗੁਰੂ ਕੇਵਲ ਅਤੇ ਕੇਵਲ ਸਤਿਗੁਰੂ ਨਾਨਕ ਸਾਹਿਬ ਹੀ ਸਨ। ਉਨ੍ਹਾਂ ਦੇ ਜਨਮ ਨੂੰ ਵੀ ਭਾਈ ਗੁਰਦਾਸ ਜੀ ਨੇ ਪ੍ਰਗਟ ਹੋਣਾ ਨਹੀਂ ਲਿਖਿਆ ਸਗੋਂ- ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰੂ ਨਾਨਕ ਜਗੁ ਮਾਹਿ " **ਪਠਾਇਆ**"-- ਲਿਖਿਆ ਹੈ । ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਨੇ ਮਾਤਾ ਗੰਗਾ ਜੀ ਦੇ ਉਦਰ ਵਿਚੋਂ ਜਨਮ ਲਿਆ ਸੀ ਕਿ, ਜਾਂ ਉਹ ਕਲਪਣਾ ਦੀ ਉਪਜ ਝੂਠ-ਚਤੁਰ-ਭੁਜੀ ਰੱਬ ਵਾਂਗ ਕਥਿਤ ਤੌਰ ਤੇ ਪ੍ਰਗਟ ਹੋਏ ਹੋਣਗੇ ? ਕਿਉਂਕਿ ਲਿਖਾਰੀ ਨੇ ਇਉਂ ਲਿਖਕੇ :-

ਦਸਮ ਮਾਸ ਬੀਤਯੋ ਜਬੈ, ਸ਼ੁਭ ਗ੍ਰਹ ਅਵਸਰ ਪਾਇ ।
ਚਤੁਰਭੁਜ ਰੂਪ ਬਨਾਇ ਪ੍ਰਭ ਬੈਠ ਮਾਤ ਨਿਕਟਾਇ ॥੧੭੪॥

**ਅਰਥ**:-ਜਦੋਂ ਦਸ ਮਹੀਨੇ ਬਤੀਤ ਹੋਗਏ ਤਾਂ ਢੁਕਵਾਂ ਮੌਕਾ ਪਾ ਕੇ, ਭਾਵ ਜੋਤਸ਼ ਅਨੁਸਾਰ ਚੰਗੇ ਗ੍ਰਹਾਂ ਦਾ ਇਕੱਠ ਵੇਖ ਕੇ ਚਾਰ ਬਾਹਾਂ ਵਾਲਾ (ਚਤੁਰ ਭੁਜੀ) ਰੂਪਬਣਾ ਕੇ ਮਾਤਾਜੀ ਦੇ ਕੋਲ ਆ ਬੈਠੇ ।੧੭੪।

ਲਿਖਾਰੀ ਨੇ ਇਹ ਦਰਸਾਇਆ ਹੈ ਕਿ ਚਤੁਰ ਭੁਜੀ ਰੱਬ ਜੀ ਨੇ ਮਾਤਾ ਗੰਗਾ ਜੀ ਦੇ ਉਦਰ ਤੋਂ ਜਨਮ ਨਹੀਂ ਸੀ ਲਿਆ। ਭਾਵ, ਚੌਹਾਂ ਬਾਹਾਂ ਵਾਲਾ ਦ੍ਰਿਸਟਮਾਨ ਬ੍ਰਾਹਮਣੀ-ਰੱਬ ਅਜਨਮਾ ਸੀ ? ਭਾਵ, ਲਿਖਾਰੀ ਦੇ ਅਜਨਮੇ ਰਬ ਜੀ ਅਸਮਾਨਾਂ ਤੋਂ ਸਿੱਧੇ ਮਾਤਾ ਗੰਗਾ ਜੀ ਦੇ ਕੋਲ ਆ ਬੈਠੇ ਤੇ ਉਸ ਦੀ ਪੁਸਤਕ ਦੇ ਪੁੱਤਰ ਬਣ ਗਏ ਸਨ। ਚਕ੍ਰ ਚਿਹਨ ਤੋਂ ਨਿਆਰੇ ਅਦ੍ਰਿਸ਼ਟ ਰੱਬ ਜੀ ਦੇ ਨਿਆਰੇ ਜਨਮ ਦੀ ਤਾਰੀਖ਼ ਲਿਖਣੀ ਲਿਖਾਰੀ ਕਿਵੇਂ ਭੁੱਲ ਸਕਦਾ ਸੀ?:-

ਚੌਪਈ॥ ਸੰਮਤ ਸੋਰਹ ਸੈ ਸੁ ਬਵੰਜਾ । ਹਾੜ ਇੱਕੀ ਨਿਸਿ ਆਧੀ ਮੰਝਾ ।
ਮੁਖ ਨਿਛੱਤ੍ਰ ਸੁਭ ਗ੍ਰਹ ਸੁਖਦਾਈ । ਕ੍ਰਿਸਨ ਪੱਖ ਪ੍ਰਗਟੇ ਪ੍ਰਭ ਆਈ ॥੧੭੫॥

ਸੰਮਤ ੧੬੫੨ ਅੱਧੀ ਰਾਤ, **ਜੋਤਸ਼ ਦੇ ਸਤਾਈ ਨਛੱਤਰਾਂ ਵਿਚੋਂ ਸ੍ਰੇਸ਼ਟ ਗ੍ਰਹ ਸੀ ਅਤੇ ਕ੍ਰਿਸ਼ਨ ਪੱਖ ਸੀ ਕਿ,** ਮਾਤਾ ਦੇ ਗ੍ਰਭ ਵਿਚੋ (ਬਾਬਾ ਬੁੱਢਾ ਜੀ ਦੇ ਵਰ ਤੋ ਬੀੜ ਵਿਖੇ ਹੀ ਮਾਤਾ ਜੀ ਦੇ ਉਦਰ ਵਿਚ ਪ੍ਰਵੇਸ਼ ਕਰ ਗਈ ਸੀ) ਉਹ ਪਵਨ ਨਿਕਲ ਗਈ ਅਤੇ ਕਾਲ ਪੁਰਖ ਜੀ ਚਤੁਰਭੁਜੀ ਰੂਪ ਵਿਚ ਆ ਪ੍ਰਗਟ ਹੋਏ । {ਹੇ ਪਾਠਕ ਸੱਜਣ ਜੀ ! ਅਸਾਂ ਪਿਛੇ ੧੩੭ਵੀਂ ਚੌਪਈ ਤੋਂ (੨੧ ਅੱਸੂ-ਸੰਮਤ ੧੬੫੧ ਤੋਂ) ਮਾਤਾ ਜੀ ਦੇ ਗ੍ਰਭਵਤੀ ਹੋਣ ਦੀ ਖ਼ੁਸ਼ੀਆਂ ਦਾ ਅਰੰਭ ਹੁੰਦਾ ਅਤੇ ਫਿਰ ਉਸੇ ਖ਼ੁਸ਼ੀ ਵਿਚ ਪੰਚਮ ਪਾਤਸ਼ਾਹ ਜੀ ਨੂੰ ਦਾਨ ਵਜੋ, ਧਨ ਦੀ ਬਰਖਾ ਕਰਦੇ ਦਰਸਾਇਆ ਹੋਇਆ ਵੀ ਪੜ੍ਹਿਆ ਸੀ। ਹੁਣ ਬੜੀ ਸਫ਼ਾਈ ਨਾਲ ਲਿਖ ਦਿੱਤਾ ਕਿ, ਗ੍ਰਭ ਨਹੀਂ ਸੀ ਉਹ ਤਾਂ ਹਵਾ ਹੀ ਸੀ-ਕੀ ਲਿਖਾਰੀ ਅਤੇ ਸੰਪਾਦਕ ਸਾਹਿਬਾਨ ਵਲੋਂ ਗੁਰਦੇਵ ਜੀ ਦੀ ਸਿਆਣਪ ਜਾਂ ਅੰਤਰਯਾਮਤਾ ਬਾਰੇ ਘਟੀਆਂ ਨਖ਼ੋਲ ਤਾ ਨਹੀਂ ਕੀਤਾ ਗਿਆ ਜੀ ?}

(ਲਿਖਾਰ ਜੀ ਦੀ ਲਿਖਤ ਤੋ)ਭਾਵ, ਨਾ ਚੁਰਭੁਜੀ ਪੁੱਤਰ ਜੀ ਨੌ ਮਹੀਨੇ ਮਾਤਾ ਦੇ ਗ੍ਰਭ ਵਿਚ ਰਹੇ ਅਤੇ ਨਾ ਹੀ ਉਨ੍ਹਾਂ ਨੇ ਜਨਮ ਲਿਆ ?- ਅਸਚਰਜਤਾ ਹੈ ਕਿ, ਮਾਤਾ ਜੀ ਦੇ ਹੀ ਮੂੰਹੋਂ ਲਿਖਾਰੀ ਨੇ ਇਉਂ ਕਿਸ ਯੋਜਨਾ ਅਧੀਨ ਅਖਵਾਇਆ?:-

ਮਾਤ ਉਦਰ ਤੇ ਪਵਨ ਨਿਕਸਾਨੀ । ਚਤੁਰ ਭੁਜੀ ਰੂਪ ਦੇਖਿ ਹਰਖਾਨੀ ।
**ਮੇਰੇ ਉਦਰ 'ਜਨਮ' ਇਨ ਲਯੋ** । ਚਤੁਰ ਭੁਜ ਰੂਪ ਕਹੇ ਕਿਮ ਭਯੋ ॥੧੭੬॥
ਨੀਲ ਕਮਲ ਸੁਮ ਸੁੰਦਰ ਦੇਹਾ । ਨੈਨ ਸੁ ਅਰਨਕੰਜ ਛਬਿ ਲੇਹਾ ।
ਪੀਲੇ ਪਟ ਭੁਜ ਅੰਗਦ ਧਾਰੀ । ਕੁੰਡਲ ਕਾਨਨ ਸੋਭ ਅਪਾਰੀ ॥ ੧੭੭॥
ਗਦ ਗਦ ਮਾਤਾ ਉਸਤਤਿਕੀਨੀ ।ਹੇ ਪ੍ਰਭ ਸਬੁ ਜਗੁ ਤੋਰ ਅਧੀਨੀ ।
ਬ੍ਰਹਮ ਰਿਖੀ ਤਵ ਧਯਾਨ ਨ ਪਾਏ । **ਮੋਰੇ ਉਦਰਿ** ਕਹੋ ਕਿਮ ਆਏ ॥ ੧੭੮॥

**ਪਦ ਅਰਥ**:-..ਪਵਨ=ਮਾਤਾ ਗੰਗਾ ਜੀ ਦੇ ਪੇਟ ਤੋਂ । ਨਿਕਸਾਨੀ=ਪਵਨ ਨਿਕਲ ਗਈ, **ਭਾਵ ਸਤਿਗੁਰਾਂ ਦਾ ਪ੍ਰਕਾਸ਼ ਹੋਇਆ ? ਹਰਖਾਈ=ਖ਼ੁਸ਼ ਹੋ ਗਈ। ਭਯੋ= ਕਿਵੇਂ ਬਣ ਗਿਆ ?।੧੭੬। ਨੀਲ ਕਮਲ..**=ਨੀਲੇ ਕਮਲਵਰਗਾ ਸੁੰਦਰ ਸਰੀਰ। **ਅਰਨਕੰਜ=ਅਾਖਾਂ ਲਾਲ ਕੰਵਲ ਵਾਂਗ । ਲੇਹਾ=ਬਹੁਤ ਸੁੰਦਰ ਲੱਗ ਰਹੀਆਂ ਸਨ । ਪੀਲੇ ਪਟ=ਬਸਤ੍ਰ ਪੀਲੇ ਰੰਗਦੇ। ਭੁਜ ਅੰਗਦ=ਬਾਹਵਾਂ ਵਿਚ ਬਾਜੂ-ਬੰਦ । ਕੁੰਡਲ ਕਾਨਨ**=ਕੰਨਾ ਵਿਚ ਕੁੰਡਲ। **ਸੋਭ ਅਪਾਰੀ**=ਬਹੁਤ ਹੀ ਸੋਭਾ ਦੇ ਰਹੇਸਨ ।੧੭੭। **ਗਦ ਗਦ**=ਅਤਿ ਪ੍ਰਸੰਨ ਹੋ ਕੇ। **ਬ੍ਰਹਮ..**=ਬ੍ਰਹਮਾ ਤੇ ਹੋਰ ਰਿਸ਼ੀ ਵੀ ਤੇਰਾ ਧਿਆਨ ਧਰਕੇ ਦਰਸ਼ਨ ਪਾ ਸਕਦੇ ਹਨ। **ਉਦਰਿ=ਮੇਰੇ ਪੇਟ ਵਿਚ। ਕਿਮ ਆਏ**=ਦਸੋ ਕਿਸ ਤਰ੍ਹਾਂ ਆਏ ॥੧੭੮॥

**ਹੈਰਾਨੀਆਂ=** ਪਵਨ ਨਿਕਸਾਨੀ ਦੀ ਵਿਆਖਿਆ ਵਿਚ ਸੰਪਾਦਕ ਵਿਦਵਾਨ ਜੀ ਨੇ ਸਤਿਗੁਰਾਂ ਦਾ ਪ੍ਰਕਾਸ਼ ਹੋਇਆ ਕਿਸ ਨਿਯੱਤ ਨਾਲ ਲਿਖਿਆ ਹੈ ? ਕੀ, ਸਤਿਗੁਰੂ ਜੀ ਚਾਰ ਬਾਹਾਂ ਵਾਲੇ ਸਨ ? ਕੀ, ਉਹ ਨੀਲ ਕਮਲ ਵਰਗੇ ਸਨ ? ਕਿਉਂਕਿ ਲਿਖਾਰੀ ਜੀ ਨੇ, ਰੱਬ-ਪੁੱਤਰ ਨੂੰ ਆਪਣੇ ਉਦਰ ਵਿਚ ਆਏ ਕਹਿੰਦੇ ਮਾਤਾ ਜੀ ਨੂੰ ਆਪ ਹੀ ਦਰਸਾਇਆ ਹੋਇਆ ਹੈ, ਤਾਂ ਕੀ, ਸਤਿਗੁਰੂ ਜੀ (ਕਿ ਜਾਂ ਸਾਹਿਬਜ਼ਾਦਾ ਹਰਿਗੋਬਿੰਦ ਜੀ ?) ਕੰਨਾ ਵਿਚ ਕੁੰਡਲ ਪਹਿਨੇ ਪੀਲੇ ਬਸਤਰਾਂ ਸਮੇਤ ਹੀ ਮਾਤਾ ਗੰਗਾ ਜੀ ਦੇ ਉਦਰ ਵਿਚੋਂ ਬਾਹਰ ਆਏ ਸਨ ? ਕੀ, ਲਿਖਾਰੀ ਮੁੜ ਮੁੜ ਕੇ ਸਾਡੇ ਮੂੰਹ ਤੇ ਸ਼ਰਮਿੰਦਗੀ ਦੇ ਅਥਵਾ ਧ੍ਰਿਕਾਰਾਂ-ਰੂਪ ਪੌਲੇ (ਛਿੱਤਰ-ਜੁੱਤੀਆਂ) ਤਾਂ ਨਹੀਂ ਜੜ ਰਿਹਾ ? ਕੀ, ਸੰਪਾਦਕ ਸਾਹਿਬਾਨ ਜੀ ਲਿਖਾਰੀ ਦੀ ਇਸ ਗੰਭੀਰ ਕੁਟਲਤਾ ਵਿਚ ਪੂਰੀ ਭਾਈਵਾਲੀ ਨਹੀਂ ਨਿਭਾ ਰਹੇ ? ਕੀ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਜਥੇਦਾਰੀ ਤੇ ਸਸ਼ੋਭਤ ਹੋ ਚੁੱਕੁ ਸਿੰਘ ਸਾਹਿਬ ਵੇਦਾਂਤੀ ਜੀ ਨੇ ਭੂਮਕਾ ਵਿਚ ਜਾਂ ਵਸ਼ੇਸ ਟਿਪਣੀਆਂ ਵਿੱਚ ਇਸ ਸਾਰੀ ਝੈਠ ਬਕੜਵਾਹ ਬਾਰੇ ਕੋਈ ਭੁਲੇਖੇ ਦੂਰ ਕਰਨ ਵਾਲ ਸਪੱਟ ਨੋਟ ਨਾ ਲਿਖ ਕੇ ਇਸ ਸਾਰੇ ਕੁਫ਼ਰ ਨੂੰ ਸਚ ਹੋਣ ਦੀ ਤਸਦੀਕੀ ਮੋਹਰ ਨਾ ਲਾ ਦਿੱਤੀ ? ਕੀ, ਇਨ੍ਹਾਂ ਹੈਰਾਨੀਆਂ ਨੂੰ ਦੂਰ ਕਰਨ ਲਈ ਕੋਈ ਗੁਰਮਤਿ-ਦਲੀਲ ਲਿਖ ਸਕਦੇ ਹਨ ?

ਮਾਤਾ ਜੀ ਦੀ ਉਤਸੁਕਤਾ ਦੂਰ ਕਰ ਲਈ ਦੀਨਾ ਨਾਥ ਜੀ ਬੋਲੇ-

ਦੋਹਰਾ। ਮਾਤਾ ਕੀ ਬਿਨਤੀ ਸੁਨਿ ਬੋਲੇ ਦੀਨਾ ਨਾਥ । ਛੀਰ ਸਿੰਧੁ ਜਾਵਤ ਭਯੋ ਚਤੁਰਾਨਨ ਦਿਵ ਸਾਥਿ ॥੧੭੯॥
ਬ੍ਰਹਮਾ ਕੀ ਬਿਨਤੀ ਕਰੀ ਬੁਢੇ ਬਚਨ ਜੋ ਕੀਤ । ਮਲੇਛ ਨਾਸ ਹਿਤਿ ਬਪੁ ਧਰਯੋ ਇੱਛਾ ਪੂਰ ਤੁਮ ਕੀਨੁ ॥੧੮●॥

ਚੌਪਈ । ਇਮ ਮਮ ਰੂਪ ਨਿਹਾਰਯੋ ਜੋਈ । ਸੰਤ ਦਰਸ ਫਲ ਜਾਨੋ ਸੋਈ ।
ਸਭ ਜਗੁ ਮਾਤ ਸੋ ਮੁਹਿ ਅਧੀਨਾ । ਮੈ ਸਦ ਰਹੋਂ ਸੰਤ ਕੈ ਦੀਨਾ ॥੧੮੧॥

ਭਾਵ ਅਰਥ:- 'ਬ੍ਰਹਮਾ ਨੇ ਦੇਵਤਿਆਂ ਨੂੰ ਨਾਲ ਲਿਆ ਅਤੇ ਖੀਰ ਸਮੁੰਦਰ ਵਿਚ ਮੇਰੇ ਕੋਲ ਆ ਕੇ ਬੇਨਤੀ ਕੀਤੀ ਕਿ, ਚਲ ਕੇ ਮਲੇਛਾਂ ਦਾ ਨਾਸ ਕਰੋ । ਬਾਬਾ ਬੁਢਾ ਜੀ ਨੇ ਤੁਹਾਨੂੰ ਵਰ ਦਿੱਤਾ ਹੋਇਆ ਸੀ ਸੋ ਮੈ ਆਉਣਾ ਹੀ ਸੀ। ਮੇਰੇ ਇਸ ਰੂਪ ਦੇ ਦਰਸ਼ਨ ਨਸੀਬ ਹੋਣੇ, ਸਮਝੋ ਕਿ, **ਸ਼ਾਂਤ ਆਤਮਾ ਬਾਬਾ ਬੁਢਾ ਜੀ ਦਾ ਦਰਸ਼ਨ ਕਰਨ ਦਾ ਤੁਹਾਨੂੰ ਫਲ ਮਿਲਿਆ ਹੈ।** ਸਾਰਾ ਸੰਸਾਰ ਮੇਰੇ ਅਧੀਨ ਹੈ ਪਰ ਮੈਂ ਸੰਤਾਂ ਦਾ ਬਰਦਾ ਹਾਂ। {੧੮੧} ਭਾਵ ਚਤੁਰ ਭੁਜੀ ਜੀ ਦਾ ਅਵਤਾਰੀ ਹੋਣਾ ਬਾਬਾ ਬੁੱਢਾ ਜੀ ਦੇ ਦਰਸ਼ਨਾ ਦਾ ਫਲ ਪਰਾਪਤ ਹੋਇਆ ਹੈ॥

## ਉਪਰੋਕਤ ੧੭੯ ਤੋਂ ੧੮੧ ਤੱਕ ਦੇਦੋਹਰੇ ਚੌਪਈਆਂ ਤੋਂ (ੳ) ਗੁਰਮਤਿ ਦੀ ਗੰਭੀਰ ਉਲੰਙਾ ਅਤੇ (ਅ) ਉਪਜ ਰਹੇ ਮਾਰੂ ਸਿੱਟਿਆਂ ਬਾਰੇ ਗੰਭੀਰ ਵਿਚਾਰਾਂ;-

(ੳ) (੧) ਸ੍ਰੀ ਰਾਮਚੰਦ੍ਰ ਜੀ ਦੇ ਅਵਤਾਰੀ ਹੋਣ ਵਾਲੀ ਗਾਥਾ ਵਿਚ, ਦੇਵਤਿਆਂ ਦੀ ਪੁਕਾਰ ਤੇ ਅਜੁਧਿਆ ਵਿਖੇ ਰਾਜਾ ਦਸ਼ਰਥ ਦੇ ਘਰ ਜਨਮ ਲੈਣ ਦਾ ਬਚਨ ਪਹਿਲਾਂ ਹੋਇਆ ਦਰਸਾ ਲਿਆ ਸੀ, ਅਤੇ, ਰਾਜਾ ਦਸ਼ਰਥ ਨੰਗੇ ਪੈਰੀਂ, ਬ੍ਰਾਹਮ ਰਿਖੀ ਕੋਲ ਪੁੱਤਰ ਮੰਗਣ ਮਗਰੋਂ ਗਿਆ ਦਰਸਾਇਆ। ਜਿਵੇ ਰਾਜਾ ਦਸ਼ਰਥ ਦੀਆਂ ਤਿੰਨੇ ਰਾਣੀਆਂ ਖੀਰ ਦੀਆਂ ਬੁਰਕੀਆਂ ਖਾਣ ਤੋਂ ਗ੍ਰਭਵਤੀ ਹੋਈਆਂ ਸਨ ਇਹ ਕਹਾਣੀ ਅਸੀਂ ਪਿੱਛੇ ਪੜ੍ਹ ਆਏ ਹਾਂ। ਰਾਮ ਰੂਪ ਰੱਬ ਨੂੰ ਰਾਣੀ ਕੌਸੱਲਿਆ ਦੇ ਪੇਟੋਂ ਜਨਮ ਲੈਂਣ ਦੀ ਗਾਥਾ ਨੂੰ **T.V**. ਤੇ ਜਿਵੇਂ ਦਰਸਾਇਆ ਗਿਆ ਹੈ, ਉਸ ਤੋਂ ਦਰਸ਼ਕਾਂ ਨੂੰ ਯਕੀਨ ਹੋ ਜਾਂਦਾ ਹੈ ਕਿ, ਸ੍ਰੀ ਰਾਮ ਜੀ ਆਪਣੇ ਤਿੰਨ ਭਾਈਆਂ ਵਾਂਗ ਮਾਤਾ ਦੇ ਉਦਰ ਤੋਂ ਹੀ ਜਨਮੇ ਸਨ। ਪਰ, ਕਿਉਂਕਿ ਏਧਰ ਲਿਖਾਰੀ ਗੁਰਮਤਿ ਦੇ ਰਬ ਬਾਰੇ **'ਅਜੋਨੀ"** ਸਿਧਾਂਤ ਤੋਂ ਸੁਚੇਤ ਹੈ, ਅਥਵਾ ਗੁਰਬਾਣੀ ਵਿਚਲੇ ਇਨ੍ਹਾਂ ਪਾਵਨ ਗੁਰੂ ਸ਼ਬਦਾਂ ਤੋਂ ਚੰਗੀ ਤਰ੍ਹਾਂ ਜਾਣੂ ਸੀ -(੧) **ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥**{੧੧੩੬} **(੨)-ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥**{੧੧੮} **(੩)-"ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥** {੯੩●} **(੪)- ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ** ॥{੧੨੫੫} (੫)-**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ** ॥{੪੮੩} ਇਸ ਕਾਰਨ, ਝੂਠ-ਕਹਾਣੀ ਘੜਨ ਦੇ ਮਾਹਰ ਪ੍ਰੋਹਿਤ ਜੀ ਨੇ ਰਬ ਨੂੰ ਅਜਨਮਾ ਦਰਸਾਉਣ ਲਈ ਗਾਥਾ ਨੂੰ ਦੋਹਰਾ ਮੋੜ ਦੇ ਲਿਆ। ਰਾਮ ਜੀ ਦੇ ਸਮੇ ਹਿੰਦੂ ਪੂਰੀ ਤਰ੍ਹਾਂ ਅਗਿਆਨੀ ਸਨ। ਉਨ੍ਹਾਂ ਨੂੰ ਬ੍ਰਾਹਮਣ ਨੇ ਆਪਣੇ ਝੂਠ ਦੀ ਪੂਜਾ ਕਰਨ ਗਿਝਾ ਲਿਆ ਹੋਇਆ ਸੀ। ਦਸ਼ਰਥ ਦੇ ਬੇਟੇ ਸ੍ਰੀ ਰਾਮ ਜੀ ਦਾ ਸਰਬ ਸ਼ਕਤੀਮਾਨ ਵਿਧਾਤਾ ਬਣ ਜਾਣ ਵਿਚ ਕੋਈ ਔਕੜ ਨਹੀਂ ਸੀ ਆ ਸਕਦੀ। ਸੋ, ਜਿਵੇਂ ਦੀ ਕਹਾਣੀ ਮਰਜੀ ਸੀ ਘੜ ਲਈ। ਜਦੋਂ ਅਤੇ ਜਿਵੇ ਦਿੱਲ ਕੀਤਾ ਆਪਣੀ ਕਹਾਣੀ ਦੇ ਅਨਕੂਲ ਰੱਬ ਪੈਦਾ ਕਰ ਲਿਆ । ਜਿਵੇ, ਨਰਸਿੰਘ ਥੰਮ ਪਾੜ ਕੇ, ਵਰਾਹ ਅਵਤਾਰ ਸੂਰਾਂ ਵਿਚੋਂ. ਮੱਛ ਅਵਤਾਰ ਅਤੇ ਕੂਰਮ ਅਵਤਾਰ ਪਾਣੀ ਦੀ ਦੁਨੀਆਂ ਵਿਚੋਂ ਪੈਦਾ ਕਰ ਲਏ। ਪਰ ਏਧਰ ਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਵਿਚ ਝੂਠ-ਰੱਬ ਜੀ ਦਾ ਪਰਵਬੇਸ਼ ਕਰਾਉਣ ਲਈ ਬ੍ਰਾਹਣ ਜੀ ਦੇ ਸਾਹਮਣੇ -"**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥" ਗੁਰੂ ਬਾਣੀ ਫ਼ੁਰਮਾਨ ਵਡੀ ਰੁਕਾਵਟ ਬਣ ਰਿਹਾ ਸੀ।** " ਰੱਬ ਜੀ ਨੂੰ **ਭੰਡੁ** (=ਇਸਤ੍ਰੀ) ਦੇ ਉਦਰ ਵਿਚੋਂ, ਪੈਦਾ ਕੀਤੇ ਜਾਣ ਤੋਂ ਕਹਾਣੀ ਰੱਦ ਕੀਤੀ ਜਾਣ ਦੀ ਸੰਭਾਵਣਾ ਬਣ ਸਕਦੀ ਸੀ। **ਸੋ ਹੁਣ ਜ਼ਰਾ ਵੱਧ ਚਤੁਰਾਈ ਦੀ ਲੋੜ ਸਾਂ।** । ਅਗਿਆਨੀ ਸਿੱਖਾਂ ਦੀ ਸ਼ਰਧਾ ਇਸ ਝੂਠ-ਜਨਮ ਬਾਰੇ ਬਣਾਈ ਰੱਖਣ **ਲਈ ਦੂਹਰੀ ਕਲਾ ਬਾਜ਼ੀ** ਦੀ ਲੋੜ ਅਨੁਭਵ ਕਰ ਲਈ? **ਚਤੁਰ ਭੁਜੀ ਰੱਬ**, ਮਾਤਾ ਗੰਗਾ ਜੀ ਦੇ ਗਰਭ ਵਿਚ ਆਇਆ ਵੀ ਲਿਖ ਦਿੱਤਾ ਅਤੇ ਮਾਤਾ ਜੀ ਦੇ ਕੋਲ ਆ ਬੈਠਾ ਵੀ ਦਰਸਾ ਲਿਆ। ਜਿਥੇ ਜਿਵੇਂ ਦੀ ਲੋੜ ਪਏ ਉਵੇਂ ਦੀਆਂ ਪੰਗਤੀਆਂ ਵਰਤ ਲਈਆਂ। ਬਸ ਅਛੋਪਲੇ ਹੀ ਆਪਣੀ ਕਲਪਣਾ ਦੀ ਉਪਜ ਬਣਿਆ ਫੱਬਿਆ **ਚਤੁਰ-ਭੁਜੀ " ਕਾਲ ਪੁਰਖ "** ਸਿੱਖੀ ਵਿਚ ਲਿਆ ਵਾੜਿਆ? ਸਾਡੇ ਵੇਦਾਂਤੀ ਜੀ ਵੀ ਚਕਰੀ ਖਾ ਗਏ ?

(੨) ਭਾਵ, ਇਹ ਕਿ, " ਬਾਕੀ ਨੌ ਗੁਰੂ ਸਾਹਿਬਾਨ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਹੀ ਜੋਤਿ-ਜੁਗਤਿ **ਵਿਚਰਦੀ ਰਹੀ ਸੀ ਅਤੇ ਉਹੀ ਜੋਤਿ ਹੁਣ ਸੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਖ਼ਾਲਸਾ ਜੀ ਦੀ ਅਗਵਾਈ ਕਰ ਰਹੀ ਹੈ"-** ਸਿੱਖਾਂ ਦੇ ਇਸ ਦੂਜੇ ਨਿਆਰੇ ਵਿਸ਼ਵਾਸ਼ ਨੂੰ ਸਦਾ ਲਈ ਖ਼ਤਮ ਕਰ ਦੇਣ ਦੀ ਆਪਣੀ ਚਿਰਾਂ ਦੀ ਸੱਧਰ ਸਿੱਖ ਦੇ ਵੈਰੀ ਨੇ ਪੂਰੀ ਕਰ ਲਈ। ਸਿੱਖਾਂ ਨੂੰ ਲਾਵਾਰਸ ਬਣਾ ਲੈਣ ਵਿਚ ਖ਼ਾਲਸਾ ਪੰਥ ਦੀ ਸਰਬ-ਉੱਚ ਸੰਸਥਾ ਨੇ ਅਥਵਾ **Supreme Command** ਨੇ ਵੀ ਭਰਪੂਰ ਤਸਦੀਕੀ ਮੋਹਰ ਲਾ ਦਿੱਤੀ ? ਨਿਆਰੇ ਖ਼ਾਲਸਾ ਜੀ ਨੂੰ ਮੁੜ ਹਿੰਦੂ ਮਹਾਂਸਾਗਰ ਵਿਚ ਡੋਬ ਲਏ ਜਾਣ ਦਾ ਪਰਵਾਨਗੀ ਪੱਤਰ ਅਸਾਂ ਆਪ ਹੀ ਜਾਰੀ ਕਰ ਦਿੱਤਾ? ਕਿਸੇ ਕੌਮ ਨੂੰ ਖ਼ਤਮ ਕਰਨ ਲਈ ਉਸ ਦੇ ਇਤਿਹਾਸ ਨੂੰ ਬਦਲ ਦੇਣ ਵਾਲੀ ਪ੍ਰੋਹਿਤ ਦੀ ਕੁਟਲ-ਨੀਤੀ ਜੋ ਕਈ ਸਾਲਾਂ ਤੋਂ ਸਫ਼ਲਤਾ ਨਾਲ ਪੌੜੀਆਂ ਚੜ੍ਹ ਰਹੀ ਸੀ, **ਪੰਥ ਦੇ ਸਿਰਮੌਰ ਜਥੇਦਾਰਾਂ ਰਾਹੀਂ, ਹੁਣ ਉਸ ਨੇ**

**ਮਾਨੋ, ਸਫ਼ਲਤਾ ਦੇ ਸਿੱਖ਼ਰ ਵਲ ਨੂੰ ਬੜੀ ਵੱਡੀ ਛਾਲ ਮਾਰ ਲਈ** ?

**(ਅ)** ਮਾਤਾ ਗੰਗਾ ਜੀ ਨੂੰ ਚਤੁਰਭੁਜੀ ਰੱਬ ਜੀ ਦੇ (ਇਸ ਨਿਆਰੀ ਵਿਧੀ ਦੁਆਰਾ ਹੋਏ ?) ਦਰਸ਼ਨਾਂ ਨੂੰ ਇਸ ਕੁਟਲ ਲਿਖਾਰੀ ਨੇ, ਬਾਬਾ ਬੁਢਾ ਜੀ ਦੀ (ਅਪਣੇ ਹੱਥੀ ਪੀਸ-ਪਕਾ ਕੇ, ਕਰੀਬ ੧੨ ਨੰਗੇ ਪੈਰੀਆਂ ਤੁਰੇ ਆ ਕੇ ਮਿੱਸੇ ਪਰਸ਼ਾਦੇ ਲੱਸੀ, ਮੱਖਣ ਅਦਿ ਖੁਆਉਣ-ਰੂਪ) ਸੇਵਾ-ਭਗਤੀ-ਰੂਪ ਦਰਸ਼ਨਾ ਦਾ ਫੱਲ ਲਿਖਿਆ ਹੈ । ਭਾਵ, ਗੁਰਦੇਵ ਜੀ ਪਰਵਾਰ ਸਮੇਤ ਭਾਈਆਪਣਾ ਲੁੱਟ ਜਾਲ ਵਿਛਾਇਆ ਹੋਇਆ ਹੈ, ਸਿੱਖੀ ਨੂੰ ਭਲਾ ਉਸ ਜਾਲ ਵਿਚ ਬਾਹਰ ਕਿਉਂ ਆਉਣ ਦਿੰਦਾ ਸਾਧ-ਪੂਜਾ ਦੀ ਬਿਮਾਰੀ ਫੈਲਾਉਣ ਲਈ ਚਲਾਕ ਲਿਖਾਰੀ ਨੇ ਸਤਿਗੁਰੂ ਨਾਨਕ ਸਾਹਿਬ ਜੀ ਤੋ ਵਰੋਸਾਏ, "ਓਏ ਬੁੜਿਆ" ਬਾਬਾ ਬੁੱਢਾ ਜੀ ਬਣਾਏ ਗਏ ਭਾਈ ਬੁੱਢਾ ਜੀ ਦੀ ਚੋਣ ਕਰ ਲਈ। ਮਨੁੱਖ ਦੀ ਉਪਾਸ਼ਨਾ ਤੋਂ ਦੇ ਵਰ ਦੇ ਮੁਥਾਜ ਹੋ ਰਹੇ ਸਿੱਧਾ ਉਸੇ ਗੁਰਡਦੇਵ ਪਿਤਾ ਜੀ ਨੂੰ ਦਰਸਾ ਦਿੱਤਾ ਜਿਨ੍ਹਾਂ ਦਾ ਆਪਣਾ ਪਰਵੱਚਣ ਇਸ ਪ੍ਰਕਾਰ ਹੈ:-

੬੧- ਸੋਰਠਿ ਮਹਲਾ ੫ ..॥ਕਿਸ ਹਉ ਜਾਚੀ ਕਿਸ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥ ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥ ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥੧॥ ਹਰਿ ਜੀਉ ਤੇਰੀ ਦਾਤੀ ਰਾਜਾ ॥ **ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ** ॥ਰਹਾਉ॥ ...੪॥੧॥{੬●੮}

**ਪਦ ਅਰਥ**:-ਹਉ ਜਾਚੀ=ਮੈਂ ਪੰਗਾਂ । ਕੀਤ=(ਪਰਮਾਤਮਾ ਦਾ ਬਣਾਇਆ ਹੋਇਆ । ਓਰਾਧੀ=ਆਰਾਧੀਂ, ਮੈਂ ਆਰਾਧਨਾ ਕਰਾਂ। ਸਭ ਕੋ=ਹਰੇਕ ਜੀਵ । ਕੀਤਾ=(ਪਰਮਾਤਮਤ ਦਾ) ਬਣਾਇਆ ਹੋਇਆ। ਹੋਸੀ=ਹਵੇਗਾ, ਹੈ। ਖਾਕੂ=ਖ਼ਾਕ ਵਿੱਚ । ਭਵ ਖੰਡਨੁ=ਜਨਮ (ਪਰਨ ਦਾ ਕਲੇਸ਼, ਭੈ) ਨਾਸ ਕਰਨ ਵਾਲਾ । ਸਭਿ=ਸਾਰੇ । ਨਚ ਨਿਧਿ=ਜਗਤ ਦੇ ਨੌ ਹੀ ਖ਼ਜ਼ਾਨੇ । ਦੇਸੀ=ਦੇਵੇਗਾ, ਦੇਂਦਾ ਹੈ ।੧।

ਹਰਿ-ਹੇ ਹਰੀ ! ਦਾਤੀ=ਦਾਤੀਂ, ਦਾਤਾਂ ਨਾਲ । ਰਾਜਾ=ਰਾਜਾਂ, ਮੈ ਰਜਿਆ ਹਾਂ। ਗੁਰੂ ਸ਼ਬਦ ਦਾ ਕੇਂਦਰੀ ਭਾਵ, 'ਰਹਾਉ ॥

ਅਰਥ:-ਹੇ ਪ੍ਰਭੂ ਜੀ ! ਮੈਂ ਤੇਰੀਆਂ (ਦਿੱਤੀਆਂ) ਦਾਤਾਂ ਨਾਲ ਹੀ ਰੱਜਿਆ ਰਹਿੰਦਾ ਹਾਂ(-ਸੰਤੁਸ਼ਟ ਰਹਿੰਦਾ ਹਾਂ), ਮੈਂਨੂੰ ਕਿਸੇ ਵਿਚਾਰੇ ਮਨੁੱਖ ਦੀ ਮੁਥਾਜੀ ਕਿਉਂ ਹੋਵੇ ? ।ਰਹਾਉ।

ਕੇਵਲ ਅਕਾਲ ਪੁਰਖ ਦੇ ਹੀ ਹੁਕਮ-ਰੂਪ ਡਰ ਭੈ ਅਦਬ ਸਤਿਕਾਰ ਦੀ ਗੱਲ । ਉਸੇ ਕੋਲੋਂ ਹੀ ਸਾਰੀਆਂ ਮੰਗਾਂ ਕਰਨੀਆਂ। ਬਾਬਾ ਬੁੱਢਾ ਜੀ ਤਾਂ ਆਪ ਹੀ ਗੁਰੂ ਦਰਬਾਰ ਦੀ ਨਿਸ਼ਕਾਮ ਟੌਹਿਲ-ਸੇਵਾ ਵਿਚ ਰੁੱਝੇ ਸੁਖ ਮਾਣ ਰਹੇ ਸਨ। ਆਪਣੇ ਗੁਰ-ਪਰਮੇਸ਼ਰ ਦੇ ਦਾਤੇ ਅਕਾਲ ਪੁਰਖ ਦੇ ਥਾਂ ਬਾਬਾ ਬੁੱਢਾ ਜੀ ਆਪ ਹੀ ਬਣ ਬੈਠੇ? ਉਸ ਦੇ ਦਰਸ਼ਨਾਂ ਤੋਂ ਗੁਰੂ ਪਰਵਾਰ ਵਿਚ ਕਥਿਤ ਚਤੁਰਬੁਜੀ-ਰੂਪ ਰੱਬ ਜੀ ਦਾ ਜਨਮ ? ਅਕਾਲ-ਪੁਰਖ ਜੀ ਦੇ ਅਜੂੰਨੀ ਹੋਣ ਵਾਲੇ ਗੁਰਮਤਿ ਦੇ ਮੁਢਲੇ ਸਿਧਾਂਤ ਤੇ ਮੋਟੀ ਲਕੀਰ ਫਿਰ ਗਈ ? ਸੰਭਲੋ ਖ਼ਾਲਸਾ ਜੀ ਰਸਾਤਲ ਤੁਹਾਡੇ ਨੇੜੇ ਢੁੱਕ ਰਿਹਾ ਹੈ। ਲਿਖਾਰੀ ਕਦਮ ਕਦਮ ਤੇ ਗੁਰਮਤਿ ਦਾ ਮਖ਼ੌਲ ਉਡਾਉਣਾ ਨਹੀਂ ਭੁੱਲਦਾ।

ਉਂਜ ਇਕ ਗਲੋਂ ਲਿਖਾਰੀ ਸੱਚਾ ਵੀ ਹੈ, ਝੂਠ ਲਿਖਾਰੀ ਦੀ ਝੂਠ ਕਾਥਾ ਵਾਲੇ ਸਾਹਿਬ ਬੁੱਢਾ ਜੀ ਦੇ ਦਰਸ਼ਨਾ ਤੋਂ ਬ੍ਰਾਹਮਣੀ ਝੂਠ-ਰੂਪ " ਚਤੁਰਭੁਜੀ" ਰੂਪ ਝੂਠ ਦੇ ਹੀ ਦਰਸ਼ਨ ਹੋਣੇ ਸਨ ਸੋ ਲਿਖਾਰੀ ਨੇ ਲਿਆ ਵਾੜਿਆ ਉਹ ਚਾਰ ਬਾਹਾਂ ਵਾਲਾ ਕੋਰਾ ਝੂਠ ਮਾਤਾ ਗੰਗਾ ਜੀ ਦੀ ਗੋਦ ਵਿੱਚ ਹੀ ? ਪਰ, ਸਚੁ ਦੇ ਰੂਪ ਬਣ ਚੁਕੇ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨਾ ਤੋਂ ਮਾਤਾ ਨੇ ਸਚੁ ਦੀ ਪ੍ਰਾਪਤੀ ਹੀ ਕਰਨੀ ਸੀ,

੬੨- **ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥**

**ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥** {੧੧੬੬ }-੧-੨-੧੧

ਮਾਤਾ ਜੀ ਨੇ ਬੇਨਤੀ ਕੀਤੀ ਕਿ-"ਬਾਲ ਅੰਗ ਕੋਮਲ ਸਭ ਕਰੋ ।" ਜੇ ਪੁੱਤਰ ਬਣੇ ਹੋ ਤਾਂ ਛੱਡੋ ਰਾਸਧਾਰੀਆਂ ਵਾਲੇ ਸਾਂਗ ਦਾ ਖਹਿੜਾ ਤੇ ਬਣ ਜਾਉ ਦੁੱਧ ਚੁੰਗਦੇ ਬਾਲਕ । ਤਾਂ ਚਤੁਰ ਭੁਜੀ ਜੀ ਨੇ ਮਾਤਾ ਜੀ ਨੂੰ ਇਹ ਆਖਿਆ ਕਿ ਹੇ ਮਾਤਾ ਮਨ ਲਾ ਕੇ ਮੇਰੀ ਗਲ ਸੁਣੋ, ਮੇਰਾ ਤੇਰਾ ਇਹ ਵਾਰਤਾਲਾਪ ਜਿਹੜਾ ਪ੍ਰਾਣੀ ਪੜੇ ਸੁਣੇਗਾ। ੧੮੪। ਉਹ:--

ਦੋਹਰਾ॥ ਸੋ ਨਰ ਪਾਵੈ ਰੂਪ ਮਮ ਯਾ ਮੈ ਸੰਸ ਨ ਕੋਇ ।

ਮਰਨ ਸਮੈ ਤਿਹ ਪੁਰਖ ਕੋ **ਸਿੰਮ੍ਰਿਤ ਹਮਰੀ ਹੋਇ** ।੧੮੫।

**ਅਰਥ**:-ਮਰਨ ਸਮੇ ਜਿਹੜਾ ਮਨੁੱਖ ਸਾਡੇ ਇਸ ਰੂਪ ਨੂੰ ਯਾਦ ਕਰ ਲਵੇ ਉਸ ਨੂੰ ਸਾਡੇ ਪ੍ਰਤੱਖ ਦਰਸ਼ਨ ਹੋਣਗੇ (ਤੇ ਵਿਸ਼ਨੂੰ ਦੇ ਬੈਕੁੰਠ ਧਾਮ ਦਾ ਵਾਸੀ ਜਾ ਬਣੇ ਗਾ?)

ਜਿਵੇ ਦਸਮ ਗ੍ਰੰਥ ਜੀ ਦੇ ਸਾਰਿਆਂ ਹਿਸਿਆ ਵਿਚਲੀਆਂ (ਲਗ-ਪੁਰੀ ਪਗ) ਸਾਰੀਆਂ ਝੂਠ-ਕਹਾਣੀਆਂ ਦੇ ਅੰਤ ਵਿਚ ਪੜਨ ਸੁਣਨ ਦਾ ਵਡਾ ਫਲ ਗੁਪਤ-ਲਿਖਾਰੀ ਲਿਖਦਾ ਆ ਰਿਹਾ ਹੈ, ਏਥੇ ਵੀ ਉਹੀ ਭਰਮ ਪਾਉਣ ਤੋ ਉਕਾਈ ਨਹੀਂ ਖਾ ਰਿਹਾ ।

ਅਸ ਕਹਿ ਨਿਜ ਮਾਇਆ ਡਰੀ, ਮਾਤਾ ਭ੍ਰਮ ਮਨ ਲੀਨ ।

ਬਾਲ ਰੂਪ ਤਬ ਹ੍ਵੈ ਹਰੀ, **ਰੁਦਨ ਬਾਲ ਸਮ ਕੀਨੁ** ॥੧੮੬॥

ਭਾਵ, ਇਉਂ ਕਹਿ ਕੇ, ਐਸੀ ਮਾਇਆ ਵਰਤਾਈ ਜਿਸ ਤੋਂ ਮਾਤਾ ਜੀ ਡਰ ਗਏ ਅਤੇ ਆਪ **ਬਾਲਕ ਬਣ ਕੇ ਰੋਣਾ ਸ਼ੁਰੂ** ਕਰ ਦਿਤਾ। " ਮਾਤਾ ਜੀ ਆਪਣੇ ਰੱਬ-ਪੁੱਤ ਜੀ ਨੂੰ ਵੇਖ ਕੇ ਬੜੇ ਖ਼ੁਸ਼ ਹੋਏ। ਘਰ ਵਿਚ ਰੌਣਕਾਂ ਨੇ ਡੇਰਾ ਆ ਲਾਇਆ। " ਘਰ ਘਰ ਭਯੋ ਕੁਲਾਹਲ ਭਾਰੀ। ਆਵਤ ਮੰਗਲ ਗਾਵਤ ਨਾਰੀ॥੧੮੭॥ ਗਾਣੇ ਵਜਾਣੇ ਅਰੰਭ ਹੋ ਗਏ। ਪੁੱਤਰ ਦੀ ਆਮਦ ਤੋਂ ਸਤਿਗੁਰੂ ਅਰਜਨ ਸਾਹਿਬ ਦਾ ਵਿਹਾਰ ਜੋ ਲਿਖਾਰੀ ਨੇ ਦਰਸਾਇਆ-:

ਸ੍ਰੀ ਗੁਰ ਅਰਜੁਨ ਸੁਨਿਓ ਜਬ ਹੀ । ਪੁਤ੍ਰ ਜਨਮ ਸੁਖੁ ਪਾਯੋ ਤਬ ਹੀ ।

ਦਾਨੁ ਦੀਯੋ ਜਿਹ ਵਾਰ ਨ ਪਾਰਾ । ਤਬ ਸੁਮੇਰ* ਨਿਜ ਭੈ ਮਨ ਧਾਰਾ ।।੧੮੮॥

ਮੋ ਕੋ ਬਾਂਟ ਗੁਰੂ ਜਿਨਿ ਦੇਈ । ਚਲੋ ਭਾਜ ਕਿਆ ਜਤਨ ਕਰੇਈ ।

ਤਾ ਸਮ ਜੋ ਨਰ ਆਵਤ ਭਯੋ । ਮਨਬਾਂਛਤ ਗੁਰ ਤੇ ਧਨੁ ਲਯੋ ॥੧੮੯॥

ਕਿੱਡੀ ਕੋਝੀ ਟਿੱਚਰ ਹੈ ? ਸਤਿਗੁਰੂ ਜੀ ਨੇ ਪੁੱਤਰ ਦੀ ਖ਼ੁਸ਼ੀ ਵਿਚ **ਏਨਾ ਦਾਨ ਦੇਣਾ** ਅਰੰਭ ਕਰ ਦਿਤਾ ਕਿ ਸੁਮੇਰ ਪਰਬਤ ਨੂੰ ਚਿੰਤਾ ਲੱਗ ਗਈ ਕਿ ਕਿਤੇ ਗੁਰੂ ਅਰਜਨ ਸਾਹਿਬ ਜੀ ਉਸ ਨੂੰ ਵੀ ਲੋਕਾਂ ਚ ਵੰਡ ਕੇ ਨਾ ਮੁਕਾ ਦੇਣ, ਤੇ ਉਹ ਡਰਦਾ ਭੱਜਣ ਨੂੰ ਰਾਹ ਲੱਭਣ ਲੱਗ ਪਿਆ।*{**Foot note**:-ਦਸਮਗ੍ਰੰਥ ਦੇ ਗਿਆਨਪ੍ਰਬੋਧਿ ਭਾਗ ਵਿਚ ਯੁਧਿਸ਼ਟਰ ਨੂੰ ਦਾਨ ਕਰਦਾ ਦਰਸਾਉਣ ਸਮੇ ਏਸੇ ਡਰੋਂ ਸੁਮੇਰ ਪਰਬਤ ਭੱਜਣ ਦੀ ਤਿਅਰੀ ਕਰਦਾ ਦਰਸਾਇਆ ਹੋਇਆ ਹੈ:-

**ਦੁਸਟ ਪੁਸਟ ਤ੍ਰਸੇ ਸਬੈ ਥਰਹਰਿਓ ਸੁਨਿ ਗਿਰਇ ।**
**ਕਾਟ ਕਾਟ ਨ ਦੈ ਦਿਜੈ ਨ੍ਰਿਪ ਬਾਂਟ ਬਾਂਟ ਲੁਟਾਇ ॥੧॥੧੫੪॥**

**ਅਰਥ:-ਸਾਰੇ ਵੈਰੀ ਬਹੁਤਾ ਡਰ ਗਏ, ਅਤੇ (ਯੁਧਿਸ਼ਟਰ ਦੇ ਦਾਨ ਦੀ ਗੱਲ) ਸੁਣਕੇ ਸੁਮੇਰ ਪਰਬਤ ਵੀ ਕੰਬ ਗਿਆ ਕਿ ਰਾਜਾ (ਯੁਧਿਸ਼ਟਰ ਮੈਨੂੰ ਵੀ) ਕੱਟ ਕੱਟ ਕੇ ਬ੍ਰਾਹਮਣਾ ਕੋਲ ਲੁਟਾ ਨਾ ਦੇਵੇ ।੧੩। ਏਹੋ ਜਿਹੀਆਂ ਗੱਲਾਂ ਤੋਂ ਯਕੀਨ ਬਣਦਾ ਹੈ ਕਿ ਇਸ ਗ੍ਰੰਥ ਦਾ ਲਿਖਾਰੀ ਵੀ ਉਹੀ ਹੈ ਜਿਸ ਨੇ ਦਸਮ ਗ੍ਰੰਥ ਲਿਖਆ ਸੀ}**

ਅੱਗਲੇ ਸਵੱਯੇ ਵਿਚ ਲਿਖਾਰੀ ਨੇ ਹੋਰ ਵੀ ਵੱਧ ਦੁਖਦਾਈ, ਗੁਰਮਤਿ ਵਿਰੋਧੀ ਗੱਲ ਸਤਿਗੁਰੂ ਜੀ ਦੇ ਪਾਵਨ ਮੁਖਾਰ ਬਿੰਦ ਵਿਚ ਪਾਈ ਹੋਈ ਹੈ :-

ਸਵੱਯਾ॥ ਅਨੰਦ ਧਾਰਿ ਤਬੈ ਗੁਰ ਅਰਜਨ, ਐਸ ਮੁਖੋਂ ਸੁਭ ਬਾਤ ਉਚਾਰੀ ।
ਦੇਵਨ ਪੱਛ ਸੁ ਦੀਨਨ ਰੱਛ, ਧਰਾ ਦੁਖ ਟਾਰਨ ਸੱਤ੍ਰ ਸੰਘਾਰੀ ।
ਨਭ ਮੈ ਤਬ ਦੇਵ ਅਏ ਸਭ ਹੀ, ਜੈ ਜੈ ਮੁਖਿ ਭਾਖ ਸੁ ਫੂਲਨ ਡਾਰੀ ।
ਮੰਗਲ ਹੋਹਿ ਘਰਾ ਘਰ ਮੈ, ਉਤਰਯੋ ਅਵਤਾਰਨ ਕੇ ਅਵਤਾਰੀ ॥ ੧੯●॥

ਅਰਥ ਭਾਵ--ਸਤਿ ਗੁਰੁ ਅਰਜਨ (ਦੇਵ ਜੀ) ਨੇ ਖ਼ੁਸ਼ੀ ਵਿਚ ਆ ਕੇ ਮੁਖੋ ਇਉ ਫ਼ੁਰਮਾਨ ਕੀਤਾ, " ਦੇਵਤਿਆਂ ਦਾ ਪੱਖ ਪੂਰਨ ਲਈ ਅਤੇ ਗ਼ਰੀਬਾਂ ਦੀ ਰਖਿਆਂ ਵਾਸਤੇ ਅਤੇ ਵੈਰੀਆਂ ਦਾ ਨਾਸ ਕਰਕੇ ਧਰਤੀ ਦਾ ਦੁਖ ਦੂਰ ਕਰਨ ਲਈ (ਹਰਿਗੋਬਿੰਦਾ ਸਾਹਿਬ ਦਾ ਪ੍ਰਕਾਸ਼ ਹੋਇਆ ਹੈ। ਉਸ ਸਮੇ ਅਸਮਾਨ ਤੋ ਦੇਵਤਿਆਂ ਨੇ ਜੈ ਜੈਕਾਰ ਕੀਤੀ ਤੇ ਫੁੱਲ ਬਰਸਾਏ। ਘਰ ਘਰ ਖ਼ੁਸ਼ੀਆਂ ਮਨਾਈਆਂ ਗਈਆਂ ਕਿ ਅਵਤਾਰਾਂ ਦੇ ਅਵਤਾਰ ਜੀ ਅਸਮਾਨਾ ਤੋਂ ਉਤਰੇ ਹਨ।

## ਗੁਰਮਤਿ ਵਿਚਾਰ:-

ਜਦ, ਪ੍ਰਥਮ ਸਤਿਗੁਰੂ ਜੀ ਦੇ ਸਮੇ ਤੋਂ ਹੀ, ਸਪੱਸ਼ਟ ਰੂਪ ਵਿਚ ਦੇਵੀ ਦੇਵਤਿਆਂ ਦੀ ਕਿਸੇ ਅੱਡਰੀ ਹੋਂਦ ਨੂੰ ਮੁੱਢੋ ਹੀ ਰਦ ਕਰ ਦਿੱਤਾ ਹੋਇਆ ਸੀ, ਤਾਂ ਪੰਚਮ ਸਤਿਗੁਰੂ ਜੀ ਨੇ ਕਿਹੜੇ ਦੇਵਤਿਆਂ ਦਾ ਪੱਖ ਕਰਨ ਦੀ ਗੱਲ ਕਰਨੀ ਸੀ ? ਸਰਬੱਤ ਦੇ ਸਾਂਝੇ ਅਤੇ ਸਰਬੱਤ ਦੇ ਭਲੇ ਦੀ ਮੰਗ ਕਰਨ ਵਾਲੇ ਨਿਰਵੈਰ ਸਤਿਗੁਰੂ ਜੀ, ਜਿਹੜੇ ਕਿਸੇ ਨੂੰ ਵੀ ਵੈਰੀ ਨਾ ਮਨ ਕੇ ਸਰਬੱਤ ਵਿਚ ਉਸ ਇਕ ਅਕਾਲ ਪੁਰਖ ਦੀ ਜੋਤਿ ਵੇਖ ਕੇ ਖ਼ੁਸ਼ ਹੁੰਦੇ ਰਹਿਣ ਦਾ ਉਪਦੇਸ਼ ਦ੍ਰਿੜ ਕਰਾ ਰਹੇ ਸਨ, ਉਨਾਂ ਨੇ-**ਸੱਤ੍ਰ ਸੰਘਾਰ-**ਬਚਨ ਕਿਉਂ ਬੋਲਣੇ ਸਨ। ਪੰਚਮ ਸਤਿਗੁਰੂ ਜੀ ਦਾ ਬਚਨ:-

੬੩- **ਕਾਨੜਾ ਮਹਲਾ ੫ ॥ ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥** {੧੨੯੯}

**ਅਰਥ**:-ਹੇ ਭਾਈ ! ਜਦੋਂ ਤੋਂ ਮੈਂ ਸਤਿਗੁਰੂ ਜੀ ਦੀ ਸੰਗਤਿ ਪ੍ਰਾਪਤ ਕੀਤੀ ਹੈ, (ਤਦੋਂ ਤੋਂ) ( ਤਾਤਿ ਪਰਾਈ =ਪਰਾਈ ਈਰਖਾ, ਸਾੜਾ) ਦੂਜਿਆਂ ਤਾ ਸੁਖ ਵੇਖ ਕੇ ਅੰਦਰੇ ਅੰਦਰ ਸੜਨ ਦੀ ਸਾਰੀ ਆਦਤ ਭੁੱਲ ਗਈ ਹੈ ।੧।ਰਹਾਉ। (ਹੁਣ) ਮੈਨੂੰ ਕੋਈ ਵੈਰੀ ਨਹੀਂ ਦਿੱਸਦਾ, ਕਈ ਓਪਰਾ ਨਹੀਂ ਦਿੱਸਦਾ, ਸਭਨਾਂ ਨਾਲ ਮੇਰਾ ਪਿਆਰ ਬਣ ਰਿਹਾ ਹੈ।੧। (ਹੁਣ) ਜੋ ਕੁਝ ਪਰਮਾਤਮਾ ਕਰਦਾ ਹੈ, ਮੈਂ ਉਸ ਨੂੰ (ਸਭ ਜੀਵਾਂ ਲਈ) ਭਲਾ ਮੰਨਦਾ ਹਾਂ । ਇਗ ਚੰਗੀ

ਅਕਲ ਮੈਂ (ਆਪਣੇ) ਗੁਰੂ ਪਾਸੋਂ ਸਿੱਖੀ ਹੈ।੨। ਹੇ ਨਾਨਕ ! (ਆਖ-ਜਦੋਂ ਤੋਂ ਸਾਧ(-ਗੁਰੂ ਨਾਨਕ ਜੀ ਦੀ) ਸੰਗਤਿ ਮਿਲੀ ਹੈ, ਮੈਨੂੰ ਇਉਂ ਦਿੱਸਦਾ ਹੈ ਕਿ) ਇਕ ਪਰਮਾਤਮਾ ਹੀ ਸਭ ਜੀਵਾਂ ਵਿਚ ਮੌਜੂਦ ਹੈ (ਤਾਹੀਏਂ ਸਭ ਨੂੰ) ਵੇਖ ਵੇਖ ਕੇ ਮੈਂ ਖ਼ੁਸ਼ ਹੁੰਦਾ ਹਾਂ।੩।

ਸਤਿਗੁਰੂ ਜੀ ਦਾ ਸਿੱਖ ਬਣਨ ਆਉਣ ਲਈ ਪਹਿਲੀ ਸ਼ਰਤ :--

੬੪- **ਸਲੋਕ ਮਃ ੫ ॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**

**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥**{੧੧●੨}

ਸਿੱਖ ਬਣਨ ਤੋਂ ਪਹਿਲਾਂ ਮਨ ਵਿੱਚ ਸਭਨਾ ਦੀ ਰੇਣੁਕਾ ਬਣ ਜਾਣ ਤੁੱਲ, ਨਿਮਰਤਾ ਗ੍ਰਹਣ ਕਰ ਲੈਣੀ ਪਹਿਲੀ ਸ਼ਰਤ ਹੈ। ਸਭਨਾ ਦਾ ਅਰਥ, ਸਰਬੱਤ ਅਥਵਾ ਸਾਰੀ ਲੋਕਾਈ ਹੈ। ਕਿਸੇ ਯੁਕਤੀ ਨਾਲ ਵੀ, ਸਭਨਾ ਦਾ ਅਰਥ ਕੇਵਲ ਖ਼ਾਸ ਲੋਕ ਨਹੀਂ, ਕੀਤਾ ਜਾ ਸਕਦਾ। ਸੱਜਣ ਠੱਗ, ਭੂਮੀਆਂ ਚੋਰ, ਕਾਤਲ-ਠੱਗਾਂ ਦੇ ਸਮੂਹ, ਬਰਦਾ-ਫ਼ਰੋਸ਼ ਰੁਹੇਲਖੰਡੀਏ, ਆਦਿ, ਸਮਾਜ ਦੇ ਦੁਸ਼ਮਣਾ ਨੂੰ ਮਾਰਿਆਂ ਨਹੀਂ ਸੀ, ਸਗੋ ਸਾਰਿਆਂ ਨੂੰ ਸਮਾਜ ਦੇ ਸੱਜਣ ਬਣਾ ਕੇ, ਉਨ੍ਹਾਂ ਨੂੰ ਸੰਸਾਰ ਸਮੁੰਦਰ ਦੀਆਂ ਵਿਕਾਰ-ਲਹਿਰਾਂ ਵਿਚੋਂ ਤਾਰਿਆ ਸੀ॥ ਉਪ੍ਰੋਕਤ ੧੯● ਨੰਬਰ ਸੱਵਯੇ ਵਿਚਲੀ-"**ਦੇਵਨ ਪੱਛ ਸੁ ਦੀਨਨ ਰੱਛ, ਧਰਾ ਦੁਖ ਟਾਰਨ ਸੱਤ੍ਰ ਸੰਘਾਰੀ** "।ਸਤਿਗੁਰੂ ਸਾਹਿਬ ਜੀ ਦੀ ਕਹਜੀ ਦਰਸਾ ਕੇ ਲਿਖਾਰੀ ਨੇ ਖ਼ਾਲਸਾ ਪੰਥ ਦਾ ਮੂੰਹ ਚਿੜਾਇਆ ਹੈ। ਬੜੀ ਨਾਕਾਬਲੇ ਬਰਦਾਸ਼ਤ ਗੱਲ ਵੇਦਾਂਤੀ ਜੀ ਨੇ ਜਾਣ ਬੇੱਝ ਕੇ ਪੰਥ ਲਈ ਪੂਜਨੀਕ ਬਣਾ ਦੇਣ ਦਾ ਯਤਨ ਕੀਤਾ ਹੈ।

ਅਸਮਾਨ ਤੋਂ ਫੁੱਲਾਂ ਦੀ ਬਰਖਾ ਵੀ ਬ੍ਰਾਹਮਣੀ ਗ੍ਰੰਥਾਂ ਦਾ ਹੀ ਮਾਇਆ-ਜਾਲ ਕੋਰਾਂ ਝੂਠ ਹੈ। ਝੂਠੀ ਗੱਲ ਗੁਰੂ ਇਤਿਹਾਸ ਵਿੱਚ ਲਿਆ ਮੜ੍ਹਨੀ ਸੁਹਿਰਦਤਾ ਦੀ ਸੂਚਕ ਨਹੀਂ ਹੈ। ਗੁਰਬਾਣੀ ਵਿਚ ਧਰਤੀ ਤੇ ਹੀ ਉੱਗੀ ਕਾਦਰ ਦੀ ਬੇਅੰਤ ਫੁਲਵਾੜੀ ਸੁਗੰਧੀਆਂ ਦੀ ਖ਼ਿਲਾਰਨ ਰੂਪ ਫੁਲਾਂ ਦੀ ਬਰਖਾ ਨਿਰੰਤਰ ਕਰੀ ਜਾ ਰਹੀ ਹੈ-**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ** " ਅਸਮਾਨਾ ਤੋਂ ਫੁੱਲਾਂ ਦੀ ਬਰਖਾ ਹੋਣ ਦੀ ਗੱਲ ਜਾਂ, ਕਿਸੇ ਨੂੰ ਕੋਈ ਸਿਖਿਆ ਦੇਣ ਲਈ ਅਸਮਾਨਾਂ ਤੋ ਅਕਾਸ਼ਵਾਣੀ ਹੋਣੀ ਜਾਂ ਆਕਾਸ਼ ਤੋਂ ਕਿਸੇ ਦੀ ਜੈ ਜੈਕਾਰ ਕੀਤੀ ਜਾਣੀ, ਨਿਰਮੂਲ ਗੱਲ ਹੈ ਜੋ ਕੇਵਲ ਬਿੱਪ੍ਰੀ ਮਾਇਆਜਾਲ ਤੋਂ ਵੱਧ ਹੋਰ ਕੁਝ ਨਹੀਂ ਹੈ। ਸਤਿਗੁਰੂ ਜੀ ਦੇ ਮੁਖਾਰਬਿੰਦ ਵਿਚੋਂ ਕਹੇ ਦਰਸਾਏ ਬਚਨਾਂ ਦਾ ਅਗਲਾ ਹਿੱਸਾ, ਕੁਟਲਤਾ ਦੀ ਸਿਖ਼ਰ ਦਾ ਸੂਚਕ ਹੈ:--

ਬ੍ਰਹਮ ਮੁਨੀ ਸ਼ਿਵ ਧਿਆਨੁ ਨ ਆਵਤ, ਔਰ ਅਨੇਕ ਮਹਾ ਤਪ ਧਾਰੀ ।
ਬੀਨ ਲੀਏ ਜਿਹ ਖੋਜਤ ਨਾਰਦ, ਸਾਰਦ ਸੰਤ ਸਿਵੀ ਮੁਖਚਾਰੀ ।
ਨੇਤਿ ਹੀ ਨੇਤ ਰਹੈ ਜਿਹ ਬੇਦ, ਸੁ ਜੋਗ ਸਮਾਧਿ ਲਗਾਇ ਅਪਾਰੀ ।
ਮੰਗਲ ਆਜੁ ਭਯੋ ਭੂ ਮੰਡਲ ਉਤਰਯੋ **ਅਵਤਾਰਨ ਕੋ ਅਵਤਾਰੀ** ॥ ੧੯੧ ॥

ਭਾਵ, ਸਤਿਗੁਰੂ ਅਰਜਨ ਦੇਵ ਜੀ ਨੇ, ਉਪ੍ਰੋਕਤ ਬ੍ਰਾਹਮਣੀ ਭਾਸਾ ਵਿਚ ਇਹ ਕਿਹਾ ਸੀ ਕਿ, ਉਨ੍ਹਾਂ ਦੇ ਘਰ (ਸਪੁੱਤਰ ਨਹੀਂ ਸਗੋਂ, ਅਵਤਾਰਾਂ ਦਾ ਅਵਤਾਰ ਉਹ ਰੱਬ ਪ੍ਰਗਟ ਹੋਇਆ ਹੈ ਜਿਸ ਨੂੰ ਬ੍ਰਹਮਵੇਤਾ ਮੁਨੀਸ਼ਵਰ, ਸਿਵ, ਅਤੇ ਹੋਰ ਅਨੇਕ ਮਹਾਂ ਤਪੀਸੁਰ ਧਿਆਨ ਵਿਚ ਲਿਆਉਣ ਦਾ ਨਿਸਫਲ ਯਤਨ ਕਰਦੇ ਰਹੇ ਹਨ। ਹੱਥ ਵਿਚ ਬੀਨ ਫੜੀ ਫਿਰਨ ਵਾਲਾ ਨਾਰਦ, ਸਰਸਵਤੀ ਸ਼ਿਵ, ਬ੍ਰਹਮਾਂ ਜਿਸ ਨੂੰ ਢੂੰਡ ਰਿਹਾ ਹੈ ਅਥਵਾ ਚਾਰੇ ਬੇਦ ਜਿਸ ਨੂੰ ਬੇਅੰਤ ਬੇਅੰਤ ਪੁਕਾਰ ਰਹੇ ਹਨ। ਭਾਵ, ਲਿਖਾਰੀ ਨੇ, ਸਿੱਖਾਂ ਦੇ ਇਸ ਵਿਸ਼ਵਸਾਸ਼ ਨੂੰ ਨਿਰਮੂਲ ਸਿੱਧ ਕਰ ਲਿਆ ਕਿ, ਜਿੰਨਾ ਚਿਰ ਕੋਈ ਸਤਿਗੁਰੂ ਜੀ ਦੀ ਚੋਣ ਵਿਚ ਆ ਕੇ ਉਨ੍ਹਾਂ ਵਲੋਂ ਉਵੇਂ ਹੀ ਬਾਕਾਇਦਾ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੋਤਿ ਜੁਗਤਿ ਦਾ ਮਾਲਕ ਗੁਰਿਆਈ ਪ੍ਰਾਪਤ ਨਹੀਂ ਕਰਦਾ, ਉਨਾਂ ਚਿਰ (ਭਾਵੇਂ ਕੋਈ ਸਤਿਗੁਰੂ ਜੀ ਦਾ ਸਾਹਿਬਜ਼ਾਦਾ ਹੀ ਹੋਵੇ) ਗੁਰੂ ਨਹੀਂ ਸੀ ਬਣਦਾ। ਉਹ ਵੀ ਹੋਰ ਸਿੱਖਾਂ ਜਿਹਾ ਗੁਰੂ ਦਾ ਸਿੱਖ ਹੀ ਹੁੰਦਾ ਹੈ। ਚਲਾਕ ਲਿਖਾਰੀ ਅਵਤਾਰ ਪ੍ਰਥਾ ਬਾਰੇ ਗੁਰਮਤਿ ਦੇ ਸਿਧਾਂਤ ਨੂੰ ਵੀ ਮਲੀਆ ਮੇਟ ਕਰੀ ਜਾ ਰਿਹਾ ਹੈ।

# ੩੧- ਅਵਤਾਰ ਪ੍ਰਥਾ ਤੇ ਗੁਰਮਤਿ

**ਇਸ ਵਿਸ਼ੇ** ਬਾਰੇ ਗੁਰਮਤਿ ਦਾ ਸਿਧਾਂਤ, ਪੁਸਤਕ- "ਬਿੱਪਰਨ ਕੀ ਰੀਤ ਤੋਂ ਸਚ ਦਾ ਮਾਰਗ" ਦੇ ਪਹਿਲੇ ਭਾਗ ਦੇ ਚੌਥੇ ਕਾਂਡ ਵਿਚ ਬੜੇ ਵਿਸਥਾਰ ਨਾਲ ਸਪਸ਼ਟ ਕੀਤਾ ਹੋਇਆ ਹੈ। ਅਵਤਾਰ ਪ੍ਰਥਾ ਗੁਰਮਤਿ ਲਈ ਅਣਹੋਣੀ ਬਕੜ-ਵਾਹ ਤੋਂ ਵੱਧ ਹੋਰ ਕੁਝ ਨਹੀਂ ਹੈ। ਜੇ ਕੋਈ ਪਾਠਕ ਸੱਜਣ ਸ਼ੰਕਾ ਦੂਰ ਕਰਨਾ ਚਾਹੇ ਤਾਂ ਉਪਰੋਤ ਪੁਸਤਕ ਪੜ੍ਹ ਸਕਦਾ ਹੈ। ਏਥੇ ਵੰਨਗ ਮਾਤਰ ਹੀ ਗੁਰਮਤਿ ਦਾ ਪੱਖ ਲਿਖਿਆ ਜਾ ਰਿਹਾ ਹੈ। ਬ੍ਰਾਹਮਣੀ ਕਲਮ ਦੇ ਲਿਖੇ ਪੁਰਾਣਕ ਗ੍ਰੰਥਾਂ ਵਿੱਚ ਇੱਕ **ਵਿਸ਼ਨੂੰ ਜੀ,** ਜਾਂ ਇੱਕ **ਸ਼ਿਵ-ਸ਼ੰਕਰ ਜੀ** ਦੇ ਥਾਂ, ਉਨ੍ਹਾਂ ਨੂੰ ਕ੍ਰੋੜਾਂ ਦੀ ਗਿਣਤੀ ਵਾਲੀ ਸਾਧਾਰਨ ਖ਼ਲਕਤ ਵਿਚ ਗੱਡ-ਮੱਡ ਦਰਸਾਉਣ ਦਾ ਅਰਥ,

ਭਗਵਾਨ ਦੀ ਝੂਠ-ਪਦਵੀ ਤੋਂ ਘਸੀਟ ਕੇ ਉਨ੍ਹਾਂ ਨੂੰ ਆਪਣੀ ਅਸਲੀ ਥਾਂ, ਇਕ ਸਾਧਾਰਨ ਮਨੁੱਖ ਦੀ ਪੱਧਰ ਤੇ ਲੈ ਆਉਣਾ, ਭਾਵ, ਛੂਤ-ਛਾਤ ਦੇ ਜਨਮ ਦਾਤਾ ਸੁੱਚਮ ਨੂੰ ਧਰਮ ਸਮਝਣ ਵਾਲੇ ਪਾਵਨ ਪਵਿੱਤਰ ਬ੍ਰਾਹਮਣ ਦੇ **ਪਰਮ ਪਵਿੱਤਰ ਭਗਵਾਨ ਜੀ** ਨੂੰ ਸ਼ੂਦਰਾਂ ਦੀ ਦੁਨੀਆਂ ਵਿਚ ਘਸੀਟ ਲਿਆਉਣ-ਰੂਪ ਅਵਤਾਰ ਪ੍ਰਥਾ ਦੇ ਸਿਧਾਂਤ ਤੇ ਮੋਟੀ ਲਕੀਰ ? ਬ੍ਰਾਹਮਣ ਦੇ ਭਗਵਾਨ ਜੀ ਕੀ, ਅਛੋਪਲੇ ਹੀ ਆਪਣੀ ਅੱਡਰੀ ਪਛਾਣ ਗੁਆ ਨਾ ਬੈਠੇ ? ਦਰਸ਼ਨ ਕਰੋ ਮਿੱਠ-ਬੋਲੜੇ ਸਤਿਗੁਰੂ ਜੀ ਗੁਰੂ-ਫ਼ੁਰਮਾਨ:--

੬੫- **ਕੋਟਿ ਬਿਸਨ ਅਵਤਾਰ ॥ ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥ ਚਾਹਹਿ ਤੁਝਹਿ ਦਇਆਰ ਮਨਿਤਨਿ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥ ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥ ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ ॥੨॥** {੪੫੬}-੨-੫

ਅਰਥ:-ਹੇ ਦਇਆਲ ਹਰੀ ! ਵਿਸ਼ਨੂੰ ਦੇ ਕ੍ਰੋੜਾਂ ਅਵਤਾਰ ਅਤੇ ਕ੍ਰੋੜਾਂ ਜਟਾਧਾਰੀ ਸ਼ਿਵ ਤੈਨੂੰ (ਮਿਲਣਾ) ਲੋਚਦੇ ਹਨ, ਉਨ੍ਹਾਂ ਦੇ ਮਨ ਵਿਚ ਉਨ੍ਹਾਂ ਦੇ ਜਿਰਦੇ ਵਿਚ ਤੇਰੇ ਮਿਲਣ ਦੀ) ਤਾਂਘ ਰਹਿੰਦੀ ਹੈ। ਹੇ ਬੇਅੰਤ ਪ੍ਰਭੂ ! ਹੇ ਗੋਬਿੰਦ ! ਹੇ ਠਾਕੁਰ ! ਹੇ ਸਭ ਦੀ ਕਾਮਨਾ ਪੂਰੀ ਕਰਨ ਵਾਲੇ ਪ੍ਰਭੂ ! ਹੇ ਸਭ ਦੇ ਮਾਲਕ ! ਦੇਵਤੇ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਸ਼ਿਵ ਦੇ ਗਣ, ਦੇਵਤਿਆਂ ਦੇ ਰਾਗੀ, ਜੱਖ, ਕਿਨਰ (ਆਦਿਕ ਸਾਰੇ) ਤੇਰਾ ਸਿਮਰਨ ਕਰਦੇ ਹਨ, ਤੇ ਗੁਣ ਉਚਾਰਦੇ ਹਨ। ਕ੍ਰੋੜਾਂ ਇੰਦਰ, ਅਨੇਕਾਂ ਦੇਵਤੇ, ਮਾਲਕ-ਪ੍ਰਭੂ ਦੀ ਜੈਕਾਰ ਕਰਦੇ ਹਨ । ਹੇ ਨਾਨਕ ! ਉਸ ਨਿਖਸਮਿਆਂ ਦੇ ਖ਼ਸਮ ਪ੍ਰਭੂ ਨੂੰ, ਦਇਆ ਦੇ ਸੋਮੇ ਪ੍ਰਭੂ ਨੂੰ ਸਾਧ ਸੰਗਤ ਦੀ ਰਾਹੀ ਹੀ ਮਿਲ ਕੇ (ਸੰਸਾਰ ਸਮੁੰਦਰ ਤੋਂ) ਬੇੜਾ ਪਾਰ ਹੁੰਦਾ ਹੈ।੨।

ਬ੍ਰਾਹਮਣੀ ਕੁਟਲ-ਕਲਪਣਾ ਦੀ ਉਪਜ ਇਕ ਬ੍ਰਹਮਾ, ਇਕ ਸ਼ਿਵ ਅਤੇ ਇੱਕ ਇੰਦਰ ਆਦਿ ਗਿਣਤੀ ਮਿਣਤੀ ਵਾਲੇ ਦੇਵੀ ਦੇਵਤਿਆਂ ਦੀ ਬੜੀ ਅਲੋਕਾਰ ਸ਼ਬਦਾਵਲੀ ਵਿਚ ਖੰਡਣਾ ਕਰ ਦਿੱਤੀ ਹੈ। ਏਸੇ ਤਰ੍ਹਾਂ ਦੇ ਹੋਰ ਵੀ ਕਈ ਗੁਰੂ ਸ਼ਬਸ ਹਨ। ਅਵਤਾਰ ਪ੍ਰਥਾ ਸਤਿਗਰੂ ਜੀ ਨੇ ਨਾਮਣੇ ਨਾਲ ਜੋੜਨੀ ਗੁਰਮਤਿ ਵਿਰੋਧੀ ਦੁਸ਼ਕਰਮ ਹੈ।

ਦੋਹਰਾ॥ ਬਹੁਰ ਤਬ ਅਰਜਨ ਗੁਰੂ ਮੁਖ ਸੌਂ ਸ਼ਬਦ ਉਚਾਰ ।
ਆਸਾ ਰਾਗ ਮੈ ਤਬ ਕਹਾ ਸੁਤ ਪਰਥਾਇ ਬਿਚਾਰਿ ॥ ੧੯੨॥

ਜਿਸ ਗੁਰੂ ਸ਼ਬਦ ਨੂੰ ਲਿਖਾਰੀ ਨੇ ਪੁੱਤਰ ਪਰਥਾਇ ਉਚਾਰਿਆ ਦਰਸਾਇਆ ਹੈ ਉਹ ਪਾਵਨ ਗੁਰੂ-ਸ਼ਬਦ ਇਸ ਪ੍ਰਕਾਰ ਹੈ:-

੬੬- **ਆਸਾ ਮਹਲਾ ੫ ॥ ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥ ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥** {੩੯੬}

**ਅਰਥ**:- ਹੇ ਭਾਈ ! (ਗੁਰੂ ਨਾਨਕ) ਪਰਮਾਤਮਾ ਦਾ ਭਗਤ, (ਪਰਮਾਤਮਾ ਦਾ ਪੁੱਤਰ) ਜੰਮਿਆ ਹੈ (ਉਸ ਦੀ ਸਰਨ ਆਉਣ ਵਾਲੇ) ਸਾਰੇ ਜੀਵਾਂ ਦੇ ਅੰਦਰ ਧੁਰ-ਦਰਗਾਹ ਦਾ (ਸੇਵਾ-ਭਗਤੀ ਦਾ) ਲੇਖ ਉੱਘੜ ਰਿਹਾ ਹੈ। ਰਹਾਉ ।

ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ ਗੁਰੂ (ਨਾਨਕ) ਨੂੰ (ਜਗਤ ਵਿਚ) ਘੱਲਿਆ ਹੈ ਉਸ ਦੀ ਸੰਗਤਿ (ਦੀ ਬਰਕਤਿ) ਨਾਲ (ਸਿੱਖਾਂ ਦੇ ਹਿਰਦੇ ਵਿਚ) ਅਟੱਲ ਆਤਮਕ ਜੀਵਨ ਪੈਦਾ ਹੋ ਰਿਹਾ ਹੈ। (ਜਿਵੇਂ ਜਦੋਂ ਮਾਂ ਦੇ) ਪੇਟ ਵਿਚ (ਬੱਚਾ) ਆ ਨਿਵਾਸ ਕਰਦਾ ਹੈ ਤਾਂ ਮਾਂ ਦੇ ਮਨ ਵਿਚ ਬਹੁਤ ਖ਼ੁਸ਼ੀ ਪੈਦਾ ਹੁੰਦੀ ਹੈ (ਤਿਵੇਂ ਸਿੱਖ ਦੇ ਅੰਦਰ ਅਟੱਲ ਆਤਮਕ ਜੀਵਨ ਆਨੰਦ ਪੈਦਾ ਕਰਦਾ ਹੈ) ।੧। (ਹੇ ਭਾਈ ! ਜਿਵੇਂ ਜਿਸ ਘਰ ਵਿਚ) ਪਰਮਾਤਮਾ ਦੇ ਹੁਕਮ ਅਨੁਸਾਰ ਦਸੀਂ ਮਹੀਨੀ ਪੁੱਤਰ ਜੰਮਦਾ ਹੈ (ਤਾਂ ਉਸ ਘਰ ਵਿਚੋਂ) ਗ਼ਮ ਮਿਟ ਜਾਂਦਾ ਹੈ ਤੇ ਬੜਾ ਉਤਸ਼ਾਹ ਹੁੰਦਾ ਹੈ, (ਤਿਵੇਂ ਜਿਹੜੀ ਸਤ-ਸੰਗਣ) ਸਹੇਲੀ ਗੁਰੂ ਦੀ ਸਿਫ਼ਤਿ ਸਾਲਾਹ ਦੀ ਬਾਣੀ ਗਾਉਂਦੀ ਹੋਈ ਆਤਮਕ ਆਨੰਦ ਮਾਣਦੀ ਹੈ ਤੇ ਉਹ ਥਿਰ ਰਹਿਣ ਵਾਲੇ ਪ੍ਰਭੂ ਦੇ ਮਨ ਵਿਚ ਪਿਆਰੀ ਲੱਗਦੀ ਹੈ । ੨ । (ਜਿਹੜੇ ਵਡਭਾਗੀ ਮਨੁੱਖ ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਇਕ ਪਰਮਾਤਮਾ ਵਿਚ ਸੁਰਤਿ ਜੋੜਦੇ ਹਨ ਉਹ ਚਿੰਤਾ ਤੋਂ ਰਹਿਤ ਹੋ ਜਾਂਦੇ ਹਨ, ਸਤਿਗੁਰੂ ਉਨ੍ਹਾਂ ਨੂੰ ਮਨ-ਇੱਛਤ ਫਲ ਦਿੰਦਾ ਹੈ, ਗੁਰੂ ਉਨ੍ਹਾਂ ਗੁਰਸਿੱਖਾਂ ਵਿਚ ਪਰਮਾਤਮਾ ਦੀ ਧਰਮ-ਸੱਤਿਆ ਪੱਕੀ ਕਰ ਕੇ ਟਿਕਾ ਦਿੰਦਾ ਹੈ, ਇਹ ਗੁਰਸਿੱਖ ਹੀ (ਗੁਰੂ-ਰੂਪ ਪਰਮਾਤਮਾ ਦੀ) ਵਧ-ਰਹੀ ਵੇਲ (ਅਥਵਾ) ਚਲ-ਰਹੀ ਪੀੜ੍ਹੀ ਹਨ। ੩ । ਹੁਣ ਇਹ ਕੋਈ ਲੁਕੀ ਛਿਪੀ ਗੱਲ ਨਹੀਂ ਹੈ। (ਹਰ ਕੋਈ ਜਾਣਦਾ ਹੈ ਕਿ ਜਿਸ ਮਨੁੱਖ ਉੱਤੇ) ਗੁਰੂ ਨਾਨਕ ਦਇਆਵਾਨ ਹੁੰਦਾ ਹੈ, (ਜਿਸ ਨੂੰ ਨਾਮ ਦੀ) ਦਾਤ ਦਿੰਦਾ ਹੈ, ਉਹ ਜੋ ਕੁਝ ਬੋਲਦਾ ਹੈ ਗੁਰੂ ਦਾ ਪ੍ਰੇਰਿਆ ਹੋਇਆ ਗੁਰੂ ਦੀ ਰਜ਼ਾ ਹੀ ਬੋਲਦਾ ਹੈ (ਉਹ ਆਪਣੇ ਗੁਰੂ ਉੱਤੇ ਇਉਂ ਫ਼ਖ਼ਰ ਕਰਦਾ ਹੈ) ਜਿਵੇਂ ਕੋਈ ਪੁੱਤਰ ਆਪਣੇ ਪਿਉ ਤੇ ਮਾਣ ਕਰਦਾ ਹੈ (ਉਹ ਸਿੱਖ ਗੁਰੂ ਪਾਸੋਂ ਸਹਾਇਤਾ ਦੀ ਉਵੇਂ ਆਸ ਰੱਖਦਾ ਹੈ ਜਿਵੇਂ ਪੁੱਤਰ ਪਿਉ ਮਾਸੋਂ) ।੪।

ਸਦੀਵੀ ਸਚਾਈ ਦਰਸਾ ਰਹੇ ਗੁਰੂ ਸ਼ਬਦ ਦੇ ਅਰਥਾਂ ਤੋਂ ਇਹ ਸਮਝਣ ਵਿਚ ਔਖ ਨਹੀਂ ਰਹਿੰਦੀ ਕਿ ਇਸ ਗੁਰੂ ਸ਼ਬਦ ਦਾ ਉਚੇਚਾ ਸੰਬੰਧ ਸਾਹਿਬਜ਼ਾਦਾ ਜੀ ਦੇ ਜਨਮ ਨਾਲ ਨਹੀਂ ਸਗੋਂ ਪਰਮਾਤਮਾ ਦੇ ਅਸਲੀ ਭਗਤ ਸਤਿਗੁਰੂ ਨਾਨਕ

ਸਾਹਿਬ ਜੀ ਦੇ ਆਗਮਨ ਤੋਂ ਪਰਮਾਤਮਾ ਦੇ ਨਾਮ ਨਾਲ ਜੁੜ ਰਹੇ ਗੁਰਸਿੱਖਾਂ ਵਿਚ ਫੈਲ ਰਹੀ ਦੈਵੀ ਅਨੰਦ ਵਾਲੀ ਖ਼ੁਸ਼ੀ ਦਾ ਜ਼ਿਕਰ ਹੈ। ੨੦ਪਵੀਂ ਚੌਪਈ ਤੱਕ ਉਪ੍ਰੋਕਤ ਗੁਰੂ ਸ਼ਬਦ ਨੂੰ ਆਪਣੇ ਹਿਸਾਬ ਨਾਲ ਕਵਿਤਾ ਦੁਆਰਾ ਦਰਸਾ ਲੈਣ ਉਪ੍ਰੰਤ ਗੁਰਮਤਿ ਵਿਰੋਧੀ ਲਿਖਾਰੀ ਦੇ ਬਚਨ ਇਸ ਪ੍ਰਕਾਰ ਹਨ:-

ਚੌਪਈ ॥ ਸੁਤ ਪਰਥਾਇ ਸ਼ਬਦ ਗੁਰ ਕਹੈ । ਨਰ ਨਾਰੀ ਮਨਿ ਅਨੰਦ ਲਹੇ ।

ਤਬ ਲੌ ਚੜਿਓ ਭਾਨ ਗੁਰ ਕਹੇ । ਜੈਸੇ ਗੁਰ ਜਨਮਯੋ ਸੁਖਦਾਈ ॥੨੦੬॥

**ਅਰਥ**:-ਪੁੱਤਰ ਦੇ ਸਬੰਧ ਵਿਚ ਸ਼ਬਦ ਉਚਾਰਿਆ ਤਾਂ ਤੀਵੀਆਂ ਮਰਦਾਂ ਦੇ ਮਨ ਵਿਚ ਬੜੀ ਖ਼ੁਸ਼ੀ ਹੋਈ। ਜਿਵੇਂ ਸੁਖਦਾਈ ਗੁਰੂ ਨੇ ਜਨਮ ਲਿਆ, ਉਸ ਵੇਲੇ ਤਕ ਉਵੇਂ ਦਾ ਹੀ ਸੁਖ ਦੇਣ ਵਾਲਾ ਪਰਕਾਸ਼ ਖਿਲਾਰ ਰਿਹਾ ਸੂਰਜ ਚੜ੍ਹ ਪਿਆ ਸੀ।੨੦੬॥ ਰਾਤ ਬੀਤ ਗਈ ਅਤੇ ਹਨੇਰਾ ਇਉਂ ਹਟ ਗਿਆ ਜਿਵੇ, ਗੁਰੂ ਦੇ ਜਨਮ ਨੇ ਦੁਸ਼ਟਾਂ ਦਾ ਖ਼ਾਤਮਾ ਕਰ ਦਿੱਤਾ ਹੋਵੇ। ਸਾਰੀਆਂ ਜ਼ਨਾਨੀਆਂ ਨੇ ਫੁੱਲਾਂ ਦੀਆਂ ਪੱਤੀਆਂ ਦੇ ਸਿਹਰੇ ਦਰਵਾਜ਼ਿਆ ਤੇ ਲਿਆ ਬੱਧੇ ਅਤੇ ਵਧਾਈਆਂ ਦਿੱਤੀਆਂ।੨੦੭।(ਨੋਟ:- ਲੜਕੇ ਦੇ ਜਨਮ ਤੇ ਦਰਵਾਜ਼ੇ ਨਾਲ ਪੱਤਿਆਂ ਆਦਿ ਦੇ ਸਿਹਰੇ ਬੰਨ੍ਹਣ ਜਿਹਾ ਬ੍ਰਾਹਮਣਵਾਦ ਗੁਰਮਤਿ ਦੇ ਉਲਟ ਕਰਮ ਹੈ) ਭਾਵ, ਸਾਹਿਬਜ਼ਾਦਾ ਜੀ ਦੇ ਜਨਮ ਤੇ ਗੁਰੂ ਅਰਜਨ ਦੇ ਜੀ ਨੇ ਏਡਾ ਵਡਾ ਉਤਸਵ ਮਨਾਇਆ ਕਿ, ਜੇ ਧਰਤੀ ਕਾਗਜ਼ ਤੇ ਸਮੁੰਦਰ ਸਿਆਹੀ ਬਣ ਜਾਵੇ, ਅਤੇ ਗਣੇਸ਼ ਲਿਖਣ ਵਾਲਾ ਹੋਵੇ ਤਦ ਵੀ ਉਤਸਵ ਵਿਚਲੀ ਖ਼ੁਸ਼ੀਆਂ ਦੀਆਂ ਰੌਣਕਾਂ ਨਹੀਂ ਲਿਖੀਆਂ ਜਾ ਸਕਦੀਆਂ।੨੦੮।

ਭੂ ਨਭ ਭਣੋ ਮੰਗਲਚਾਰਾ । ਸਭਿ ਦੇਵਨ ਮਨਿ ਅਨੰਦੁ ਧਾਰਾ ।

ਇਹ ਬਿਧਿ ਸੋਂ ਗੁਰ ਜਨਮ ਬਖਾਨਾ। ਕੀਨ ਦਯਾ ਜਬ ਕ੍ਰਿਪਾ ਨਿਧਾਨਾ ॥੨੧੦॥

"**ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨਪਤੇ ॥੧॥ ਰਹਾਉ** ॥ " ਗੁਰਮਤਿ ਉਪਦੇਸ਼ ਦੇ ਪੂਰਨੇ ਪਾ ਰਹੇ ਗੁਰੂਘਰ ਨੂੰ ਅਪਾਰ ਖ਼ੁਸ਼ੀਆਂ ਭਰੇ ਜਸ਼ਨਾ ਨਾਲ ਜੋੜ ਰਿਹਾ, ਗੁਰਮਤਿ ਦਾ ਸਖ਼ਤ ਵਿਰੋਧੀ ਇਹ ਕੁਟਲ ਲਿਖਾਰੀ, ਗੁਰੂ ਪੰਥ ਨੂੰ ਗੁਰਮਤਿ ਗਿਆਨ ਤੋਂ ਕੋਹਾਂ ਦੂਰ ਲਈ ਜਾ ਰਿਹਾ ਹੈ। ਪਹਿਲਾ ਅਧਿਆਇ ਸਮਾਪਤ ਹੋਇਆ।

**ਭੂ ਨਭ ਭਣੋ ਮੰਗਲਚਾਰਾ** । ਸਭਿ ਦੇਵਨ ਮਨਿ ਅਨੰਦੁ ਧਾਰਾ ।

ਇਹ ਬਿਧਿ ਸੋਂ ਗੁਰ ਜਨਮ ਬਖਾਨਾ। ਕੀਨ ਦਯਾ ਜਬ ਕ੍ਰਿਪਾ ਨਿਧਾਨਾ ॥੨੦੯॥

ਭੂ...ਮੰਗਲਚਾਰਾ=ਧਰਤੀ ਅਕਾਸ਼ ਸਭ ਤੇ, ਥਾਈ ਬੜੀਆਂ ਖ਼ੁਸ਼ੀਆਂ ਮਨਾਈਆਂ ਗਈਆਂ, ਸਾਰੇ ਦੇਵਤਿਆਂ ਨੇ ਅਨੰਦ ਮਾਣਿਆ ਆਦਿ। ਸਤਿਗੁਰੂ ਨਾਨਕ ਸਾਹਿਬ ਜੀ ਦੇ ਘਰ ਪੁੱਤਰ ਦਾ ਜਨਮ ਹੋਣ ਤੇ ਅਪਾਰ ਜਸ਼ਨ ਮਨਾਏ ਜਾਣ ਦੀ ਗਲ ?

# ਅਧਿਆਇ ਦੂਜਾ

## ੧

## ਵਧਾਈਆਂ ਤੇ ਦਾਨ

ਚਤੁਰ-ਭੁਜੀ ਰੂਪ ਰੱਬ ਜੀ ਨੂੰ ਗ਼ੈਰਕੁਦਰਤੀ ਬਿੱਪ੍ਰੀ-ਵਿਧੀ ਨਾਲ ਸਾਹਿਬਜ਼ਾਦਾ ਜੀ ਦੇ ਰੂਪ ਵਿਚ ਜਨਮਦੇ ਦਰਸਾ ਲੈਣ ਵਾਲੀ ਸਫ਼ਲਤਾ ਉਪਰੰਤ, ਲਿਖਾਰੀ ਨੇ ਅਗਲੇ ਸਾਰੇ ਕਰਮ ਵੀ ਗੁਰਮਤਿ ਵਿਰੋਧੀ ਹੁੰਦੇ ਹੀ ਦਰਸਾਉਣੇ ਸਨ। ਸੋ ਲਿਖਾਰੀ ਜੀ, ਗੁਰੂ ਦੀ ਚਰਨ ਬੰਦਨਾ ਕਰਦੇ ਹੋਏ ਆਪਣੇ ਆਪ ਨੂੰ ਅਣਜਾਣ ਕਵੀ ਦਰਸਾ ਕੇ ਵਿਦਿਆ ਦੀ ਦੇਵੀ ਨੂੰ ਧਿਆ ਕੇ ਗੁਰੂ ਹਰਗੋਬਿੰਦ ਦੀ ਬਾਲ ਲੀਲ੍ਹਾ ਲਿਖਣ ਵਿਚ ਸਹਾਈ ਹੋਣ ਦੀ ਅਰਦਾਸ ਕਰਦੇ ਹੋਏ ਤੀਜੀ ਚੌਪਈ ਇਉਂ ਅਰੰਭ ਕਰਦੇ ਹਨ:-

ਚੌਪਈ॥ ਚੜਯੋ ਸੂਰ ਜਬ ਕਿਛ ਦਿਨ ਆਯੋ ।ਨਰ ਨਾਰੀ ਮਨਿ ਅਨੰਦ ਪਾਯੋ ।

ਤੁਰਹੀ ਢੋਲ ਨਗਾਰੇ ਬਾਜੈਂ । ਫੂਲ ਦੇਵ ਡਰ ਅੰਜਲ ਸਾਜੈ ॥ ੩ ॥

ਦੂਰ ਦੂਰ ਕੀ ਸੰਗਤਿ ਆਵੈ । ਦੇਤਿ ਬਧਾਈ ਅਤਿ ਸੁਖ ਪਾਵੈ ।

ਸਬਦ ਰੀਤਿ ਗੁਰ ਨਾਨਕ ਗਾਈ । ਮਾਤ ਗੰਗ ਸਭ ਸੇਇ ਕਰਾਈ ॥ ੪ ॥

**ਪਦ ਅਰਥ:-ਸੂਰ=**ਸੂਰਜ । **ਤੁਰੀਅ=**ਰਣਸਿੰਘਾ (ਥਅਜੇਹੇ ਵਾਜੇ ਉਦਾਸੀ ਅਥਥਵਾ ਜੋਗੀ ਸਾਧਾਂ ਦੇ ਟੋਲੇ ਵਜਾਉਂਦੇ ਹਨ।'ਹਰਕ ਸੋਗ ਤੋਂ ਅਭਿੱਜ ਸਤਿਗੁਰੂ ਜੀ ਦਾ ਅਜੇਹੇ ਫੋਕੇ ਵਿਖਾਵਿਆਂ ਨਾਲ ਕੀ ਵਾਸਤਾ ?।**੩**। **ਰੀਤਿ=**ਗੁਰਬਾਣੀ ਪੜ੍ਹਨ ਦੀ ਮਰਯਾਦਾ । **ਮਾਤ....ਕਰਾਈ=**ਮਾਤਾ ਗੰਗਾ ਜੀ ਨੇ ਉਹ ਰੀਤ ਕੀਤੀ ॥੪॥

ਸ੍ਰੀ ਗੁਰ ਅਰਜਨ ਦੇਵਤ ਬਹੁ ਦਾਨਾ । ਰੰਕ ਭੂਪ ਹੁਇ ਘਰੈ ਸਿਧਾਨਾ ।

ਤਬ ਲੌ ਸਾਹਿਬ ਬੁਢਾ ਆਯੋ । ਸਾਥਿ ਭਾਈ ਗੁਰਦਾਸ ਲਯਾਯੋ ॥ ੫ ॥

"ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ " ਪੁਸਤਕ ਦੇ ਪਹਿਲੇ ਭਾਗ ਵਿਚ ਹਵਾਲਿਆਂ ਨਾਲ ਲਿਖਿਆ ਹੋਇਆ ਹੈ ਪ੍ਰੋਹਿਤ ਜੀ ਨੇ ਮਨੁਸਿਮਰਤੀ ਵਿਚ ਲਿਖ ਲਿਆ ਹੋਇਆ ਸੀ ਕਿ, ਮਾਇਕ ਪਦਾਰਥਾਂ ਦਾ ਦਾਨ ਕੇਵਲ ਬ੍ਰਾਹਮਣ ਹੀ ਲੈ ਸਕਦਾ ਹੈ। ਸੋ ਦਾਨ ਦੇ ਲਾਲਚੀ ਪ੍ਰਾਹਮਣ ਦੀ ਬੇਅਸੂਲੀ ਦਰਸਾਉਂਦਿਆਂ ਪਾਂਡੇ ਨੂੰ ਹੀ ਸੰਬੋਧਨ ਕਰਕੇ ਉਚਾਰੇ ਸਰਬ-ਸ਼ਾਂਝੀ ਸਿਖਿਆ ਦਾ

ਭੰਡਾਰ ਸਤਿਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਵਿਚੋਂ:-

੧- **ਮਃ ੧ ॥ ...ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥ ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥ ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥ ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥.....॥੨॥{੧੨੯●}**

ਅਰਥ:-ਜ਼ਨਾਨੀ ਮਰਦ, ਸ਼ਾਹ ਪਾਤਸ਼ਾਹ..ਸਾਰੇ ਮਾਸ ਤੋਂ ਹੀ ਪੈਦਾ ਹੁੰਦੇ ਹਨ। ਜੇ ਇਹ ਮਾਸ ਤੋਂ ਬਣਨ ਕਰਕੇ (ਮਾਸ ਦੀ ਵਰਤੋਂ ਕਰਨ ਵਾਲੇ, ਬ੍ਰਾਹਮਣ ਦੇ ਫ਼ਤਵੇ ਅਨੁਸਰ) ਨਰਕਾਂ ਵਿਚ ਪੈਂਦੇ ਦਿੱਸਦੇ ਹਨ ਤਾਂ ਉਨ੍ਹਾਂ ਤੋਂ (ਮਾਸ-ਤਿਆਗੀ ਪੰਡਿਤ ਜੀ ਨੂੰ) ਦਾਨ ਵੀ ਨਹੀਂ ਲੈਣਾ ਚਾਹੀਦਾ। (ਨਹੀਂ ਤਾਂ) ਵੇਖੋ, ਇਹ ਅਸਚਰਜ ਧੱਕੇ ਦੀ ਗੱਲ ਹੈ ਕਿ ਦਾਨ ਦੇਣ ਵਾਲੇ ਨਰਕੇ ਪੈਣ ਤੇ (ਉਨ੍ਹਾਂ ਤੋਂ ਦਾਨ) ਲੈਣ ਵਾਲਾ ਸੁਰਗ ਵਿੱਚ ?। ਅਸਲ ਵਿੱਚ) ਹੇ ਪੰਡਿਤ!) ਤੂੰ ਡਾਢਾ ਚਤੁਰ ਹੈਂ, ਤੈਨੂੰ ਅਪਨ ਨੂੰ (ਮਾਸ ਖਾਣ ਦੇ ਮਾਮਲੇ ਦੀ) ਸਮਝ ਨਹੀਂ, ਪਰ ਤੂੰ ਲੋਕਾਂ ਨੂੰ ਸਿਖਿਆ ਦੇਂਦਾ ਹੈ।..੨।

ਅਗਲੇ ਦਿਨ ਸਤਿਗੁਰੂ ਜੀ ਨੂੰ ਵਧਾਈਆਂ ਦੇਣ ਲਈ ਦੂਰੋਂ ਦੂਰੋਂ ਸੰਗਤਾਂ ਸ਼ਬਦ ਪੜਦੀਆਂ ਆਉਣ ਲੱਗ ਪਈਆਂ। ਸਤਿਗੁਰੂ ਅਰਜਨ ਸਾਹਿਬ ਜੀ ਵਧਾਈ ਦੇਣ ਆਏ (ਗ਼ਰੀਬ ਸਿੱਖਾਂ ਦੀ ਸੱਖ਼ਤ ਮਿਹਨਤ ਦੀ ਕਮਾਈ ਦਾਨ ਵਜੋਂ ਵਰਤਾ ਕੇ ?) ਗ਼ਰੀਬਾਂ ਨੂੰ ਰਾਜੇ ਬਣਾ ਬਣਾ ਕੇ ਘਰਾਂ ਨੂੰ ਤੋਰਨ ਲੱਗ ਪਏ। ਭਿਆਨਕ ਝੂਠ ?

ਅਖੇ, ਏਨੇ ਵਿਚ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਵੀ ਆ ਗਏ ਤੇ ਸਤਿਗੁਰਾਂ ਨੂੰ ਵਧਾਈ ਦਿੱਤੀ ਤਾਂ:--

ਦੋਹਰਾ॥ ਸਾਹਿਬ ਬੁਢੇ ਕਾ ਤਬੈ ਅਤਿਸੈ ਆਦਰਿ ਕੀਨ ।
ਸ੍ਰੀ ਗੁਰ ਅਰਜਨ ਦੇਵ ਜੀ ਆਤਿ ਚਿਤਿ ਹੋਇ ਅਧੀਨ ॥੭॥

ਬਾਬਾ ਬੁੱਢਾ ਜੀ ਦਾ ਸਤਿਗੁਰੂ ਜੀ ਅੱਗੇ ਝੁਕਣ ਦਾ ਜ਼ਿਕਰ ਤੱਕ ਨਹੀਂ ਸਗੋਂ ਪੰਚਮ ਪਾਤਸ਼ਾਹ ਵਲੋਂ ਬਾਬਾ ਬੁੱਢਾ ਜੀ ਦਾ ਬਹੁਤ ਸਤਿਕਾਰ ਕੀਤਾ ਜਾਣ ਦੀ ਗੱਲ ਵਿਸਥਾਰ ਨਾਲ ਲਿਖੀ ਹੈ। ਸਤਿਗੁਰੂ ਜੀ ਨੇ ਮਨ ਵਿਚ ਬਹੁਤ ਹੀ ਨਿਮਰਤਾ ਅਤੇ ਅਧੀਨਗੀ ਸਹਿਤ ਬੁਢਾ ਜੀ ਨੂੰ ਵਡਾ ਆਦਰ ਦਿੱਤਾ-(ਮਾਨੋ, ਪੰਚਮ ਸਤਿਗੁਰੂ ਨਾਨਕ ਸਾਹਿਬ ਜੀ, ਸਪੁੱਤਰ-ਰੂਪ ਭਗਵਾਨ ਚਤੁਰਭੁਜੀ ਜੀ ਦੀ ਬਖ਼ਸ਼ਸ਼ ਕਰਨ ਵਾਲੇ ਬਾਬਾ ਬੁੱਢਾ ਜੀ ਦੇ ਉਪਕਾਰ ਹੇਠ ਦਬ ਚੁੱਕੇ ਸਨ)। ਓਧਰੋਂ, ਦੇਵਤਿਆਂ ਦੀਆਂ ਘਰ ਵਾਲੀਆਂ ਅਪੱਛਰਾਂ, ਮਨੁੱਖੀ-ਸਰੀਰ ਧਾਰਨ ਕਰਕੇ ਪਿੰਡ ਦੀਆਂ ਇਸਤ੍ਰੀਆਂ ਵਿਚ ਆ ਰਲੀਆਂ ਅਤੇ ਮੰਗਲ ਗਾਇਨ ਕਰਦੀਆਂ ਦਰਸਾ ਕੇ ਮਾਤਾ ਗੰਗਾ ਜੀ ਨੂੰ ਬਾਬਾ ਬੁੱਢਾ ਜੀ ਬਾਰੇ ਇਹ ਬਚਨ ਬੋਲਦੇ ਦਰਸਾ ਦਿਤਾ:-

ਸਵੱਯਾ॥ ਮਾਤ ਅਨੰਦ ਬਰੇ ਮੁਖ ਸੌਂ, ਅਸ ਬੈਨ ਕਹੇ ਸੁਨਹੋ ਮਮ ਪਿਆਰੀ ।
ਬੁੱਢੇ ਨਿਹਾਲ ਕੀਯੋ ਹਮ ਕੋ, ਜਿਹ ਕੇ ਬਚ ਪੁਤ੍ਰ ਲਹਯੋ ਸੁਖਕਾਰੀ ॥੧੩ ॥

ਭਾਵ. ਸੱਚੇ ਦਾਤਾਰ ਵਹਿਗੁਰ ਜੀ ਦਾ ਧੰਨਵਾਦ ਨਹੀਂ ਸਗੋਂ, ਬਾਬਾ ਬੋਢਾ ਜੀ ਇਕ ਮਨੁੱਖ ਨੂੰ ਦਾਤਾ ਮੰਨ ਕੇ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਮਹਲ (ਮਾਤਾ) ਗੰਗਾ ਜੀ -"**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥** " ਆਪਣੀ ਹੀ ਰਚਨਾ ਸੁਖਮਨੀ ਸਾਹਿਬ ਦੀ ਨਿਰਾਦਰੀ ਕਰਦੇ ਦਰਸਾਇਆ ਹੈ।

ਪੇਂਡੂ ਗੀਤਾਂ ਦੇ ਗਾਇਨ ਅਤੇ ਰਸਮੀ ਦਿਹਾਤੀ-ਨਾਚ ਦੁਆਰਾ ਖ਼ੁਸ਼ੀਆਂ ਮਨਾ ਰਹੀਆਂ ਦੇਵਾਂਗਨਾਂ ਸਮੇਤ ਇਸਤਰੀਆਂ ਨੇ ਸ੍ਰੀ ਅੰਮ੍ਰਿਤਸਰ ਵੀ ਜਾ ਰੋਣਕਾਂ ਲਾਈਆਂ। ਅਪਣੀ ਵਿਉਂਤ ਦੀ ਕਹਾਣੀ ਘੜੀ ਆ ਰਹੇ ਲਿਖਾਰੀ ਨੇ ਉਨਾਂ ਰੌਣਕਾ ਤੋਂ ਬਾਬਾ ਪ੍ਰਿਥੀ ਚੰਦ ਜੀ ਦੀ ਪਤਨੀ ਕਰਮੋ ਨੂੰ ਦੁਖੀ ਦਰਸਾ ਦਿੱਤਾ

## ੨- (ੳ) ਪੁਰਾਣਕ ਕੁਫ਼ਰ ਗੁਰੂ ਇਤਿਹਾਸ ਦਾ ਅੰਗ? (ਅ) ਗੁਰਮਤਿ ਦੀ ਘੋਰ ਖੰਡਣਾ-

(ੳ) ' **ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ** ' ਪੁਸਤਕ ਦੇ ਪਹਿਲੇ ਭਾਗ ਦੇ ਚੌਥੇ ਕਾਂਡ ਦੇ ਨੌਵੇਂ ਲੇਖ 'ਕ੍ਰਿਸ਼ਨ ਅਵਤਾਰ' ਵਿਚ ਬੜਾ ਵਿਸਥਾਰ ਨਾਲ ਲਿਖਿਆ ਹੋਇਆ ਹੈ ਕਿ, ਸਤਿਗੁਰੂ ਨਾਨਕ ਸਾਹਿਬ ਜੀ ਦੇ ਜਨੇਊ ਨਾ ਪਾਉਣ ਵਾਲੇ ਦਿਨ ਤੋਂ ਹੀ, ਗੁਰਮਤਿ ਗਿਆਨ ਦਾ ਵੈਰੀ ਬਣ ਖਲੋਤਾ ਬਿੱਪ੍ਰ, ਗੁਰਮਤਿ ਦੇ ਸਚੁ ਦੀ ਰੂਪ ਰੇਖਾ ਵਿਗਾੜ ਕੇ, ਉਸ ਨੂੰ ਪੁਰਾਣਾ ਵਿਚਲੇ ਝੂਠ ਦੇ ਮਹਾਂਸਾਗਰ ਵਿਚ ਗ਼ਰਕ ਕਰ ਲੈਣ ਲਈ ਯੋਜਨਾ-ਬੱਧ ਯਤਨ ਕਰਦਾ ਆ ਰਿਹਾ ਹੈ। ਛੇਂਵੇ ਪਾਤਸ਼ਾਹ ਜੀ, ਵਲੋਂ ਪੰਚਮ ਸਤਿਗੁਰੂ ਜੀ ਦੀ ਸ਼ਹਾਦਤ ਤੋਂ ਮੁਰਦਾ ਹੋ ਰਹੀ ਗੁਰਸਿੱਖੀ ਵਿਚ ਬਹਾਦਰੀ ਦਾ ਜਜ਼ਬਾ ਭਰਨ ਲਈ, ਪਾਵਨ ਸਰੀਰ ਤੇ ਦੂਜੀ ਕਿਰਪਾਨ ਅਤੇ ਦੈਵੀ ਬਰਕਤਾਂ ਵਾਲੇ ਸੀਸ ਤੇ ਕਲਗੀ ਸਜਾ ਲੈਣੀ, ਅਕਾਲ ਬੁੰਗੇ ਤੇ ਸ਼ਾਹੀ ਤਖ਼ਤ ਸਿਰਜ ਲੈਣਾ, ਸ਼ਿਕਾਰ ਖੇਡਣ ਦੀ ਰੀਤ, ਅਦਿ ਜਿਹੀ, ਪਹਿਲੇ ਗੁਰੂ ਸਾਹਿਬਾਨ ਤੋਂ (ਵੇਖਣ ਨੂੰ ਅੱਡਰੀ) ਗੁਰੂ ਮਰਯਾਦਾ ਅਤੇ ਨਾਮ ਸ੍ਰੀ ਕ੍ਰਿਸ਼ਨ ਵਾਲਾ **ਹਰਿ** (**-Foot note-**ਮਹਾਨ ਕੋਸ਼ ੨੬੪ ਪੰਜਵਾਂ ਅਰਥ) ਤੇ ' **ਗੋਬਿੰਦ** ' (**–Foot note-**ਮਹਾਨ ਕੋਸ਼ ਸਫ਼ਾ ੪੨੯ ਪਹਿਲਾ ਅਰਥ) ਹੋਣ ਤੇ ਬਰਾਹਮਣ ਦਾ ਸਾਰਾ ਯਤਨ ਇਨ੍ਹਾਂ ਨੂੰ, ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤਿ ਦੀ ਲੋੜ ਤੋਂ ਬੇ-ਮੁਥਾਜ ਕਥਿਤ ਵਿਸ਼ਨੂੰ ਭਗਵਾਨ ਦਾ ਅਵਤਾਰ ਸਿੱਧ ਕਰ ਦੇਣ ਤੇ ਕੇਂਦਰਤ ਹੋ ਚੁੱਕਾ ਸੀ। ਪੁਰਾਣਾ ਦੀ ਝੂਠ-ਕਹਾਣੀ ਨੂੰ ਕਿ, ਮਥੁਰਾ ਦੇ ਰਾਜਾ ਕੰਸ ਨੇ ਆਪਣੇ

ਭਾਣਜੇ, ਬਾਲਕ ਕ੍ਰਿਸ਼ਨ ਨੂੰ ਮਾਰ ਮੁਕਾਉਣ ਲਈ ਪੂਦਨਾ ਨਾਮੀ ਰਾਖ਼ਸ਼ਸ਼ ਇਸਤ੍ਰੀ ਨੂੰ ਭੇਜਿਆ ਸੀ। ਜਿਸ ਨੇ ਘਾਤਕ ਜ਼ਹਿਰ ਦੇ ਲੇਪ ਵਾਲਾ ਆਪਣਾ ਬਾਲਕ ਕ੍ਰਿਸ਼ਨ ਮੂੰਹ ਵਿਚ ਪਾਇਆ ਤਾਂ ਕ੍ਰਿਸ਼ਨ-ਰੂਪ ਰੱਬ ਜੀ ਨੇ ਉਸ ਦੀ ਜੀਵਨ ਲੀਲ੍ਹਾ ਸਮਾਪਤ ਕਰ ਦਿੱਤੀ। ਉਸ ਦੀ ਮੁਰਦਾ ਲੋਥ ਵਿਚੋਂ ਇਕ ਦੇਵੀ ਪਰਗਟ ਹੋਈ, ਜਿਸ ਨੂੰ ਲੈਣ ਲਈ ਬੈਕੁੰਠ ਤੋਂ ਬਿਬਾਨ ਆ ਗਿਆ। ਪੂਦਨਾ ਤੋਂ ਬਣੀ ਦੇਵੀ ਉਸ ਬਿਬਾਨ ਵਿਚਲੇ ਸਿੰਘਾਸਣ ਤੇ ਜਾ ਬੈਠੀ, ਤਾਂ ਸਾਰਿਆਂ ਦੇਵਤਿਆਂ ਨੇ ਉਸ ਤੇ ਫੁੱਲਾਂ ਦੀ ਵਰਖਾ ਕੀਤੀ। ਬਿਬਾਨ ਵਿਚ ਬੈਠਾ ਸੇਵਕ ਉਸ ਦੇਵੀ ਦੇ ਸੀਸ ਤੇ ਚੌਰ ਕਰਨ ਲੱਗ ਪਿਆ ਅਤੇ ਇਹ ਜਥਾ ਵਿਸ਼ਨੂੰ ਜੀ ਦੀ ਪੁਰੀ ਬੈਕੁੰਠ ਧਾਮ ਵਲ ਨੂੰ ਉੱਡ ਤੁਰਿਆ। ਓਧਰ ਵਿਸ਼ਨੂੰ ਜੀ ਇਹ ਕਹਿ ਕੇ, **'ਮਾਤਾ ਆ ਰਹੀ ਹੈ'**, ਸੁਆਗਤ ਲਈ ਉਠ ਖੜੇ ਹੋਏ ਤਾਂ, (ਕਥਿਤ ਵਿਸ਼ਨੂੰ ਜੀ ਦੀ ਕਥਿਤ ਪਤਨੀ) ਲਕਸ਼ਮੀ ਜੀ ਦੇ ਪੁੱਛਣ ਤੇ ਵਿਸਨੂੰ ਭਗਵਾਨ ਜੀ ਨੇ ਦੱਸਿਅ ਕਿ, " ਜਦੋਂ ਅਸੀਂ ਦੈਂਤਾ ਦੇ ਰਾਜੇ ਬਲ ਨੂੰ ਛਲਨ ਵਾਸਤੇ ਰਾਜੇ ਦੇ ਮਹਿਲਾਂ ਵਿਚ ਬਣੀ ਯੱਗ ਸ਼ਾਲਾ ਵਿਚ ਬਾਵਨ ਅਵਤਾਰ ਦੇ ਰੂਪ ਵਿਚ ਗਏ ਤਾਂ ਰਾਜੇ ਬਲ ਦੀ ਲੜਕੀ **ਰਤਨ ਮਾਲਾ** ਸਾਡੇ ਰੂਪ ਤੇ ਮੋਹਤ ਹੋ ਗਈ। ਉਸ ਦੇ ਮਨ ਵਿਚ ਇਹ ਭਾਵਨਾ ਪ੍ਰਬਲ ਰੂਪ ਵਿਚ ਜਾਗ ਪਈ ਕਿ, ਅਜੇਹਾ ਸੁੰਦਰ ਬਾਲਕ ਉਸ ਦੀ ਗੋਦ ਵਿਚ ਬੈਠ ਕੇ ਉਸ ਦੀ ਛਾਤੀ ਦਾ ਦੁੱਧ ਪੀਵੇ ਤਾਂ ਬੜੀ ਪ੍ਰਸੰਨਤ ਹੋਵੇ। ਅਸਾਂ ਉਸ ਦੀ ਇਹ ਕੋਮਲ ਭਾਵਨਾ ਪਰਵਾਨ ਕਰਕੇ "**ਤਥਾਅਸਤੁ**" ਕਹਿ ਦਿਤਾ। ਪਰ ਜਦੋਂ ਅਸਾਂ ਆਪਣਾ ਅਕਾਰ ਵਧਾ ਕੇ ਰਾਜੇ ਬਲ ਦਾ ਸਭ ਕੁਝ ਠੱਗ ਲਿਆ ਤਾਂ **ਰਤਨ ਮਾਲਾ** ਨੇ ਕ੍ਰੋਧਵਾਨ ਹੋ ਕੇ ਆਖਿਆ- 'ਅਜੇਹੇ ਛਲੀਏ ਪੁੱਤਰ ਨੂੰ ਤਾਂ ਜ਼ਹਿਰ ਪਿਲਾ ਦੇਣਾ ਚਾਹੀਦਾ ਹੈ "। ਅਸਾਂ ਉਸ ਦੀ ਉਹ ਇਛਿਆ ਵੀ ਪੂਰੀ ਕਰਨੀ ਮੰਨ ਲਈ। ਅੱਜ ਇਸ ਨੇ ਸਾਨੂੰ ਆਪਣਾ ਦੁੱਧ ਪਿਲਾ ਕੇ ਮਾਤਾ ਪਦਵੀ ਵੀ ਪਾ ਲਈ ਅਤੇ ਸਾਨੂੰ ਗ਼ਹਿਰ ਵੀ ਪਿਲਾ ਲਿਆ। ਸੋ ਦੋਵੇਂ ਇਛਿਆ ਪੂਰੀਆਂ ਕਰਕੇ ਆ ਰਹੀ ਮਾਤਾ ਜੀ ਦਾ ਸੁਆਗਤ ਕਰਨਾ ਜ਼ਰੂਰੀ ਹੈ"।{ਇਹ ਸਾਰਾ ਕੁਝ **T.V.** ਤੇ ਵਿਖਾਈ ਕ੍ਰਿਸ਼ਨਾ ਮੂਵੀ ਦਾ ਹਿੱਸਾ ਹੈ}

**ਹਿੰਦੂ ਧਰਮ ਦੇ ਪੁਰਾਣਾਂ ਵਿਚਲਾ ਕੋਝਾ ਝੂਠ** ਗੁਰਮਤਿ ਦੇ ਸਚੁ-ਅੰਮ੍ਰਿਤ-ਸਰੋਵਰ ਵਿਚ ਰਲਾਉਂਣ ਲਈ ਉਹੀ ਕਥਿਤ ਪੂਦਨਾ, ਏਥੇ ਦਾਈ ਦਾ ਰੂਪ ਧਾਰਨ ਕਰ ਰਹੀ ਹੈ। ਜਿਵੇ ਮਾਮਾ ਕੰਸ ਨੇ ਆਪਣੇ ਭਾਣਜੇ ਸ੍ਰੀ ਕ੍ਰਿਸ਼ਨ ਜੀ ਦੀ ਜਾਨ ਲੈਣ ਲਈ ਪੂਦਨਾ ਨੂੰ ਭੇਜਿਆ ਸੀ ਉਵੇਂ ਹੀ ਏਥੇ **ਤਾਈ ਕਰਮੋ** ਨੇ-

ਚੌਪਈ। ਕਰਮੋਂ ਤਬ ਦਾਈ ਕੋ ਕਹਾ । ਮੇਰੇ ਬਚਨ ਸਾਚ ਤੁਮ ਲਹਾ ।
ਸੌ ਰੁਪਯਾ ਤੁਮ ਹਮ ਤੇ ਲੇਵੋ । ਅਸਥਨ ਵਿਸੁ ਬਾਲਿਕ ਕੌ ਦੇਵੇ ॥੧੭॥{ਅਸਥਨ=ਥਣ। ਵਿਸੁ=ਜ਼ਹਿਰ।

ਧਨ ਦੇ ਲੋਭ ਕਾਰਨ ਦਾਈ ਕਮੀਨਗੀ ਤੇ ਉਤਰ ਆਈ। ਓਧਰ ਮਾਤਾ ਗੰਗਾ ਜੀ ਖ਼ੁਸ਼ੀਆਂ ਵਿਚ ਖੀਵੇ ਹੋਏ-'ਦੇਵਤ **ਦਾਨ ਬਜਤ ਬਹੁ ਬਾਜੇ । ਭਈ ਭੀਰ ਸ੍ਰੀ ਗੁਰ ਦਰਵਾਜੇ ॥੨●॥** ਦਾਨ ਦੇ ਰਹੇ ਸਨ ਅਤੇ ਖੂਬ ਵਾਜੇ ਵੱਜ ਰਹੇ ਸਨ। ਭਾਵ, -" **ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥ ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥੭॥** ਗੁਰੂ ਵਾਕ ਨੂੰ ਮਾਤਾ ਜੀ ਬਿਲਕੁਲ ਹੀ ਭੁੱਲੀ ਬੈਠੇ ਸਨ ? ਵਾਜਿਆਂ ਗਾਜਿਆਂ ਦੀ ਭੀੜ ਵਿਚ ਦਾਈ ਵੀ ਜਾ ਸ਼ਾਮਲ ਹੋਈ। ਹੁਸ਼ਿਆਰ ਲਿਖਾਰੀ ਨੇ, ਇਹ ਦਰਸਾ ਲਿਆ ਕਿ, ਬਾਲਕ ਮਾਤਾ ਗੰਗਾ ਜੀ ਦਾ ਥਣ ਮੂੰਹ ਵਿਚ ਨਹੀਂ ਸੀ ਪਾ ਰਹੇ। ਦਾਈ ਨੂੰ ਵੇਖ ਕੇ ਮਾਤਾ ਜੀ ਨੇ ਵਡਾ ਆਦਰ ਕੀਤਾ, ਤੇ ਬੱਚਾ ਉਸ ਦੀ ਗੋਦ ਵਿਚ ਪਾ ਦਿੱਤਾ, ਜਿਸ ਨੇ ਜ਼ਹਿਰ ਦੇ ਲੇਪਣ ਵਾਲਾ ਅਪਣਾ ਥਣ ਬਾਲਕ-ਰੂਪ ਵਿਸ਼ਨੂੰ ਜੀ ਦੇ ਮੂੰਹ ਵਿਚ ਪਾ ਦਿੱਤਾ ਤਾਂ--**ਅਸਥਨ ਮੁਖਿ ਤਿਹ ਪ੍ਰਾਨ ਕੋ ਕਰਖ ਕ੍ਰਿਪਾਨਿਧਿ ਲੀਨ ॥੨੭॥** ਕਿਰਪਾ ਦੇ ਖ਼ਜ਼ਾਨੇ ਭਗਵਾਨ ਨੇ ਥਣ ਰਾਹੀਂ ਦਾਈ ਦੇ ਪ੍ਰਾਣ ਖਿੱਚ ਲਏ। ਪਰ:--

ਤਬ ਦਾਈ ਕੀ ਦੇਹ ਤੇ ਨਿਕਸਯੋ ਰੂਪ ਅਪਾਰ ।
ਦੇਵਾਂਗਨ ਦਿਖਿ ਰੂਪ ਕੋ ਮੋਹੀ ਦੇਹ ਵਿਸਾਰ ॥੨੯॥

ਦਾਈ ਦੀ ਲੋਥ ਵਿਚੋਂ ਪ੍ਰਗਟ ਹੋਈ ਅਪਾਰ ਰੂਪ ਵਾਲੀ ਦੇਵੀ ਤੋਂ ਦੇਵਾਂਗਨ (-ਭਾਵ, ਦੇਵਤਿਆਂ ਦੀ ਇਸਤ੍ਰੀਆਂ ਜੋ ਰੂਪ ਵਟਾ ਕੇ ਵਧਾਈ ਦੇਣ ਆਈਆਂ ਸਨ) ਮਾਤਾ ਗੰਗਾ ਜੀ ਸਮੇਤ ਸਾਰੀਆਂ ਇਸਤ੍ਰੀਆਂ ਬੇ-ਸੁੱਧ ਹੋ ਗਈਆਂ। ਬਾਲਕ ਹਰਿਗੋਬਿੰਦ ਸਾਹਿਬ ਜੀ ਨੇ ਮਾਤਾ ਗੰਗਾ ਜੀ ਨੂੰ ਬੜੇ ਮਿਠੇ ਸ਼ਬਦਾਂ ਨਾਲ ਬੁਲਾਇਆ ਤਾਂ ਉਹ ਸੁਚੇਤ ਹੋ ਬੈਠੇ । ਮਾਤਾ ਗੰਗਾ ਜੀ ਨੇ ਪੁਛਿਆ, ' ਉਹ ਇਸਤ੍ਰੀ ਕੌਣ ਸੀ ਤੇ ਕਿਹੜੇ ਕੰਮ ਆਈ ਸੀ ?' ਨਵਜਨਮੇ ਸ਼ਾਹਿਬਜ਼ਾਦਾ ਸਾਹਿਬ ਜੀ ਨੇ ਦੱਸਿਆ-' ਉਹ (ਇੰਦ੍ਰ ਦੇ ਦਰਬਾਰ ਵਿਚ) ਗਾਉਣ ਵਾਲੀ ਗੰਧਰਬੀ (ਗਾਉਣ ਵਾਲੀ ਦੇਵੀ) ਸੀ। ਇਕ ਦਿਨ ਸਾਰੇ ਦੇਵਤਿਆਂ ਦੀ ਮਹਿਫ਼ਲ ਵਿਚ ਉਹ ਗਾ ਰਹੀ ਸੀ, ਕਿ ਬ੍ਰਿਹਸਪਤਿ ਗੁਰੂ ਸ਼ੁੱਕ੍ਰ ਉਸ ਸਭਾ ਵਿਚ ਆਏ ਤਾਂ, ਉਸ ਦੇ ਆਦਰ ਵਿਚ ਸਾਰੇ ਦੇਵਤੇ ਉੱਠ ਖੜੇ ਹੋਏ। ਪਰ ਇਹ ਗੰਧਰਬੀ ਨਾ ਉੱਠੀ ਤਾਂ, ਬ੍ਰਿਹਸਪਤਿ ਨੇ ਕ੍ਰੋਧਵਾਨ ਹੋ ਕੇ ਉਸ ਨੂੰ ਦਾਈ ਰੂਪ ਵਿਚ ਧਰਤੀ ਤੇ ਜਨਮ ਲੈਣ ਦਾ ਸਰਾਪ ਦੇ ਦਿਤਾ। ਗੰਧਰਬੀ ਨੇ ਬੜੀ ਨਿਮਰਤਾ ਸਹਿਤ ਗਿੜਗੜਾ ਕੇ ਪੁੱਛਿਅ ਕਿ, ਉਹ ਕਦੋਂ ਤੇ ਕਿਵੇਂ ਸਰਾਪ ਮੁਕਤ ਹੋਵੇਗੀ ? ਤਾਂ ਸ਼ੁਕ੍ਰ ਗੁਰੂ ਜੀ ਨੇ ਕਿਹਾ ਕਿ, ਗੁਰੂ ਅਰਜਨ (ਸਾਹਿਬ ਜੀ) ਦੇ ਘਰ ' ਲੇਹੁ ਅਵਤਾਰ ਗੁਰੂ ਨਿਰੰਕਾਰ ।' ਨਿਰੰਕਾਰੀ ਗੁਰੂ ' ਅਵਤਾਰ ਧਾਰਨ ਕਰਨਗੇ, ਤਾਂ ਜਦੋਂ ਤੂੰ ਉਨ੍ਹਾਂ ਦੇ ਮੁਖਿ ਵਿਚ ਆਪਣਾ ਥਣ ਪਾਵੇਂਗੀ ਤਾਂ ਉਹ ਤੇਰੇ ਪ੍ਰਾਣ ਖਿੱਚ ਲੈਣਗੇ। ਇਸ ਤਰ੍ਹਾਂ ਤੂੰ ਸਰਾਪ ਮੁਕਤ ਹੋ ਜਾਂਵੇਗੀ । ਹੇ ਮਾਤਾ ! ਉਸ ਦਾ ਅਸਥਨ ਸਾਡੇ ਮੁਖ ਵਿਚ ਪੈਣ ਨਾਲ ਉਸ ਨੂੰ ਮਾਤਾ ਦੀ ਪਦਵੀ ਪ੍ਰਾਪਤ ਹੋ ਗਈ ਜਿਸ ਤੋਂ ਉਹ-' **ਗਈ ਬੈਕੁੰਠ ਧਰਿ ਸੁੰਦ੍ਰ ਗਾਤਾ** ।-ਸੁੰਦਰ ਦਿਵ ਸਰੂਪ ਧਾਰ ਕੇ ਮੇਰੀ ਉਹ ਮਾਤਾ ਬੈਕੁੰਠ ਵਿਚ ਜਾ ਪੁੱਜੀ।"

ਕਥਿਤ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਗਈ ਕਥਿਤ ਪੂਦਾਨਾ ਵਾਲੀ ਉਪਰੋਕਤ ਗਾਥਾ ਵਿਚ ਕੇਵਲ ਏਹ ਵਾਧਾ ਹੈ ਕਿ, ਉਸ ਵਿਚ ਪੂਦਨਾ ਦਾ ਪਿਛੋਕੜ ਬੈਕੁੰਠ ਧਾਮ ਵਿਚ ਬੈਠੇ ਵਿਸ਼ਨੂੰ ਆਪਣੀ ਘਰਦੀ ਲੱਛਮੀ ਦੇਵੀ ਜੀ ਨੂੰ ਆਪ ਸੁਣਾਉਂਦੇ ਹਨ, ਪਰ ਏਥੇ ਨਵਜਨਮੇ ਬਾਲਕ ਰੂਪ ਚਤੁਰਭੁਜੀ ਆਪਣੀ ਨਵੀ ਬਣੀ ਮਾਤਾ ਗੰਗਾ ਜੀ ਨੂੰ ਆਪ ਹੀ ਸੁਣਾਉਂਦੇ ਹਨ। ਇਸ ਤਰ੍ਹਾਂ ਨਿਰਮਲ ਸਚੁ-ਸਰੋਵਰ ਰੂਪ ਗੁਰੂ ਇਤਿਹਾਸ ਵਿਚ ਝੁਠ ਦੀ ਸੜਾਂਦ ਸ਼ਾਮਲ ਕਰਨ ਲਈ ਪੰਥ ਦੇ (ਅਖੌਤੀ) ਵਾਰਸਾਂ ਨੇ 'ਗੁਰਬਿਲਾਸ ਪਾਤਸ਼ਾਹੀ ੬ ' ਪੁਸਤਕ-ਰੂਪ ਅਮੋਘ ਬਾਣ ਚਲਾਇਆ ਹੈ।

(ਅ/੧) ਮਾਰ ਜੀਵਾਲਣ ਵਾਲਾ ਇਹ ਸਾਰਾ ਝੂਠ-ਡਰਾਮਾ ਉਸ ਸਤਿਗੁਰੂ ਜੀ ਦੇ ਘਰ ਹੋਇਆ ਦਰਸਾਇਆ ਗਿਆ ਹੈ ਜਿਹੜੇ ਅਨੁਪਮ ਸਤਿਗੁਰੂ ਜੀ ਜਗਤ ਨੂੰ ਦ੍ਰਿੜ ਕਰਾ ਰਹੇ ਸਨ ਕਿ, ਕੇਵਲ ਇਕ ਉਸ ਸਿਰਜਣਹਾਰ ਜੋ ਨਿਰਅਕਾਰ ਅਤੇ- (**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥** ਜੋ) ਅਜੋਨੀ ਹੈ, ਤੋਂ ਬਿਨਾ, ਹੋਰ ਦੂਜਾ ਕੋਈ ਕਿਸੇ ਨੂੰ ਮਾਰ ਜੀਵਾਲ ਨਹੀ ਸਕਦਾ:- **ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ॥** ਗੁਰਮਤਿ ਦੇ ਇਸ ਸਿੱਧਾਂਤ ਨੂੰ ਕਈ ਗੁਰੂ ਫ਼ੁਰਮਾਨਾ ਦੁਆਰਾ ਹੋਰ ਵੀ ਚੰਗੀ ਤਰ੍ਹਾਂ ਦ੍ਰਿੜ ਕਰਾ ਰਹੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਕਾਗਰ ਚਿੱਤ ਹੋ ਬੈਠੀਏ :-

## ੩- ਜੰਮਣ ਮਰਣਾ ਹੁਕਮੋ ਵਰਤੈ ॥

ਗੁਰਮਤਿ ਦਾ ਮੁਢਲਾ ਉਪਦੇਸ਼ ਹੈ ਕਿ, ਪ੍ਰਭੂ ਦੀ ਹਜ਼ੂਰੀ ਵਿਚ ਸਚਿਆਰ ਸਿੱਧ ਹੋਣ ਲਈ, ਨਾਸਵੰਤ ਮਾਇਆ-ਰੂਪੀ ਝੂਠ ਦੀ ਕੰਧ-ਰੂਪ ਪਰਦਾ ਕਿਵੇਂ ਹਟਾਉਣਾ ਹੈ-"**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**" (?) ਅੱਗੇ ਨਾਲ ਹੀ ਸਤਿਗੁਰੂ ਜੀ ਇਸ ਪ੍ਰਸ਼ਨ ਦਾ ਸਮਾਧਾਨ ਫ਼ੁਰਮਾਨ ਕਰਦੇ ਹਨ, ਕਿ-" **ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥** " ਭਾਵ, ਪ੍ਰਭੂ ਦੀ ਰਜ਼ਾ ਵਿਚ ਪ੍ਰਸੰਨ ਰਹਿਣਾ ਹੀ ਇਕੋ ਇਕ ਮੁੱਢ ਕਦੀਮਾ ਦਾ ਤਰੀਕਾ ਹੈ, ਜਿਸ ਤੋਂ ਮਨੁੱਖ ਸਚਿਆਰ ਬਣ ਸਕਦਾ ਹੈ। ਪੁਸਤਕ "ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ “ ਦੇ ਛੇਵੇਂ ਭਾਗ ਵਿਚ ਹੁਕਮ, ਆਗਿਆ, ਅਮਰ, ਰਜ਼ਾ ਅਤੇ ਭਾਣੇ ਵਿਚ ਰਹਿਣ, ਦੀ ਵਿਅਖਿਆ, ਅੱਡ ਅੱਡ ਸਿਰਲੇਖਾਂ ਹੇਠ, ਲੱਗ-ਪੱਗ ੬● ਗੁਰੂ ਸ਼ਬਦਾਂ ਦੇ ਹਵਾਲਿਆਂ ਦੁਆਰਾ ਕੀਤੀ ਹੋਈ ਹੈ। ਪਾਠਕ ਸੱਜਣ ਇਸ ਸਚਾਈ ਤੋਂ ਵੀ ਭਲੀ ਭਾਂਤੀ ਜਾਣੂ ਹਨ ਕਿ, ਸਾਰੀ ਗੁਰੂ ਬਾਣੀ (ਚੰਗੀ ਤਰ੍ਹਾਂ ਘੋਖ-ਵਿਚਾਰ ਕੇ ਵਿਰੋਧੀਆਂ ਵਲੋਂ ਪਾਏ ਰਲੇ ਦੂਰ ਕਰਕੇ-) ਪੰਚਮ ਪਾਤਸ਼ਾਹ ਜੀ ਨੇ ਆਪ ਲਿਖੀ ਜਾਂ ਆਪਣੀ ਨਿਗਰਾਨੀ ਹੇਠ ਭਾਈ ਗੁਰਦਾਸ ਜੀ ਦੇ ਹੱਥੀਂ ਲਿਖਵਾਈ ਸੀ। ' ਹੁਕਮੇ ਆਵੈ ਹੁਕਮੇ ਜਾਵੈ ॥ ਬੂਝੈ ਹੁਕਮੁ ਸੋ ਸਾਚਿ ਸਮਾਵੈ ॥{**੧●੨੫**} ਪ੍ਰਭੂ ਦੇ ਹੁਕਮ ਵਿਚ ਰਾਜ਼ੀ ਰਹਿਣ ਦੀ ਸਿਖਿਆ ਦੇ ਰਹੇ ਪੰਚਮ ਪਾਤਸ਼ਾਹ ਜੀ ਦੇ ਆਪਣੀ ਮੁਬਾਰਕ ਕਲਮ ਤੋਂ ਲਿਖੇ ਕਈ ਗੁਰੁਸ਼ਬਦ ਰਾਹੀਂ ਵੰਨਗੀ ਮਾਤਰ ਦਰਸ਼ਨ:-

੨- **ਵਡਹੰਸੁ ਮਃ ੫ ॥ ਤੂ ਜਾਣਾਇਹਿ ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥ ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ ਰਹਾਉ ॥ ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥੨॥ ਨਾਮੁ ਤੇਰਾ ਮਨ ਤਨ ਆਧਾਰੀ ॥ ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥** {੫੬੩}

**ਅਰਥ:**-ਹੇ ਪ੍ਰਭੂ ! ਜਦੋਂ ਕਿਸੇ ਮਨੁੱਖ ਨੂੰ ਤੂੰ ਸੂਝ ਬਖ਼ਸ਼ਦਾ ਬਹੈਂ, ਤਦੋਂ ਹੀ ਕੋਈ ਤੇਰੇ ਨਾਲ ਡੂੰਘੀ ਸਾਂਝ ਪਾਉਂਦਾ ਹੈ ਤੇ ਤੇਰਾ ਬਖ਼ਸ਼ਿਆ ਹੋਇਆ ਤੇਰਾ ਨਾਮ ਕਥਨ ਕਰਦਾ ਹੈ ।੧। ਹੇ ਪ੍ਰਭੂ ! ਤੂੰ ਹੈਰਾਨ ਕਜਰ ਦੇਣ ਵਾਲੀ ਹਸਤੀ ਹੈ। ਤੇਰੀ ਰਚੀ ਰਚਨਾ ਵੀਨ ਹੈਰਾਨਗੀ ਪੈਦਾ ਕਰਨ ਵਾਲੀ ਹੈ। ੧। ਰਹਾਉ। ਤੂੰ ਆਪ ਹੀ (ਜਗਤ-ਰਚਨਾ ਦਾ) ਵਸੀਲਾ (ਬਣਾਉਣ ਵਾਲਾ) ਹੈਂ, ਤੂੰ ਆਪਹ ਹੀ (ਬਣਿਆ ਹੋਇਆ) ਜਗਤ ਹੈਂ, (ਸਾਰਾ ਜਗਤ ਤੇਰਾ ਹੀ ਰੂਪ ਹੈ)। ਤੇਰੇ ਹੁਕਮ ਵਿਚ ਹੀ (ਜੀਵਾਂ ਦਾ) ਜਨਮ ਹੁੰਦਾ ਹੈ (ਇਹ ਸਾਰਾ ਜਗਤ ਤੇਰਾ ਹੀ ਸਰੂਪ ਹੈ)। ਤੇਰੇ ਹੁਕਮ ਵਿਹ ਹੀ (ਤੇਰੇ ਬੱਝਵੇ ਨੀਅਮ ਅਨੁਸਾਰ ਹੀ) ਮੌਤ ਆਉਂਦੀ ਹੈ ।੨। ਤੇਰਾ ਨਾਮ ਮੇਰੇਨ ਤਨ ਮਨ ਦਾ ਆਸਰਾ ਹੈ। ਹੇ ਨਾਨਕ (ਆਖ-ਹੇ ਪ੍ਰਭੂ ! ਅਪਣਾ ਨਾਮ ਬਖ਼ਸ਼) ਤੇਰਾ ਦਾਸ ਤੇਰੀ ਬਖ਼ਸ਼ਸ਼ (ਦਾ ਆਸਵੰਦ ਹੈਂ)।੩।੮।

{ ਰੱਬੀ ਹੁਕਮ ਦੀ ਪਛਾਣ ਵਾਲੇ ਅਜੇਹੇ ਕੁਝ ਹੋਰ ਗੁਰੂ ਫ਼ੁਰਮਾਨਾਂ ਦੀ ਸੂਚੀ :-(੧)-ਮਾਝ ਮਹਲਾ ੫ ॥ ਸਭੇ ਸੁਖ ....ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥..... ੪॥੩੫॥੪੨॥ {੧●੬}(੨)**ਮਾਝ ਮਹਲਾ ੫ ॥.. ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥...੪॥੪੨॥੪੯॥**{੧●੮}(੩)..**(੩) ਮਾਝ: ਮ: ੫ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥**”..-੬੬-੧੩੫ {੧੯੩} (੫) ੪-**ਸੂਹੀ ਮਹਲਾ ੫ ॥..ਮਾਨੈ ਹੁਕਮੁ ਤਜੈ ਅਭਿਮਾਨੈ ॥...੪॥੩॥**{੭੩੭} (੬)- **ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥**{੮੮੫}-(੭)-**ਮਾਰੂ ਮਹਲਾ ੫ ॥...ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥..੪॥੫॥**{੧●●●}

੩- **ਮਾਝ ਮਹਲਾ ੫ ॥ ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥**
**ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥**
**ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥ ਭਾਣੈ ਭਰਮਿ**

**ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥੨॥ਨਾ ਕੋ ਮੂਰਖੁ ਨਾ ਕੋ ਸਿਆਣਾ ॥**
**ਵਰਤੈ ਸਭ ਕਿਛੁ ਤੇਰਾ ਭਾਣਾ ॥ ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ**
**ਨ ਜਾਈ ਜੀਉ ॥੩॥ ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ**
**ਦੁਆਰੈ ॥ ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥**{੯੮}

ਕਾਦਰ ਦੀ ਕੁਦਰਤਿ ਦੇ ਇਕ ਬੱਝਵੇਂ ਅਟੱਲ ਨੀਯੱਮ ਵਿੱਚ ਕਿਸੇ ਮਨੁੱਖ ਜਾਂ ਕਥਿਤ ਦੇਵੀ-ਦੇਵਤੇ ਆਦਿ ਦੇ ਵਰ-ਸਰਾਪ ਦਾ ਕੋਈ ਦਖ਼ਲ ਨਹੀਂ ਹੋ ਸਕਦਾ। ਸੋ ਬਾਬੇ ਬੁੱਢੇ ਜੀ ਦੇ ਨਾਮਣੇ ਨਾਲ ਅਜੇਹੀ ਬ੍ਰਹਮਣੀ ਗੱਲ ਜੋੜੀ ਹੋਈ ਸੱਚ ਮੰਨ ਲੈਣੀ ਮਨ-ਮੁਖਤਾਈਨ ਹੈ।

## ੪- ਗੁਰਮਤਿ ਦਾ ਬੈਕੁੰਠ-

ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਨੂੰ ਕਥਿਤ ਚਤੁਰਭੁਜੀ ਭਗਵਾਨ ਦਾ ਅਵਤਾਰ ਦਰਸਾ ਕੇ ਲਿਖਾਰੀ ਨੇ-' **ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**' ਗੁਰਬਾਣੀ-ਫ਼ੁਰਮਾਨ ਦੀ ਭਰਪੂਰ ਖੰਡਣਾ ਪਹਿਲਾਂ ਹੀ ਕਰ ਲਈ ਸੀ, ਹੁਣ ਕਥਿਤ ਦਾਈ ਦੀ ਲੋਥ ਵਿਚੋਂ ਪ੍ਰਗਟ ਹੋਈ ਕਥਿਤ ਦੇਵੀ ਦੇ ਮੂੰਹੋਂ ਸਾਹਿਬਜ਼ਾਦਾ ਜੀ ਲਈ (੩● ਨੰਬਰ ਸਵੱਯੇ ਵਿਚ ਦੋ ਵਾਰ ਤੇ ੩੧ਵੀਂ ਚੌਪਈ ਇਕ ਵਾਰ) ਮਾਤਾ ਗੰਗਾ ਜੀ ਨੂੰ ਗਾਥਾ ਸੁਣਾ ਰਹੇ ਨਵ-ਜਨਮੇ ਮਾਸੂਮ ਬਾਲਕ, ਸਾਹਿਬਜ਼ਾਦਾ ਹਰਿ ਗੋਬਿੰਦ ਸਾਹਿਬ ਜੀ ਦੇ ਹੀ ਮੁਖਾਰਬਿੰਦ ਵਿਚੋਂ ਕਥਿਤ ਗਾਥਾ ਵਿਚਲੀ ਸ਼ੁਕਰ ਗੁਰੂ ਦੀ ਆਖੀ ਗਲ:-

..ਤਬੈ ਬ੍ਰਿਸਪਤਿ ਬਚਨ ਉਚਾਰਾ । ਗੁਰੁ ਅਰਜਨ ਕੇ ਧਾਮ ਮਝਾਰਾ ॥੩੮॥
ਲੇਹੁ ਅਵਤਾਰ ਗੁਰੁ ਨਿਰੰਕਾਰੀ । ਤਿਨ ਕੇ ਮੁਖਿ ਤੁਮ ਅਸਥਨ ਧਾਰੀ ॥੩੯॥

ਇਸ ਤਰ੍ਹਾਂ, '**ਨਿਰੰਕਾਰ ਰੂਪ ਗੁਰੂ**' ਦੀ ਜ਼ਬਾਨੀ ਕਹਿਆ ਕੁਫ਼ਰ ਦਰਸਾ ਕੇ, ਸਿੱਖ ਜਗਤ ਦੇ ਇਸ ਵਿਸ਼ਵਾਸ਼ ਨੂੰ ਵੀ ਕਰਾਰੀ ਚੋਟ ਪੁਚਾਈ ਹੈ, ਕਿ, ਸਤਿਗੁਰੂ ਨਾਨਕ ਸਾਹਿਬ ਜੀ ਦੇ ਉੱਤਰ ਅਧਿਕਾਰੀ ਕੇਵਲ ਉਸ ਸਮੇਂ ਹੀ ਗੁਰੂ-ਪਦਵੀ ਦੇ ਮਾਲਕ ਬਣਦੇ ਸਨ ਜਦ ਉਨ੍ਹਾਂ ਨੂੰ, ਸਤਿਗੁਰੂ ਨਾਨਕ ਜੀ ਤੋਂ ਸਥਾਪਤ ਹੋਈ ਮਰਯਾਦਾ ਅਨੁਸਾਰ ਗੁਰਿਆਈ ਸੌਂਪੀ ਜਾਂਦੀ ਰਹੀ ਸੀ। ਉਸ ਖ਼ਾਸ ਸਮੇਂ ਤੋਂ ਪਹਿਲਾਂ ਉਹ ਭਾਵੇਂ ਸਤਿਗੁਰੂ ਜੀ ਦੇ ਸਪੁੱਤਰ ਵੀ ਸਨ, ਤਦ ਵੀ ਉਹ ਸਿਖਾਂ ਦੇ (ਸਤਿਕਾਰ-ਜੋਗ) ਗੁਰੂਭਾਈ ਹੀ ਸਨ, ਅਥਵਾ, ਬਾਕਾਇਦਾ ਗੁਰਿਆਈ ਮਿਲਣ ਤੋਂ ਪਹਿਲਾਂ ਕਿਸੇ ਨੂੰ 'ਗੁਰੂ' ਕਦੇ ਨਹੀਂ ਕਿਹਾ ਜਾਂਦਾ।

ਪੁੱਤਰ ਦੀ ਪ੍ਰਾਪਤੀ ਲਈ ਅਧੀਰ ਹੋ ਕੇ (ਮਾਤਾ) ਗੰਗਾ ਜੀ ਨੂੰ ਆਪਣੇ ਸੇਵਕ ਬਾਬਾ ਬੁੱਢਾ ਜੀ ਵਲ ਤੋਰਨ ਤੋਂ ਆਰੰਭ ਹੋ ਕੇ, ਦੁੱਧ ਪਿਲਾਉਣ ਆਈ ਦਾਈ ਦੇ ਬੈਕੁੰਠ ਗਮਨ ਕਰਵਾਉਂਣ ਤੱਕ ਦਾ ਸਾਰਾ ਝੂਠ-ਡਰਾਮਾ, ਗੁਰੂ ਇਤਿਹਾਸ ਨੂੰ ਪੁਰਾਣਕ ਝੂਠ ਵਰਗਾ ਮਿਥਿਹਾਸ ਬਣਾਉਣ ਲਈ ਅਰੰਭੇ ਯਤਨਾ ਤੋਂ ਵੱਧ ਹੋਰ ਕੁਝ ਨਹੀਂ ਹੈ। ਕੁਟਲ ਲਿਖਾਰੀ, ਗੁਰ-ਖ਼ਾਲਸਾ ਜੀ ਦੇ ਮਨ ਵਿਚੋਂ ਪੁਰਾਣਕ ਝੂਠ ਤੋਂ ਦੂਰ ਰਹਿਣ ਦਾ ਉਹ ਅਨੁਭਵ, ਜੋ ਸਤਿਗੁਰੂ ਜੀ ਨੇ (੧੫ਵੀਂ ਸਦੀ ਤੋਂ ੧੭●੮ ਤੱਕ) ਸਵਾ ਦੋ ਸਦੀਆਂ ਆਪ ਪੂਰਨੇ ਪਾ ਕੇ ਪੈਦਾ ਕੀਤਾ ਸੀ, ਖ਼ਤਮ ਕਰਕੇ ਸਾਨੂੰ ਅਨੇਕਤਾ ਦੇ ਪੁਜਾਰੀ ਬਣਾ ਰਿਹਾ ਹੈ।

**ਬੈਕੁੰਠ ਧਾਮ**-ਕਲਪਣਾ ਦੀ ਉਪਜ, ਅਸਮਾਨੀ ਬਣੇ ਕਿਸੇ ਬੈਕੁੰਠ ਧਾਮ ਦਾ ਪਤਾ ਕੇਵਲ ਬ੍ਰਾਹਮਣ ਨੂੰ ਹੀ ਹੈ ਪਰ, ਗਾਥਾ ਵਿਚ ਬੈਕੁੰਠ ਦਾ ਜ਼ਿਕਰ ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਮੁਖਾਰਬਿੰਦ ਵਿਚ ਪਾ ਕੇ ਕੁਟਲ ਲਿਖਾਰੀ ਨੇ ਗੁਰਮਤਿ ਦੇ ਬੜੇ ਜ਼ਰੂਰੀ ਸਿਧਾਂਤ ਦੀ ਖੰਡਣਾ ਕਰਨ ਦਾ ਭਰਪੂਰ ਯਤਨ ਕੀਤਾ ਹੈ। ਅਸਮਾਨੀ ਬਣੇ ਕਿਸੇ ਬੈਕੁੰਠ ਨੂੰ ਵੇਖਣ ਦਾ ਸਬੂਤ ਅੱਜ ਤੱਕ ਕਿਤੋਂ ਨਹੀਂ ਮਿਲ ਸਕਿਆ। ਗੁਰਮਤਿ ਦੇ ਅਸਲੀ ਬੈਕੁੰਠ ਦੇ ਦਰਸ਼ਨ ਕਰਨ ਤੋਂ ਪਹਿਲਾਂ, ਜਿਸ ਮੁਕਤੀ ਅਤੇ ਬੈਕੁੰਠ ਆਦਿ ਬਾਰੇ ਜੋ ਭਰਮ ਜੋਗੀਆਂ ਨੇ ਸਾਂਭ ਰਖਿਆ ਹੋਇਆ ਸੀ, ਉਸ ਬਾਰੇ ਭਰਥਰੀ ਜੋਗੀ ਨੂੰ ਸੰਬੋਧਨ ਕਰਕੇ ਸਤਿਗੁਰਾਂ ਨੇ ਅਸਲੀਯਤ ਸਮਝਾਈ ਹੈ। ਆਉ, ਸਤਿਗੁਰੂ ਨਾਨਕ ਸਾਹਿਬ ਜੀ ਦੇ ਉਸ ਸਿਧਾਂਤ ਨੂੰ ਸਮਝ ਕੇ ਦ੍ਰਿੜ ਕਰ ਲੈਣ ਦਾ ਯਤਨ ਕਰ ਲਈਏ :--

੪- **ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥**
**ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥ ਬਾਬਾ ਮਨੁ ਮਤਵਾਰੋ ਨਾਮ**
**ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ**
**ਗਹਿਆ ॥੧॥ ਰਹਾਉ॥ ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥**
**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ**
**ਪੀਵਤ ਹੀ ਪਰਵਾਣੁ ਭਇਆ ॥ ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ**

**ਕਿਆ ॥੩॥ ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ ਭਰਥਰਿ**
**ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੯॥ {੩੬●}**

' **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ** ' ਦੀ ਤੀਜੀ ਪੋਥੀ ਦੇ ੭੫ ਸਫ਼ੇ ਤੇ ਇਸ ਪਾਵਨ ਗੁਰੂ ਸ਼ਬਦ ਦੇ ਅਰਥ ਇਸ ਪ੍ਰਕਾਰ ਹਨ:-

**ਅਰਥ**:-ਹੇ ਜੋਗੀ ! (ਤੁਸੀਂ ਸੁਰਤ ਨੂੰ ਟਿਕਾਉਣ ਲਈ ਸ਼ਰਾਬ ਪੀਂਦੇ ਹੋ, ਇਹ ਨਸ਼ਾ ਉਤਰ ਜਾਂਦਾ ਹੈ, ਤੇ ਸੁਰਤਿ ਮੁੜ ਉੱਖੜ ਜਾਂਦੀ ਹੈ) ਅਸਲ ਮਸਤਾਨਾ ਉਹ ਮਨ ਹੈ ਜੋ ਪਰਮਾਤਮਾ ਦੇ ਸਿਮਰਨ ਦਾ ਰਸ ਪੀਂਦਾ ਹੈ (ਸਿਮਰਨ ਦਾ ਅਨੰਦ ਮਾਣਦਾ ਹੈ) ਜੋ (ਸਿਮਰਨ ਦੀ ਬਰਕਤਿ ਨਾਲ) ਅਡੋਲਤਾ ਦੇ ਹੁਲਾਰਿਆਂ ਵਿਚ ਟਿਕਿਆ ਰਹਿੰਦਾ ਹੈ, ਜਿਸ ਨੂੰ ਪ੍ਰਭੂ-ਚਰਨਾ ਦੇ ਪ੍ਰੇਮ ਦੀ ਇਤਨੀ ਲਿਵ ਲਗਦੀ ਹੈ ਕਿ ਦਿਨ ਰਾਤ ਬਣੀ ਰਹਿੰਦੀ ਹੈ, ਜੋ ਆਪਣੇ ਗੁਰੂ ਦੇ ਸ਼ਬਦ-ਗਿਆਨ ਨੂੰ ਸਦਾ ਇਕ-ਰਸ ਆਪਣੇ ਅੰਦਰ ਟਿਕਾਈ ਰੱਖਦਾ ਹੈ।**੧।ਰਹਾਉ।** (ਹੇ ਜੋਗੀ !) ਪਰਮਾਤਮਾ ਨਾਲ ਡੂੰਘੀ ਸਾਂਝ ਨੂੰ ਗੁੜ ਬਣਾ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤਿ ਨੂੰ ਮਹੂਏ ਦੇ ਫੁੱਲ ਬਣਾ, ਉੱਚੇ ਆਚਰਨ ਨੂੰ ਕਿੱਕਰਾਂ ਦੇ ਸੱਕ ਬਣਾ ਕੇ (ਇਨ੍ਹਾਂ ਵਿਚ) ਰਲਾ ਦੇ। ਸਰੀਰਕ ਮੋਹ ਨੂੰ ਸਾੜ-ਇਹ ਸ਼ਰਾਬ ਕੱਢਣ ਦੀ ਭੱਠੀ ਤਿਆਰ ਕਰ, ਪ੍ਰਭੂ-ਚਰਨਾਂ ਵਿਚ ਪਿਆਰ-ਜੋੜ-ਇਹ ਹੈ ਉਹ ਠੰਡਾ ਮੋਚਾ ਜੋ ਅਰਕ ਵਾਲੀ ਨਾਲੀ ਉਤੇ ਫੇਰਨਾ ਹੈ। ਇਸ ਸਾਰੇ ਰਸ ਵਿਚੋਂ (ਅਟੱਲ ਆਤਮਕ ਜੀਵਨ ਦਾਤਾ) ਅੰਮ੍ਰਿਤ ਨਿਕਲੇਗਾ । **੧** । (ਹੇ ਜੋਗੀ !) ਇਹ ਹੈ ਉਹ ਪਿਆਲਾ ਜਿਸ ਦੀ ਮਸਤੀ ਸਦਾ ਟਿਕੀ ਰਹਿੰਦੀ ਹੈ, ਸਭ ਗੁਣਾ ਦਾ ਮਾਲਕ ਪ੍ਰਭੂ ਅਡੋਲਤਾ ਵਿਚ ਰੱਖ ਕੇ ਉਸ ਮਨੁੱਖ ਨੂੰ (ਇਹ ਪਿਆਲਾ) ਪਿਲਾਉਂਦਾ ਹੈ ਜਿਸ ਉਤੇ ਉਹ ਆਪ ਮੇਹਰ ਦੀ ਨਜ਼ਰ ਕਰਦਾ ਹੈ। ਜੇਹੜਾ ਮਨੁੱਖ ਅਟੱਲ ਆਤਮਕ ਜੀਵਨ ਦੇਣ ਵਾਲੇ ਇਸ ਰਸ ਦਾ ਵਪਾਰੀ ਬਣ ਜਾਏ ਉਹ (ਤੁਹਾਡੇ ਵਾਲੇ ਇਸ) ਹੋਛੇ ਸ਼ਰਾਬ ਨਾਲ ਪਿਆਰ ਨਹੀਂ ਕਰਦਾ।**੨।** ਜਿਸ ਮਨੁੱਖ ਨੇ ਅਟੱਲ ਆਤਮਕ ਜੀਵਨ ਦੇਣ ਵਾਲੀ ਗੁਰੂ ਦੀ ਸਿਖਿਆ-ਭਰੀ ਬਾਣੀ ਦਾ ਰਸ ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੋ ਜਾਂਦਾ ਹੈ, ਉਹ ਪ੍ਰਭੂ ਦੇ ਦਰ ਦੇ ਦੀਦਾਰ ਦਾ ਪ੍ਰੇਮੀ ਬਣ ਜਾਂਦਾ ਹੈ, ਉਸ ਨੂੰ ਨਾ ਮੁਕਤੀ ਦੀ ਲੋੜ ਰਹਿੰਦੀ ਹੈ ਨਾ ਬੂਕੁੰਠ ਦੀ।**੩।** ਹੇ ਨਾਨਕ ! (ਆਖ-) ਹੇ ਭਰਥਰੀ ਜਹੋਗੀ ! ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਰੰਗਿਅ ਗਿਆ ਹੈ ਉ ਸਦਾ (ਮਾਇਆ ਦੇ ਮੋਹ ਤੋਂ) ਵਿਰਕਤ ਰਹਿੰਦਾ ਹੈ ਉਹ ਆਤਮਕ ਮਨੁੱਖਾ ਜੀਵਨ ਜੂਏ ਵਿਚ (ਭਾਵ, ਅਜਾਈਂ) ਨਹੀਂ ਬਵਾਉਂਦਾ, ਉਹ ਤਾਂ ਅਟੱਲ ਆਤਮਕ ਜੀਵਨ ਦਾਤੇ ਆਨੰਦ ਵਿਚ ਮਸਤ ਰਹਿੰਦਾ ਹੈ ।੪।

ਸਤਿਗੁਰੂ ਜੀ ਦੀ ਸਿਖਿਆ ਤੇ ਤੁਰ ਕੇ, ਪਰਮਾਤਮਾ ਦੇ ਦੇਸ਼ ਦੇ ਪਾਂਧੀ ਗੁਰਮੁਖਿ ਨੂੰ ਬ੍ਰਾਹਮਣੀ ਬੈਕੁੰਠ ਦੀ ਜਾਂ, ਪੂਰਣਾਂ ਵਿਚਲੀ ਦਰਸਾਈ, ਸਰੀਰਕ ਮੌਤ ਉਪਰੰਤ ਮਿਲਣ ਵਾਲੀ ਮੁਕਤੀ, ਦੀ, ਲੋੜ ਨਹੀਂ ਰਹਿੰਦੀ। ਆਉ ਸਚੁ ਦੀ ਲਖਾਇਕ ਗੁਰਮਤਿ ਦੇ ਅਸਲੀ ਬੈਕੁੰਠ ਦੇ ਦਰਸ਼ਨ ਕਰ ਲਈਏ:-

ਸੂਚੀ:- (੨)-**ਗਉੜੀ ਕਬੀਰ ਜੀ ॥ ਨਾ ਜਾਨਾ ਬੈਕੁੰਠ ਕਹਾ ਹੀ ॥ .......ਸਾਧਸੰਗਤਿ ਬੈਕੁੰਠੈ ਆਹਿ ॥ ੪॥੧●॥**{੩੨੫} (੩) -"**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ ......੮॥੨॥੭॥**{੧●੭੮} (੪)-...**ਨਾ ਜਾਨਉ ਬੈਕੁੰਠੁ ਹੈ ਕਹਾਂ ॥.....ਸਾਧਸੰਗਤਿ ਬੈਕੁੰਠੈ ਆਹਿ ॥੪॥੮॥੧੬॥ {੧੧੬੧}** (੫)-**ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥੨॥੩੧॥**{੩੨੯} (੬)...**ਜਿਥੈ ਰਖਹਿ ਬੈਕੁੰਠੁ ਵਡਿਆਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥੩੩॥੪●॥**{੧●੬}-(੭)**ਧਨਾਸਰੀ ਮਹਲਾ ੫ ॥...ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ੧॥...੨॥੧੭॥੪੮॥{੬੮੨}** (੮)ਸੂਹੀ ਮਹਲਾ ੫ ॥ **ਬੈਕੁੰਠ ਨਗਰੁ ਜਹਾ ਸੰਤ ਵਾਸਾ** ॥.....੪॥੨੧॥੨੭॥ (੯)- ਰਾਮਕਲੀ ਮਹਲਾ ੫ ॥..**ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥** ..੪॥੧੪॥੨੫॥..**{੮੯●}**

ਬੇਅੰਤ ਗੁਰੂ ਸ਼ਬਦਾਂ ਰਾਹੀਂ ਸਤਿਗੁਰੂ ਜੀ ਸਮਝਾ ਰਹੇ ਹਨ ਕਿ, ਧਰਤੀ ਤੋਂ ਅੱਡਰਾ ਅਸਮਾਨਾ ਵਿਚ ਬਣੇ ਕਿਸੇ ਬੈਕੁੰਠ ਦੀ ਝਾਕ ਬ੍ਰਾਹਮਣੀ ਮਾਇਆ ਜਾਲ ਹੈ, ਪ੍ਰਭੂ ਦਾ ਭੈ ਹਿਰਦੇ ਵਿਚ ਵਸਾ ਕੇ ਵਿਕਾਰਾਂ ਤੋਂ ਰਹਿਤ ਪਰਉਪਕਾਰੀ ਜੀਵਨ ਹੀ ਅਸਲ ਬੈਕੁੰਠ ਹੈ। ਇਸ ਗੁਰਬਿਲਾਸ ਵਿਚਲੀ ਕੋਈ ਵੀ ਗਾਥਾ ਅਥਵਾ ਕੋਈ ਵੀ ਮਰਯਾਦਾ ਗੁਰਮਤਿ ਦੇ ਅਨਕੂਲ ਨਹੀਂ ਹੈ।

ਗੁਰਮਤਿ ਤੋਂ ਅਗਿਆਨਤਾ ਦੇ ਕਾਰਨ, ਹਉਮੈ ਦੀ ਗੂੜ੍ਹੀ ਨੀਂਦ ਵਿਚ ਸੁਤੇ, ਅਦੁਤੀ ਸੂਰਬੀਰਤਾ ਦੇ ਬਿਛੋਕੜ ਵਾਲੇ, ਹੇ ਦੂਲੇ ਖ਼ਾਲਸਾ ਜੀਓ ! ਤੁਸੀਂ ਇਸ ਦੁਖਦਾਈ ਨੀਂਦ ਨੂੰ ਤਿਆਗ ਕੇ ਜੇ ਸ਼ੇਰਵਾਈ ਭਬਕਾਰ ਨਾ ਮਾਰੀ ਤਾਂ, ਕੁਟਲ ਬਿੱਪ੍ਰ ਨੇ, ਅਥਵਾ ਉਸ ਦੇ ਏਜੰਟਾਂ ਨੇ, ਸਿੱਖਾਂ ਦੇ ਉਵੇਂ ਹੀ ਧਰਮਗੁਰੂ ਆ ਬਣਨਾ ਹੈ, ਜਿਵੇਂ ਉਹ ਹਿੰਦੂ ਜਗਤ ਦੇ ਧਰਮ ਗੁਰੂ ਹਨ। ਖ਼ਾਲਸਾ ਜੀ ਦੇ ਅਜੋਕੇ ਧਰਮ ਆਗੂਆਂ ਵਲੋਂ ਜਾਰੀ ਕੀਤਾ "ਗੁਰਬਿਲਾਸ ਪਾਤਸ਼ਾਹੀ ੬. ਗ੍ਰੰਥ ਉਸੇ ਹੀ ਅਪਾਰ ਖ਼ਤਰੇ ਦਾ ਘੜਿਆਲ ਆ ਖੜਕਿਆ ਹੈ। **ਜਾਗੋ ਅਤੇ ਮਨਾ ਲਵੋ ਰੁੱਸ ਕੇ ਤੁਰੇ ਜਾਂਦੇ ਆਪਣੇ ਅਨੂਪਮ ਵਿਰਸੇ ਨੂੰ**:-

੫- **ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥ ਅਨਦਿਨੁ ਭੋਰੁ ਭਇਆ**
**ਸਾਚਿ ਸਮਾਨੀ ਰਾਮ ॥ ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ**
**ਸਾਬਤੁ ਜਾਗੇ॥ ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ**
**॥ ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥**
**ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥੨॥{੧੧੧੧}-੩**

# ੫- ਗੁਰੂ ਨਾਨਕ ਸਾਹਿਬ ਜੀ ਦੇ ਘਰ ਨਾਲ ਕੋਝਾ ਠੱਠਾ ?

ਸਾਹਿਬਜ਼ਾਦਾ-ਰੂਪ ਭਗਵਾਨ ਦੀ ਜ਼ਬਾਨੀ ਜਦੋਂ ਮਾਤਾ ਜੀ ਨੂੰ ਦਾਈ ਦੇ ਪਿਛਲੇ ਗੰਧ੍ਰਬੀ ਵਾਲੇ ਜਨਮ ਵਿਚ ਸਰਾਪੀ

ਜਾਣ ਦੀ ਅਤੇ ਫਿਰ ਦਾਈ ਦੇ ਜਨਮ ਵਿਚ ਸਰਾਪ ਮੁਕਤ ਹੋ ਕੇ ਕਥਿਤ ਬੈਕੁੰਠ ਧਾਮ ਨੂੰ ਵਾਪਸੀ ਵਾਲੀ ਗਾਥਾ ਸੁਣਵਾ ਲਈ ਤਾਂ ਲਿਖਾਰੀ ਨੇ ਫਿਰ ਮਾਤਾ ਗੰਗਾ ਜੀ ਨੂੰ ਆਪਣੇ ਪੁੱਤਰ-ਰੂਪ ਭਗਵਾਨ ਜੀ ਦੀ ਉਸਤਤਿ ਵਿਚ ਇਉਂ ਕਹਿੰਦੇ ਦਰਸਾ ਦਿੱਤਾ:- ਦੋਹਰਾ॥ ਮਾਤ ਗੰਗ ਯੌਂ ਸੁਨਤ ਹੀ ਉਸਤਤਿ ਕੀਨ ਅਪਾਰ।

ਮਮ ਸੁਤ ਕਰਿ ਜਾਨੋ ਪ੍ਰਭੂ ਬਖਸੋ ਭੂਲ ਹਮਾਰ ॥੪੧॥

**ਅਰਥ**:-ਇਉਂ ਸੁਣਦਿਆਂ ਸਾਰ ਮਾਤਾ ਗੰਗਾ ਜੀ ਨੇ ਅਪਾਰ ਉਸਤਤਿ ਕਰਦਿਆਂ ਆਖਿਆਂ ਕਿ, ਹੇ ਪ੍ਰਭੂ ! ਤੁਹਾਨੂੰ ਆਪਣਾ ਪੁੱਤਰ ਸਮਝਣ ਵਾਲੀ ਜੋ ਮੈਂ ਭੁੱਲ ਕਰ ਬੈਠੀ ਹਾਂ ਮੇਰੀ ਉਹ ਭੁੱਲ ਦੀ ਖਿਮਾ ਬਖ਼ਸ਼ਸ਼ ਕਰੋ।੪੧।

ਸਵੱਯਾ॥ ਬਾਲ ਕੋ ਰੂਪ ਧਰਯੋ ਹਮਰੋ ਗ੍ਰਿਹਿ, ਤੋਹਿ ਸਭੀ ਜਗੁ ਨੇਤਿ ਬਤਾਵੈ ।

ਸ਼ੰਕਰ ਔ ਚਤੁਰਾਨਨ ਢੂੰਢਤ, ਔਰ ਤਪੀ ਬਹੁ ਧਯਾਨ ਲਗਾਵੈ ।

ਨਾਰਦ ਸਾਰਦ ਖੋਜ ਥਕੇ ਸਭਿ, ਮਰਮ ਤੁਮ੍ਹਾਰ ਕੋਊ ਨਹਿ ਪਾਵੈ ।

ਸੋ ਤੁਮ ਬਾਲਕ ਰੂਪ ਬਨਾਇ, ਸੁ ਦੇਖਤ ਹੈਂ ਮਮ ਗੋਦ ਸੁਹਾਏ ॥੪੨॥

**ਅਰਥ**:-ਤੈਨੂੰ ਸਾਰਾ ਜਗ ਨੇਤਿ (ਪਰੇ ਤੋਂ ਪਰੇ) ਪੁਕਾਰਦਾ ਹੈ ਪਰ ਤੂੰ ਮੇਰੇ ਘਰ ਵਿਚ ਬਾਲ ਰੂਪ ਆ ਧਾਰਿਆ ਹੈ। ਜਿਸ ਨੂੰ ਸ਼ਿਵ ਤੇ ਬ੍ਰਹਮਾ ਲੱਭਦੇ ਫਿਰਦੇ ਹਨ, ਜਿਸ ਨੂੰ ਪਾਉਣ ਲਈ ਕਈ ਤਪੀ ਸਮਾਧੀਆਂ ਲਾ ਰਹੇ ਹਨ। ਨਾਰਦ ਤੇ ਵਿਦਿਆ ਦੀ ਦੇਵੀ ਸਰਸਵਤੀ ਲੱਭ ਲੱਭ ਕੇ ਥੱਕ ਗਏ ਹਨ ਪਰ ਤੇਰਾ ਭੇਤ ਨਹੀਂ ਪਾ ਸਕੇ ਪਰ ਤੂੰ ਬਾਲਕ ਰੂਪ ਧਾਰ ਕੇ ਮੇਰੀ ਗੋਦ ਨੂੰ ਸੁਭਾਇਮਾਨ ਕਰ ਰਿਹਾ ਹੈਂ।

ਪੰਚਮ ਸਤਿਗੁਰੂ ਜੀ ਦੇ ਮਹਿਲ (ਮਾਤਾ ਗੰਗਾ ਜੀ) ਜੋ ੧੬ ਸਾਲ ਤੋਂ ਸਤਿਗਰਾਂ ਦੀ ਸੰਗਤ ਵਿਚ ਰਹਿਣ ਦੀ ਰੱਬੀ ਬਖ਼ਸ਼ਸ਼ ਨੂੰ ਮਾਣ ਰਹੇ ਸਨ, ਉਨ੍ਹਾਂ ਬਾਰੇ ਇਹ ਕਿਵੇਂ ਮੰਨਿਆਂ ਜਾਵੇ ਕਿ, ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਸੀ ਕਿ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅਰੰਭ ਤੋਂ ਹੀ ਪਰਮਾਤਮਾ ਨੂੰ, ਨਿਰਅਕਾਰ, ਅਦ੍ਰਿਸ਼ਟ, ਅਗੋਚਰ, ਅਗੰਮ, ਅਪਾਰ, ਅਜੋਨੀ-, ਫ਼ੁਰਮਾਨ ਕਰ ਦਿੱਤਾ ਸੀ । ਅਥਵਾ-ਕੀ ਮਾਤਾ ਗੰਗਾ ਜੀ ਨੂੰ ਆਸਾ ਜੀ ਦੀ ਵਾਰ ਦੀ ਇਸ ਤੁਕ ਦਾ-"**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥**" ਦਾ ਵੀ ਗਿਆਨ ਨਹੀਂ ਸੀ ਜੋ ਚਤੁਰਭੁਜੀ ਰੱਬ ਦਾ ਜਮ ਆਪਣੇ ਪੇਟੋਂ ਹੋਇਆ ਸਚੁ ਮੰਨ ਬੈਠੇ ? ਫਿਰ ਸਨਮਾਨ ਯੋਗ ਭਗਤਾਂ ਸਮੇਤ ਗੁਰੂ ਸਾਹਿਬਾਨ ਵੀ ਸਿਰਜਣਹਾਰ ਪਰਮਾਤਮਾ ਦੇ ਉਪ੍ਰੋਕਤ ਗੁਣਾ ਤੋਂ ਮਨੁੱਖ ਮਾਤਰ ਨੂੰ ਲਗਾਤਾਰ ਜਾਣੂ ਕਰਵਾ ਰਹੇ ਸਨ। ਗੁਰਮੁਖ ਮਾਤਾ ਜੀ ਇਹ ਵੀ ਭਲੀ ਭਾਂਤੀ ਜਾਣਦੇ ਸਨ ਕਿ, ਉਨ੍ਹਾਂ ਦੇ ਪਤੀ ਪਰਮੇਸ਼ਵਰ ਜੀ ਸਮੇਤ ਗੁਰੂਸਾਹਿਬਾਨ ਨੇ ਸਾਡੀ ਸਦੀਵੀ ਅਗਵਾਈ ਲਈ ਅਜੇਹੇ ਕਈ ਗੁਰੂ ਸ਼ਬਦ ਲਿਖੇ ਹਨ, ਜਿਵੇਂ ਉਦਾਹਰਣ ਵਜੋਂ:-

੬- **ਸੋਰਠਿ ਮਹਲਾ ੧ ॥ ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥ ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥ ਸਾਚੇ ਸਚਿਆਰ ਵਿਟਹੁ ਕੁਰਬਾਣੁ ॥ ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥ ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥ ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥ ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥ ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥੩॥ ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥ ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥੪॥ ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥ ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥੫॥੬॥** {੫੯੭}

**ਪਦ ਅਰਥ**:-ਅਲਖ={**Invisible**} ਅਦ੍ਰਿਸ਼ਟ, ਬਾਹਰੀ ਸਰੀਰਕ ਅੱਖੀਆਂ ਨਾਲ ਨਾ ਵੇਖਿਆ ਜਾਣ ਵਾਲਾ। ਅਗੰਮ=ਅਪਹੁੰਚ। ਗੋ=ਗਿਆਨ ਇੰਦ੍ਰੇ। ਗੋਚਰ=ਜਿਸ ਤੱਕ ਗਿਆਨ ਇੰਦ੍ਰੇ ਪਹੁੰਚ ਸਕਦੇ ਹੋਣ। ਅਗੋਚਰ=ਜਿਸ ਤੱਕ ਗਿਆਨ ਇੰਦ੍ਰੇ ਨਾ ਪਹੁੰਚ ਸਕਦੇ ਹੋਣ, ਪਹੰਚ ਤੋ ਪਰੇ। ਕਾਲੁ=ਮੌਤ। ਕਰਮਾ=ਕਰਮ, ਕੰਮ। ਅਜਾਤਿ=ਜਿਸ ਦੀ ਕੋਈ ਜ਼ਾਤ ਨਾ ਹੋਵੇ। ਸੰਭਉ=ਆਪਣੇ ਆਪ ਤੋਂ ਪਰਗਟ ਹੋਣ ਵਾਲਾ। ਭਾਉ=ਮੋਹ।੧। ਸਚਿਆਰ=ਸੱਚ ਦਾ ਸੋਮਾ। ਬਿਟਹੁ=ਤੋਂ । ਵਰਨੁ=ਰੰਗ। ਰੇਖਿਆ=ਚਿਹਨ। ਨੀਸਾਣੁ=ਥਹੁ ਪਤਾ। ਰਹਾਉ। ਸੁਤ=ਪੁੱਤਰ। ਬੰਧਪ=ਰਿਸ਼ਤੇਦਾਰ। ਕਾਮੁ=ਕਾਮ-ਵਾਸਨਾ। ਅਕੁਲ=ਜਿਸ ਦੀ ਕੋਈ ਖ਼ਾਸ ਕੁਲ ਨਹੀਂ। ਪਰੰਪਰ=ਪਰੇ ਤੋਂ ਪਰੇ, ਬੇਅੰਤ {**Infinite, Lacking limit**} ।੨। ਅੰਤਰਿ=ਅੰਦਰ। ਘਟਿ ਘਟਿ=ਹਰੇਕ ਹਿਰਦੇ ਵਿਚ। ਸਬਾਈ=ਹਰ ਥਾਂ॥ ਬਜਰ=ਪੱਥਰ ਵਰਗੇ। ਕਪਾਟ=ਕਿਵਾੜ, ਭਿੱਤ । ਮੁਕਤੇ=ਖੁਲ੍ਹ ਜਾਂਦੇ ਹਨ। ਨਿਰਭੈ=ਨਿਡਰ ਅਵਸਥਾ। ਤਾੜੀ=ਸਮਾਧੀ।੩। ਸਿਰਿ ਜੰਤਾ=ਸਭ ਦੇ ਸਿਰ ਤੇ। ਸਬਾਈ=ਸਾਰੀ। ਵਸਗਤਿ=ਵੱਸ ਵਿੱਚ ਕੀਤੀ ਹੋਈ। ਪਾਵਹਿ=ਜੀਵ ਪ੍ਰਾਪਤ ਕਰਦੇ ਹਨ। ਕਮਾਈ=ਕਮਾਇ, ਕਮਾ ਕੇ। ੪ । ਭਾਡੇ=ਭਾਂਡੇ ਵਿਚ। ਸੂਚਾਚਾਰੀ=ਸੁੱਚੇ ਆਚਾਰ ਵਾਲੇ । ਤੰਤੈ ਕਉ=ਜੀਵਾਤਮਤ ਨੂੰ। ਪਰਮ ਤੰਤੁ=ਪਰਮ ਆਤਮਾ।੫।

{ਸੂਚੀ- (੨)-- ਰਾਮਕਲੀ ਮਹਲਾ ੫ ਅਸਟਪਦੀ॥....ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥੧੮॥ ...੨੧॥੧॥੬॥{੯੧੫} (੩)-ਮਾਰੂ ਮਹਲਾ ੫ .....ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥ ....੨੧॥੨॥੧੧॥ ॥ {੧●੮੨} (੪) ਸਾਰਗ ਮਹਲਾ ੧ ॥........ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥ ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥੭॥...੮॥੨॥ {੧੨੩੩}

ਮਾਤਾ ਗੰਗਾ ਜੀ ਨੂੰ ਗਰਭਵਤੀ ਹੋਈ ਨੂੰ ਦਸ ਮਹੀਨੇ ਹੋਏ ਤਾਂ ਉਸੇ ਦੇ ਗ੍ਰਭ ਤੋਂ ਪੈਦਾ ਹੋਇਆ ਪੱਤਰ ਅਜੋਨੀ ਕਿਵੇਂ ਮੰਨਿਆਂ ਜਾਵੇ ? ਮਾਤਾ ਦੀ ਗੋਦੀ ਵਿਚ ਪਿਆ ਬਾਲ, ਅਦ੍ਰਿਸ਼ਟ, ਅਗੋਚਰ ਅਤੇ ਬੇਅੰਤ ਅਥਵਾ ਨੇਤਿ ਨੇਤਿ ਕਿਵੇਂ ਅਖਵਾਇਆ ? ਉਪਰੋਕਤ ਉਸਤਤਿ ਮਾਤਾ ਗੰਗਾ ਜੀ ਦੇ ਮੁਖਾਰਬਿੰਦ ਵਿਚ ਪਾਉਣੀ ਅਤੀਅੰਤ ਦਰਜੇ ਦੀ ਕੁਟਲਤਾ ਅਥਵਾ ਸਤਿਗੁਰੂ ਨਾਨਕ ਸਾਹਿਬ ਜੀ ਦੇ ਘਰ ਨਾਲ ਕੀਤਾ ਘਿਣਾਵਣਾ ਮਖ਼ੌਲ ਹੈ। ਕੀ, ਵੇਦਾਂਤੀ ਜੀ ਸਮਝਾਉਣ ਦੀ ਖੇਚਲ ਝੱਲ ਸਕਣਗੇ ਕਿ, ਅਜੇਹੀ ਪੁਸਤਕ ਨੂੰ ਗੁਰੂ ਪੰਥ ਲਈ ਸੁਗਾਤ ਕਹਿਣ ਵਾਲੇ ਨੂੰ ਸੁਹਿਰਦ ਗੁਰਸਿੱਖ ਕਿਵੇ ਮੰਨਿਆਂ ਜਾਵੇ ਜੀ ? ਉਪਰੋਕਤ ਤੱਥ ਸਿੱਧ ਕਰਦੇ ਹਨ ਕਿ, ਇਸ ਗਾਥਾ ਨਾਲ ਗੁਰੂ ਪਰਵਾਰ ਦਾ ਜ਼ਰਾ ਵੀ ਕੋਈ ਵਾਸਤਾ ਨਹੀਂ ਹੈ।

## ੬- ਦਾਈ ਵਾਲੀ ਝੂਠ-ਗਾਥਾ ਉਪ੍ਰੰਤ ਦੂਜਾ ਪੁਰਾਣਕ ਕੁਫ਼ਰ।

## ਸਰਪ-ਜੂਨੀ ਪਏ ਬ੍ਰਾਹਮਣ ਦਾ ਉਧਾਰ ?

ਸਤਿਗੁਰੂ ਜੀ ਦੇ ਇਸ ਅਨਮੋਲ ਉਪਦੇਸ਼ ਨੂੰ ਕੌਣ ਸੁਣਦਾ ਹੈ ? ਝੂਠ ਤਾ ਸਾਡੇ ਲਈ ਸਗੋਂ ਮਿੱਠਾ ਮਾਖਿਓਂ ਬਣ ਬੈਠਾ ਹੋਇਆ ਹੈ। ਇਕ ਦਿਨ ਮਾਤਾ ਗੰਗਾ ਜੀ ਕਿਸੇ ਕੰਮ ਵਿਚ ਰੁਝੇ ਹੋਏ ਸਨ ਕਿ, ਸਾਹਿਬਜ਼ਾਦਾ ਜੀ ਰਿੜ੍ਹਦੇ ਹੋਏ ਅਜੇਹੇ ਥਾਂ ਚਲੇ ਗਏ ਜਿੱਥੇ ਬੜਾ ਲੰਮਾ ਤੇ ਮੋਟਾ ਸਪ ਨਿਕਲਿਆ ਫਿਰਦਾ ਸੀ-" **ਏਕ ਸਰਪ ਨਿਕਸਯੋ ਤਬੈ ਲਾਂਬੋ-ਡੀਲ ਸੁਹਾਏ**"। ਬਾਲ ਸਾਹਿਬਜ਼ਾਦਾ ਜੀ ਨੇ ਦੋਹਾਂ ਹੱਥਾਂ ਨਾਲ ਫੜ ਕੇ ਉਸ ਭਿਆਨਕ ਸੱਪ ਨੂੰ ਧਰਤੀ ਤੇ ਪਟਕ ਪਟਕ ਕੇ ਮਾਰ ਦਿੱਤਾ। ਮਾਤਾ ਜੀ ਨੇ-'**ਹਾ ਹਾ-ਕਾਰ ਸੁ ਸਬਦ ਪੁਕਾਰਯੋ।**'{੫●} ਤੇ ਦੌੜ ਕੇ ਕਾਕਾ ਜੀ ਵਲ ਆਏ । ਪਰ ਉਨ੍ਹਾਂ ਦੇ ਪੁਜਦਿਆਂ ਨੂੰ ਮੁਰਦਾ ਸਰਪ ਵਿਚੋਂ ਮਨੁੱਖ-ਰੂਪ ਦੇਵਤਾ ਪ੍ਰਗਟ ਹੋ ਗਿਆ। ਮਾਤਾ ਜੀ ਨੇ ਉਸ ਤੋਂ ਪੁੱਛ ਲਿਆ-"ਭਾਈ ! ਤੂੰ ਕੌਣ ਹੈਂ" ? ਤੇ ਸੱਪ ਦਾ ਰੂਪ ਕਿਉਂ ਧਾਰਿਆ ਸੀ ? ਉਸ ਨੇ ਆਪਣੀ ਕਥਾ ਇਉਂ ਕਹਿ ਸੁਣਾਈ--" ਹੇ ਮਾਤਾ ਜੀ ! ਪਿਛਲੇ ਜਨਮ ਵਿਚ ਮੈ ਬ੍ਰਾਹਮਣ ਸਾਂ। ਮੈਨੂੰ ਆਪਣੀ ਵਿਦਿਆ ਦਾ ਬੜਾ ਅਹੰਕਾਰ ਸੀ। ਇਕ ਦਿਨ ਨਾਰਦ ਮੁਨੀ ਜੀ ਆਏ ਤਾਂ ਮੈਂ ਅਹੰਕਾਰ ਵਸ ਹੋਏ ਨੇ ਉਨ੍ਹਾਂ ਨੂੰ ਠੱਠਾ ਕੀਤਾ। ਨਾਰਦ ਜੀ ਨੇ ਕ੍ਰੋਧਵਾਨ ਹੋ ਕੇ ਮੈਨੂੰ ਸਰਾਪ ਦਿੱਤਾ- '**ਧਰੋ ਸਰਪ ਬਪੁ ਅਤਿ ਦੁਖਦਾਈ**' । ਸਰਪ ਜੂਨੀ ਪੈਣ ਦਾ ਸਰਾਪ ਸੁਣ ਕੇ ਮੈ ਬੜਾ ਡਰਿਆ ਅਤੇ ਰਹਿਮ ਦੀ ਭਿਖਿਆ ਮੰਗੀ। ਨਾਰਦ ਜੀ ਨੇ ਕਿਹਾ ਕਿ, **ਗਊ ਬ੍ਰਾਹਮਣ ਦੀ ਰਖਿਆ** ਲਈ, ("**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**" **ਦੁਖਿਆਰੇ ਅਨਾਥਾਂ ਲੋੜਵੰਦਾਂ ਦੀ ਰਖਿਆ ਕਰਨ ਵਾਲਾ ਗੁਰਮਤਿ ਸਿਧਾਂਤ ਅਲੋਪ** ?) ਗੁਰੂ ਅਰਜਨ (ਸਾਹਿਬ ਜੀ) ਦੇ ਘਰ, (ਉਹ ਅਕਾਲ ਪੁਰਖ ਜਿਸ ਬਾਰੇ ਗੁਰਮਤਿ ਦਾ ਅਗਟੱਲ ਸਿਧਾਂਤ ਅਜੂਨੀ, ਅਜਨਮਾ, ਅਬਿਨਾਸੀ, ਨਿਰ-ਅਕਾਰ-ਰੱਬ ਜੀ ਅਵਾਤਾਰੀ ਹੋਣਗੇ, ਭਾਵ,) ਜਨਮ ਲੈਣਗੇ ਤੇ, ਨਾਮ, ਹਰਿਗੋਬਿੰਦ ਹੋਵੇਗਾ, ਉਹ ਤੇਰੀ ਜੂਨ ਕੱਟੇਗਾ। ਉਸ ਦਿਨ ਤੋਂ ਸੱਪ ਦੀ ਜੂਨ ਪਿਆ ਅੱਜ ਦਾ ਦਿਨ ਉਡੀਕ ਰਿਹਾ ਸਾਂ"। ਮਾਤਾ ਜੀ:-

ਛੁਵਤ ਹਾਥ ਸੁ ਪ੍ਰਾਨ ਤਜੇ ਮਮ, ਸੁੰਦਰ ਦੇਹ ਸੁਰੰ ਏਹ ਪਾਯੋ ।
**ਆਦਿ ਨਰਾਇਣ ਹੈ ਸੁਤ ਤੋਹਿ, ਧਰੇ ਬਪੁ ਮਾਨੁਖ ਚਰਿਤ ਦਿਖਾਯੋ ॥੬੨॥**

ਅਰਥ:-(ਹੇ ਮਾਤਾ ਜੀ !) ਤੁਹਾਡਾ ਪੁੱਤਰ ਜਗ ਦਾ ਮੂਲ ਪਰਮਾਤਮਾ ਆਪ ਹੀ ਮਨੁੱਖਾ ਸਰੀਰ ਧਾਰ ਕੇ ਕੌਤਕ ਕਰ ਰਿਹਾ ਹੈ, ਵੇਖੋ ਉਨ੍ਹਾਂ ਦਾ ਵੱਥ ਲਗਦਿਆਂ ਹੀ ਮੈ ਪ੍ਰਾਣ ਤਿਅਗ ਦਿੱਤੇ ਅਤੇ ਮੈਨੂੰ ਦੇਵਤੇ ਵਾਲਾ ਸੁੰਦਰ ਸਰੀਰ ਮਿਲ ਗਿਆ ਹੈ।

ਸਰੀਰ ਵਿਚ ਪ੍ਰਾਣ ਨਿਕਲ ਜਾਣ ਤੇ ਕਿਸੇ ਨੇ ਇਸ ਤਰ੍ਹਾਂ ਦੇਵਤੇ ਵਾਲਾ ਸਰੀਰ ਪ੍ਰਾਪਤ ਕਰ ਲਿਆ ਹੋਵੇ, ਇਸ ਤਬਲੀਲੀ ਦੀ ਪੁਸ਼ਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ ਕਰਦੇ। ਮੌਤ ਉਪ੍ਰੰਤ ਆਤਮਾ ਕਿਧਰ ਚਲਾ ਜਾਂਦਾ ਹੈ, ਪਰਮਾਤਮਾ ਤੋਂ ਬਿਨਾ ਕਿਸੇ ਦੂਜੇ ਨੂੰ ਕੋਈ ਸੂਹ ਨਹੀਂ ਮਿਲਦੀ-" **ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥{੧੪੯}** ਸਿਰਜਣਾ ਅਤੇ ਜੀਵਾਂ ਦਾ ਸੰਸਾਰ ਤੇ ਆਉਣਾ ਜਾਣਾ, ਸਭ ਕੁਝ ਅਦ੍ਰਿਸ਼ਟ ਅਗੋਚਰ ਪਰਮਾਤਮਾ ਦੇ ਵੱਸ ਵਿਚ ਹੀ ਹੈ। ਆਉਣ ਜਾਣ ਵਾਲੇ ਭੇਤ ਦੀ ਅਸਲੀਅਤ ਕੇਵਲ ਉਹ ਆਪ ਹੀ ਜਾਣਦਾ ਹੈ:-

੭- **ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥ ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥ ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥ ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥ ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ ॥੨॥** {੯੪੭}-ਪਉ

ਹਰ ਕਦਮ ਤੇ ਗੁਰੂ ਬਾਣੀ ਦੀ ਖੰਡਣਾ ਕਰ ਰਿਹਾ ਇਹ ਲਿਖਾਰੀ ਅੱਗੇ ਲਿਖਦਾ ਹੈ ਕਿ, ਇਹ ਕਹਿ ਕੇ ਸੱਪ ਤੋਂ (ਬ੍ਰਾਹਮਣ ਨਹੀਂ ਸਗੋਂ) ਦੇਵਤਾ ਬਣੇ ਨੇ, ਬੜੀ ਅਧੀਨਗੀ ਨਾਲ, ਮਾਤਾ ਗੰਗਾ ਜੀ ਦੀਆਂ ਤਿਨ ਪ੍ਰਕਰਮਾ ਕੀਤੀਆਂ ਅਤੇ ਫਿਰ, '

ਬਹੁਰੇ ਸ੍ਰੀ ਗੁਰ ਚਰਨ ਗਹਾਨੇ । ਬਾਲ ਰੂਪ ਸੁੰਦਰ ਸੁਖਕਾਨੇ ॥੬੩॥

ਲਿਖਾਰੀ ਮੁੜ ਮੁੜ "**ਗੁਰੂ**" ਪਦ ਵਰਤ ਕੇ ਯਕੀਨ ਦਿਵਾਈ ਜਾ ਰਿਹਾ ਹੈ ਕਿ, ਸ੍ਰੀ ਗੁਰੂ ਅਰਜਨ ਸਾਹਿਬ ਜੀ ਵਲੋਂ ਸਾਹਿਬਜ਼ਾਦਾ ਸਾਹਿਬ ਜੀ ਨੂੰ ਗੁਰਿਆਈ (**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ** ॥) ਪ੍ਰਾਪਤ ਹੋਣ ਦੀ ਕੋਈ ਮੁਥਾਜੀ ਨਹੀਂ ਸੀ।।

ਬੰਦਨ ਕਰਿ ਤਬ ਚੜਯੋ ਬਿਬਾਨਾ । ਗਯੋ ਸ੍ਰਗ ਗੁਰ ਸੁਜਸੁ ਬਖਾਨਾ ।
ਤਬ ਮਾਤਾ ਮਨਿ ਅਨੰਦੁ ਪਾਈ । ਸੁਤ ਕੀ ਕੀਨੀ ਤਬੈ ਬਡਾਈ ॥੬੪॥

ਸਾਡੇ ਸਾਹਿਜ਼ਾਦਾ ਸਾਹਿਬ ਪਰ ਲਿਖਾਰੀ ਦੇ, ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਨਮਸਕਾਰ ਕਰਕੇ ਸੱਪ ਤੋਂ ਬਣੇ ਦੇਵਤਾ ਜੀ, ਬਿਬਾਨ ਤੇ ਚੜ੍ਹ ਕੇ ਸੁਰਗਾਂ ਨੂੰ ਤੁਰ ਗਏ ।

ਚੁਣ ਚੁਣ ਕੇ ਗੁਰਮਤਿ ਸਿਧਾਂਤਾਂ ਦੀ ਨਿਰੰਤਰ ਖੰਡਨਾ ਕਰੀ ਰੱਖਣ ਦੇ ਨਾਲ ਪੁਸਤਕ ਵਿਚ ਕਈ ਥਾਂਈਂ ਗੁਰਬਾਣੀ ਦੇ ਸ਼ਬਦ ਲਿਖ ਰਿਹਾ ਇਹ ਲਿਖਾਰੀ, ਨਿਰਸੰਦੇਹ ਗੁਰੂ ਬਾਣੀ ਦਾ ਪੂਰਨ ਗਿਆਤਾ ਹੈ। ਪਰ ਸਤਿਗੁਰੂ ਜੀ ਦੇ ਇਸ ਉਪਦੇਸ਼ ਵਲ-**ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ ॥**" ਜ਼ਰਾ ਵੀ ਧਿਆਨ ਨਾ ਦੇ ਕੇ, ਸਗੋਂ ਪ੍ਰਤੱਖ ਝੂਠ ਲਿਖਣ ਵਿਚ ਜ਼ਰਾ ਵੀ ਸੰਗ ਨਹੀਂ ਮਨ ਰਿਹਾ। ਜਿਸ ਮਾਤਾ ਗੰਗਾ ਜੀ ਨੇ ਪੁੱਤਰ-ਰੂਪ ਰੱਬ ਜੀ ਦਾ ਏਡਾ ਵਡਾ ਚਮਤਕਾਰ ਵੇਖਿਆ ਅਤੇ '**ਸੁਤ ਕੀ ਕੀਨੀ ਤਬੈ ਬਡਾਈ** ॥੬੪॥'ਉਸ ਰੱਬ ਪੁੱਤਰ ਦੀ ਵਡਿਆਈ ਕਰਦੇ ਦਰਸਾਇਆ ਹੈ ਉਥੇ ਨਾਲ ਹੀ ਕੁਫ਼ਰ ਦਾ ਇਹ ਰੰਗ :-

ਅਬ ਮੇਰੋ ਸੁਤ ਪ੍ਰਭੂ ਬਚਾਯੋ । ਨਾਤਰੁ ਕਾਲ ਭੁਯੰਗਮ ਖਾਯੋ ।
ਅਸ ਕਹਿ ਦੀਨੋ ਦਾਨ ਬਿਅੰਤਾ । ਕੀਨ ਵਾਰਨੇ **ਗੁਰ** ਅਤਿਅੰਤਾ ॥੬੬॥

ਅਰਥ:-(ਸ਼ੁਕਰ ਹੈ) ਪ੍ਰਭੂ ਨੇ ਮੇਰਾ ਪੁੱਤਰ ਬਚਾ ਲਿਆ ਨਹੀਂ ਤਾਂ ਕਾਲ ਰੂਪ ਸੱਪ ਨੇ ਬਾਲ ਨੂੰ ਖਾ ਜਾਣਾ ਸੀ। ਇਉਂ ਕਹਿ ਕੇ (ਮਾਤਾ ਗੰਗਾ ਜੀ ਨੇ) ਗੁਰੂ ਦੇ ਸਿਰ ਤੋਂ ਵਾਰ ਕੇ ਬੇਅੰਤ ਧਨ ਦਾਨ ਕੀਤਾ।(ਮਾਤਾ ਜੀ ਵੀ ਸਾਹਿਬਜ਼ਾਦਾ ਜੀ ਨੂੰ ਗੁਰੂ ਕਹਿੰਦੇ ਹੀ ਦਰਸਾਏ ਹਨ)।

ਇਉਂ ਕਹਿ ਕੇ ਮਾਤਾ ਜੀ ਨੇ ਵਡਾਲੀ ਪਿੰਡ ਦਾ ਵਸੇਬਾ ਤਿਅਗ ਦੇਣ ਦਾ ਵਿਚਾਰ ਬਣਾ ਲਿਆ।

## ੭- ਪੁਰਾਣਕ ਝੂਠ ਦਾ ਤੀਸਰਾ, (ਗੁਰ-ਮਰਯਾਦਾ ਵਿਰੋਧੀ) ਰੂਪ-

### ਮਾਤਾ ਗੰਗਾ ਜੀ ਦੇ ਪਲੰਘ ਦੇ ਕੋਲ ਹੀ ਦੇਵਤਿਆਂ ਦੀ ਕਚਿਹਰੀ ਜੁੜਨੀ- ਲੜਾਈਆਂ ਛੇੜਨ ਦੇ ਢੰਗਾਂ ਬਾਰੇ ਵਿਚਾਰਾਂ, ਕੰਧਾਂ ਕੋਠਿਆਂ ਦੀ ਪੂਜਾ-

ਰਾਤ ਨੂੰ ਗੁਰੂ ਅਰਜਨ ਸਾਹਿਬ ਜੀ ਜਦ ਘਰ ਆਏ ਤਾਂ ਮਾਤਾ ਜੀ ਨੇ ਸਪ ਵੇਖਣ ਤੋਂ ਬਣੇ ਆਪਣੇ ਮਨ ਦਾ ਡਰ* {***Foot note**:- **ਜਦ ਮਾਤਾ ਜੀ ਨੇ ਸਪ ਦੀ ਅਸਲੀਯਤ ਅਤੇ ਆਪਣੇ ਰੱਬ-ਸਪੁੱਤਰ ਦੀ ਕਰਾਮਾਤੀ ਸ਼ਕਤੀ ਆਪਣੀ ਅੱਖੀਂ ਵੇਖ ਲਈ ਸੀ ਤਾਂ ਫਿਰ ਡਰ ਕਿਸ ਗੱਲ ਦਾ ਉਪਜਿਆ ? ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਜਾਣ ਦਾ ਅਸਲ ਕਾਰਨ ਨਾ ਲਿਖ ਕੇ ਮਾਤਾ ਜੀ ਦੇ ਨੂੰ ਨਿਰਮੂਲ ਡਰ ਦਾ ਬਹਾਨਾ ਕਰਦੇ ਦਰਸਾ ਲਿਆ ਅਤੇ ਨਾਲ ਹੀ ਸਤਿਗੁਰਾਂ ਦੀ ਅੰਤਰਯਾਮਤਾ ਦਾ ਵੀ ਮੌਜੂ ਉਡਾ ਲਿਆ ?**} ਏਡੀ ਦ੍ਰਿੜਤਾ ਨਾਲ ਦਰਸਾਇਆ ਕਿ, ਸਤਿਗੁਰੂ ਜੀ ਵਡਾਲੀ ਤੋਂ ਰਿਹਾਇਸ਼, ਅੰਮ੍ਰਿਤਸਰ ਲੈ ਜਾਣ ਲਈ ਮੰਨ ਗਏ। ਕੁਝ ਦੇਰ ਲਈ ਗੱਲਾਂ ਬਾਤਾਂ ਕਰਦੇ ਰਹਿ ਕੇ, ਜਦੋਂ ਸੌਂ ਗਏ ਤਾਂ--**ਇਕ ਕੌਤਕ ਸੁੰਦਰ ਕੀਯੋ ਗੁਰੂ ਗਰੀਬ ਨਿਵਾਜ ॥੭੩॥** ਗੁਰੂ ਅਰਜਨ ਸਾਹਿਬ ਜੀ ਤੋਂ ਬਿਨਾ ਇਹ ਗਰੀਬ ਨਿਵਾਜ ਗੁਰੂ, ਕੌਣ ਸੀ ? ਲਉ ਕਰੋ ਦਰਸ਼ਨ, ਗੁਰਿਆਈ ਤੋਂ ਪਹਿਲਾਂ ਹੀ ਬਣ ਰਹੇ, (ਲਿਖਾਰੀ ਦੇ) ਉਸ ਗ਼ਰੀਬ ਨਿਵਾਜ ਚੋਜੀ ਗੁਰੂ ਦੇ:--

ਸਵੱਯਾ॥ ਮਾਤ ਬਿਰਾਜ ਗਈ ਜਬ ਹੀ, ਦਿਖਿ ਆਪ ਉਠੇ ਗੁਰ ਬਾਲ ਮੁਰਾਰੀ ।
ਪਲੰਘ ਤਰੇ ਹੋਇ ਬੈਠ ਗਏ ਭੂਮਿ, ਆਵਤ ਭੇ ਸਭਿ ਦੇਵ ਅਪਾਰੀ ।
ਜਾਨਿ ਇਕੰਤ ਆਏ ਤਬ ਦੇਵ, ਸਦਾਸਿਵ ਨਾਰਦ ਔ ਕਲ ਭਾਰੀ ।
ਜਗਿਨ ਚੌਸਠ ਬੀਰ ਬਵੰਜਨ ਆਇ ਤਬੈ ਗੁਰ ਅੱਗ ਪੁਕਾਰੀ ।੭੪।

ਟੂਕ ਵਿਚ ਲਿਖੇ ਪਦ ਅਰਥ:-ਮੁਰਾਰੀ= ਕਥਿਤ ਸ੍ਰੀ ਕ੍ਰਿਸ਼ਨ ਨੇ ਜਦੋਂ 'ਮੁਰ' ਨਾਮੀ ਦੈਂਤ ਮਾਰਿਆ ਤਾਂ ਨਾਮ ਮੁਰਾਰੀ ਵੀ ਜੁੜ ਗਇਆ)। ਪਲਘ ਤਰੇ=ਪਲੰਘ ਤੋਂ ਉੱਤਰ ਕੇ ਥੱਲੇ ਬਿਰਾਜਮਾਨ ਹੋ ਗਏ। ਸਦਾਸ਼ਿਵ=ਸ਼ਿਵ । ਨਾਰਦ ਔ ਕਲ ਭਾਰੀ=ਨਾਰਦ ਮੁਨੀ ਤੇ ਲੜਾਈ ਝਗੜੇ ਕਰਾਉਣ ਵਾਲੀ ਕਲ੍ਹਿ ਦੀ ਦੇਵੀ। ਜੋਗਨ ਚੌਸਠ=ਦੁਰਗਾ ਦੀ ਅੜਦਲ ਵਿਚ ਰਹਿਣ ਵਾਲੀਆਂ ੬੪ ਦੇਵਿਆਂ ਜੋ ਜੰਗ ਵਿਚ ਜੋਧਿਆਂ ਦਾ ਲਹੂ ਪੀਂਦੀਆਂ ਹਨ। ਬੀਰ ਬਵੰਜਨ= ਬਵੰਜਾ (-੫੨) ਵੀਰ, ਗੁਪ ਜੋਧੇ ?।

ਚੌਪਈ॥ ਸਭਿ ਮਿਲਿ ਉਸਤਤਿ ਕੀਨ ਅਪਾਰਾ । ਹੇ ਪ੍ਰਭ ਹਰੋ ਭਾਰ ਮਹਿ ਸਾਰਾ ।
ਬਾਲ ਰੂਪ ਜਾ ਹਿਤਿ ਤੁਮ ਧਾਰਯੋ । ਕਰੋ ਸੋਇ ਦੁਖ ਦੇਵ ਪੁਕਾਰਯੋ ॥੭੫॥

ਨੇਤਿ ਨੇਤਿ ਤੁਹਿ ਬੇਦ ਬਖਾਨੈ । ਮਰਮ ਤੁਮਾਰ ਕੋਊ ਨਹਿ ਜਾਨੈ ।
ਜੋਗਨ ਕਹਾ ਜੁੱਧ ਪ੍ਰਭ ਜੇਤੀ । ਭਰੈਂ ਉਦਰ ਹਮ ਅਨੰਦ ਸੇਤੀ ॥੭੬॥
ਬਹੁ ਚਿਰ ਭਯੋ ਜੁੱਧ ਨਹਿ ਹੋਯੋ । ਮਰੈਂ ਭੂਖ ਹਮ ਸਭਿ ਸੁਖ ਖੋਣੋ ।
ਬਾਲ ਰੂਪ ਪ੍ਰਭ ਤਬ ਮੁਸਕਾਨੋ । ਸ੍ਰੀ ਮੁਖ ਸੌਂ ਅਸ ਬਚਨ ਬਖਾਨੋ ॥੭੭॥

ਉਥੇ ਪੁੱਜੇ ਸਾਰਿਆ ਦੇਵੀ ਦੇਵਤਿਆਂ ਨੇ ਪਹਿਲਾਂ ਬਾਲਕ-ਰੂਪ ਆਪਣੇ ਪ੍ਰਭੂ ਜੀ ਲਈ ਨੂੰ ਸੰਬੋਧਨ ਕਰਕੇ- 'ਤੇਰਾ ਭੇਦ ਕਿਸੇ ਨੇ ਵੀ ਨਹੀਂ ਜਾਣਿਆ, ਵੇਦਾਂ ਨੇ ਵੀ ਤੈਨੂੰ ਅਪਾਰ ਅਪਾਰ ਹੀ ਆਖਿਆ ਹੈ ਆਦਿ ' ਬਚਨਾ ਨਾਲ ਬੜੀ ਉਸਤਤਿ ਕੀਤੀ, ਅਤੇ ਫਿਰ ਆਪਣੇ ਆਉਣ ਦਾ ਮੰਤਵ ਦੱਸਿਆ-" ਧਰਤੀ ਦਾ ਭਾਰ ਦੂਰ ਕਰਨ ਵਾਲੇ ਜਿਹੜੇ ਕਾਰਜ ਲਈ ਤੁਸਾਂ ਇਹ ਬਾਲਕ ਰੂਪ ਧਾਰਿਆ ਹੈ ਉਹ ਪੂਰਾ ਕਰੋ।" ਜੋਗਨੀਆਂ ਨੇ ਫ਼ਰਿਆਦਾਂ ਕੀਤੀਆਂ ਕਿ, ਉਹ ਤਾਂ ਜੰਗ ਵਿਚ ਹੀ ਅਪਣਾ ਢਿੱਡ ਭਰ ਸਕਦੀਆਂ ਹਨ, ਬੜੇ ਚਿਰ ਤੋਂ ਜੰਗ ਨਾ ਹੋਣ ਦੇ ਕਾਰਨ ਉਹ ਭੁੱਖ ਦੇ ਕਾਰਨ ਵਿਆਕੁਲ ਹਨ। ਕੋਈ ਜੰਗ ਛੇੜਨ ਦਾ ਸਬੱਬ ਬਣਾਉਣਾ ਚਾਹੀਦਾ ਹੈ "। ਬਾਲਕ ਰੂਪ ਪ੍ਰਭੂ ਜੀ ਨੇ ਮੁਸਕਰਾ ਕੇ ਆਖਿਆ।- "**ਧੀਰਜ ਕਰੋ ਹੋਲੀ ਹੌਲੀ ਸਾਰੇ ਭਾਰ ਦੂਰ ਕਰ ਦਿਆਂਗੇ।**" ਨਾਰਦ ਨੂੰ ਆਖਿਆ-" **ਤੁਸੀਂ ਸ਼ਿਵ ਜੀ ਦੇ ਗਲ ਵਿਚ ਮਨੁੱਖੀ ਸਿਰਾਂ ਦੀ ਮਾਲਾ ਪਾ ਦਿਉ**। ਲੜਾਈ-ਕਲ੍ਹਿ ਦੀ ਦੇਵੀ ਨੂੰ ਆਖਿਆ--ਤੂੰ ਦਿੱਲੀ ਚੰਦੂ ਦੇ ਘਰ ਜਨਮ ਲੈ ਅਤੇ ਪ੨ ਬੀਰਾਂ ਨੂੰ ਇਹ ਆਖਿਆ-" **ਤੁਸੀਂ ਵੀ ਮਨੁੱਖਾ ਸਰੀਰ ਧਾਰਨ ਕਰਕੇ ਮੇਰੇ ਨਾਲ ਰਹਿ ਕੇ ਤੁਰਕਾਂ ਨਾਲ ਜੁੱਧ ਕਰਿਆ ਕਰਨ।**(੮●ਵੇਂ ਦੋਹਰੇ ਤਕ) ਭਾਵ, ਅੱਗੇ ਹੋਣ ਵਾਲੀਆਂ ਜੰਗਾਂ ਵਿਚ ਸਤਿਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਨਹੀਂ, ਸਗੋਂ ਅਸਮਾਨੋ ਆਏ ਇਹ ਪ੨ ਵੀਰ ਹੀ ਜੂਝਦੇ ਰਹੇ ਸਨ ?

## ਏਨੀ ਲਿਖਤ ਤੋਂ ਉਪਜੇ ਸ਼ੰਕਿਆਂ ਦਾ ਵੇਰਵਾ:--

(੧) ਜੇ ਧਰਤੀ ਤੇ ਛੋਟੇ ਮੋਟੇ ਯੁੱਧ ਅਥਵਾ ਲੜਾਈਆਂ ਅਸਮਾਨੀ ਵੱਸਦੇ ਕਥਿਤ ਦੇਵੀ ਦੇਵਤੇ, ਜਾਂ ਉਨ੍ਹਾਂ ਦੇ ਹੱਥ-ਠੋਕੇ ਕਥਿਤ ਅਵਤਾਰ ਆਪ ਹੀ ਕਾਰਉਂਦੇ ਹਨ, ਤਾਂ ਤੁਰਕਾਂ, ਮੁਗ਼ਲਾਂ, ਪਠਾਣਾ ਅਦਿ ਦਾ ਕੀ ਦੋਸ਼ ? ਲਿਖਾਰੀ ਦੀ ਲਿਖਤ ਅਨੁਸਾਰ ਅਸਲ ਮਲੇਛ ਤਾਂ ਸਗੋਂ ਇਹ ਨਦੇਵਤੇ ਆਦਿ ਕਥਿਤਿ ਅਸਮਾਨੀ ਸ਼ਕਤੀਆਂ ਹਨ। ਖ਼ਾਤਮਾ ਮੁਸਲਮਾਨਾ ਨਹੀਂ ਸਗੋਂ ਅਸਲ ਪੁਅੜੇ ਦੀ ਜੜ੍ਹ ਇਨ੍ਹਾਂ ਕਥਿ ਦੇਵਤਿਆਂ, ਜੋਗਨੀਆਂ ਕਲ੍ਹਾ-ਦੇਵੀ ਦਾ ਕਰਨਾ ਚਾਹੀਦਾ ਸੀ। ਸੂਰਬੀਰ ਵਰਿਆਮ ਖ਼ਾਲਸਾ ਪੰਥ ਵਿਚ ਇਹ ਬੇਇਨਸਾਫ਼ੀ ਕਿਵੇਂ ਪਰਵੇਸ਼ ਕਰ ਵੜੀ ?

(੨) ਜੇ ਚੰਦੂ ਨੂੰ ਪੁੱਠੇ ਰਸਤੇ ਪਾਉਣ ਦਾ ਪਰਬੰਧ ਬਾਲਕ ਪ੍ਰਭੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਆਪ ਹੀ ਕਰ ਰਹੇ ਸਨ ਤਾਂ ਚੰਦੂ ਨੂੰ ਦੋਸ਼ੀ ਕਿਸ ਕਾਰਨ ਗਰਦਾਨਿਆਂ ਗਿਆ ? ਹੁਸ਼ਿਆਰ ਲਿਖਾਰੀ ਨੇ ਚੰਦੂ ਦੇ ਥਾਂ ਸਾਰੇ ਜ਼ੁਲਮ ਦੀ ਜ਼ਿੰਮੇਵਾਰੀ, ਕੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਿਰ ਹੀ ਨਾ ਮੜ੍ਹ ਦਿੱਤੀ ?

(੩) ਤੁਰਕਾਂ ਨਾਲ ਲੜਾਈਆਂ ਕਰਨ ਲਈ ਅਸਮਾਨੋ ਆਏ ਪ੨ ਬੀਰ ਰੱਖੇ ਦਰਸਾ ਕੇ, ਕੀ ਲਿਖਾਰੀ ਨੇ, ਸਾਡੇ ਇਸ ਵਿਸ਼ਵਾਸ਼ ਨੂੰ ਵਡੀ ਭਾਰੀ ਸੱਟ ਨਹੀਂ ਮਾਰੀ ਕਿ, ਛੱਟਮ ਪੀਰ ਨੇ ਮੁਰਦਾ ਹੋ ਰਹੀ ਸਿੱਖ ਕੌਮ ਵਿਚ ਸੂਰਬੀਰਤਾ ਦਾ ਅਜੇਹਾ ਜਜ਼ਬਾ ਭਰ ਦਿੱਤਾ ਸੀ, ਕਿ ਉਨ੍ਹਾਂ ਨੇ ਸ਼ਾਹੀ ਫ਼ੌਜਾਂ ਨੂੰ ਚਾਰ ਵਾਰ ਜੰਗ ਦੇ ਮੈਦਾਨ ਵਿਚ ਹਰਾ ਕੇ ਮੁਗ਼ਲੀਆਂ ਸਰਕਾਰ ਨੂੰ ਸਖ਼ਤ ਨਮੋਸ਼ੀ ਦਾ ਮੂੰਹ ਵਿਖਾਇਆ ਸੀ ?

(੪) ਜਿਵੇ ਮਿੱਟੀ ਦੀਆਂ ਮੂਰਤੀਆਂ ਨੂੰ ਰੱਬੀ ਸ਼ਕਤੀਆਂ ਦੀ ਮਾਲਕ ਸਿੱਧ ਕਰਕੇ, ਬ੍ਰਾਹਮਣ ਉਨ੍ਹਾਂ ਦੀ ਪੂਜਾ ਕਰਵਾ ਰਿਹਾ ਹੈ, ਉਸੇ ਬੇਦਲੀਲੇ ਅਤੇ ਗੁਰਮਤਿ ਵਿਰੋਧੀ ਝੂਠ-ਰੂਪ ਮਾਇਆਜਾਲ ਨੂੰ ਅਥਵਾ ਪੁਰਾਣਕ ਕੁਫ਼ਰ ਨੂੰ ਗੁਰੂ ਇਤਿਹਾਸ ਦਾ ਅੰਗ ਬਣਾ ਕੇ ਕੀ, ਇਹ ਕੁਟਲ ਲਿਖਾਰੀ ਸਾਡਾ ਮੌਜੂ ਨਹੀਂ ਉਡਾ ਰਿਹਾ ?

**ਲਿਖਾਰੀ ਜੀ** ਅੱਗੇ ਲਿਖਦੇ ਹਨ, ਕਿ ਸ੍ਰੀ ਗੁਰੂ ਜੀ ਦੀ ਅਗਿਆ ਦੇਵਤਿਆਂ ਨੇ ਸਿਰ ਮੱਥੇ ਤੇ ਰੱਖ ਲਈ, ਅਤੇ ਬੰਦਨਾ ਕਰਕੇ ਵਾਪਸ ਮੁੜ ਪਏ। ਏਨੇ ਵਿਚ ਮਾਤਾ ਜੀ ਦੀ ਅੱਖ ਖੁਲ੍ਹ ਗਈ ਅਤੇ ਉਨ੍ਹਾਂ ਨੇ ਬਾਹਰ ਜਾਂਦੇ ਦੇਵਤੇ ਵੇਖ ਲਏ। ਕਾਕਾ ਜੀ ਵੀ ਮੰਜੇ ਤੇ ਨਾ ਲੱਭੇ। ਮਾਤਾ ਜੀ ਨੂੰ ਭਰਮ ਹੋ ਗਿਆ ਕਿ ਚੋਰ ਉਸ ਦੇ ਪੁੱਤਰ ਨੂੰ ਚੁਰਾ ਕੇ ਲੈ ਜਾਣ ਲਈ ਆਏ ਸਨ। ਗੁਰੂ ਅਰਜਨ ਸਾਹਿਬ ਜੀ ਨੇ, ਮਾਤਾ ਗੰਗਾ ਜੀ ਦੀ ਇਹ ਚੋਰਾਂ ਦੇ ਆਉਣ ਵਾਲੀ ਗਲ, ਟਾਲ ਦਿੱਤੀ । ਅਗਲੇ ਦਿਨ ਅੰਮ੍ਰਿਤਸਰ ਜਾਣ ਦੀ ਤਿਆਰੀ ਹੋ ਗਈ।

ਵਡਾਲੀ ਤੋਂ ਅੰਮ੍ਰਿਤਸਰ ਜਾਣ ਸਮੇ ਗੁਰੂ ਪਰਵਾਰ ਦਾ ਸ਼ਾਹਾਨਾ ਜਲੂਸ ਦਾ ਵਰਣਨ ਲਿਖਾਰੀ ਦੀ ਬੋਲੀ ਵਿਚ:-

ਸੋ ਗਥ ਸੁਨੋ ਸਾਧ ਨਿਰਧਾਰਾ । ਭਏ ਤਯਾਰ ਗੁਰੂ ਨਿਰੰਕਾਰਾ ।
ਰਥ ਹੈ ਬਹਲਾ ਸਾਜਿ ਅਨੰਤਾ । ਚੜ੍ਹਿ ਸੁਖਪਾਲ ਚਲੇ ਭਗਵੰਤਾ ॥੮੯॥

**ਪਦ ਅਰਥ=ਸੋ..=**(ਸੁਧਾ ਸਰੋਵਰ ਵਲ ਨੂੰ) ਜਾਣ ਦੀ ਉਹ ਕਥਾ ਧਿਆਨ ਨਾਲ ਸੁਣੋ । **ਹੈ=**ਘੋੜੇ । **ਬਹਲਾ=**ਸਵਾਰੀਆਂ (ਗਡ-ਬਹਿਲਾਂ)। **ਸੁਖਪਾਲ=**ਪਾਲਕੀ।

ਸੋਨੇ ਜੜਯੋ ਜੜਾਵਨ ਭਾਰੀ । ਤਿਹ ਰਥ ਚੜ੍ਹਿ ਤਬ ਮਾਤ ਸਿਧਾਰੀ ।
ਹਰਿ ਗੋਵਿੰਦ ਗੁਰ ਗੋਦੀ ਲੀਨੋ । ਕਰਿ ਅਰਦਾਸ ਜਿਨ ਪਯਾਨਾ ਕੀਨੋ ॥੯●॥

ਲਿਖਾਰੀ ਪੂਰੀ ਤਰ੍ਹਾਂ ਸੁਚੇਤ ਹੈ ਕਿ, ਸ਼ਾਹੀ ਠਾਠ ਦਰਸਾਉਣ ਲਈ ਸੋਨੇ ਦੀ ਵਰਤੋਂ ਕਰਨੀ ਗੁਰਬਾਣੀ ਦੇ ਇਸ ਮਹਾਂਵਾਕ ਦੀ ਖੁਲ੍ਹੀ ਉਲੰਘਣਾ ਹੈ–

੮– **ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥** " {੧੫}-੪

ਮਾਤਾ ਜੀ ਦਾ ਰਥ ਭਾਰੀ ਸੋਨੇ ਨਾਲ ਜੜਤ ਦਰਸਾ ਕੇ ਉਸ ਨੇ ਸਤਿਗੁਰੂ ਜੇ ਨੂੰ-"**ਅਵਰ ਉਪਦੇਸੈ ਆਪਿ ਨ ਕਰੈ** ॥ ਆਵਤ ਜਾਵਤ ਜਨਮੈ ਮਰੈ ॥"{੨੬੯} ਆਪਣੇ ਹੀ ਫ਼ੁਰਮਾਨ ਦੇ ਵਿਰੁੱਧ ਵਿਹਾਰ ਕਰਨ ਦੇ ਦੋਸ਼ੀ ਬਣਾਉਣ ਦਾ ਅਪਰਾਧ ਕੀਤਾ ਹੈ। ਅਜੇ ਹੋਰ ਸੁਣੋ:-

ਦੋਹਰਾ॥ ਬਹਲਣ ਪਰਿ ਦਾਸੀ ਚੜੀ ਹੈ ਚੜਿ ਦਾਸ ਅਪਾਰ । ਬਾਜ ਬਜਾਵਤ ਤਬ ਚਲੇ ਗੁਰ ਅਰਜਨ ਕਰਤਾਰ ॥੯੧॥

**ਹੈ**=ਘੋੜੇ। ਅਪਾਰ=ਅਨਗਿਣਤ।

ਦੇਵਨ ਤਬ ਬਾਜੇ ਹਨੇ ਨਭ ਮੈ ਫੂਲ ਡਰਾਇ । ਮਨ ਮੈ ਆਨੰਦ ਪਾਯੋ ਜੈ ਜੈ ਮੁਖਹੁ ਅਲਾਇ ॥੯੨॥

**ਟੂਕ ਵਿਚਲੇ ਅਰਥ**:-ਦੇਵਤਿਆਂ ਨੇ ਵੀ ਬਾਜੇ ਬਜਾਏ ਤੇ ਅਕਾਸ਼ ਤੋਂ ਫੁੱਲਾਂ ਦੀ ਵਰਖਾ ਕੀਤੀ। ਵਿਦਤ ਰਹੇ ਕਿ, ਗੁਰਮਤਿ ਵਿਚ ਦੇਵੀ ਦੇਵਤਿਆਂ ਦੀ, ਕਿਸੇ ਅੱਡਰੀ ਹੋਂਦ ਨੂੰ, ਜਾਂ ਅਸਮਾਨਾਂ ਤੋਂ ਹੁੰਦੀ ਫੁੱਲਾਂ ਦੀ ਬਰਖਾ ਵਾਲੀ ਪੁਰਾਣਕ ਝੂਠ ਨੂੰ ਕੋਈ ਥਾਂ ਨਹੀਂ ਹੈ। ਸਤਿਗੁਰੂ ਨਾਨਕ ਸਾਹਿਬ ਜੀ ਦੇ ਇਸ ਪਾਵਨ ਗੁਰੂ ਫ਼ੁਰਮਾਨ ਤੋਂ ਵੀ ਸੁਚੇਤ ਰਹਿਣਾ ਸਾਡਾ ਧਰਮ ਬਣਦਾ ਹੈ-**ਸੋਰਠਿ ਮਹਲਾ ੧** ॥.... **ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ** ॥੬॥{੬੩੭}

ਵਡਾਲੀ ਮੈ ਸਤਿਗੁਰ ਰਹੇ ਤੀਨਿ ਬਰਸ ਸੁਖ ਪਾਇ । ਸੁਧਾ ਸਰੋਵਰ ਪੁਨਿ ਅਏ ਬਾਜੇ ਅਨਿਕ ਬਜਾਇ ॥੯੩॥

ਉਚੇ ਆਚਣ ਵਾਲੀ ਸ਼ੁਭ ਕਰਣੀ ਦੇ ਨਾਲ ਗ਼ਰੀਬੀ ਪਹਿਰਾਵਾ ਰਖਿਦਿਆ ਪ੍ਰਭੂ ਨਾਮ ਵਿਚ ਰੰਗਿਆ, ਸਾਦਾ ਜੀਵਨ ਗੁਜ਼ਾਰਨ ਦਾ ਉਪਦੇਸ਼ ਦ੍ਰਿੜ ਕਰਾ ਰਹੇ ਸਤਿਗੁਰੂ ਨਾਨਕ ਸਾਹਿਬ ਜੀ, ਆਪਣੇ ਪੰਜਵੇਂ ਸਰੂਪ ਵਿਚ, ਆਪਣੇ ਘਰ ਵਲ ਨੂੰ ਵਾਪਸ ਪਰਦਿਆਂ, ਬੇਅੰਤ ਵਾਜਿਆਂ ਗਾਜਿਆਂ ਵਾਲਾ ਅਜੇਹੇ ਸ਼ਾਹੀ ਜਲੂਸ ਦਾ ਫੋਕਾ ਵਿਖਾਵਾ, ਕਿਸੇ ਵੀ ਹਲਤ ਵਿਚ ਨਹੀਂ ਸਨ ਕਰ ਸਕਦੇ:-

੯– **ਸੋਰਠਿ ਮਹਲਾ ੧ ਘਰੁ ੧ ॥ ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥** {੫੯੫}

**ਅਰਥ**:-ਹੇ ਭਾਈ ! (ਇਥੋਂ ਤੁਰਨ ਵੇਲੇ) ਮਾਇਆ ਜੀਵ ਦੇ ਨਾਲ ਨਹੀਂ ਜਾਂਦੀ (ਇਹ ਹਰੇਕ ਨੂੰ ਪਤਾ ਹੈ ਫਿਰ ਭੀ) ਇਸ ਮਾਇਆ ਨੇ ਸਾਰੇ ਜਗਤ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ । ਕੋਈ ਵਿਰਲਾ ਮਨੁੱਖ ਸਮਝਦਾ ਹੈ (ਕਿ ਸਦਾ ਨਾਲ ਨਿਭਣ ਵਾਲਾ ਧਨ ਹੋਰ ਹੈ) ।੧।ਰਹਾਉ।

(ਹੇ ਭਾਈ ! ਸਦਾ ਨਾਲ ਨਿਭਣ ਵਾਲਾ ਧਨ ਕਮਾਣ ਲਈ) ਮਨ ਨੂੰ ਹਾਲੀ (ਵਰਗਾ ਉੱਦਮੀ) ਬਣਾ, ਉਚੇ ਆਚਰਨ ਨੂੰ ਵਾਹੀ ਸਮਝ, ਮੇਹਨਤ (ਨਾਮ ਫ਼ਸਲ ਵਾਸਤੇ) ਪਾਣੀ ਹੈ, (ਇਹ ਆਪਣਾ) ਸਰੀਰ (ਹੀ) ਪੈਲੀ ਹੈ । (ਇਸ ਪੈਲੀ ਵਿਚ) ਪਰਮਾਤਮਾ ਦਾ ਨਾਮ ਬੀਜ, (ਬੀ ਬੀਜ ਕੇ ਉਸ ਨੂੰ ਪੰਛੀਆ ਤੋਂ ਬਚਾਉਣ ਲਈ ਸੁਹਾਗਾ ਫੇਰਨਾ ਜ਼ਰੂਰੀ ਹੈ, ਇਸੇ ਤਰ੍ਹਾਂ ਜੇ ਸੰਤੋਖ ਵਾਲਾ ਜੀਵਨ ਨਹੀਂ, ਤਾਂ ਮਾਇਆ ਦੀ ਤ੍ਰਿਸ਼ਨਾ ਨਾਮ-ਬੀਜ ਨੂੰ ਮੁਕਾ ਦੇਵੇਗੀ) ਸੰਤੋਖ (ਨਾਮ-ਬੀਜ ਨੂੰ ਤ੍ਰਿਸ਼ਨਾ-ਪੰਛੀਆਂ ਤੋਂ ਬਚਾਣ ਲਈ) ਸੁਹਾਗਾ ਹੈ, **ਸਾਦਾ ਜੀਵਨ** (ਨਾਮ-ਫ਼ਸਲ ਦੀ ਰਾਖੀ ਕਰਨ ਲਈ) ਰਾਖਾ ਹੈ । (ਹੇ ਭਾਈ ! ਇਹ ਵਾਹੀ ਕੀਤਿਆਂ ਸਰੀਰ-ਪੈਲੀ ਵਿਚ) ਪਰਮਾਤਮਾ ਦੀ ਮੇਹਰ ਨਾਲ ਪ੍ਰੇਮ ਪੈਦਾ ਹੋਵੇਗਾ । ਵੇਖ, (ਜਿਨ੍ਹਾਂ ਇਹ ਵਾਹੀ ਕੀਤੀ) ਉਹ ਹਿਰਦੇ (ਨਾਮ-ਧਨ ਨਾਲ) ਧਨਾਢ ਹੋ ਗਏ ।੧।

ਸਵੈਯ ॥ ਪੁੰਨਿ ਤਾਹਿ ਸਮੇ ਗੁਰ ਆਗਮ ਪੇਖਿ, ਸੁਧਾਸਰ ਲੋਕ ਸਭੈ ਹਰਖਾਏ ।
ਅਗ੍ਰਜ ਆਇ ਮਿਲੇ ਗੁਰ ਅਰਜਨ, ਪਾਇ ਖ਼ੁਸ਼ੀ ਤਬ ਦੇਤ ਬਧਾਏ ।
ਬੰਦਨ ਕਰਿ ਪੁਰ ਮਾਹਿ ਧਸੇ , ਤਬ ਕੌਨ ਕਵੀ ਉਪਮਾ ਪੁਰ ਗਾਏ ।
ਸ਼ੇਸ਼ ਸੁਰੇਸ਼ ਮਹੇਸ਼ ਜਲੇਸ਼, ਨਹੀਂ ਅਲਕੇਸ਼ ਪੁਰੀ ਇਹ ਭਾਏ ॥੯੪॥

ਪਦ ਅਰਥ:-**ਸਧਾਸਰ**=ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰਚਿਆ ਰਾਮਦਾਸ ਪੁਰ ਦੇ ਮੱਧ **ਅੰਮ੍ਰਿਤਸਰੋਵਰ**."ਪਹੁੰਚੇ ਆਨ ਸੁਧਾਸਰ ਸਾਰੇ." (ਗੁਰ ਪ੍ਰ: ਸੂ) ਦੇਖੋ ਅਮ੍ਰਿਤਸਰ। (ਮਹਾਨ ਕੋਸ਼ ਸਫ਼ਾ ੨੧੩)। **ਦੋ ਜ਼ਰੂਰੀ ਗਲਾਂ** ਧਿਆਨ ਵਿਚ ਰਖਣੀਆਂ ਹਨ- (੧) ਕੇਵਲ ਪ੍ਰਭੂ ਦੇ ਨਾਮ ਨੂੰ ਹੀ ਅੰਮ੍ਰਿਤ ਮੰਨਣ ਵਾਲੀ ਗੁਰੂ ਬਾਣੀ ਲਿਖਣ ਵਾਲੇ ਸਤਿਗੁਰੂ ਜੀ ਕਿਸੇ ਜਲ ਦੇ ਸਰੋਵਰ ਨੂੰ ਅੰਮ੍ਰਿਤ ਸਰੋਵਰ ਕਿਸੇ ਵੀ ਹਾਲਤ ਵਿਚ ਨਹੀਂ ਸਨ ਕਹਿ ਸਕਦੇ-ਸਲੋਕ ਮਹਲਾ ੨ ॥ ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥ **ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ** ॥ ਨਾਨਕ ਅੰਮ੍ਰਿਤੁ ਮਨੈ ਮਾਹਿ

ਪਾਈਐ ਗੁਰ ਪਰਸਾਦਿ ॥ ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥੧॥{੧੨੩੮} (੨)- ਪਾਵਨ ਗੁਰੂ ਬਾਣੀ ਵਿਚ ਸੁਧਾਸਰ ਲਫ਼ਜ਼ ਕਿਸੇ ਥਾਂ ਵਰਤਿਆ ਨਹੀਂ ਮਿਲਦਾ। ਗੁਰਬਾਣੀ ਵਿਚ ਅੰਮਿਰਤ ਸਰ ੯ ਵਾਰੀ ਪਰ ਹਰ ਵਾਲ ਨਾਮ ਜਲ ਨਾਲ ਤ੍ਰਿਪਤ ਕਰ ਰਹੇ ਸਤਿਗੁਰੂ ਜੀ ਨੂੰ ਵੀ ਅੰਮ੍ਰਿਤ ਸਰ ਜਾਂ ਸਰੋਵਰ ਅਖਿਆ ਹੈ। ਉਦਾਰਣ ਵਜੋ ਕੇਵਲ ਵੰਨਗੀ ਮਾਤਰ ਹੀ ਉਨਾਂ ਗੁਰੂ ਸ਼ਬਦਾਂ ਦੀ ਸੂਚੀ -੧-ਸਿਰੀਰਾਗੁ ਮਹਲਾ ੪ ॥ .....**ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ** ॥..੪॥੨॥੬੬॥ {੪●}-੨-ਮਾਝ ਮਹਲਾ ੩ ॥..**ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ ਰਹਾਉ** ॥ ..੮॥੭॥੮॥ {੧੧੩}-੩- ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ ॥...**ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ ॥੭॥**...੧●॥੧॥{੨੩੪}-੪- ਗਉੜੀ ਬਾਵਨ ਅਖਰੀ ਮਹਲਾ ੫ ॥ ਸਲੋਕੁ ॥...**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ** ॥..॥੧॥{੨੫●}-੫-ਸਲੋਕੁ ॥ **ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ** ॥ {੨੬੨}-੬- ਗੂਜਰੀ ਮਹਲਾ ੪ ॥...**ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ** ॥..੪॥੨॥{੪੯੨}-੭- ਮਾਰੂ ਮਹਲਾ ੧ ॥.... **ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ** ॥੮॥੫॥{੧●੧੧}-੮- ਮਾਰੂ ਮਹਲਾ ੩ ॥ **ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ** ॥੪॥ ....੧੬॥੩॥{੧●੪੬} -੯-ਸਵਈਏ ਮਹਲੇ ਚਉਥੇ ਕੇ ੪ ॥...ਛੁਟਤ ਪਰਵਾਹ ਅਮਿਅ ਅਮਰਾ ਪਦ, ਅੰਮ੍ਰਿਤ ਸਰੋਵਰ ਸਦ ਭਰਿਆ ॥...॥੨॥{ਪੰਨਾ ੧੩੯੬} ਇਹ ਵੀ ਵਿਦਤ ਰਹੇ ਕਿ, ਗੁਰਪ੍ਰਤਾਪ ਸੂਰਜ ਗ੍ਰੰਥ ਵੀ ਏਸੇ ਗੁਰਬਿਲਾਸ ਦੀ ਹੀ ਉਪਜ ਹੈ। ਕਿਉਂਕਿ ਗੁਰਬਿਲਾਸ ੧੭੧੮ ਵਿਚ ਲਿਖਿਆ ਗਿਆ ਸਿੱਧ ਹੈ। ਪਰ ਗੁਰਪ੍ਰਤਾਪ ਸੂਰਜ ਗ੍ਰੰਥ ਦੇ ਰਚਨਹਾਰੇ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਦਾ ਤਾਂ ਜਨਮ ਹੀ, (ਭਾਈ ਦੇਵਾ ਸਿੰਘ ਦੇ ਘਰ ਰਾਜਦੇਵੀ ਦੀ ਕੁਖੋਂ) ਸੰਮਤ ੧੮੪੫ ਬਿ: ਵਿਚ ਹੋਇਆ ਸੀ। **ਹਰਖਾਏ**=ਖੁਸੀਆਂ ਨਾਲ ਦੀਵਾਨੇ ਹੋਏ । **ਅਗੂਜ**=ਅਗੋਂ ਵਾਲੀ । **ਬਧਾਏ**=ਵਧਾਈਆਂ ਦਿੰਦੇ ਹਨ।

ਅੰਮਿਰਤਸਰ ਸਰੋਵਰ ਦਾ ਜਾਂ ਸ਼ਹਿਰ ਦਾ ਨਾਮ ਹੈ। ਉਸ ਦਾ ਅਰਥ ਅੰਮ੍ਰਿਤ ਦਾ ਤਲਾਬ ਕਹਿਣਾ ਜਾਂ ਅਗਿਆਨਤਾ ਹੈ ਅਤ ਜਾਂ ਸ਼ਰਾਰਤ। ਪਰ ਲਿਖਾਰੀ ਦਾ "**ਸੁਧਾਸਰ**" ਲਿਖਣਾ ਡੂੰਘੀ ਸਾਜ਼ਸ਼ ਦੀ ਉਪਜ ਹੈ, ਕਿਸੇ ਗੁਰਮਤਿ ਵਿਰੋਧੀ ਕੁਕਰਮ ਰੂਪ ਭਾਣੇ ਦੇ ਵਰਤਣ ਦਾ ਗੰਭੀਰ ਸੰਕੇਤ ਹੈ।

## ੮- ਗੁਰੂ ਸਰੂਪ ਤੋਂ ਖ਼ਾਲੀ ਕੇਵਲ ਕੰਧਾਂ ਕੋਠਿਆਂ ਦੀ ਪੂਜਾ ?

ਗੁਰੂ ਬਾਣੀ ਵਿਚ ਰਲੇ ਨਿਖੇੜਨ-ਰੂਪ ਗੁਰਬਾਣੀ ਦੀ ਪੁਨਰ-ਸੰਪਾਦਨਾ ਤੋਂ ਕੇਵਲ ਇਕ ਪੋਥੀ ਵਿਚ ਗੁਰੂਬਾਣੀ ਲਿਖ ਲੈਣਾ ਦਾ, ਕਾਰਜ-" ਸੰਮਤ ੧੬੬● ਵਿਚ ਰਾਮਸਰ ਦੇ ਕਿਨਾਰੇ (ਅੰਮ੍ਰਿਤਸਰ) ਭਾਈ ਗੁਰਦਾਸ ਤੋਂ ਲਿਖਵਾਉਣਾ ਅਰੰਭਿਅ." (ਮਹਾਨ ਕੋਸ਼ ਸਫ਼ਾ ੪੩੬) । ਪਰ ਪਿੰਡ ਵਡਾਲੀ ਵਿਖੇ ਸਾਹਿਬਜ਼ਾਦਾ ਹਰਿ ਗੋਬਿੰਦ ਸਾਹਿਬ ਜੀ ਦਾ ਜਨਮ ੨੧ ਹਾੜ ਸੰਮਤ ੧੬੫੨ ਨੂੰ ਹੋਇਆ ਸੀ, ਅਤੇ ਅਜੇ ਪੂਰੇ ਤਿੰਨ ਸਾਲੇ ਦੇ ਨਹੀਂ ਸਨ ਹੋਏ ਕਿ, ਪੰਚਮ ਪਾਤਸ਼ਾਹ ਜੀ, ਸਾਹਿਬਜ਼ਾਦਾ ਜੀ ਨੂੰ ਪਰਵਾਰ ਸਹਿਤ ਸ੍ਰੀ ਅੰਮ੍ਰਿਤਸਰ ਵਾਲੇ ਘਰੀਂ ਵਾਪਸ ਲੈ ਮੁੜੇ ਸਨ। ਭਾਵ (ਕਰੀਬ ਪੰਜ (੫) ਸਾਲ ਪਹਿਲਾਂ) ਜਦੋਂ ਅਜੇ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੀ ਤਿਆਰੀ ਦਾ ਵਿਚਾਰ ਵੀ ਨਹੀਂ ਉਪਜਿਆ ਕਿ, ਗੁਰਦੇਵ ਜੀ ਵਡਾਲੀ ਤੋਂ ਵਾਪਸ ਪਰਤ ਆਏ ਸਨ। ਪਰ ਇਸ ਲਿਖਾਰੀ ਨੇ ਉਪਰੋਕਤ ੯੪ਵੇਂ ਸਵੈਯੇ ਵਿਚ ਗੁਰੂ ਪਰਵਾਰ ਨੂੰ ਸ਼ਾਹੀ ਜਲੂਸ ਵਿਚ ਅੰਮ੍ਰਿਤਸਰ ਨੂੰ ਆਉਂਦਿਆਂ ਨੂੰ ਸਤਿਗੁਰੂ ਜੀ ਨੂੰ ਸ਼ਹਿਰ ਦੇ ਕਈ ਲੋਕ ਰਸਤੇ ਵਿਚ ਜਾ ਮਿਲਦਿਆਂ ਦਾ ਅਤੇ ਸ਼ਹਿਰ ਵਿਚ ਦਾਖ਼ਲ ਹੁੰਦਿਆਂ ਦਾ ਵਰਣਨ ਬੜੀ ਪ੍ਰਭਾਵ ਸ਼ਾਲੀ ਸ਼ਬਦਾਵਲੀ ਬੋਲੀ ਵਿਚ ਕੀਤ ਹੈ। ਫਿਰ ਅੱਗੇ ਨਾਲ ਹੀ ਆਪਣੇ ਹੱਥੀਂ ਬਣਾਏ ਦਰਬਾਰ ਸਾਹਿਬ ਦੀ ਹਾਜ਼ਰੀ ਭਰਦਿਆਂ ਨੂੰ ਇਉਂ ਦਰਸਾਇਆ ਹੈ:-

ਆਨੰਦ ਧਾਰਿ ਹੀਏ ਹਰਖਾਤ ਚਲੇ ਦਰਬਾਰ ਗੁਰੂ ਸੁਖ ਧਾਰੀ ।
**ਪਾਇਨ ਨਾਂਗ ਪਯਾਨ** ਕੀਯੇ ਤਬ, ਲੀਨ ਕੜਾਹੁ ਅਰਦਾਸਿ ਅਪਾਰੀ ।
ਉਪਮਾ ਦਰਬਾਰ ਕੀ ਕੇਸ ਕਹੋਂ, ਜਨੁ ਤਾਰ ਜਹਾਜ ਸੁ ਸਿੰਧੁ ਮਝਾਰੀ ।
ਪੇਖਿ ਦਰਬਾਰ ਸ੍ਰੀ ਗੁਰ ਅਰਜਨ, ਬੰਦਨ ਕੀਨ ਸੁ ਅੰਚਰ ਡਾਰੀ ॥੯੫॥

**ਅਰਥ**:-ਬੜੇ ਅਨੰਦ ਭਰਪੂਰ ਉਮਾਹ ਨਾਲ ਕੜ੍ਹਾਹ (ਪਰਸ਼ਾਦ) ਦੇ ਬੇਅੰਤਲੈ ਗੱਫੇ ਭੇਟਾ ਕਰਨ ਲਈ ਲੈ ਕੇ ਨੰਗੇ ਪੈਰੀ ਦਰਬਾਰ ਸਾਹਿਬ ਦੀ ਹਾਜ਼ਰੀ ਭਰਨ ਗਏ। ਸ੍ਰੀ ਦਰਬਾਰ ਸਾਹਿਬ ਦੀ ਤੁਲਣਾ, (ਸਮਾਨਤਾ) ਕਿਵੇਂ ਕਹੀ ਜਾਵੇ ? ਇਹ ਤਾਂ ਸੰਸਾਰ ਸਮੁੰਦਰ ਤੋਂ ਤਾਰ ਲੈ ਕਰਨ ਵਾਲਾ (ਮਨੋ) ਅਨੂਪਮ ਜਹਾਜ਼ ਹੈ। ਦਰਬਾਰ ਦੇ ਦਰਸ਼ਨ ਕਰਦਿਆਂ ਸਾਰ ਸਤਿਗੁਰੂ ਜੀ ਨੇ ਗਲ ਵਿਚ ਪੱਲਾ ਪਾ ਕੇ ਡੰਡੌਤ ਬੰਦਨਾ ਕੀਤੀ । ੯੫।

ਸੋਰਠਾ ॥ ਪੁਨਿ ਅਰਦਾਸ ਕਰਾਇ ਪ੍ਰਸ਼ਾਦੁ ਵਰਤਾਇ ਤਬ ਹੀ ਦਯੋ ।
ਗੁਰ ਅਰਜਨ ਸੁਖ ਪਾਇ ਕੀਨ ਪਰਕ੍ਰਿਮਾ ਪ੍ਰੇਮ ਸੋਂ ॥੯੬॥

**ਅਰਥ**:- ਫਿਰ ਅਰਦਾਸ ਕਰਵਾਉਣ ਉਪਰੰਤ ਪ੍ਰਸ਼ਾਦ ਵਰਤਾ ਦਿੱਤਾ, ਅਤੇ ਫਿਰ ਪ੍ਰੇਮ ਨਾਲ ਪਰਕ੍ਰਿਮਾ ਕਰਨ ਦਾ ਸੁਖ ਮਾਣਿਆ ।੯੬।

ਚੌਪਈ ॥ਬਾਰ ਬਾਰ ਬੰਦਨ ਦਰਬਾਰ । ਗੁਰ ਅਰਜਨ ਕੀਨੋ ਹਰਖਾਰ ।
ਦੇਵਤ ਦਾਨ ਚਲੇ ਸੁਖੁ ਪਾਈ । **ਬੜੀ ਪਰਿਕ੍ਰਮਾ** ਅਤਿ ਹਰਖਾਈ ॥੯੭॥

**ਅਰਥ**:-(ਸਤਿਗੁਰੂ ਜੀ) ਦਰਬਾਰ ਸਾਹਿਬ ਨੂੰ ਮੁੜ ਮੁੜ ਨਮਸਕਾਰਾਂ ਕਰਦੇ ਬੜੀਆਂ ਖੁਸ਼ੀਆਂ ਨਾਲ ਦਾਨ ਦੇਈ ਜਾਂਦੇ ਵਡੀਆਂ ਪਰਿਕ੍ਰਮਾ ਕਰ ਨਰਹੇ ਸਨ।੯੭।

ਦਰਬਾਰ ਸਾਹਿਬ ਦੇ ਸਿਰਜਣਹਾਰ ਸਤਿਗੁਰੂ ਅਰਜਨ ਸਾਹਿਬ ਜੀ ਨੂੰ ਆਪਣੇ ਹੀ ਸਿਰਜੇ ਮੰਦਰ ਦੀ ਪੂਜਾ ਕਰਦੇ ਦਰਸਾ ਕੇ ਸਤਿਗੁਰੂ ਜੀ ਨੂੰ ਕੋਠਿਆਂ ਨਾਲੋ ਵੀ ਛੁਟਿਆਉਣ ਦੇ ਅਪਰਾਧ ਦੇ ਗੁਰਮਤਿ ਗੁਰੂਬਾਣੀ ਦੀ ਸਖ਼ਤ ਨਿਰਾਦਰੀ ਵੀ ਕਰ ਰਿਹਾ ਹੈ । ਇਟਾਂ ਗਾਰੇ ਦੇ ਬਣੇ ਨਿਰਜਿੰਦ ਅਕਾਰ ਦੀ ਪੂਜਾ ਅਥਵਾ ਪੱਥਰ ਦੀਆਂ ਪੂਰਤੀਆਂ ਦੀ ਪੂਜਾ ਵਿਚ ਕੀ ਫ਼ਰਕ ?
ਪਹਿਲਾਂ ਵੀ ਕਈ ਵਾਰੀ ਲਿਖਿਆ ਗਿਆ ਹੈ ਕਿ, ਸਰੀਰ ਦੇ ਤਲ ਤੇ ਨਿਉਂਣ ਦੀ ਪ੍ਰਦਰਸ਼ਨੀ, ਗੁਰਮਤਿ ਵਿਰੋਧੀ ਕਰਮ ਹੈ। ਅਤੇ "ਪਰਿਕ੍ਰਮਾ" ਲਫ਼ਜ਼ ਗੁਰਬਣੀ ਵਿਚੋਂ ਨਹੀਂ ਸਗੋ ਬ੍ਰਾਹਮਣੀ ਗ੍ਰੰਥਾਂ ਵਿਚੋ ਮਿਲਦਾ ਹੈ। ਸਤਿਗੁਰੂ ਜੀ ਇਸ ਗੁਰੂ ਫ਼ੁਰਾਨ ਦੀ ਭਾਵਣਾ ਤੇ ਵਿਰੁੱਧ ਕਰਮ ਲਕੇ ਨਹੀਂ ਸਨ ਕਰ ਸਕਦੇ- **ਸਲੋਕੁ ਮਃ ੧ ॥...ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥ ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥** {੪੭●}

## ਗੁਰਮਤਿ ਦੀ ਕਸਵੱਟੀ–

T.V ਸਾਰੇ ਜਗਤ ਨੂੰ ਵਿਖਾਈ ਰਾਮਾਇਣ ਗਾਥਾ ਵਿਚ ੧੪ ਸਾਲ ਦੇ ਬਨਵਾਸ ਸਮੇ ਸ੍ਰੀ ਰਾਮ ਚੰਦ੍ਰ ਜੀ ਨੂੰ ਆਪਣੇ ਭਰਾਤਾ ਲਛਮਣ ਜੀ ਸਮੇਤ ਆਪਣੀ ਕਥਿਤ ਭਗਤਣੀ ਮਾਈ '**ਸ਼ਬਰੀ**' ਜੀ ਦੇ ਆਸ਼ਰਮ ਤੇ ਨੰਗੇ ਪੈਰੀਂ ਗਏ ਦਰਸਾਇਆ ਹੋਇਆ ਹੈ। ਸ੍ਰੀ ਰਾਮ ਜੀ, ਪਰਲੋਕ ਸਿਧਾਰ ਚੁੱਕੇ ਮਾਤਾ ਸ਼ਬਰੀ ਦੇ ਗੁਰੂ ' **ਮਤੰਗ ਰਿਸ਼ੀ** ' ਦੇ ਤਪ-ਅਸਥਾਨ ਤੇ ਜਾ ਕੇ ਡੰਡੌਤਾਂ ਕਰਦੇ ਅਤੇ ਰਿਸ਼ੀ ਦੀ ਬੜੀ ਉਸਤਤਿ ਕਰਦੇ ਫ਼ਿਲਮਾਏ ਹੋਏ ਹਨ। ਬਨਵਾਸ ਦੇ ਸਮੇ ਸ੍ਰੀ ਰਾਮ ਜੀ ਅਜੇਹੇ ਕਈ ਥਾਵਾਂ ਤੇ ਝੁਕ ਝੁਕ ਨਮਸਕਾਰਾਂ ਕਰਦੇ ਅਤੇ ਵਰ ਮੰਗਦੇ ਹੋਏ ਕਈ ਥਾਂਈਂ ਲਛਮਣ ਨੂੰ ਝੁਕਣ ਲਈ ਕਹਿੰਦੇ ਫ਼ਿਲਮਾਇਆ ਹੋਇਆ ਹੈ। ਪਰ ਏਧਰ "ਅਨੂਮਪ ਸਤਿਗੁਰੂ " ਨਾਨਕ ਸਾਹਿਬ ਜੀ ਨੇ ਕੇਵਲ ਪਰਮਾਤਮਾ ਦੀ ਹਜ਼ੂਰੀ ਵਿਚ ਝੁਕਣ ਦੀ ਸਿਖਿਆ ਦ੍ਰਿੜ ਕਰਾਈ ਅਤੇ ਉਨ੍ਹਾਂ ਦੀ ਜੋਤਿ ਜੁਗਤਿ ਦੇ ਮਾਲਕ ਉਨ੍ਹਾਂ ਦੇ ਉੱਤਰ ਅਧਿਕਾਰੀ ਗੁਰੂ ਸਾਹਿਬਾਨ ਨੇ, ਸਤਿਗੁਰੂ ਨਾਨਕ ਦੀ ਸਿਖਿਆ ਨੂੰ ਆਪਣੇ ਜੀਵਨ ਵਿਚ ਢਾਲ ਕੇ ਸਾਨੂੰ ਉਨ੍ਹਾਂ ਲੀਹਾਂ ਉਤੇ ਤੋਰਨ ਦੇ ਹੀ ਪੂਰਨੇ ਪਾਏ। ਫਿਰ ਸਦੀਵੀ ਸਿਖਿਆਂ ਦੇਂਦੇ ਰਹਿਣ ਲਈ, ਕਈ ਕਈ ਗੁਰੂ ਸ਼ਬਦ ਗੁਰੂਬਾਣੀ ਦਾ ਹਿੱਸਾ ਬਣਾਏ। ਹਰ ਸੰਭਵ ਢੰਗ ਨਾਲ ਦ੍ਰਿੜ ਕਰਾਇਆ ਕਿ, ਕਿਸੇ ਥਾਂ, ਇਮਾਰਤ, ਜਾਂ ਮੰਦਰ ਵਿਚ ਲੋਕਾਂ ਦੀਆਂ ਕਾਮਨਾ ਪੂਰੀਆਂ ਕਰਨ ਦੀ, ਜਾਂ ਪਾਪੀਆਂ ਦੇ ਪਾਪ ਨਾਸ ਕਰਨ ਦੀ ਕੋਈ ਸਮਰਥਾ ਨਹੀਂ ਹੈ। ਪ੍ਰਭੂ ਦੇ ਭਗਤ, ਉੱਚੀ ਜੀਵਨ ਜੁਗਤਿ ਵਾਲੇ ਸਤਿਸੰਗੀ ਆ ਜੁੜਨ ਤਾਂ ਉਹੀ ਥਾਂ, ਜਗਾਹ, ਇਮਾਰਤ, ਬੈਕੁੰਠ ਬਣ ਜਾਂਦੀ ਹੈ ਭਵੇਂ ਜੇ ਕੱਲ ਉਹੀ ਥਾਂ ਦੁਰਾਚਾਰ ਦਾ ਅੱਡਾ ਹੀ ਰਹੀ ਹੋਵੇ । ਕੇਵਲ ਅਤੇ ਕੇਵਲ ਉਹੀ ਥਾਂ--"**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥**" {੪੪} ਉਹੀ ਥਾਂ ਸੁਹਾਵਾ ਤੇ ਪਵਿੱਤਰ ਬਣ ਜਾਂਦਾ ਹੈ, ਉਹੀ ਥਾਂ ਪੂਜਨੀਕ ਬਣ ਜਾਂਦਾ ਹੈ ਜਿੱਥੇ ਸਤਿਗੁਰੂ ਜੀ ਜਾ ਬਿਰਾਜਦੇ ਹਨ-"**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**"{੪੫●} ਪਰ ਧਿਆਨ ਰਹੇ ਕਿ, ਸਾਰੀਆਂ ਰੌਣਕਾਂ ਸਾਰੀ ਪਵਿੱਤਰਤਾ ਸਤਿਗੁਰਾਂ ਦੀ ਮੌਜੂਦਗੀ ਨਾਲ ਅਥਵਾ ਪ੍ਰਭੂ ਦੇ ਭਗਤਾਂ ਦੀ ਸਭਾ ਦੇ ਕਾਰਨ ਹੀ ਹੈ, ਆਪਣੇ ਆਪ ਵਿਚ ਉਹੀ ਥਾਂ ਨਰਕ ਬਣ ਜਾਂਦੀ ਹੈ ਜਦੋਂ ਕੁਬਚਨ ਬੋਲਣ ਵਾਲੇ ਕੁਸੰਗੀਆਂ ਦਾ ਵਾਸਾ ਆ ਹੁੰਦਾ ਹੈ। ਆਉ ਸਮਝੀਏ ਕਿ ਪੰਚਮ ਪਾਤਸ਼ਾਹ ਜੀ ਲਈ ਕੀ ਕੁਝ ਕਦੋਂ ਸੁਹਾਵਾ ਬਣ ਜਾਂਦਾ ਹੈ ?:--

੧●- **ਸਾਰਗ ਮਹਲਾ ੫ ॥ ਚਰਨਹ ਗੋਬਿੰਦ ਮਾਰਗੁ ਸੁਹਾਵਾ ॥ ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥ ੧ ॥ ਰਹਾਉ ॥ ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ ॥ ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ ॥ ੧ ॥ ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ ॥ ਜਨ ਨਾਨਕ ਕਉ ਗੁਰੁ ਪੂਰਾ ਭੇਟਿਓ ਸੁਖਿ ਸਹਜੇ ਅਨਦ ਬਿਹਾਵਾ ॥ ੨ ॥ ੧੬ ॥ ੩੯ ॥** {੧੨੧੨}

ਅਰਥ:-ਹੇ ਭਾਈ ! ਪੈਰਾਂ ਨਾਲ (ਨਿਰਾ) ਪਰਮਾਤਮਾ ਦਾ ਰਸਤਾ (ਹੀ ਤੁਰਨਾ) ਸੋਹਣਾ ਲੱਗਦਾ ਹੈ । ਹੋਰ ਅਨੇਕਾਂ ਰਸਤਿਆਂ ਉੱਤੇ ਜਿਤਨੀ ਭੀ ਦੌੜ-ਭੱਜ ਕਰੀਦੀ ਹੈ, ਉਤਨਾ ਹੀ ਦੁੱਖ ਲੱਗਦਾ ਹੈ, ਉਤਨਾ ਹੀ ਹਾਹੁਕਾ ਲੱਗਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਦਰਸਨ ਕੀਤਿਆਂ ਅੱਖਾਂ ਪਵਿੱਤਰ ਹੋ ਜਾਂਦੀਆਂ ਹਨ, (ਪਰਮਾਤਮਾ ਦੇ ਸੰਤ ਜਨਾਂ ਦੀ) ਟਹਲ ਕੀਤਿਆਂ ਹੱਥ ਪਵਿੱਤਰ ਹੋ ਜਾਂਦੇ ਹਨ । ਜਿਸ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ ਉਹ ਹਿਰਦਾ ਪਵਿੱਤਰ ਹੋ ਜਾਂਦਾ ਹੈ, ਉਹ ਮੱਥਾ ਪਵਿੱਤਰ ਹੋ ਜਾਂਦਾ ਹੈ ਜਿਸ ਉਤੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਲੱਗਦੀ ਹੈ ।੧।

ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਸਾਰੇ (ਹੀ) ਖ਼ਜ਼ਾਨੇ ਹਨ, ਜਿਸ ਮਨੁੱਖ ਦੇ ਮੱਥੇ ਉਤੇ (ਪਰਮਾਤਮਾ ਨੇ ਆਪਣੀ) ਮਿਹਰ ਨਾਲ (ਨਾਮ ਦੀ ਪ੍ਰਾਪਤੀ ਦਾ ਲੇਖ) ਲਿਖ ਦਿੱਤਾ, ਉਸ ਮਨੁੱਖ ਨੇ (ਨਾਮ) ਪ੍ਰਾਪਤ ਕਰ ਲਿਆ । ਹੇ ਨਾਨਕ ! (ਆਖ…ਹੇ ਭਾਈ !) ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ (ਉਸ ਨੂੰ ਪ੍ਰਭੂ ਦਾ ਨਾਮ ਮਿਲ ਗਿਆ, ਤੇ ਉਸ ਦੀ ਜ਼ਿੰਦਗੀ) ਸੁਖ ਵਿਚ ਆਤਮਕ ਅਡੋਲਤਾ ਵਿਚ ਆਨੰਦ ਵਿਚ ਗੁਜ਼ਰਨ ਲੱਗ ਪਈ ।੨।੧੬।੩੯।

ਸਦਕੇ ਜਾਈਏ ਲਿਖਾਰੀ ਦੀ ਲਿਖਣ ਵਿਧੀ ਤੋਂ ਜਿਸਦੇ ਮਾਇਆ ਜਾਲ ਵਿਚ ਉਲਝ ਕੇ ਖ਼ਾਲਸਾ ਜੀ, ਤਸੱਲੀ ਕਰ

ਬੈਠੇ, ਕਿ, ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤ ਦੇ ਮਾਲਕ ਸਤਿਗੁਰੂ ਸਾਹਿਬਾਨ ਆਪਣੇ ਹੀ ਬਚਨਾ ਦੇ ਉਲਟ ਮਿੱਟੀ ਗਾਰੇ ਦੇ ਬਣੇ ਮੰਦਰਾਂ ਤੇ ਪ੍ਰਸਾਦ ਭੇਟਾ ਕਰਕੇ ਉਨ੍ਹਾਂ ਦੀ ਪੂਜਾ ਵੰਦਣਾ ਅਤੇ ਪਰਿਕ੍ਰਮਾ ਕਰਦੇ ਰਹੇ ਸਨ ?

ਗੁਰਮਤਿ ਨੇ ਅਖੀਆਂ ਨਾਲ ਨਜ਼ਰ ਆਉਣ ਵਾਲੀ, ਜਾਂ ਸਰੀਰਕ ਛੋਹ ਨਾਲ ਅਨੁਭਵ ਕੀਤੀ ਜਾਣ ਵਾਲੀ, ਸੰਸਾਰ ਦੀ ਹਰ ਸ਼ੈ-ਪਦਾਰਥ ਨੂੰ ਵਿਨਸਣਹਾਰ, ਨਾਸਵੰਤ ਅਥਵਾ **ਝੂਠ** ਫ਼ੁਰਮਾਨ ਕੀਤਾ ਹੈ- **ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥**" ਅਖੀਆਂ ਨਾਲ ਨਜ਼ਰ ਆ ਰਹੀ ਹਰ ਸ਼ੈ ਜੋ ਆਪ ਹੀ ਤਬਾਹ ਹੋ ਜਾਣ ਵਾਲੀ ਹੈ, ਹੇ ਮੂਰਖ ! ਇਸ ਕੋਲੋਂ ਤੂੰ ਕਿਹੋ ਜਿਹੀ ਆਸ ਲਾਈ ਬੈਠਾ ਹੈਂ ? ਨਜ਼ੀਰੀਂ ਆ ਰਹੇ ਹਰ ਪਦਾਰਥ ਨੂੰ 'ਮਿਥਿਆ ਅਥਵਾ ਸਤਿਗੁਰਾਂ ਨੇ **ਝੂਠ** ਫ਼ੁਰਮਾਨ ਕੀਤਾ ਹੈ। ਜੇ ਸਾਡਾ ਮਨ ਝੂਠ ਨਾਲ ਪਤੀਜ ਗਿਆ ਤਾਂ ਆਦਿ ਸਚੁ ਤੱਕ ਪੁੰਚ ਨਹੀਂ ਹੋਣੀ- "**ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥**" ਇਸ ਗੱਲ ਨੂੰ ਸਤਿਗੁਰੂ ਜੀ ਨੇ ਹੋਰ ਸਪੱਸ਼ਟ ਕਰਦਿਆਂ ਇਉਂ ਵੀ ਫ਼ੁਰਮਾਨ ਕੀਤਾ-"**ਨਦਰੀ ਆਵੈ ਤਿਸੁ ਸਿਉ ਮੋਹੁ ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ** "॥ ਆਪਣੇ ਹੱਥੀਂ ਉਸਾਰੇ ਮੰਦਰਾਂ ਦੀ ਪੂਜਾ ਦੀ ਹਦ ਤੱਕ ਮੋਹ ਪਾਈ ਬੈਠੇ ਹੇ ਮਨ! ਅਦ੍ਰਿਸ਼ਟ ਪ੍ਰਭੂ ਨਾਲ ਤੇਰਾ ਨੇੜ ਕਦੇ ਨਹੀ ਬਣ ਸਕਣਾ।

ਹੈਰਾਨੀ ਹੈ ਕਿ, ਪੰਥ ਦੇ ਸਿਰਮੌਰ ਧਰਮ-ਅਗੂਆਂ ਨੇ, ਜਿਸ ਪੰਚਮ ਪਾਸ਼ਾਹ ਜੀ ਨੂੰ ਆਪਣੇ ਹੀ ਹੱਥੀਂ ਬਣਾਏ ਕੋਠਿਆਂ ਦੀ ਪੂਜਾ ਵੰਦਨਾ ਤੇ ਪਰਿਕ੍ਰਮਾ ਕਰਦਿਆਂ ਦਰਸਾਉਂਦੀ ਪੁਸਤਕ ਨੂੰ ਪੰਥ ਲਈ ਅਨਮੋਲ ਸੁਗ਼ਾਤ ਮੰਨਿਆ ਹੈ, ਪਰ ਦ੍ਰਿਸ਼ਟਮਾਨ ਪਦਾਰਥਾਂ ਨੂੰ ਨਾਸਵੰਤ ਮੰਨ ਕੇ ਉਨ੍ਹਾਂ ਦੇ ਮੋਹ ਤੋਂ ਨਿਰਲੇਪ ਰਹਿਣ ਦਾ ਗੁਰਮਤਿ ਸਿਧਾਂਤ ਦ੍ਰਿੜ ਕਰਾ ਰਹੇ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਨੇ **ਗਉੜੀ ਮਹਲਾ ੫ ਵਿਚ** ਇਉ ਫ਼ੁਰਮਾਨ ਕੀਤਾ ਹੈ- **ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜ ਲਗੇ ਪਚਿ ਮੁਇਓ** ॥ {੨੪੧}-੧-੧੩ **ਅਤੇ ਫਿਰ ਸੁਖਮਨੀ ਸਾਹਿਬ-ਜੋ ਦੀਸੈ ਸੋ ਚਾਲਨਹਾਰੁ ॥ ਲਪਟਿ ਰਹਿਓ ਤਹ ਅੰਧ ਅੰਧਾਰੁ** ॥ ਬਟਾਊ ਸਿਉ ਜੋ ਲਾਵੈ ਨੇਹ ॥ ਤਾ ਕਉ ਹਾਥਿ ਨ ਆਵੈ ਕੇਹ ॥ {੨੬੮}-ਅਸਟ-੫ ਇਕ ਅਕਾਲ ਪੁਰਖ ਨੂੰ ਹੀ ਖ਼ਸਮ ਮੰਨ ਕੇ, ਮਨੁੱਖ ਨੂੰ ਕੇਵਲ ਅਤੇ ਕੇਵਲ ਉਸੇ ਇਕ ਦਾ ਹੀ ਪੁਜਾਰੀ ਬਣਾਉਣ ਆਏ ਸਤਿਗੁਰੂ ਜੀ ਨੂੰ ਕੰਧਾਂ ਕੋਠਿਆਂ ਦੀ ਪੂਜਾ ਪਰਿਕ੍ਰਮਾ ਕਰਦੇ ਦਰਸਾਉਣ ਵਾਲਾ ਲਿਖਾਰੀ -'**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥**" ਦੀ ਉਲੰਙਣਾ ਕਰਨ ਦਾ ਉਤਸ਼ਾਹ ਦੇ ਰਿਹਾ ਹੈ। ਗੁਰਮੁਖਾਂ ਨੇ ਉਹੀ ਸਿੱਖਣਾ ਹੁੰਦਾ ਹੈ ਜੋ ਸਤਿਗੁਰੂ ਜੀ ਆਪ ਪੂਰਨੇ ਪਾ ਪਾ ਕੇ ਸਿਖਾ ਰਹੇ ਹਨ। ਆਪਣਾ ਜੀਵਨ ਸੁਆਰਨ ਦੀ ਲਗਨ ਵਾਲੇ ਗੁਰ ਸਿੱਖਾਂ ਨੇ ਸਤਿਗੁਰੂ ਜੀ ਦੀ ਸਿਖਿਆ ਛਡਕੇ ਕਿਸੇ ਹੋਰ ਪਾਸੇ ਜਾ ਕੇ ਜਨਮ ਮਰਨ ਦੇ ਗੇੜ ਵਿਚ ਪੈਣ ਵਾਲਾ ਕਰਮ ਕਿਉਂ ਕਰਨਾ ਹੋਇਆ ?:-

੧੧- **ਗੁਰਮੁਖਿ ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥ ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ ॥੨॥ ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥ ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੩॥ ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ ॥ ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ ॥੪॥੫॥** {੯੯੪}

**ਯਾਦ ਰਖੱਣ ਵਾਲਾ ਜ਼ਰੂਰੀ ਨੋਟ:**-ਪੁਸਤਕ ਵਿਚ ਲਿਖਾਰੀ ਨੇ ਸਤਿਗੁਰੂ ਜੀ ਨੂੰ ਖ਼ਾਸ ਥਾਵਾਂ ਤੇ ਮੱਥੇ ਰਗੜਦੇ ਕਈ ਵਾਰ ਦਰਸਾਇਆ ਹੋਇਆ ਹੈ। ਪਾਠਕ ਸੱਜਣ ਲਿਖਾਰੀ ਦੀ ਇਸ ਕੁਟਲਤਾ ਤੋਂ ਸੁਚੇਤ ਰਹਿਣ। ਏਹ ਜੋਦੜੀ ਸਦਾ ਕਰਦੇ ਰਹੀਏ- ਹਾ ਦਾਤਾਰ ਜੀ ! ਸਮਰਥਾ ਬਖ਼ਸ਼ਸ਼ ਕਰੋ ਕਿ, ਸਾਡੇ ਹੱਥੋਂ ਗੁਰਮਤਿ ਦੇ ਸਚੁ ਦਾ ਲੜ ਕਦੇ ਨਾ ਖਿਸਕੇ ਤੇ ਅਸੀਂ ਝੂਠ ਤੇ ਸਦਾ ਦੂਰ ਰਹੀਏ:-ਸਤਿਗੁਰਾਂ ਨੂੰ ਕੰਧਾਂ ਕੋਠਿਆਂ ਦੀ ਪੂਜਾ ਕਰਦੇ ਦਰਸਉਣ ਵਾਲਾ ਗੁਰਸਿੱਖ ਨਹੀਂ, ਸਗੋਂ **RSS** ਦਾ ਏਜੰਟ ਹੈ।

# ੯- ਬ੍ਰਾਹਮਣੀ ਮਾਇਆ ਜਾਲ ਦੇ ਦੁਖਦਾਈ ਰੰਗ ਨੇ ਰੂਪ ਵਟਾਇਆ-

## ਸਿੱਖਾਂ ਨੂੰ ਬ੍ਰਾਹਮਣੀ ਭੋਜਨ? ਦਰਬਾਰ ਸਾਹਿਬ ਦੀ ਪੂਜਾ ਦੀ ਓਟ ਵਿਚ ਸੀਤਲਾ ਦੇਵੀ ਦੀ ਪੂਜਾ?

ਜੋਦੋਂ ਸਾਹਿਬਜ਼ਾਦਾ ਜੀ ਤਿੰਨ ਸਾਲ ਦੇ ਹੋ ਗਏ ਤਾਂ ਮਾਤਾ ਜੀ ਨੇ ਸਤਿਗੁਰੂ ਜੀ ਦੀ ਸੇਵਾ ਵਿਚ (ਜੇ ਬ੍ਰਾਹਮਣਾ ਨੂੰ ਨਹੀਂ ਤਾਂ) ਸਿੱਖਾਂ ਨੂੰ ਹੀ ਪ੍ਰਸ਼ਾਦਾ ਛਕਾਉਣ ਦਾ ਸੁਝਾ ਰਖਿਆ:-

ਤੀਨਿ ਬਰਸ ਕਾ ਸੁਤ ਜਬ ਚੀਨੋ । ਮਾਤ ਗੰਗ ਅਸ ਉਦਮ ਕੀਨੋ ।
ਗੁਰ ਅਰਜਨ ਕੋ ਕਹਾ ਸੁਨਾਈ । ਸਿਖਨ ਕੋ ਪਰਸ਼ਾਦ ਕਰਾਈ ॥੧੧੧॥
ਸ੍ਰੀ ਗੁਰ ਕਹਾ ਦੇਰ ਨਹਿ ਲਾਵੋ । ਭੋਜ ਦਰਬ ਬਹੁ ਵਸਤੁ ਮੰਗਾਵੋ ।
ਤਬੈ ਮਾਤਾ ਸਭ ਵਸਤੁ ਮੰਗਾਈ । ਦੀਨ ਕੜ੍ਹਾਹੇ ਅਨਿਕ ਚੜ੍ਹਾਈ ।੧੧੨।

ਗ਼ਰੀਬਾਂ ਲੋੜਵੰਦ ਭੁਖਿਆਂ ਲਈ ਲੰਗਰ ਦੀ ਪਰੰਪਰਾ ਸਤਿਗੁਰੂ ਨਾਨਕ ਸਾਹਿਬ ਜੀ ਦੇ ਕਰਤਾਰ ਪੁਰ ਨਿਵਾਸ ਸਮੇ ਤੋਂ ਹੀ ਅਰੰਭ ਹੋ ਗਈ ਹੋਈ ਸੀ। ਸਰਬ ਸਾਂਝੇ ਲੰਗਰ ਦੀ ਪਰੰਮਰਾ ਤੇ ਪ੍ਰਸੰਨ ਹੋ ਕੇ ਹੀ ਦਿੱਲੀ ਦੇ ਸਮਰਾਟ ਅਕਬਰ ਨੇ ਬੀੜ ਵਾਲੀ ਜ਼ਮੀਨ ਦਾ ਪਟਾ ਲਿਖ ਦਿੱਤਾ ਸੀ। ਕਥਿਤ ਤੌਰ ਤੇ ਗੁਰੂ ਹਰਿਗੋਬਿੰਦ ਜੀ ਦੇ ਆਗਮਨ ਦਾ ਵਰ ਦੇਣ ਵਾਲੇ ਬਾਬਾ ਬੁੱਢਾ ਜੀ ਉਸੇ ਧਰਤੀ ਦੇ ਪਰਬੰਧਕ ਸਨ। ਸੋ ਸਰਬ ਸਾਂਝੇ ਲੰਗਰ ਦੀ ਗੱਲ ਛੱਡ ਕੇ ਕੇਵਲ ਸਿੱਖਾਂ ਨੂੰ ਪ੍ਰਸ਼ਾਦੇ ਛਕਾਉਣ ਲਈ ਪਕਵਾਨਾ ਲਈ ਅਨੇਕਾਂ ਕੜਾਹੇ ਚੜ੍ਹਾ ਦੇਣ ਵਾਲਾ ਦਾ ਉਚੇਚਾ ਪ੍ਰਬੰਧ ? ਸਾਰਾ ਕੁਝ ਗੁਰਮਤਿ ਦੇ ਵਿਰੁੱਧ। ਬ੍ਰਾਹਮਣਵਾਦ ਨੂੰ ਸੁਰਜੀਤ ਕਰਾਈ ਰੱਖਣ ਦੀ ਕੁਟਲਾਤਾ? ਕਿਸੇ ਭਰਮ ਦੇ ਅਧੀਂਨ ਅਥਵਾ ਪੁੰਨ ਕਰਮ ਜਾਣਕੇ ਕਿਸੇ ਨੂੰ ਉਚੇਚਾ ਪ੍ਰਸ਼ਾਦਾ ਛਕਉਣਾ ਗੁਰਮਤਿ ਨਹੀ ਸਗੋਂ ਬ੍ਰਾਹਮਣੀ ਮਾਇਆ ਜਾਲ ਹੈ।

ਅਨਗਿਣਤ ਭਾਂਤਾਂ ਦੇ ਪਕਵਾਨ ਤਿਆਰ ਕੀਤੇ ਜਾਣ ਦਾ ਜ਼ਿਕਰ-**ਮਨ ਬਾਂਛਤ ਭੋਜਨ ਦੀਯੋ ਗਨਨਾ ਗਨੀ ਨ ਜਾਇ॥੧੧੫॥** ਪਰਸ਼ਾਦ ਪਾਣੀ ਛਕ ਕੇ ਸਿੱਖਾਂ ਨੇ ਰਲ ਕੇ ਸਾਹਿਬਜ਼ਾਦਾ ਜੀ ਦੀ ਲੰਮੀ ਉਮਰ ਲਈ ਅਰਦਾਸ ਕੀਤੀ। ਅਤੇ ਸਿੱਖ-**ਭੋਜਨ ਲੈ ਨਿਜ ਧਾਮ ਸਿਧਾਨੇ**-ਨਿਰਾ ਰੱਜ ਕੇ ਖਾਧਾ ਹੀ ਨਹੀਂ ਸਗੋਂ ਬ੍ਰਾਹਮਣੀ ਰਿਵਾਜ ਵਾਂਗ ਭੋਜਨ ਘਰਾਂ ਨੂੰ ਵੀ ਸਿੱਖ ਲੈ ਗਏ। ਕਈ ਪ੍ਰਕਾਰ ਦੇ ਸਵਾਦਿਸ਼ਟ ਪਕਵਾਨ ਵੀ ਨਿਰੇ ਨਹੀਂ ਸਨ ਬਣੇ ਸਗੋਂ, ਵਡਾ ਵਾਧਾ ਇਹ ਵੀ ਸੀ, ਕਿ-" **ਬਹੁਤ ਨਫੀਰੀ ਤੂਤੀਆਂ ਬਾਜੇ ਬਜਤ ਅਪਾਰ।** {੧੨੦} ਭੇਅੰਤ ਵਾਜੇ, ਤੂਤੀਆਂ, ਡੱਫਾਂ, ਕਈ ਸ਼ਹਿਨਾਈਆਂ ਵਜਾਈਆਂ ਗਈਆਂ ਲੋਕ ਵਿਖਾਵੇ ਦਾ ਪੂਰਾ ਗੁਰਮਤਿ ਵਿਰੋਧੀ ਪ੍ਰਬੰਧ । ਵੇਰਵਾ ਇਸ ਪ੍ਰਕਾਰ ਹੈ :--

(੧) ਦਾਲ ਫੁਲਕੇ ਵਾਲਾ ਸਾਦਾ, ਜ਼ਾਤ ਪਾਤ ਦੇ ਭਿੰਨ ਭੇਤ ਤੋਂ ਬਿਨਾ, ਸਰਬਸਾਂਝਾ ਅਤੁੱਟ ਗੁਰੂ ਲੰਗਰ ਵਰਦਾ ਹੋਣ ਵਾਲੀ ਗੁਰਮਤਿ ਮਰਯਾਦਾ ਦੇ ਥਾਂ, ਸ਼ਾਹੀ ਠਾਠ ਨਾਲ ਤਿਆਰ ਕੀਤਾ, ਵਡੇ ਧੰਨਵਾਨਾ ਵਾਲਾ ਬ੍ਰਮ ਭੋਜ ? ਵਿਖਾਵੇ ਵਾਲੇ ਅਡੰਬਰਾਂ ਨੂੰ ਤਿਆਗ ਕੇ ਸਾਦਾ ਜੀਵਨ ਜੁਗਤ ਦਾ ਰਾਹ ਦਰਸਾ ਰਹੇ ਜਿਸ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਘਰੋਂ ਇਹ ਉਪਦੇਸ਼ ਮਿਲ ਰਿਹਾ ਹੈ :-

੧੨- **ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥ ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥ ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥ ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥ ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥** {੧੩੭੯}

ਉਸ ਸਤਿਗੁਰੂ ਜੀ ਦੇ ਘਰ ਵਾਜਿਆਂ ਗਾਜਿਆਂ ਨਾਲ ਅਹੰਕਾਰ ਦੀ ਪ੍ਰਦਰਸ਼ਨੀ-ਰੂਪ ਰੰਗਾ ਰੰਗ ਸੁਆਦਾਂ ਵਾਲਾ ਸ਼ਾਹੀ ਭੋਜ ? ਸਾਦਗੀ ਦੇ ਜੀਵਨ ਦੇ ਥਾਂ ਮਿੱਠੇ ਪਕਵਾਨ ਖਾਣ ਦੇ ਸੁਆਦ ਤੋਂ ਗੁਰੂ ਫ਼ੁਰਮਾਨ-**ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥** " ਉਹੀ ਕੁਝ ਸਤਿਗੁਰੂ ਜੀ ਦੇ ਆਪਣੇ ਘਰ ? ਗੁਰਮਤਿ ਵਿਰੋਧੀ ਰਸਮਾ, ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਜੋੜ ਕੇ ਹੁਸ਼ਿਆ ਲਿਖਾਰੀ ਗੁਰਸਿੱਖਾਂ ਨੂੰ ਬ੍ਰਾਹਮਣੀ ਰੀਤਾਂ ਦਾ ਧਾਰਨੀ ਬਣਾ ਰਿਹਾ ਹੈ। ਪੰਚਮ ਪਾਤਸ਼ਾਹ ਜੀ ਦਾ ਬਹੁਪੱਖੀ ਗਿਆਨ ਦਾ ਭੰਡਾਰ ਫ਼ੁਰਮਾਨ:--

੧੩- **ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥ ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥ ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥ ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥ ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ ਰਹਾਉ ॥ ਜਿਉ ਕੂਕਰੁ ਹਰਕਾਇਆਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ ਕਾਮ ਕ੍ਰੋਧ ਮਦਿ ਬਿਆਪਿਆਫਿਰਿ ਫਿਰਿ ਜੋਨੀ ਪਾਇ ॥੨॥ ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥ {ਸ੍ਰੀ ਮ: ੫-ਪੰਨਾ ੫੦}-੨੧-੯੧**

**ਅਰਥ**:-ਹੇ ਮੇਰੇ ਮਨ! ਗੁਰੂ ਦੀ (ਦੱਸੀ ਹੋਈ) ਸੇਵਾ ਵਿਚ ਰੁੱਝਾ ਰਹੁ। (ਹਾ ਭਾਈ) ਆਪਣੇ ਮਨ ਦੇ ਪਿੱਛੇ ਤੁਰਨਾ ਛੱਡ ਦੇ ਤੇ (ਦੁਨੀਆ ਦੇ ਪਦਾਰਥਾਂ ਦਾ ਮੋਹ ਤਿਆਗ ਕਿਉਂਕਿ) ਜੋ ਕੁਝ ਦਿੱਸ ਰਿਹਾ ਹੈ ਸਭ ਨਾਸਵੰਤ ਹੈ। (ਸਤਿਗੁਰੂ ਜੀ ਦਾ ਸਪੱਸ਼ਟ ਫ਼ੁਰਮਾਨ ਹੈ ਕਿ ਧਰਮ ਮੰਦਰਾਂ ਦੇ ਕੰਧਾ ਕੋਠੇ ਵੀ ਅਬਿਨਾਸ਼ੀ ਨਹੀਂ ਹਨ। ਇਹ ਵੀ ਸਮੇ ਗੇੜ ਨਾਲ ਰੂਪ ਵਟਾਉਂਦੇ ਆਏ ਹਨ। ਇਹ ਵੀ ਨਾਸਵੰਤ ਪਦਰਾਰਥ ਹੀ ਹਨ, ਇਨ੍ਹਾਂ ਦੀ ਪੂਜਾ ਵੀ ਮਨਮਤਿ ਹੈ)।੧।ਰਹਾਉ।

ਜੀਵ ਦੁਨੀਆ ਦੇ ਪਦਾਰਥਾਂ ਨੂੰ ਸੁਆਦਲੇ ਜਾਣ ਕੇ ਖਾਂਦਾ (ਖੁਲਾਉਂਦਾ) ਵਰਤਦਾ ਹੈ, ਪਰ ਇਨ੍ਹਾਂ ਭੋਗਾਂ ਦਾ ਸੁਆਦ (ਅੰਤ ਵਿਚ) ਕੌੜਾ (ਦੁਖਦਾਈ) ਸਾਬਤ ਹੁੰਦਾ ਹੈ (ਵਿਕਾਰ ਤੇ ਰੋਗ ਪੈਦਾ ਹੁੰਦੇ ਹਨ)। ਮਨੁੱਖ (ਜਗਤ ਵਿਚ) ਭਰਾ ਮਿੱਤਰ ਦੋਸਤ (ਆਦਿਕ) ਬਣਾਉਂਦਾ ਹੈ ਤੇ (ਇਸ ਤਰ੍ਹਾਂ ਇਹ) ਮਾਇਆ ਦਾ ਹੀ ਝਗੜਾ ਖੜਾ ਕਰ ਰਿਹਾ ਹੁੰਦਾ ਹੈ। ਪਰ ਅਸਚਰਜ ਗੱਲ ਇਹ ਹੈ ਕਿ ਪਰਮਾਤਮਾ ਦੇ ਨਾਮ ਤੋ ਬਿਨਾ ਕਿਸੇ ਵੀ ਸ਼ੈ ਨੂੰ ਨਾਸ ਹੁੰਦਿਆ ਚਿਰ ਨਹੀਂ ਲੱਗਦਾ (ਤੇ ਮਨੁੱਖ ਫ਼ਿਰ ਵੀ ਪ੍ਰਭੂ-ਨਾਮ ਦੇ ਥਾਂ, ਧਰਮ ਅਸਥਾਨਾ ਦੇ ਕੰਧਾਂ ਕੋਠਿਆਂ ਆਦਿ, ਦ੍ਰਿਸ਼ਟਮਾਨ-ਨਾਸਵੰਤ ਪਦਾਰਥਾਂ ਦੇ ਮੋਹ ਵਿਚ ਹੀ ਫਸਿਆ ਚੋਟਾਂ ਖਾਂਦਾ ਰਹਿਣ ਵਿਚ ਆਪਣੀ ਕਲਿਆਣ ਮੰਨੀ ਬੈਠਾ ਹੈ)।੧। ਜਿਵੇਂ ਹਲਕਾਇਆ ਕੁੱਤਾ ਹਰ ਪਾਸੇ ਭੱਜਾ ਫਿਰਦਾ ਹੈ, ਤਿਵੇਂ ਲੋਭੀ ਜੀਵ ਨੂੰ ਵੀ ਕੁਝ ਨਹੀਂ ਸੁੱਝਦਾ, ਚੰਗੀ ਮੰਦੀ ਹਰੇਕ ਚੀਜ਼ ਖਾ ਲੈਂਦਾ ਹੈ (ਮੋਹ ਪਾ ਬੇਠਦਾ ਹੈ) । ਕਾਮ ਕ੍ਰੋਧ ਦੇ ਨਸ਼ੇ ਵਿਚ ਫਸਿਆ ਮਨੁੱਖ

ਮੁੜ ਮੁੜ ਜੂਨਾਂ ਵਿਚ ਪੈਂਦਾ ਹੈ।੨। ਮਾਇਆ ਨੇ ਵਿਸ਼ਿਆਂ ਦੇ ਚੋਗੇ ਵਾਲਾ ਜਾਲ ਖਿਲਾਰਿਆ ਹੋਇਆ ਹੈ, ਮਾਇਆ ਦੀ ਤ੍ਰਿਸ਼ਨਾਂ ਨੇ ਜੀਵ- ਪੰਖੀ ਨੂੰ (ਉਸ ਜਾਲ ਵਿਚ) ਫਸਾਇਆ ਹੋਇਆ ਹੈ। (ਜੀਵ ਉਸ ਜਾਲ ਵਿਚੋਂ) ਖ਼ਲਾਸੀ ਪ੍ਰਾਪਤ ਨਹੀਂ ਕਰ ਸਕਦਾ, (ਕਿਉਂਕਿ) ਜਿਸ ਕਰਤਾਰ ਨੇ (ਇਹ ਸਭ ਕੁਝ) ਪੈਦਾ ਕੀਤਾ ਹੈ ਉਸ ਨਾਲ ਇਹ ਜੀਵ ਸਾਂਝ ਨਹੀਂ ਪਾਉਂਦਾ, ਜਿਸ ਕਾਰਨ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ।੩। ਇਸ ਮਾਇਆ ਨੇ

ਅਕਾਲਪੁਰਖ ਦੇ ਥਾਂ ਕਦੇ ਕੰਧਾ ਕੋਠਿਆਂ ਦੀ ਪੂਜਾ ਅਤੇ, ਕਦੇ ਸਾਦਗੀ ਤਿਆਗ ਕੇ ਕਈ ਤਰ੍ਹਾਂ ਦੇ ਸੁਆਦਿਸ਼ਟ ਭੋਜਨ ਖੁਆਲਣ-ਰੂਪ ਪੂਜਾ ਦੇ ਬਦਲੇ ਮੁੱਨੁਖਾਂ ਤੋਂ ਅਸੀਸਾਂ ਲਈਆਂ ਜਾਂਦੀਆਂ, ਗੁਰਮਤਿ ਤੋਂ ਸਭ ਕੁਝ ਉਲਟ ਵਿਹਾਰ ਹੁੰਦਾ ਦਰਸਾ ਕੇ ਸਿੱਖੀ ਵਿਚ ਬ੍ਰਾਹਮਣਵਾਦ ਵਾੜਿਆ ਜਾਣ ਦੀ ਕੁਟਲਤਾ ? ਮੁੜ ਮੁੜ ਸਤਿਗੁਰੂ ਜੀ ਨੂੰ ਆਪਣੇ ਬਚਨਾ ਤੋ ਖਿਸਕੇ ਹੋਏ ਦਰਸਾ ਕੇ ਸਾਨੂੰ ਭਰਮੀ ਬਾਣਾਉਣ ਲਈ ਲਿਖਾਰੀ ਪੂਰਾ ਜ਼ੋਰ ਲਾਈ ਤੁਰਿਆ ਜਾ ਰਿਹਾ ਹੈ।

## ਸੀਤਲਾ ਅਥਵਾ ਮਾਤਾ ਰੋਗ

ਸਾਹਿਬਜ਼ਾਦਾ ਜੀ, (ਲਿਖਾਰੀ ਦੇ ਚਤੁਰਭੁਜੀ-ਰੱਬ ਜੀ, ਜਦ ਪੰਜ ਸਾਲ ਦੇ ਹੋਏ ਤਾਂ ਉਨ੍ਹਾਂ ਨੂੰ ਸੀਤਲਾ (ਮਾਤਾ) ਨਿਕਲ ਆਈ। ਅਖੀਆਂ ਵੀ ਢੱਕੀਆਂ ਗਈਆਂ ਤਾਂ-ਬਹੁਤ ਖੇਦ ਬਾਲਿਕ ਤਨ ਲਏ ॥੧੨੯॥ ਬਾਲਕ ਨੇ ਬਹੁਤ ਦੁਖ ਪਾਇਆ। ਹਰ ਥਾਂ 'ਕ੍ਰਿਪਾ ਸਿੰਧ ਲਿਖਣ ਵਾਲੇ ਲਿਖਾਰੀ ਦਾ ਏਥੇ ਸਾਹਿਬਜ਼ਾਦਾ ਜੀ ਨੂੰ ਬਾਲਕ ਲਿਖਣ ਵਿਚ ਕੋਈ ਖ਼ਾਸ ਭੇਤ ਤਾਂ ਨਹੀਂ ? ਪੰਜੀਂ ਦਿਨੀ ਜਦ ਮਾਤਾ ਰਾਣੀ ਨੇ ਮੋੜਾ ਖਾ ਲਿਆ ਤਾਂ-

**"ਕੜਾਹ ਪ੍ਰਸ਼ਾਦੁ ਪ੍ਰਭ ਕੀਯੋ ਬਿਅੰਤਾ। ਗੁਰੂ ਗ੍ਰੰਥ ਕੀ ਭੇਟ ਅਨੰਤਾ ।**
**ਜਰੀ ਰਮਾਲ ਬਹੁਤ ਬਨਾਈ । ਸ੍ਰੀ ਦਰਬਾਰ ਕੈ ਊਪਰਿ ਪਾਏ ॥੧੩੧॥**

**ਪ੍ਰਭੂ ਜੀ ਨੇ ਬਹੁਤ ਸਾਰਾ ਕੜਾਹ ਪ੍ਰਸ਼ਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਜਾ ਕੀਤਾ॥ ਅਤੇ ਸੁਨਹਿਰੀ ਜੜਤ ਵਾਲੇ ਬਹੁਤ** ਸਾਰੇ ਰੁਮਾਲੇ (ਸ੍ਰੀ) ਦਰਬਾਰ ਸਾਹਿਬ ਦੇ ਉੱਪਰ ਜਾ ਪਾਏ।

ਸਾਹਿਬਜ਼ਾਦਾ ਜੀ ਨੂੰ ' ਗੁਰੂ ਨਿਰੰਕਾਰੀ '. 'ਗੁਰੂ ਗਰੀਬ ਨਿਵਾਜ਼ ' " ਬਾਲ ਮੁਰਾਰੀ " ਅਦਿ ਤੋਂ 'ਬਾਲਕ' ਕਈ ਪੈਂਤੜੇ ਬਦਲ ਰਿਹਾ ਲਿਖਾਰੀ ਕੀ ਇਹ ਭੁੱਲ ਗਿਆ ਕਿ, ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹਾੜ ਸੰਮਤ ੧੬੫੨ ਵਿਚ ਹੋਇਆ ਸੀ, ਜਦ ਕਿ ਲਿਖਾਰੀ ਦੇ ਹੀ ਲਿਖਣ ਅਨੁਸਾਰ ਸੀਤਲਾ ਪੰਜ ਸਾਲ ਦੀ ਉਮਰੇ ਭਾਵ ਸੰਮਤ ੧੬੫੭ ਵਿਚ ਨਿਕਲੀ ਸੀ। ਪਰ (ਮਹਾਨ ਕੋਸ਼ ਦੇ ੪੩੬ ਸਫ਼ੇ ਅਨੁਸਾਰ) ਸਤਿਗੁਰੂ ਅਰਜਨ ਸਾਹਿਬ ਜੀ ਨੇ ਬਾਣੀ ਇਕੱਤਰ ਕਰਕੇ ੧੬੬● ਵਿਚ ਰਾਮਸਰ ਦੇ ਕੰਢੇ ਭਾਈ ਗੁਰਦਾਸ ਜੀ ਕੋਲੋਂ ਲਿਖਵਾਉਂਣੀ ਅਰੰਭ ਕਰਵਾਈ ਸੀ। ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਭਾਦੋਂ ਸੁਦੀ ੧ ਸੰਮਤ ੧੬੬੧ ਨੂੰ (**ਭਾਵ, ਸ਼ਾਹਿਜ਼ਾਦਾ ਜੀ ਨੂੰ ਸੀਤਲਾ ਲਿਕਲ ਕੇ ਮੁੜ ਜਾਣ ਤੋਂ ੪ ਸਾਲ ਪਿਛੋਂ**), ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਇਆ ਸੀ। ਲਿਖਾਰੀ ਜੀ, ਪ੍ਰਸ਼ਾਦ ਤੇ ਰੁਮਾਲੇ ਕਿਹੜੇ ਗੁਰੂ ਗ੍ਰੰਥ ਜੀ ਤੇ ਚੜ੍ਹਵਾ ਰਹੇ ਹਨ ? ਇਸ ਸ਼ੰਕੇ ਦਾ ਠੀਕ ਉੱਤਰ ਕੌਣ ਦੇਵੇ .......?

ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਵੇਦਾਂਤੀ ਜੀ ਤਾਂ ਖ਼ਾਲਸਾ ਜੀ ਨੂੰ ਕੁਰਾਹੇ ਪਾ ਕੇ ਵੇਦਾਂ ਦੇ ਪੁਜਾਰੀਆਂ ਵਲੀ ਸੇਵਾ ਨਿਭਾ ਰਹੇ ਹੋਣਗੇ, ਪਰ, ਸਿੰਘ ਸਾਹਿਬ ਪ੍ਰੋਫ਼ੈਸਰ ਮਨਜੀਤ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਜਿਨ੍ਹਾਂ ਨੇ ਪੁਸਤਕ ਦੇ ੨੬ ਸਫ਼ੇ ਤੇ **"ਅਦੁੱਤੀ ਸੇਵਾ"** ਸਿਰਲੇਖ ਵਾਲੇ ਆਪਣੇ ਪ੍ਰਸੰਸਾ ਪੱਤਰ ਵਿਚ ਲਿਖਾਰੀ ਨੂੰ ਨਿਸਕਾਮ ਤੇ ਗੁਰਮੁਖਿ ਲਿਖਣ ਦੇ ਨਾਲ ਇਹ ਬਚਨ ਵੀ ਅੰਕਿਤ ਕੀਤੇ ਹੋਏ ਹਨ:-"ਦਲਭੰਜਨ ਗੁਰੂ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ਸਤਿਗੁਰੂ ਜੀ ਦੇ ਕੌਤਕਾਂ ਨੂੰ ਲੇਖਣੀ ਦੁਆਰਾ ਕਲਮਬੰਦ ਕਰਨ ਵਾਲੇ ਨਿਸ਼ਕਾਮ ਗੁਰਮੁਖ ਲਿਖਾਰੀ ਦੇ 'ਕਰ' ਧੰਨਤਾਯੋਗ ਹਨ ਜਿਸ ਨੇ ਅਲਾਹੀ ਨੂਰ ਗੁਰੂ ਜੀ ਦੇ ਚੋਜਾਂ ਨੂੰ ਗੁਰਬਿਲਾਸ ਅੰਦਰ ਲਿਖਤੀ ਰੂਪ ਦੁਆਰ ਆਉਣ ਵਾਲੀਆਂ ਨਸਲਾਂ ਲਈ ਸੰਭਾਲ ਕੇ ਇਕ ਮਹਾਨ ਪਰਉਪਕਾਰੀ ਕਾਰਜ ਕੀਤਾ ਹੈ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ' ਦੇ ਗੁਰੂ ਹੁਕਮ ਨੂੰ ਸਨਮੁਖ ਰੱਖਕੇ ਪ੍ਰਭੂ ਦੀ ਇੱਛਾ ਤੇ ਮੌਜ ਵਿਚ ਪ੍ਰਗਟ ਹੋਏ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਰੋਸਾਏ 'ਉਤਮ ਪੰਥ' ਦੀ ਸਿਰਮੌਰ ਤੇ ਪ੍ਰਤੀਨਿਧ ਧਾਰਮਿਕ ਸੰਸਥਾ ਸ਼ੋ:ਗੁ:ਪ੍ਰ: ਕਮੇਟੀ ਦੀ ਧਰਮ ਪਰਚਾਰ ਕਮੇਟੀ ਵਲੋਂ ਬੰਦੀ ਛੋੜ ਦਾਤੇ ਦੇ ੪●● ਸਾਲਾ ਸੰਸਾਰ ਆਗਮਨ ਦੀ ਮਹਾਨ ਸ਼ਤਾਬਦੀ ਨੂੰ ਸਦੀਵੀ ਤੌਰ ਤੇ ਇਕ ਯਾਦ-ਗਾਰੀ ਰੂਪ ਪ੍ਰਦਾਨ ਕਰਨ ਹਿਤ ਗੁਰੂ ਜੀ ਦੇ ਜੀਵਨ ਨਾਲ ਸੰਬੰਧਤ ਮਹੱਤਵ ਪੂਰਨ ਗ੍ਰੰਥ ਗੁਰਬਿਲਾਸ ਨੂੰ ਛਾਪ ਕੇ ਇਕ ਸ਼ਲਾਘਾਯੋਗ ਕਾਰਜ ਕੀਤਾ ਹੈ। ਇਸ ਕਾਰਜ ਨੂੰ ਯਾਦਗਾਰੀ ਸਰੂਪ ਪ੍ਰਦਾਨ ਕਰਨ ਦਾ ਸਿਹਰਾ ਸਤਿਕਾਰਯੋਗ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਤੇ ਡ: ਅਮਰਜੀਤ ਸਿੰਘ ਨੂੰ ਜਾਂਦਾ ਹੈ ਜਿਨ੍ਹਾਂ ਨੇ ਭੈ-ਭਾਵਨੀ ਵਿਚ ਰਹਿੰਦਿਆਂ ਪੂਰੀ ਲਗਨ ਤੇ ਮਿਹਨਤ ਨਾਲ ਪ੍ਰਾਚੀਨ ਹੱਥ ਲਿਖਤ ਖਰੜਿਆਂ ਦਾ ਮੁਤਾਲਿਆ ਕਰਕੇ ਸ਼ੁਧ ਪਾਠ ਨੂੰ ਸਾਹਮਣੇ ਲਿਆਉਣ ਦੇ ਇਸ ਕੰਮ ਨੂੰ ਨੇਪਰੇ ਚਾੜ੍ਹਿਆ ਹੈ ਗੁਰੂ ਪਾਤਸ਼ਾਹ ਇਨ੍ਹਾਂ ਦੀ ਕਲਮ ਨੂੰ ਹੋਰ ਸਮਰੱਥਾ ਪ੍ਰਦਾਨ ਕਰਨ ਤਾਂ ਕਿ ਗੁਰੂ ਪੰਥ ਦੀ ਸੇਵਾ ਵਿਚ ਇਹ ਕਲਮ ਨਿਰੰਤਰ ਚਲਦੀ ਰਹੇ"। ਕੀ ਉਹ ਵੀ ਇਤਿਹਾਸ ਦੀ ਇਸ **ਉਪ੍ਰੋਕਤ** ਸਚਾਈ ਨੂੰ ਭੁੱਲ ਚੁੱਕੇ ਸਨ ? ਕੀ ਉਨ੍ਹਾਂ ਨੇ ਵੀ ਸਤਿਗੁਰੂ ਜੀ ਦੀ ਪਾਵਨ ਸ਼ਾਨ ਵਿਰੁੱਧ ਲਗੇ ਕਈ ਗੁਣਾ ਵੱਧ ਘਿਣਾਵਣੇ ਦੋਸ਼ਾਂ ਨੂੰ ਸਚੁ-ਅੰਮ੍ਰਿਤ ਮੰਨ ਲਿਆ ? ਉਨ੍ਹਾਂ ਨੇ ਭਲਾ, ਇਸ ਲਿਖਾਰੀ ਨੂੰ ਕਿਸੇ ਗੱਲੋਂ ਵੀ ਬੁਰਾ ਕਿਉਂ ਨਾ ਆਖਿਆ ? ਇਨ੍ਹਾਂ ੧੪ ਰਤਨਾ ਨੇ ਰਲ ਕੇ ਸਲਾਹ ਨਾਲ ਕਿ ਜਾਂ ਲਾਪਰਾਹੀ ਵਾਲੀ ਨੀਂਦ ਵਿਚ ਸੁਤਿਆਂ ਨੇ ਹੀ ਦੂਲੇ

ਪੰਥ ਲਈ ਮੰਦਰਾਂ ਵਿਚ ਟੱਲੀਆਂ ਵਜਾਉਂਦਾ ਦਾ ਰਸਤਾ ਤਿਆਰ ਕੀਤਾ ਹੋਵੇਗਾ ?

## ਫੇਰ ਉਹੀ ਕੁੰਡਲੀਆ ਸੱਪ?

ਕੁੰਡਲੀਆ॥ ਸ੍ਰੀ ਦਰਬਾਰ ਕੀ ਕ੍ਰਿਪਾ ਤੇ **ਦੁਰਗਾ** ਭਈ ਪ੍ਰਸੰਨ ।
ਸਪਤ ਦਿਵਸ ਬੀਤਤ ਭਏ ਠੰਡੀ ਕਹਿ ਧੰਨ ਧੰਨ ।
ਠੰਢੀ ਕਹਿ ਧੰਨ ਧੰਨ ਗੁਰ ਗੁਵਿੰਦ ਹਰਿ ਨੈਨ ਉਘਾਰੇ ।
ਦਿਖਿ ਹਰਖੀ ਤਬ ਮਾਤ ਔਰ ਦਿਖਿ ਸਭੁ ਪਰਵਾਰੇ ।
ਸ੍ਰੀ ਗੁਰ ਅਰਜਨ ਦੇਵ ਸ੍ਰੀ ਮੁਖਿ ਸਬਦ ਉਚਾਰਯੋ ।
ਨਿਜ ਸੁਤ ਕੇ ਪ੍ਰਥਾਇ ਔਰ ਸਭਿ ਜਗ ਕੋ ਤਾਰਯੋ ॥੧੩੨}

**ਅਰਥ**:-ਦਰਬਾਰ ਸਾਹਿਬ ਦੀ ਕਿਰਪਾ ਨਾਲ ਦੁਗਾ ਪ੍ਰਸੰਨ ਹੋ ਗਈ ਅਤੇ ਸਤ ਦਿਨ ਬਤੀਤ ਹੁੰਦਿਆ ਸੀਤਲਾ ਗੁਰੂ ਗੋਵਿੰਦ (ਸਾਹਿਬਜ਼ਾਦਾ ਜੀ) ਨੂੰ ਧੰਨ ਧੰਨ ਕਹਿਆ ਤੇ ਉਨ੍ਹਾਂ ਨੇ ਨੇਤ੍ਰ ਖੋਹਲ ਲਏ। ਵੇਖ ਕੇ ਮਾਤਾ (ਗੰਗਾ) ਜੀ ਬਹੁਤ ਖ਼ੁਸ਼ ਹੋਏ ਅਤੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ ਦੀ ਪ੍ਰਥਾਏ ਸਾਰੇ ਜਗਤ ਦੇ ਭਲੇ ਲਈ ਆਪਣੇ ਮੁਖਾਰਬਿੰਦ ਚੋਂ ਸ਼ਬਦ ਉਚਾਰਨ ਕੀਤਾ।

ਦੋਹਰਾ। ਇਕ ਸੌ ਤਿੰਨਿ ਪੁਰਿ ਸ਼ਬਦ ਹੈ ਗਉੜੀ ਰਾਗ ਮਝਾਰ। ਠੰਢੀ ਕਸ਼ਟ ਨ ਵਿਆਪਈ ਜੋ ਨਰ ਸਬਦੁ ਉਚਾਰਿ॥ ੧੩੩॥

ਉਹ ਸ਼ਬਦ ੧੦੩ ਨੰਬਰ ਤੇ ਗੌੜੀ ਰਾਗ ਵਿਚ ਹੈ। ਜਿਹੜਾ ਪ੍ਰਾਣੀ ਉਸ ਸ਼ਬਦ ਦਾ ਉਚਾਰਨ ਕਰੇਗਾ ਉਸ ਨੂੰ ਸੀਤਲਾ ਦੁਖੀ ਨਹੀਂ ਕਰੇਗੀ।

ਸਵੱਯਾ॥ ਨੈਨ ਪ੍ਰਕਾਸ਼ ਗੁਰਦੇਵ ਕੀਯੋ, ਭ੍ਰਮ ਦੂਰਿ ਭਯੋ ਮਨ ਮੈ ਸੁਖੁ ਪਾਯੋ ।
ਪੂਰਨ ਸੇਵ ਭਈ ਹਮਰੀ ਅਬ, ਸੀਤਲਾ ਰੱਛ ਕਰੀ ਬਿਰਦਾਯੋ ।
ਪਾਰਬ੍ਰਹਮਿ ਕਰੀ ਕਿਰਪਾ ਹਮਰੇ ਸੁਤ, ਨਾਨਕ ਨਾਮ ਮਹਾ ਰਸੁ ਖਾਯੋ ।
ਸਤ ਸੰਗਤਿ ਬੁੱਢੇ ਜੜ੍ਹ ਹੋਈ ਹਰੀ, ਹਰਿ ਅੰਮ੍ਰਿਤ ਪਾਨਿ ਕੈ ਦੂਖ ਗਵਾਯੋ ॥੧੩੪॥

**ਅਰਥ**:-ਅੱਖਾਂ ਦੀ ਜੋਤਿ ਪਰਗਟ ਹੋ ਆਈ ਭ੍ਰਮ ਦੂਰ ਗਏ ਅਤੇ ਮਨ ਸੁਖੀ ਹੋਇਆ। ਸਾਡੀ ਸੇਵਾ ਪੂਰਨ ਹੋਈ ਅਤੇ ਬਿਰਦ ਪਲਣਹਾਰੀ ਸੀਤਲਾ ਦੇਵੀ ਨੇ ਸਾਡੀ ਰਖਿਆ ਕੀਤੀ। ਨਾਨਕ ਨਾਮ ਦਾ ਮਹਾ ਰਸ ਚਖਿਆ ਤੇ ਪਾਰਬ੍ਰਹਮ ਨੇ ਸਾਡੇ ਪੁੱਤਰ ਤੇ ਮਿਹਰ ਕਰ ਦਿੱਤੀ । ਸਾਧ ਸੰਗਤਿ ਤੇ ਬਾਬਾ ਬੁਢਾ ਜੀ ਦਾ ਸਦਕਾ ਚੇਚਕ ਦੀ ਬਿਮਾਰੀ ਦੂਰ ਹੋ ਗਈ। ਨਾਮ ਰੂਪੀ ਅੰਮ੍ਰਿਤ ਛਕ ਕੇ ਦੁਖ ਦੂਰ ਹੋ ਗਏ।੧੩੪।

ਉਪਰੋਕ ਅਰਥ ਉਸੇ ਸਫ਼ੇ ਦੇ ਹੇਠਾਂ ਟੂਕ ਵਿਚ ਲਿਖਿਆਂ ਅਰਥਾਂ ਦੇ ਅਧਾਰ ਤੇ ਲਿਖੇ ਹਨ। ਭਾਵ. ਸੀਤਲਾ ਦੇਵੀ, ਬਾਬਾ ਬੁੱਢਾ ਜੀ, ਸਾਧ ਸੰਗਤ ਤੇ ਪਰਮਾਤਮਾ ਸਾਰਿਆਂ ਦੀ ਰਲਵੀਂ ਕਿਰਪਾ ਨਾਲ ਸਾਹਿਜ਼ਾਦੇ ਦਾ ਦੁਖ ਦੂਰ ਹੋਇਆ ਹੈ, ਕੇਵਲ ਪਰਮਾਤਮਾ ਦੀ ਓਟ ਲਿਖਾਰੀ ਨੂੰ ਕਿਵੇ ਭਾਉਂਦੀ। ਕੁੰਡਲੀਆ ਦਾ ਲਿਖਾਰੀ ਗੁਰਬਾਣੀ ਦੇ ਅਰਥ ਵੀ ਆਪਣੀ ਵਿਉਂਤ ਦੇ ਲਿਖਦਾ ਆ ਰਿਹਾ ਹੈ। ਗਉੜੀ ਰਾਗ ਦੇ ਜਿਸ ਸ਼ਬਦ ਦਾ ਜ਼ਿਕਰ ਲਿਖਾਰੀ ਨੇ ਕੀਤਾ ਹੈ ਆਉ ਉਸ ਗੁਰੂ ਸ਼ਬਦ ਦੇ ਦਰਸ਼ਨ, " ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ " (ਪੋਥੀ ਦੂਜੀ ਸਫ਼ਾ ੨੪੯-੫੦) ਦੇ ਝਰੋਖੇ ਵਿਚ ਦੀ ਕਰੀਏ :-

੧੪- **ਗਉੜੀ ਮਹਲਾ ੫ ॥ ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥ ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥**{੨੦੦}

**ਅਰਥ**:-ਹੇ ਗੁਰਦੇਵ ! ਜਿਸ ਮਨੁੱਖ ਦੀਆਂ (ਆਤਮਕ) ਅੱਖਾਂ ਨੂੰ ਤੂੰ (ਗਿਆਨ ਦਾ) ਚਾਨਣਾ ਬਖ਼ਸ਼ਿਆ, ਉਸ ਦੇ ਸਾਰੇ (ਥਾਂ ਥਾਂ ਦੇ ਭਟਕਣ) ਦੂਰ ਹੋ ਗਏ, ਤੇਰੇ ਦਰ ਤੇ ਟਿਕ ਕੇ ਕੀਤੀ ਹੋਈ ਉਸ ਦੀ) ਸੇਵਾ ਸਿਰੇ ਚੜ੍ਹ ਗਈ।੧।ਰਹਾਉ। ਹੇ ਸੁੰਦਰ ਸਰੂਪ ! ਹੇ ਪਾਬ੍ਰਹਮ ! ਹੇ ਪ੍ਰਭੂ ! ਤੂੰ ਹੀ ਕਿਰਪਾ ਕਰਕੇ ਸੀਤਲਾ ਤੋਂ ਬਚਾਇਆ ਹੈ (ਹੋਰ ਕੋਈ ਦੇਵੀ ਆਦਿਕ ਤੇਰੇ ਬਰਾਬਰ ਦੀ ਨਹੀ) { ਨੋਟ:-ਸੰਨ ੧੫੯੪ ਤੋਂ ੧੫੯੯ ਤਕ ਮਾਝੇ ਵਿਚ ਸਖ਼ਤ ਕਾਲ ਪਿਆ ਰਿਹਾ। ਸੀਤਲਾ ਆਦਿਕ ਬਿਮਾਰੀਆਂ ਦਾ ਵੀ ਬੜਾ ਜ਼ੋਰ ਰਿਹਾ। ਗੁਰੂ ਅਰਜਨ ਸਾਹਿਬ ਜੀ ਭੁੱਖੇ ਤੇ ਰੋਗ-ਪੀੜਤਾਂ ਦੀ ਸਹਾਇਤਾ ਕਰਨ ਵਾਸਤੇ ਚਾਰ ਪੰਜ ਸਾਲ ਮਾਝੇ ਦੇ ਪਿੰਡਾਂ ਵਿਚ, ਫਿਰ ਲਹੌਰ ਸ਼ਹਿਰ ਵਿਚ ਵੀ ਵਿਚਰਦੇ ਰਹੇ। ਬਾਲਕ ਗੁਰੂ ਹਰਿਗੋਬਿੰਦ ਜੀ ਨੂੰ ਵੀ ਆਪਣੇ ਨਾਲ ਹੀ ਰੱਖਣ ਦੀ ਅਵਸ਼ਕਤਾ ਬਣੀ ਰਹੀ, ਕਿਉਂਕਿ ਬਾਬਾ ਪ੍ਰਿਥੀ ਚੰਦ ਉਨ੍ਹਾਂ ਦੀ ਜਾਨ ਦੇ ਲਾਗੂ ਸਨ)। ਚੀਚਕ ਵਾਲੇ ਇਲਾਕੇ ਵਿਚ ਫਿਰਨ ਕਰਕੇ ਅੰਮ੍ਰਿਤਸਰ ਵਾਪਸ ਆਉਣ ਤੇ ਸਾਹਿਜ਼ਾਦਾ ਜੀ ਨੂੰ ਮਾਤਾ ਨਿਕਲ ਆਈ। ਵਹਮਣ ਭਰਮਣ ਇਸਤਰੀਆਂ ਆ ਆ ਕੇ ਸੀਤਲਾ ਦੇਵੀ ਦੀ ਪੂਜਾ ਕਰਨ ਦੀ ਪ੍ਰੇਰਨਾ ਕਰਦੀਆਂ ਰਹੀਆਂ। ਇਸ ਭਰਮ ਵਹਿਮ ਤੋਂ ਸਦਾ ਲਈ ਬਚਨ ਵਾਸਤੇ ਗੁਰੂ ਅਰਜਨ ਸਾਹਿਬ ਜੀ ਨੇ ਇਸ ਸ਼ਬਦ ਦੀ ਰਾਹੀਂ ਉਦੇਸ਼ ਕੀਤਾ ਹੈ }।੧। ਹੇ ਨਾਨਕ ! (ਆਖ-ਹੇ ਭਾਈ !) ਜਿਹੜਾ ਮਨੁੱਖ (ਹੋਰ ਸਾਰੇ ਆਸਰੇ ਛੱਡ ਕੇ) ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ (ਕਿਉਂਕਿ) ਉਹ ਸਾਧ ਸੰਗਤਿ ਵਿਚ ਰਹਿ ਕੇ ਆਤਮਕ ਜੀਚਨ ਦੇਣ ਵਾਲਾ ਹਰਿ-ਨਾਮ-ਰਸ ਪੀਂਦਾ ਰਹਿੰਦਾ ਹੈ।੨।੧੦੩। ਮਾਤਾ ਅਥਵਾ ਚੇਚਿਕ ਰੋਗ ਦੇ ਸਮੇ ਸੀਤਲਾ ਦੇਵੀ ਦੀ ਪੂਜਾ ਦਾ ਰਿਵਾਜ ਭਾਰਤ ਵਿਚ ਬਹੁਤ ਪੁਰਾਣਾ ਹੈ। ਜਮੂ ਕਸ਼ਮੀਰ ਕਾਂਗੜਾ ਅਦਿ ਪਹਾੜੀ ਇਲਾਕਿਆਂ ਦੇ ਕਈ ਗੁਰ-ਸਿੱਖ ਪ੍ਰਵਾਰ, ਰੋਗੀ ਦੇ ਭਲੇ ਲਈ ਸੀਤਲਾ ਮਾਤਾ ਦੀ ਪੁਜਾ ਕਰਨ ਦੇ ਭਰਮ ਨੂੰ ਪੂਰੀ ਤਰ੍ਹਾਂ ਅਜੇ ਤਕ ਵੀ ਨਹੀਂ ਤਿਆਗ ਸਕੇ। ਸਤਿਗੁਰੂ ਜੀ ਨੇ ਕੇਵਲ ਇਕ (ਉਪਰੋਕਤ) ਸ਼ਬਦ ਹੀ ਨਹੀ ਉਚਾਰਿਆ, ਦੇਵੀ ਦੀ ਪੂਜਾ

ਦੇ ਭਰਮ ਨੂੰ ਦੂਰ ਕਰਨ ਲਈ ਪੰਚਮ ਪਾਤਸ਼ਾਹ ਜੀ ਨੇ ਸੀਤਲਾ ਦੇ ਜ਼ਿਕਰ ਵਾਲੇ, ਹੇਠਾਂ ਲਿਖੇ ਤਿੰਨ ਹੋਰ ਸ਼ਬਦ ਵੀ ਉਚਾਰੇ ਹਨ। ਜਾਣਕਾਰੀ ਲਈ ਉਨ੍ਹਾਂ ਪਾਵਨ ਗੁਰੂ ਸ਼ਬਦਾਂ ਦੀ ਸੂਚੀ ਇਸ ਪ੍ਰਕਾਰ ਹੈ: (੧)-ਸੋਰਠਿ ਮਹਲਾ ੫ ॥ ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ **ਸੀਤਲਾ ਠਾਕਿ ਰਹਾਈ ॥** ਬਿਘਨ ਗਏ ਹਰਿ ਨਾਈ ॥੧॥......੨॥੧੧॥੭੫॥{੬੨੭} (੨) ਕਾਨੜਾ ਮਹਲਾ ੫ ॥...ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ ॥੧॥ ਰਹਾਉ ॥.....**{੧੩●●}-(੩)**-ਕਾਨੜਾ ਮਹਲਾ ੫ ॥...ਸੀਤਲਾ ਹਰਿ ਨਾਮੁ ਤੇਰਾ ॥...੪॥੬॥੧੭॥ {**੧੩●੧**}- **ਚੌਥਾਂ ਪੂਰਾ ਗੁਰੂ ਸ਼ਬਦ ਅਰਥਾਂ ਸਮੇਤ ਲਿਖਿਆ ਹੈ ਤਾਂ ਜੋ ਦੇਵੀ ਦੇਵਤਿਆਂ ਦੀ ਅੱਡੀ ਹੋਂਦ ਬਾਰੇ ਗੁਰਮਤਿ ਦੇ ਪੱਖ ਦੀ ਹੋਰ ਵੀ ਸਪੱਸ਼ਟਤਾ ਹੋ ਜਾਵੇ:-**

**੧੫-** ਗੋਂਡ ॥ ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥ ਹਉ ਤਉ ਏਕੁ ਰਮਈਆ ਲੈਹਉ ॥ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥ ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥ ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥ ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥ ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥

**ਅਰਥ**:-ਜੋ ਮਨੁੱਖ ਭੈਰੋਂ ਵਲ ਜਾਂਦਾ ਹੈ (ਭਾਵ, ਜੋ ਭੈਰੋਂ ਦੀ ਪੂਜਾ ਅਰਾਧਨਾ ਕਰਦਾ ਹੈ) ਉਹ (ਵੱਧ ਤੋਂ ਵੱਧ ਭੈਰੋਂ ਵਰਗਾ ਹੀ) ਭੂਤ ਬਣ ਜਾਂਦਾ ਹੈ( ਭਾਵ, ਜੋ ਕਿਸੇ ਦੇ ਪੱਲੇ ਹੈ ਉਸ ਨੇ ਆਪਣੇ ਭਗਤ ਨੂੰ ਵੀ ਉਹੀ ਦੇਣਾ ਹੈ, ਨਾਲੇ, ਜੈਸਾ ਸਿਮਰੇ ਵੈਸਾ ਹੀ ਹੋਵੇ)। ਜੋ ਸੀਤਲਾ ਨੂੰ ਅਰਾਧਦਾ ਹੈ ਉਹ (ਸੀਤਲਾ ਵਾਂਗ) ਖੋਤੇ ਦੀ ਸਵਾਰੀ ਕਰਦਾ ਹੈ ਤੇ (ਖੋਤੇ ਵਾਂਗ) ਸੁਆਹ ਹੀ ਉਡਾਉਂਦਾ ਹੈ। ੧ । (ਹੇ ਪੰਡਤ !) ਮੈਂ ਤਾਂ ਇੱਕ ਸੋਹਣੇ ਰਾਮ ਦਾ ਨਾਮ ਹੀ ਲਵਾਂਗਾ, (ਤੁਹਾਡੇ) ਹੋਰ ਸਾਰੇ ਦੇਵਤਿਆਂ ਨੂੰ ਉਸ (ਪ੍ਰਭੂ-) ਨਾਮ ਦੇ ਵੱਟੇ ਵਿਚ ਦਿਆਂਗਾ, (ਭਾਵ, ਪ੍ਰਭੂ-ਨਾਮ ਦੇ ਟਾਕਰੇ ਤੇ ਮੈਨੂੰ ਤੁਹਾਡੇ ਕਿਸੇ ਦੇਵੀ ਦੇਵਤੇ ਦੀ ਕੋਈ ਲੋੜ ਨਹੀਂ।੧॥ਰਹਾਉ। ਜੋ ਮਨੁੱਖ ਸ਼ਿਵ ਦਾ ਨਾਮ ਜਪਦਾ ਹੈ ਉਹ (ਵੱਧ ਤੋ ਵੱਧ ਜੋ ਕੁਝ ਹਾਸਲ ਕਰ ਸਕਦਾ ਹੈ ਇਹ ਹੈ ਕਿ, ਸ਼ਿਵ ਦਾ ਰੂਪ ਲੈ ਕੇ, ਸ਼ਿਵ ਦੀ ਸਵਾਰੀ) ਬਲਦ ਉੱਤੇ ਚੜ੍ਹਦਾ ਹੈ ਤੇ (ਸ਼ਿਵ ਵਾਂਗ ਹੀ) ਡੰਭਰੂ ਵਜਾਉਂਦਾ ਹੈ ।੨। ਜੋ ਮਨੁੱਖ ਪਾਰਬਤੀ ਦੀ ਪੂਜਾ ਕਰਦਾ ਹੈ ਉਹ ਮਨੁੱਖ ਤੋਂ ਜ਼ਨਾਨੀ ਬਣ ਕੇ ਜਨਮ ਲੈਂਦਾ ਹੈ (ਕਿਉਂਕਿ ਪੂਜਾ ਕਰਨ ਵਾਲਾ ਆਪਣੇ ਪੂਜਯ ਦਾ ਰੂਪ ਹੀ ਬਣ ਸਕਦਾ ਹੈ) ੩ । ਹੇ ਭਵਾਨੀ ! ਤੂੰ ਸਭ ਦਾ ਮੁੱਢ ਅਖਵਾਉਂਦੀ ਹੈ, ਪਰ (ਆਪਣੇ ਭਗਤਾਂ ਨੂੰ) ਮੁਕਤੀ ਦੇਣ ਸਮੇ ਤੂੰ ਵੀ, ਪਤਾ ਨਹੀਂ, ਕਿੱਥੇ ਲੁਕੀ ਰਹਿੰਦੀ ਹੈ (ਭਾਵ, ਮੁਕਤੀ ਭਵਾਨੀ ਕੋਲ ਵੀ ਨਹੀਂ ਹੈ)।੪। ਸੋ ਨਾਮਦੇਵ ਬੇਨਤੀ ਕਰਦਾ ਹੈ--ਹੇ ਮਿੱਤਰ (ਪੰਡਤ) ਸਤਿਗੁਰੂ (ਨਾਨਕ ਜੀ) ਦੀ ਸਿਖਿਆ ਲੈ ਤੇ ਪਰਮਾਤਮਾ ਦੇ ਨਾਮ ਦੀ ਓਟ ਫੜ, (ਤੁਹਾਡੀ ਧਰਮ-ਪੁਸਤਕ) ਗੀਤਾ ਵੀ ਇਹੀ ਆਖਦੀ ਹੈ।੫। ਦੇਵੀ ਦੇਵਤਿਆਂ ਦੀ ਹੋਂਦ ਨੂੰ ਮੰਨਣ ਵਾਲਿਆਂ ਦੇ ਮੂੰਹ ਤੇ ਬੜੀ ਕਰਾਰੀ ਚੋਟ ਹੈ ।

ਸ਼ਾਂਤੀ ਅਤੇ ਸਬਰ ਸੰਤੋਖ ਦੇ ਪੁੰਜ, " **ਸਹਜ ਧਿਆਨਿ ਬੈਰਾਗੀ ॥** " ਪ੍ਰਭੂ ਦੀ ਰਜ਼ਾ ਵਿਚ ਸਦਾ ਸੁਖੀ ਰਹਿਣ ਵਾਲੇ ਸਤਿਗੁਰ ਅਰਜਨ ਸਾਹਿਬ ਜੀ ਤੋਂ, ਜਿਵੇ ਸਾਹਿਬਜ਼ਾਦਾ ਜੀ ਦੇ ਅਰੋਗ ਹੋ ਜਾਣ ਦੀ ਖ਼ੁਸ਼ੀ ਝੱਲੀ ਹੀ ਨਾ ਜਾਂਦੀ ਹੋਵੇ ?- "**ਪੂਜਨ ਕੀ ਤਿਅਰੀ ਕਰੀ ਰਾਮਦਾਸ ਦਰਬਾਰ ।**"{੧੩੫} ਕੁਟਲ ਲਿਖਾਰੀ ਨੇ, ਸਤਿਗੁਰੂ ਜੀ ਨੂੰ ਬੇਅੰਤ ਧਨ, ਦਾਨ ਵਜੋਂ ਵੰਡਦੇ ਹੋਏ, (ਉਸੇ ਚਰਬਾਰ ਸਾਹਿਬ ਦੇ ਕੰਧਾ ਕੋਠਿਆਂ ਦੀ ਅਪਾਰ ਪੂਜਾ ਦੇ ਚਾਉ ਵਿਚ ਵਿਚਰਦੇ ਦਰਸਾਇਅ ਹੈ, ਜਿਸ ਨੂੰ ਉਨ੍ਹਾਂ ਨੇ ਆਪ ਹੀ ਸਿਰਜਆ ਸੀ ਤੇ ਸਤਿਗਰ ਤੋਂ ਬਿਨਾ ਜਿਸ ਸਾਹਿਬ ਦੇ ਅੰਦਰ ਦੂਜੀ ਕਿਸੇ ਵੀ ਵਸਤੂ ਦੀ ਪੂਜਾ ਗੁਰਮਤਿ ਵਿਰੋਧੀ ਹੈ। ਬਾਬਾ ਪ੍ਰਿਥੀ ਚੰਦ ਤੇ ਉਨ੍ਹਾਂ ਦੀ ਪਤਨੀ ਬੇਬੇ ਕਰਮੋ ਸਮੇਤ, ਸਾਰਾ ਪਰਵਾਰਾ, ਅੱਗੇ ਅੱਗੇ ਵਾਜਿਆਂ ਦੀ ਘਣਕੋਰ ਵਾਲੇ ਜਲੂਸ ਵਿਚ, ਅਪਾਰ ਧਨ ਤੇ ਕੜ੍ਹਾ ਪ੍ਰਸ਼ਾਦ ਦਰਬਾਰ ਵਿਚ ਭੇਟਾ ਕਰਨ ਲਈ, ਸਤਿਗੁਰੂ ਅਰਜਨ ਸਾਹਿਬ ਜਾਂਦੇ ਅਤੇ ਉਥੇ ਮੁੜ ਮੁੜ ਮੱਥੇ ਰਗੜਦੇ, ਪਰਿਕ੍ਰਮਾ ਕਰਦੇ ਦਰਸਾਏ ਹੋਏ ਹਨ। ਵਾਜੇ ਵਜਾਉਣ ਦਾ, ਇਸਤ੍ਰੀਆਂ ਦੇ ਗੀਤ ਗਾਉਣ ਦੇ ਅਤੇ ਸੁਰਗਾਂ ਵਿਚੋਂ ਫੁੱਲਾਂ ਦੀ ਵਰਖਾ ਹੋਣ ਦੇ ਅਜੀਬ ਨਜ਼ਾਰੇ ਨੂੰ ਲਿਖਾਰੀ ਨੇ ਬੜੇ ਵਿਸ਼ਥਾਰ ਨਾਲ ਦਰਸਾਇਆ ਹੋਇਆ ਹੈ। ਹਰਖ, ਸੋਗ ਤੋ ਨਿਆਰੇ ਰਹਿਣ ਵਾਲਾ ਗੁਰੂ ਉਪਦੇਸ਼, ਖੰਭ ਲਾ ਕੇ ਕਿਤੇ ਉੱਡ ਗਿਆ ਅਨੁਭਵ ਹੋ ਰਿਹਾ ਹੈ। ਕਦਮ ਕਦਮ ਤੇ ਗੁਰਮਤਿ ਵਿਰੋਧੀ ਕਾਰੇ, ਸਤਿਗੁਰੂ ਜੀ ਦੇ ਹਥੋਂ ਕਰਵਾਏ ਹੋਏ ਝੱਲ ਲੈਣ ਨਾਲੋਂ ਤਾਂ ਕੁਝ ਖਾ ਕੇ....... ਪਰ ਖ਼ਾਲਸਾ ਜੀ ਦੀ ਜਥੇਦਾਰੀ ਨੂੰ ਕੀ ਆਖੀਏ ?

ਪਰਿਕ੍ਰਮਾ ਲਫ਼ਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਹੋਣ ਤੋਂ ਸਪੱਸ਼ਟ ਹੋ ਰਿਹਾ ਹੈ ਕਿ ਪਰਿਕ੍ਰਮਾ ਕਰਨੀਆਂ ਗੁਰਮਤਿ ਵਿਚ ਸ਼ਾਮਲ ਨਹੀਂ ਹੈ। ਨਿਰਸੰਦੇਹ ਇਹ ਰਿਵਾਜ ਬ੍ਰਾਹਮਣੀ ਕੁਟਲਤਾ ਦੀ ਉਪਜ ਹੈ। ਅਤੇ ਜਿਨ੍ਹਾਂ ੨●● ਸਾਲਾਂ ਵਿਚ ਉਦਾਸੀ, ਨਿਰਮਲੇ, ਮਹੰਤ ਰੂਪ ਬਿੱਪਰ ਸਾਡਾ ਧਰਮ ਆਗੂ ਬਣਿਆ ਰਿਹਾ ਸੀ ਅਜੇਹੇ ਕਰਮਕਾਂਡ ਸਡੇ ਵਿਅਚ ਆ ਵੜਨੇ ਉਨ੍ਹਾਂ ਦਿਨਾਂ ਦੀ ਦੇਣ ਹੈ। ਧਰਮ-ਕਰਮ ਸਮਝ ਕੇ ਨੰਗੇ ਪੈਰੀਂ ਫਿਰਨਾ ਵੀ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਨਹੀਂ ਸੀ ਭਾਇਆ। ਫੋਕਟ ਧਰਮ ਕਰਮਾ ਦੀ ਖੰਡਣਾ ਕਰ ਰਹੇ ਆਸਾ ਦੀ ਵਾਰ ਦੀ ਨੌਵੀਂ ਪਉੜੀ ਦੇ ਨਾਲਦੇ ਸਲੋਕ ਵਿਚ ਨੰਗੇ ਪੈਰੀਂ ਫਿਰਨ ਨੂੰ, ਸਤਿਗੁਰਾਂ ਨੇ ਪਿਛਲੇ ਕੀਤੇ ਕਰਮਾਂ ਦਾ ਡੰਨ ਲਿਖਿਆ ਅਸਾਂ ਪਿਛੇ ਪੜ੍ਹ ਲਿਆ ਹੈ।

## ੧●- ਦਹੀਂ ਵਿਚ ਜ਼ਹਿਰ, ਘਰ ਦਾ ਕੁੱਤਾ ਉਪੇਦਸ਼ਕ, ਬੂਕੁੰਠ ਗਮਨ ?

## ਭਰਾਤਾ ਪ੍ਰਿਥੀ ਚੰਦ ਦੁਸ਼ਮਨੀ ਕਰਨ ਵਿਚ ਨੰਗਾ ਹੋ ਤੁਰਿਆ

ਉਪਰੋਕਤ ਵਰਣਨ ਆਪਾਰ ਖ਼ੁਸ਼ੀਆਂ ਦੀ ਪ੍ਰਦਰਸ਼ਨੀ ਵਾਲਾ ਰੰਗ ਲਿਖਾਰੀ ਨੇ ਬੱਧਾ ਹੀ ਇਸੇ ਯੋਜਨਾ ਨਾਲ ਸੀ ਕਿ, ਉਹ ਬਾਬਾ ਪ੍ਰਿਥੀ ਚੰਦ ਨਾਲ ਪਈ ਘਰ ਵਿਚਲੀ ਫੁੱਟ ਦਾ ਕਾਰਨ ਸਤਿਗੁਰੂ ਜੀ ਦਾ ਹੋਛਾਪਨ ਸਿੱਧ ਕਰ ਸਕੇ। ਸੋ ਝਟ ਲਿਖ ਦਿੱਤਾ ਕਿ ਸ਼ਰੀਕਾ ਦੇ ਘਰ ਵਿਚਲੀਆਂ ਅਪਾਰ ਰੌਣਕਾਂ ਦੀ ਝਾਲ, ਸ਼ਰੀਕਾਂ ਕੋਲੋਂ ਨਾ ਝੱਲੀ ਗਈ ਸੋ:--

ਦੋਹਰਾ॥ ਹਰਿਗੁਵਿੰਦ ਬਿਖ ਦੀਜੀਐ ਪੀਸ ਦਹੀ ਵਿਚਿ ਪਾਇ ।
ਭਾਵੀ ਵਸਿ **ਦਿਜ** ਮਾਨਯੋ ਲੋਭ ਲਹਰਿ ਡੁਬ ਜਾਇ ॥੧੫੩॥

ਜ਼ਹਿਰ ਰਲਿਆ ਦਹੀਂ ਸਾਹਿਬਜ਼ਾਦਾ ਜੀ ਨੂੰ ਖੁਆਲਣ-ਰੂਪ **ਘੋਰ ਪਾਪ** ਕਰਨ ਲਈ ਦਿਜ=ਬ੍ਰਾਹਮਣ ਤਿਆਰ ਹੋ ਗਿਆ। ਸਾਹਿਬਜ਼ਾਦਾ ਹਰਿਗੋਬਿੰਦ ਜੀ ਨੂੰ ਦਹੀ ਛਕਾਉਂਣ ਲਈ ਕੋਠੇ ਤੇ ਲੈ ਚੜ੍ਹਿਆ। ਪਰ ਜਦ ਬ੍ਰਾਹਮਣ ਨੇ ਦਹੀਂ ਸਾਹਿਬਜ਼ਾਦਾ ਜੀ ਦੇ ਮੁੱਖ ਵਿਚ ਪਾਉਣ ਦਾ ਯਤਨ ਕੀਤਾ ਤਾਂ ਬਾਲਕ ਹਰਿਗੋਬਿੰਦ ਜੀ ਨੇ ਹੱਥ ਨਾਲ ਚਿਮਚਾ ਪਰੇ ਕਰ ਦਿੱਤਾ । ਬ੍ਰਾਹਮਣ ਧੱਕਾ ਕਰਨ ਲੱਗਾ ਤਾਂ ਸਾਹਿਜ਼ਾਦਾ ਜੀ ਨੇ ਰੋਣਾ ਚੀਕਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਸ਼ੋਰ ਸੁਣਿਆ, ਤਾਂ ਪਤਾ ਕਰਨ ਲਈ ਸਿੱਖ ਨੂੰ ਭੇਜਿਆ । ਉਹ ਬ੍ਰਾਹਮਣ ਸਮੇਤ ਦਹੀਂ ਆਦਿ ਸਭ ਕੁਝ ਸਤਿਗੁਰੂ ਜੀ ਦੇ ਕੋਲ ਲੈ ਆਇਆ। ਰੌਲੇ ਦਾ ਕਾਰਨ ਪੁੱਛਣ ਤੇ ਬ੍ਰਾਹਮਣ ਨੇ ਕਿਹਾ ਕਿ ਉਹ ਦਹੀ ਖਿਲਾਉਣ ਲੱਗਾ ਸੀ ਕਿ ਕਾਕਾ ਜੀ ਨੇ ਚੀਕਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਉਹ ਦਹੀ ਘਰ ਦੇ ਕੁੱਤੇ ਅੱਗੇ ਰਖਿਆ ਤਾਂ --

**(ੳ)** ਸਰਮਾ ਕਹਯੋ ਮੋਹਿ ਕਿਉਂ ਦੇਵੋ । ਯਾ ਮਹਿ ਕਯਾ ਪ੍ਰਭ ਸੰਕ ਕਰੇਵੋ ॥੧੬੨॥

ਕੁਤਾ ਕਹਿਣ ਲੱਗਾ- ਪ੍ਰਭੂ ਨੂੰ ਕੀ ਸ਼ੱਕ ਪੈ ਗਿਆ, ਜੋ ਦਹੀ ਖਾਣ ਲਈ ਮੈਨੂੰ ਕਹਿ ਰਹੇ ਹੋ।੧੬੨। ਤਾਂ ਸਤਿਗੁਰਾਂ ਨੇ ਆਖਿਆ ਕਿ ਸ਼ੰਕਾ ਇਹ ਹੈ ਕਿ ਹਰਿਗੋਬਿੰਦ ਇਸ ਨੂੰ ਨਹੀ ਪੀ ਰਿਹਾ। ਕੁੱਤੇ ਨੇ ਦੱਸਿਆ ਕਿ ਇਸ ਵਿਚ ਜ਼ਹਿਰ ਹੈ ਹਰਿਗੋਬਿੰਦ ਜੀ ਇਸ ਕਾਰਨ ਨਹੀਂ ਪੀ ਰਿਹਾ।੧੬੩। ਅੱਗੇ ਲਿਖਾਰੀ ਦੀ ਬੋਲੀ ਵਿਚ ਹੀ ਪੜ੍ਹੋ-

**(ਅ)** ਮੈ ਜੇ ਪੀਵੋਂ ਅਬਿਗਤਿ ਜਾਵੋਂ । ਫਿਰਿ ਕਬ ਤੁਮਰੋ ਦਰਸ਼ਨ ਪਾਵੋਂ ।
ਤੁਮਰੋ ਚਰਨ ਤੇ ਹੋਇ ਬਿਛੋਰਾ । ਤਾ ਤੇ ਮੈ ਨਹਿ ਜਾਵੋਂ ਨੇਰਾ ॥੧੬੪॥

**(ੲ)** ਦੋਹਰਾ॥ **ਗੁਰ ਅਰਜਨ ਐਸੇ ਕਹਾ ਪੀਵਹੁ ਸ਼ੰਕ ਤਿਆਗਿ ।**
**ਜਹ ਜਾਵਨ ਹਮ, ਤਹ ਚਲੋ, ਤੁਮ ਸਮ ਕੋ ਵਡਭਾਗ ॥੧੬੫॥**
**ਮਨੀ ਪੰਚਾਨਨ ਤਬ ਕਹਾ ਭਗਤ ਜਖ ਸੁਨਿ ਪ੍ਰੀਤਿ ।**
**ਸ੍ਰੀ ਗੁਰ ਕੁ ਸਰਮਾ ਬਿਖੈ ਕਰਾਮਾਤ ਅਸ ਨੀਤ ॥੧੬੬॥**

**ਪਦ ਅਰਥ:-ਸ਼ੰਕ ...**=ਭਰਮ ਨੂੰ ਤਿਆਗ ਕੇ। **ਸਮ...**=ਤੇਰੇ ਸਮਾਨ ਹੋਰ ਕੌਣ ਵੱਡਿਆਂ ਭਾਗਾਂ ਵਾਲਾ ਹੋਵੇਗਾ । **੧੬੫। ਮਨੀ ਪੰਚਾਨਨ**=ਮਨੀ ਸਿੰਘ। ਅੰਮ੍ਰਿਤਧਾਰੀ ਬੰਦ ਬੰਦ ਕਟਾ ਕੇ ਸਨਮੁਖ ਸ਼ਹੀਦੀ ਪਾਉਣ ਵਾਲੇ ਦਸ਼ਮੇਸ਼ ਜੀ ਦੇ ਨਿਕਟ ਵਰਤੀ ਪੂਰਨ ਗਿਆਨਵਾਨ ਸਿਦਕੀ ਸਿੰਘ ਦਾ ਨਾਮ ਇਕ ਵਾਰੀ ਗਨਹੀਂ ਕਈ ਬਾਰ ਏਵ ਹੀ, ਇਹ ਕੁਟਲ ਲਿਖਾਰੀ, ਵਿਗਾੜ ਕੇ ਲਿਖ ਰਿਹਾ ਹੈ ਪਰ ਸੰਪਾਦਕ ਜੀ ਅਰਥ ਲਿਖਣ ਤੋਂਵੱਧ ਜ਼ਰਾ ਵੀ ਰੋਸ ਨਹੀਂ ਕਰ ਰਹੇ। ਜਖ=ਸਿੰਘ "**ਦੇਵ ਕੁਲ ਦੈਤ ਕੁਲ ਜਖ੍ਹ ਕਿੰਨਰ ਨਰ ਸਾਗਰ ਉਤਰੇ ਪਾਰੇ** ॥"{੧੨੬੯}-੯-੧੩ ਸਿੰਘਾਂ ਦਾ ਨਾਮ ਵਿਗਾੜ ਕੇ ਲੈਣਾ ? ਕੀ ਵੇਦਾਂਤੀ ਜੀ ਜੋਗਿੰਦਰ ਸ਼ੇਰ ਅਥਵਾ ਅਮਰਜੀਤ Lion ਅਖਵਾਉਣਾ ਝੱਲ ਲੈਣਗੇ ਜੀ । ਮਹਾਨ ਕੋਸ਼ ਸਫ਼ਾ-੭੯੧ ਤੇ ਪੰਚਾਨਨ=ਪੰਜ ਹਨ ਜਿਸ ਦੇ ਆਨਨ (ਮੁਖ), ਭਾਵ ਸ਼ਿਵ।੨.ਸ਼ੇਰ। ਪੰਚ (ਵਿਸਤਾਰ) ਵਾਲਾ ਹੈ ਆਨਨ (ਮੁਖ) ਜਿਸ ਦਾ, ਅਥਵਾ-ਚਾਰ ਪੰਜੇ ਅਤੇ ਮੂੰਹ, ਇਹ ਪੰਜਹਨ ਆਨਨ ਜਿਸ ਦੇ।--

**ਅਰਥ:-ਗੁਰੂ ਅਰਜਨ (ਸਾਹਿਬ ਜੀ) ਨੇ ਆਖਿਆ ਕਿ, ਸ਼ੰਕਾ ਤਿਅਗ ਤੇ (ਜ਼ਹਿਰ ਵਾਲਾ ਦਹੀ) ਪੀ ਲੈ। ਤੇਰੇ ਤਾਂ ਸਗੋ ਬੜੇ ਵਡੇ ਭਾਗ ਹਨ, ਜਿੱਥੇ ਅਸਾਂ ਜਾਣਾ ਹੈ, ਤੂੰ (ਪਹਿਲਾਂ ਹੀ) ਉਥੇ ਜਾ ਰਿਹਾ ਹੈ।੧੬੫। ਮਨੀ ਸਿੰਘ ਨੇ ਭਗਤ ਸਿੰਘ ਨੂੰ ਆਖਿਆ ਕਿ ਪ੍ਰੀਤ ਨਾਲ ਸੁਣੀ ਜਾ, ਸ੍ਰੀ ਗੁਰੂ ਜੀ ਦੇ ਕੁਤਿਆਂ ਵਿਚ ਅਜੇਹੀਆਂ ਕਰਾਮਾਤਾ ਨਿਤ (ਵੇਖੀਆਂ ਜਾਂਦੀਆਂ ਸਨ)** ॥੧੬੬॥

### ਜ਼ਰੂਰੀ ਨੋਟ-

ਭਾਵੇ ਮਨੀ ਸਿੰਘ ਅਤੇ ਭਗਤ ਸਿੰਘ ਕਲਪਣਾ ਦੀ, ਉਪਜ ਕਹਾਣੀ ਦੇ ਪਾਤਰ ਹੀ ਹੋਣ, ਪਰ ਸਿੰਘ ਪਦ ਖ਼ਾਲਸੱਈ ਸ਼ਾਨ ਦਾ ਪ੍ਰਤੀਕ, ਗੁਰਮਖਾਂ ਦੇ ਨਾਉਂ ਦਾ ਹਿੱਸਾ ਹੈ। ਇਸ ਕਾਰਨ 'ਸਿੰਘ' ਪਦ ਦੀ ਥਾਂ ਸਿੰਘ ਹੋਰ ਕੋਈ ਵੀ ਲਫ਼ਜ਼ ਵਰਤਿਆ ਸਿੰਘ ਜੀ ਦੀ ਹੇਠੀ ਹੈ। ਭਾਵੇਂ ਅਰਥ ਕੁਝ ਵੀ ਹੋਵੇ, ਸਿੰਘ ਦੇ ਥਾਂ ਕੇਵਲ ਸਿੰਘ ਹੀ ਹੋਣਾ ਫੱਬਦਾ ਹੈ। ਕੀ, ਅਸੀਂ Amarjit Loin, Jogider Tiger Bibi Bhagvan loiness or Prncess ਲਿਖਣਾ ਪ੍ਰਵਾਨ ਕਰ ਲਵਾਂਗੇ ? ਲ਼ਿਖਾਰੀ ਨੇ ਵਿਗਾੜ ਕੇ ਨਾਮ ਲਿਖਣੇ ਸ਼ੁਗਲ ਬਣਾਇਆ ਹੋਇਆ ਹੈ। ਸਗਿਰਾਂ ਸਮੇਂ ਅਤੇ ਉੱਦਮ ਦੀ ਬਖ਼ਸ਼ਸ਼ ਕੀਤੀ ਤਾਂ ਵਿਗਾੜੇ ਹੋਏ ਨਾਵਾਂ ਦਾ ਅੱਡਰਾ ਸੰਗ੍ਰਹਿ ਪਾਠਕਾਂ ਦੇ ਪੇਸ਼ ਕੀਤਾ ਜਾਵੇਗਾ। ਧੰਨ ਹੈ ਖ਼ਾਲਸਾ ਜੀ ਦੀ ਸਰਬਉੱਚ ਜਥੇਦਾਰੀ, ਜਿਸ ਨੂੰ ਕਿਸੇ ਪ੍ਰਕਾਰ ਦਾ ਵੀ ਘੁੱਸ-

ਪੈਠ ਓਪਰਾ ਨਹੀਂ ਲੱਗਦਾ। ਹੋ ਸਕਦਾ ਹੈ ਗੁਰਚਰਨ ਟਾਈਗਰ ਅਤੇ ਮਨਜੀਤ ਲਾਇਨ ਕਹਿਣਾ ਵੀ ਸ਼ਾਦਿ ਮਨਜ਼ੂਰ ਹੀ ਹੋਵੇ ?

**ਲਿਖਾਰੀ ਦੀ ਉਚੇਚੀ ਕੁਟਲਤਾ ਦਾ ਵੇਰਵਾ:--**

(ੳ) ਹਾਲਾਂਕਿ ਗੁਰਬਾਣੀ ਦਾ ਫ਼ਤਵਾ ਹੈ ਕਿ ਸਿਵਾਏ ਮਨੁੱਖ ਦੇ--" **ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥ ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ** ॥੧॥{੫੨੪}" ਹੋਰ ਕੋਈ ਜੂਨ ਗੱਲਾਂ ਕਰਨ ਜੋਗ, ਪ੍ਰਭੂ ਦੀ ਭਗਤ, ਅਥਵਾ ਗਿਆਨ-ਵਾਨ ਕਦੇ ਨਹੀਂ ਹੋ ਸਕਦੀ। ਪਰ ਲਿਖਾਰੀ ਨੇ ਕੁਤੇ ਨੂੰ ਮਨੁੱਖੀ ਜ਼ਬਾਨ ਬਖ਼ਸ਼ਸ਼ ਕਰਕੇ (ਸਤਿਗੁਰੂ ਜੀ ਨਾਲੋਂ ਵੀ ਉਸ ਕੁੱਤੇ ਵੱਧ ਗਿਆਨਵਾਨ ਦਰਸਾਇਆ ?) ਦਹੀਂ ਵਿਚਲੇ ਜ਼ਹਿਰ ਦਾ ਪਤਾ ਪਹਿਲਾਂ ਉਸ ਰਾਹੀ ਪ੍ਰਗਟ ਹੋਇਆ ਦਰਸਾ ਕੇ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਕੁੱਤੇ ਜਿੰਨੇ ਗਿਆਨਵਾਨ ਵੀ ਨਾ ਹੋਣ ਦੀ ਬੜੀ ਦੁਖਦਾਈ ਊਜ ਲਾਉਣੀ, ਸਮੁੱਚੇ ਪੰਥ ਨਾਲ ਬੜੀ ਘਟੀਆ ਟਿੱਚਰ ਹੈ।

(ਅ) ਕੁਤੇ ਦੇ ਮੂੰਹ ਵਿਚ ਇਹ ਪਾ ਦਿਤਾ " ਬੇਗਤਾ ਕਿਉਂ ਮਰਾਂ ? ਲਿਖਾਰੀ ਦੀ ਦੂਜੀ ਕਲਾਬਾਜ਼ੀ ਕੁਤੇ ਦੇ ਮੂਹੋਂ ਇਹ ਅਖਵਾ ਲਿਆ-" ਹੁਣ ਤਾਂ ਸਤਿਗੁਰਾਂ ਦੇ ਹੀ ਚਰਨਾ ਵਿਚ ਰਹਿਣ ਦਾ ਮਾਣ ਮਾਣ ਪ੍ਰਾਪਤ ਕਰੀ ਬੈਠਾ ਹਾਂ, ਮਰਨ ਦਾ ਅਰਥ ਸਤਿਗੁਰੂ ਜੀ ਦੇ ਚਰਨਾ ਤੋਂ ਵਿਛੋੜਾ ਹੈ ਜਿਸ ਨੂੰ ਝੱਲਣਾ ਮੇਰੇ ਲਈ ਅਸੰਭਵ ਹੈ "। ਜਿਸ ਭਿਆਨਕ ਵਿਅੰਗ ਲਈ ਇਹ ਕੁਝ ਕੁੱਤੇ ਦੀ ਜ਼ਬਾਨੀ ਦਰਸਾਇਆ ਗਿਆ ਸੀ, ਸਾਡੀ ਅਗਿਆਨਤਾ ਦੇ ਕਾਰਨ, ਲੋੜੇ ਦੇ ਦਲੇਰ ਹੋ ਚੁੱਕੇ ਲਿਖਾਰੀ ਨੇ, ਸਾਡੇ ਮੂੰਹ ਤੇ ਕਾਲਖ ਮਲਣ ਵਾਲਾ ਉਹ ਵਿਅੰਗ ਵੀ ਨਾਲ ਹੀ ਲਿਖ ਦਿੱਤਾ।

(ੲ) ਸਤਿਗੁਰੂ ਅਰਜਨ ਸਾਹਿਬ ਦੀ ਜ਼ਬਾਨੀ ਕੁੱਤੇ ਨੂੰ ਇਹ ਕਹਿੰਦੇ ਦਰਸਾ ਦਿੱਤਾ- "ਤੂੰ ਤਾਂ ਸਗੋਂ ਵਡੇ ਭਾਗਾਂ ਵਾਲਾ ਹੈ ਕਿਉਂਕਿ ਜ਼ਹਿਰ ਖਾਣ ਨਾਲ ਮਰਨ ਉਪ੍ਰੰਤ ਤੂੰ ਉਥੇ ਹੀ ਜਾਣਾ ਹੈ, (ਸ਼ਹੀਦੀ ਪ੍ਰਾਪਤ ਕਰਕੇ) ਜਿੱਥੇ ਅਸਾਂ ਪੁੱਜਣਾ ਹੈ " ਭਾਵ, ਸਤਿਗੁਰੂ ਜੀ ਦੀ ਅਦੁਤੀ ਸ਼ਹਾਦਤ ਪ੍ਰਤੀ ਕੀਤੇ ਘਟੀਆਂ ਮਖ਼ੌਲ ਦਾ ਵੇਰਵਾ ਇਸ ਪ੍ਰਕਾਰ ਹੈ;--

(੧) ਜਦ ਸਤਿਗੁਰੂ ਜੀ ਨੇ ਪਰਲੋਕ ਸਿਧਾਰ ਜਾਣ ਦਾ ਫ਼ੈਸਲਾ ਆਪ ਹੀ ਕਰ ਲਿਆ ਸੀ ਤਾਂ ਚੰਦੂ ਜਾਂ ਜਹਾਂਗੀਰ ਨੂੰ ਉਨ੍ਹਾਂ ਦੀ ਸ਼ਹਾਦਤ ਦਾ ਜ਼ਿੰਮੇਵਾਰ ਕਿਸ ਦਲੀਲ ਨਾਲ ਕਿਹਾ ਜਾ ਰਿਹਾ ਹੈ ?

(੨) ਸ਼ਹਾਦਤ ਉਪ੍ਰੰਤ ਸਤਿਗੁਰੂ ਜੀ ਨੂੰ ਉਹੀ ਥਾਂ ਪ੍ਰਾਪਤ ਹੋਈ ਜਿਹੜੀ ਕੁੱਤੇ ਨੂੰ ਮਿਲੀ ਦਰਸਾ ਲਈ। ਗੁਰੂ ਖ਼ਾਲਸਾ ਪੰਥ ਦੀ ਇਸ ਤੋਂ ਵਡੀ ਹੇਠੀ ਹੋਰ ਕੀ ਹੋ ਸਕਦੀ ਹੈ ?

ਕੁਤੇ ਨਾਲ ਦਰਸਾਈ ਉਪਰੋਕਤ ਗਲ-ਬਾਤ ਤੋਂ ਪਾਠਕ ਦੇ ਮਨ ਤੇ ਇਹ ਪ੍ਰਭਾਵ ਵੀ ਪੈ ਸਕਦਾ ਹੈ ਕਿ, ਜਦ ਆਪਣੀ ਸ਼ਰਤ ਮਨਵਾਉਣ ਤੋਂ ਬਿਨਾ ਇਕ ਕੁੱਤਾ ਵੀ ਸਤਿਗੁਰੂ ਨਾਨਕ ਸਾਹਿਬ ਜੀ ਦਾ ਹੁਕਮ ਨਹੀਂ ਸੀ ਮੰਨ ਰਿਹਾ ਤਾਂ, ਸਿੱਖ ਦੇ ਮਨ ਵਿਚ ਸਤਿਗੁਰੂ ਜੀ ਪ੍ਰਤੀ ਕਿੱਡਾ ਕੁ ਸਤਿਕਾਰ ਹੋਵੇਗਾ? ਕੀ, ਅਜੇਹੀਆਂ ਸਾਰੀਆਂ ਊਣਤਾਈਆਂ ਸੰਪਾਦਕ ਅਥਵਾ ਪ੍ਰਸੰਸਕ ੧੪ ਰਤਨਾ ਤੋਂ ਲੁਕੀਆਂ ਹੋਈਆਂ ਸਨ ?

੧੬- **ਮਃ ੨ ॥ ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥ {੯੫੪}-ਵ-੧੬**

## ਬਦਕਿਸਮਤੀ ਦਾ ਸਿਖ਼ਰ:-

ਜਿਹੜੀ ਭਾਰਤੀ ਕੌਮ, ਇਸ ਹੱਦ ਤੱਕ ਨਿੱਘਰ ਚੁੱਕੀ ਸੀ ਕਿ, ਆਪਣੇ ਮਾਲ ਧਨ ਦੇ ਨਾਲ ਆਪਣੀਆਂ ਧੀਆਂ ਭੈਣਾ ਦੀ ਰਖਿਆ ਵੀ ਨਹੀਂ ਸੀ ਕਰ ਸਕਦੀ, ਅਤੇ ਜਿਨ੍ਹਾਂ ਦੀਆਂ ਬਹੂ ਬੇਟੀਆਂ ਇਸਲਾਮੀ ਦੇਸ਼ਾਂ ਦੀਆਂ ਮੰਡੀਆਂ ਵਿਚ ਨੀਲਾਮ ਹੁੰਦੀਆਂ ਰਹਿਣੀਆਂ ਉਨ੍ਹਾਂ ਦੀ ਕਿਸਮਤ ਬਣ ਚੁੱਕੀ ਸੀ। ਹੀਣਤਾ ਦੀ ਖੱਡ ਵਿਚ ਪਈ ਨਿਪੁੰਸਕਾਂ ਦੀ ਉਸੇ ਭਾਤੀ ਹਿੰਦੂਆਂ ਦੀ ਕੌਮ ਵਿਚੋਂ, ਕਿਸ ਕਰਾਮਤ ਦਾ ਸਦਕਾ ਅਜੇਹੇ ਸੰਤ ਸੂਰਮਿਆਂ ਦੀ ਕੌਮ ਪੈਦਾ ਹੋਈ ਜਿਨ੍ਹਾਂ ਸਿਰਲੱਥ ਬਹਾਦਰਾਂ ਦੇ ਘੋੜੇ ਉਸ ਲੁਟੇਰੇ ਵੈਰੀ ਦੇ ਘਰਾਂ ਦੇ ਸਾਹਮਣੇ ਕਾਬਲ ਜਾ ਹਿਣਕੇ ਸਨ, ਜਿਸ ਨਿਰਦਈ ਨੇ ਭਾਰਤੀ ਧਨ ਦੌਲਤ ਦੇ ਨਾਲ ਹੀ ਭਾਰਤੀ ਅਣਖ ਨਾਲ ਖਿਲਵਾੜ ਕਰਦੇ ਰਹਿਣਾ ਅਪਣਾ ਹੱਕ ਮੰਨ ਲਿਆ ਹੋਇਆ ਸੀ ? ਨਿਰਸੰਦੇ ਉਹ ਅਨੂਪਮ ਕਰਾਮਾਤ ਗੁਰੂ ਇਤਿਹਾਸ ਵਿਚ ਪਾਏ ਪੂਰਨਿਆਂ ਨੇ ਹੀ ਵਰਤਾਈ ਸੀ। ਕਿੱਡੀ ਮੰਦਭਾਗੀ ਘੜੀ ਆ ਬਣੀ ਹੈ ਕਿ ਅੱਜ ਉਸੇ ਹੀ ਸੰਤ ਸੂਰਮਿਆਂ ਦੀ ਕੌਮ ਦਾ **ਜਥੇਦਾਰ**, ਅਥਵਾ ਗੁਰ-ਪੰਥ ਦਾ ਧਰਮ-ਆਗੂ, ਉਸ ਕੁਟਲ ਲਿਖਾਰੀ ਦੀ ਲਿਖਤ ਨੂੰ ਸੁਗ਼ਾਤ ਵਜੋਂ ਪੰਥ ਵਿਚ ਵੰਡ ਰਿਹਾ ਹੈ, ਜਿਸ ਨੇ ਪੈਰ ਪੈਰ ਤੇ ਗੁਰੂ ਪਰਵਾਰ ਨਾਲ ਘਟੀਆਂ ਕਿਸਮ ਦੇ ਠੱਠੇ ਲਿਖੇ ਹੋਏ ਹਨ। ਧਾਹਾਂ ਤਾਂ ਇਸ ਗਲੋਂ ਨਿਕਲ ਰਹੀਆਂ ਹਨ, ਕਿ ਗੁਰੂ ਮਰਯਾਦਾ ਦਾ ਘਾਤ ਕਰ ਰਹੀ ਉਸ ਚੰਦਰੀ ਪੁਸਤਕ ਨੂੰ, (ਅਰਦਾਸ ਵਿਚ ਰੋਜ਼

ਭਰੋਸਾ ਦਾਨ ਮੰਗਣ ਵਾਲੇ ਦੂਲੇ) ਪੰਥ ਦੀ ਹੀ ਕਮਾਈ ਨਾਲ ਛਪਵਾਇਆ ਹੈ। ਹਰ ਮੋੜ ਤੇ ਲਿਖਾਰੀ ਗੁਰੂ-ਇਤਿਹਾਸ ਰੂਪ ਸਚੁ ਦੇ ਨੂਰਾਨੀ ਮੁੱਖੜੇ ਨੂੰ ਪੁਰਾਣਕ ਮਿਥਿਹਾਸ ਦੀ ਅਜੇਹੀ ਕੁਫ਼ਰ-ਦੁਰਗੰਧ ਨਾਲ ਲੇਥੂ-ਪੇਥੂ ਕਰੀ ਜਾ ਰਿਹਾ ਹੈ ਜਿਸ ਤੋਂ, ਨਿਆਰੀ ਆਭਾ ਵਾਲਾ ਪਾਵਨ ਪਵਿੱਤਰ ਗੁਰੂ ਇਤਿਹਾਸ ਸੰਸਾਰ ਵਿਚ ਮਖ਼ੌਲਾਂ ਦੀ ਥਾਂ ਬਣ ਕੇ ਰਹਿ ਜਾਣਾ ਹੈ।

**ਝੂਠ ਕਹਾਣੀ ਅੱਗੇ ਤੁਰੀ:-**ਸਤਿਗੁਰੂ ਜੀ ਦੇ ਬਚਨ ਮੰਨ ਕੇ ਕੁਤੇ ਨੇ ਦਹੀ ਪੀਤਾ ਤੇ ਪ੍ਰਾਣ ਤਿਆਗ ਦਿੱਤੇ। ਆਕਾਸ਼ ਤੋਂ ਚਿੱਟੇ ਰੰਗ ਦਾ ਸੁੰਦਰ ਬਿਬਾਨ ਆਇਆ ਜਿਸ ਤੇ ਕੁੱਤਾ ਚੜ੍ਹ ਕੇ ਬੈਕੁੰਠ ਦੇ ਰਾਹੇ ਪਿਆ।੧੬੭। ਸਤਿਗੁਰੂ ਜੀ ਦੀ ਹੱਤਕ ਹੋਈ ਸਮਝ ਕੇ (ਚਤੁਰਭੁਜੀ) ਪ੍ਰਭੂ (ਸਾਹਿਜ਼ਾਦਾ ਹਰਿ ਗੋਬਿੰਦ ਜੀ ਨੇ ?) ਸੂਲ ਪਾ ਕੇ ਬ੍ਰਾਹਮਨ ਨੂੰ ਮਾਰ ਦਿੱਤਾ-' **ਅਵਗਿਆ ਗੁਰ ਦਿਖਿ ਪ੍ਰਭ ਦੁਖ ਲਯੋ । ਸੂਲ ਉਪਾਇ ਮਾਰ ਦਿਜ ਦਯੋ ।੧੬੯।**' ਧਰਤੀ ਤੇ ਮੁਰਦਾ ਪਿਆ ਪ੍ਰੋਹਿਤ ਵੇਖ ਕੇ ਸ੍ਰੀ ਗੁਰੂ ਜੀ ਵਿਸਮਾਦੀ ਅਵਸਥਾ ਵਿਚ ਅਸਥਿਤ ਹੋ ਗਏ। ਪੁੱਤਰ ਅਤੇ ਬ੍ਰਾਹਮਣ ਦੀ ਪ੍ਰਥਾਇ ਭੈਰੋਂ ਰਾਗ ਵਿਚਲਾ ਨੌਵਾਂ ਸ਼ਬਦ ਉਚਾਰਿਆ:-

੧੭- **ਭੈਰਉ ਮਹਲਾ ੫ ॥ ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥ ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ ॥੧॥ ਰਹਾਉ ॥ ਅਪਣਾ ਖਸਮੁ ਜਨਿ ਆਪਿ ਧਿਆਇਆ॥ ਇਆਣਾ ਪਾਪੀ ਓਹੁ ਆਪਿ ਪਚਾਇਆ ॥੨॥ ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥ ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥੩॥ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥੪॥੯॥**{੧੧੩੭}

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਅਠਵੀ ਦੇ ੩੧੩ ਸਫ਼ੇ ਅਨੁਸਾਰ ਇਸ ਗੁਰੂ ਸ਼ਬਦ ਦੇ ਅਰਥ ਇਸ ਪ੍ਰਕਾਰ ਹਨ:-

**ਅਰਥ**:-ਹੇ ਭਾਈ ! ਪਰਮਾਤਮਾ ਨੇ ਆਪਣੇ ਸੇਵਕਾਂ ਦੀ ਰੱਖਿਆ (ਸਦਾ ਹੀ) ਆਪ ਕੀਤੀ ਹੈ। (ਵੇਖੋ, ਵਿਸਾਹ-ਘਾਤੀ) ਦੁਸ਼ਟ ਗੁਰੂ (-ਪਰਮੇਸ਼ਰ) ਦੇ ਪਰਤਾਪ ਨਾਲ (ਆਪ ਹੀ) ਮਰ ਗਿਆ ਹੈ ।੧।ਰਹਾਉ। ਪਰਮਾਤਮਾ ਦੀ ਮਿਹਰ ਆਪਣੇ ਸੇਵਕ ਉੱਤੇ ਹੋਈ ਹੈ, ਬਾਲਕ (ਹਰਿਗੋਬਿੰਦ ਸਾਹਿਬ ਉੱਤੇ ਉਸ ਦੁਸ਼ਟ ਦੀ ਮੰਦੀ ਕਰਤੂਤ ਦਾ) ਬਿਲਕੁਲ ਰਤਾ ਭਰ ਵੀ ਮਾੜਾ ਅਸਰ ਨਹੀਂ ਹੋ ਸਕਿਆ ਪਰ ਉਹ ਚੰਦਰਾ ਬ੍ਰਾਹਮਣ (ਵਾਹਿਗੁਰੂ ਦੀ ਰਜ਼ਾ ਨਾਲ) ਪੇਟ ਵਿਚ ਸੂਲ ਉੱਠਣ ਨਾਲ ਮਰ ਗਿਆ ਹੈ। ੧ ।ਪਰਮਾਤਮਾ ਨੇ ਆਪਣੇ ਸੇਵਕ ਦੀ ਆਪ ਰੱਖਿਆ ਕੀਤੀ ਹੈ, (ਕਿਉਂਕਿ) ਸੇਵਕ ਨੇ ਆਪਣੇ ਮਾਲਕ-ਪ੍ਰਭੂ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਇਆ ਹੈ। ਉਹ ਬੇਸਮਝ ਦੁਸ਼ਟ (ਇਸ ਰੱਬੀ ਭੇਤ ਨੂੰ ਸਮਝ ਨਾ ਸਕਿਆ, ਤੇ ਪਰਮਾਤਮਾ ਨੇ) ਆਪ ਹੀ ਉਸ ਨੂੰ ਮਾਰ ਮੁਕਾਇਆ ।੨ । ਮਾਂ ਪਿਉ (ਵਾਂਗ) ਪ੍ਰਭੂ ਆਪਣੇ ਸੇਵਕ ਦਾ ਸਦਾ ਆਪ ਰਾਖਾ ਬਣਦਾ ਹੈ, (ਤਾਹੀਏ ਪ੍ਰਭੂ ਦੇ ਸੇਵਕ ਦੇ) ਦੋਖੀ ਦਾ ਮੂੰਹ ਲੋਕ ਪਰਲੋਕ ਦੁਹੀਂ ਸਰਾਈਂ ਕਾਲਾ ਹੁੰਦਾ ਹੈ ।੩। ਹੇ ਨਾਨਕ ! (ਆਖ-ਹੇ ਭਾਈ !) ਆਪਣੇ ਸੇਵਕ ਦੀ ਪਰਮੇਸ਼ਰ ਨੇ (ਸਦਾ ਹੀ) ਅਰਦਾਸ ਸੁਣੀ ਹੈ (ਬਾਲਕ ਦਾ ਤੇ ਕੁਝ ਨਾ ਵਿਗੜਿਆ ਪਰ) ਪਾਪੀ (ਆਪ ਹੀ) ਮਰ ਮਿਟਿਆ, ਤੇ ਬੇਮੁਰਾਦ ਹੀ ਰਹਿ ਗਿਆ। ੪ ।

## ੧੧- ਸਿੱਖ਼ਰਾਂ ਨੂੰ ਛੂਹ ਰਹੀ ਸਤਿਗੁਰੂ ਸਾਹਿਬ ਜੀ ਦੀ ਬੇਅਦਬੀ:-

ਉਪਰੋਕਤ ਗੁਰੂ ਸ਼ਬਦ ਦੀ ਵਿਆਖਿਆ ਆਪਣੀ ਮਨਮਤੀ ਵਿਉਂਤ ਅਨੁਸਾਰ ਲਿਖ ਕੇ ਅਦਭੁਤ ਲਿਖਾਰੀ ਫਿਰ ਇਉਂ ਲਿਖਦਾ ਹੈ:-ਚੌਪਈ। ਐਸ ਸਬਦੁ ਇਹ ਗੁਰ ਜੀ ਕਹਾ । ਨਿਜ ਸੁਤ ਦਿਜ ਪਰਥਾਇ ਸੁ ਲਹਾ ।
ਸੁਆਨ ਦੇਹ ਗੁਰ ਤਬੈ ਦਬਾਈ । ਆਛੇ ਖਾਫਨ ਦੀਨ ਬਨਾਈ ॥੧੭੪॥

ਭਾਵ, ਆਪਣੇ ਪੁੱਤਰ ਅਤੇ ਬ੍ਰਾਮਣ ਪਰਥਾਇ ਸ਼ਬਦ ਉਚਾਰਿਆ ਅਤੇ ਸਤਿਗੁਰੂ ਜੀ ਨੇ ਵਧੀਆਂ ਕੱਫਨ ਪਾ ਕੇ (ਆਪਣੇ ਪਿਆਰੇ ਭਗਤ ਉਸ) ਕੁੱਤੇ ਦੀ ਮਿਰਤਕ ਦੇਹ ਨੂੰ ਦਫ਼ਨਾ ਦਿੱਤਾ। ਧਿਆਨ ਰਹੇ ਕਿ, ਜਦ ਹੋਰ ਪਸੂਆਂ ਦੀਆਂ ਮਿਰਤਕ ਲੋਥਾਂ ਨੂੰ ਬਾਹਰਦੇ ਭੁਖੇ ਜਾਨਵਰਾਂ ਦੀ ਖ਼ੁਰਾਕ ਬਣਨ ਲਈ ਹੱਡੋ-ਰੋੜੇ ਸੁਟਿਆ ਜਾਂਦਾ ਸੀ ਤਾਂ ਇਸ ਕੁਤੇ ਦੀ ਲੋਥ ਲਈ ਕੀਮਤੀ ਕੱਫਣ ਦਾ ਕੀ ਅਰਥ ? ਪਸ਼ੂ ਦੇ ਮੋਹ ਵਿਚ ਫਸਿਆ ਆਮ ਆਦਮੀ ਤਾਂ ਸ਼ਾਇਦ ਏਹੋ ਜਿਹਾ ਫ਼ਜ਼ੂਲ ਪਖੰਡ ਲੈ ਬੈਠਦਾ ਹੋਵੇ ਪਰ, ਲੋਕਾਂ ਨੂੰ ਅਜੇਹੇ ਵਿਅਰਥ ਦੇ ਭਰਮਾਂ ਵਿਚੋਂ ਕੱਢ ਰਹੇ ਸਤਿਗੁਰੂ ਜੀ ਕੋਲੋਂ ਗੁਰਬਾਣੀ ਦੀ ਅਵੱਗਿਆ ਹੋਈ ਦਰਸਾਉਣੀ, ਸੁਹਿਰਦਤਾ ਦੀ ਨਿਸ਼ਾਨੀ ਨਹੀਂ ਹੈ। ਮਿਰਤਕ ਬਾਰੇ ਗੁਰੂ ਬਾਣੀ ਦਾ ਫ਼ੁਰਮਾਨ:-

੧੮- **ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥** {੧੧੬●}-੪-੧੨

ਇਸ ਤੋਂ ਅੱਗੇ, ਆਪਣੇ ਮਿਥੇ ਟੀਚੇ ਅਨੁਸਾਰ ਗੁਰਮਤਿ ਦੀ ਬੜੀ ਸਖ਼ਤ ਨਿਰਾਦਰੀ ਕਰਨ ਲਈ ਗਾਥਾ ਨੂੰ ਅਤੀਅੰਤ ਦੁਖਦਾਈ ਮੋੜ ਦੇ ਦਿਤਾ।

ਲਿਖਾਰੀ ਅਨੁਸਾਰ, ਉਸ ਫ਼ਸਾਦੀ ਬ੍ਰਾਹਮਣ ਦੀ ਲੋਥ ਧਰਤੀ ਤੇ ਪਈ ਵੇਖ ਕੇ ਮਾਤਾ ਗੰਗਾ ਜੀ ਬੜੇ ਦੁਖੀ ਹੋਏ। ਉਨ੍ਹਾਂ ਦੇ ਮਨ ਵਿਚ ਦਇਆ ਆ ਗਈ ਤਾਂ ਹੱਥ ਜੋੜ ਕੇ ਇਉਂ ਬਚਨ ਬੋਲੇ--ਹੇ ਕਿਰਪਾ ਨਿਧਾਨ ਸਤਿਗੁਰੂ ਜੀ ਇਸ ਬ੍ਰਾਹਮਣ ਨੂੰ ਪ੍ਰਾਨਾਂ ਦੀ ਬਖ਼ਸ਼ ਕਰ ਦਿਉ ।੧੭੬। ਸਤਿਗੁਰਾਂ ਆਖਿਆ ਕਿ ਇਸ ਪਾਪੀ ਨੂੰ ਜੀਉਂਦਾ ਨਹੀਂ ਕਰਨਾ ਚਾਹੀਦਾ ਇਹ ਅਬਗਤ

ਮਰਿਆ ਹੀ ਚੰਗਾ ਹੈ। ਇਹ ਹਰਿ ਗੋਬਿੰਦ (ਜੀ) ਦਾ ਦੋਖੀ ਹੈ, ਇਸ ਦੇ ਜੀਵਨ ਦੀ ਵਿਚਾਰ ਛਡੋ ।੧੭੭। ਮਾਤਾ ਜੀ ਨੇ ਫਿਰ ਆਖਿਆਂ ਕਿ, ਲੋਕਾਂ ਵਿਚ ਚਰਚਾ ਛਿੜ ਜਾਣੀ ਹੈ ਕਿ ਅਸਾਂ ਜਾਣ-ਬੁੱਝ ਕੇ ਬ੍ਰਾਹਮਣ ਨੂੰ ਮਾਰ ਦਿਤਾ ਹੈ। ਗਊ ਬ੍ਰਾਹਣ ਦੀ ਰਖਿਆ ਕਰਨੀ ਤੁਹਾਡਾ ਬਿਰਦ ਹੈ, ਅਤੇ ਬ੍ਰਾਹਮਣ ਨੂੰ ਜੀਵਨ ਦਾਨ ਦੇ ਕੇ ਅਸੀਂ (ਬ੍ਰਹਮ ਹੱਤਿਆ ਤੋਂ ਹੋਣ ਵਾਲੀ) ਲੋਕਾਂ ਦੀ ਨਿੰਦਿਆ ਤੋਂ ਵੀ ਬਚ ਜਾਵਾਂਗੇ ।

ਸਵੈਯਾ॥ ਗੰਗ ਕਰੀ ਬਿਨਤੀ ਬਹੁ ਬਾਰ, ਸੁ ਮਾਨ ਲਈ ਸ੍ਰੀ **ਗੁਰ ਦੁਖਭੰਜਨ** ।
(ੳ) ਸਤਿਨਾਮ ਕਾ ਮੰਤ੍ਰ ਪੜ੍ਹਿਓ ਮੱਧ ਆਬ, ਸੁ ਡਾਰ ਦੀਯੋ ਤਿਨ ਕੇ ਕੇ ਮੁਖਿ ਰੰਜਨ ।
ਪਾਨ ਸੁਧਾਖਰ ਜੀਵ ਉਠਯੋ ਦਿਜ, ਰਾਮ ਉਚਾਰਤ ਸੇਵ ਉਠੰਜਨ ।
ਐਸ ਕੁਕਰਮ ਕਿਉ ਕੀਨ ਦਿਜਾਧਮ, ਪੂਛਤ ਭੇ ਗੁਰ ਅਰਿ ਗੰਜਨ ॥੧੮●॥

ਪਦ ਅਰਥ=**ਮੱਧ ਆਬ**=ਪਾਣੀ ਵਿਚ। **ਮੁਖਿ ਰੰਜਨ**=ਸੁੰਦਰ ਮੂੰਹ । **ਪਾਨ ਸੁਧਾਕਰ.....ਉਠੰਜਨ**=ਅੰਮ੍ਰਿਤ ਪੀਂਦੇ ਸਾਰ ਹੀ ਬ੍ਰਾਹਮਣ ਰਾਮ ਰਾਮ ਕਰਦਾ ਉਠ ਖੜਾ ਹੋਇਆ ਜਿਵੇ ਕੋਈ ਸੁਤਾ ਮਨੁੱਖ ਉਠਦਾ ਹੈ । **ਐਸ ...... ਦਿਜਾਧਮ**=ਹੇ ਨੀਚ ਬ੍ਰਾਹਮਣ ਤੂੰ ਇਸ ਤਰ੍ਹਾਂ ਦਾ ਮੰਦ ਕਰਮ ਕਿਉ ਕੀਤਾ ? ਅਰਿ ਗੰਜਨ=ਵੈਰੀਆਂ ਨੂੰ ਨਾਸ ਕਰਨ ਵਾਲੇ (ਸਤਿਗੁਰੂ ਜੀ)।

ਗੰਗਾ ਜੀ ਦੇ ਬਹੁਤੀ ਵਾਰ ਆਖਣ ਤੇ ਸਤਿਗੁਰੂ ਜੀ ਨੇ **ਸਤਿਨਾਮ ਦਾ ਮੰਤਰ** ਪਾਣੀ ਵਿਚ ਪੜ੍ਹਿਆ ਤੇ ਮੁਰਦਾ ਦੇਹ ਦੇ ਮੂੰਹ ਵਿਚ ਪਾ ਦਿੱਤਾ। ਉਸ ਅੰਮ੍ਰਿਤ ਜਲ ਨੂੰ ਪੀ ਕੇ ਉਹ ਰਾਮ ਰਾਮ ਕਰਦਾ ਜੀਊਂ ਉਠਿਆ। ਵੈਰੀਆਂ ਦਾ ਨਾਸ ਕਰਨ ਵਾਲੇ ਸਤਿਗੁਰੂ ਜੀ ਨੇ ਉਸ ਤੋਂ ਪੁਛਿਆ ਕਿ ਅਜੇਹਾ ਨੀਚ ਕਰਮ ਤੂੰ ਕਿਉਂ ਕੀਤਾ ਸੀ। ਬ੍ਰਾਹਮਣ ਨੇ ਦੱਸ ਦਿੱਤਾ ਕਿ, ਉਹ ਪ੍ਰਿਥੀ ਚੰਦ ਦੇ ਕਹੇ, ਮਾਇਆ ਦੇ ਲਾਲਚ ਵਿਚ ਕੁਕਰਮ ਕਰਨ ਲਈ ਤਿਆਰ ਹੋ ਪਿਆ **ਸੀ ਅਤੇ ਸਤਿਗੁਰੂ ਜੀ ਤੋਂ ਖਿਮਾ ਮੰਗੀ।**

## ਗੁਰਮਤਿ ਦੀ ਕਸਵੱਟੀ;--

**(ੳ)** “**ਪਾਣੀ ਵਿਚ ਸਤਿਨਾਮ ਦਾ ਮੰਤ੍ਰ ਪੜ੍ਹਿਆ ਤੇ ਉਹ ਬ੍ਰਾਹਮਣ ਦੇ ਸੁੰਦਰ ਮੁਖੜੇ ਵਿਚ ਪਾ ਦਿਤਾ।**“ ਤਰਲ ਵਸਤੂ ਕੋਈ ਵੀ ਪਾਉ, ਮਿਰਤਕ ਦੇ ਮੂੰਹ ਵਿਚੋਂ ਝਟ ਬਾਹਰ ਵਗ ਤੁਰਦੀ ਹੈ॥ **ਏਹੀ ਕਾਰਨ ਹੈ ਕਿ, ਸਵਾਸਾਂ ਤੋ** ਸੱਖਣੀ ਮਿਰਤਕ ਲੋਥ ਦੇ ਮੂੰਹ ਵਿਚ ਕਿਸੇ ਹਕੀਮ ਡਾਕਟਰ ਨੇ ਕਦੇ ਕੋਈ ਦਵਾਈ, ਨਹੀਂ ਪਾਈ, ਕਿਉਂਕਿ ਉਹ ਮਿਰਤਕ ਦੇ ਅੰਦਰ ਨਹੀ ਜਾ ਸਕਦੀ।

ਸਤਿਨਾਮ ਦੀਆਂ ਫੂਕਾਂ ਤੋਂ ਪਾਣੀ, ਮੁਰਦੇ ਜਿਵਾਲਣ ਦੇ ਸਮਰੱਥ, ਅੰਮ੍ਰਿਤ ਬਣ ਜਾਵੇ--ਅਜੇਹੀ ਸੰਭਾਵਣਾ ਦਾ ਗੁਰਮਤਿ ਵਿਚ ਕੋਈ ਥਾਂ ਨਹੀਂ ਹੈ । ਸਾਵਧਾਨੀ ਨਾਲ ਮਨ ਜੋੜ ਕੇ ਗੁਰੂਬਾਣੀ ਸੁਣੋ ਅਤੇ ਸਮਝ ਕੇ ਉਸ ਅਨੁਸਾਰ ਜੀਵਨ ਬਨਾਉ, ਤਦ ਹੀ ਕਿਸੇ ਕਰਾਮਾਤੀ ਅਸਰ ਦੀ ਆਸ ਬੱਝਦੀ ਹੈ। ਅੱਜ ਤੱਕ ਅਜੇਹਾ ਅੰਮ੍ਰਿਤ ਤਿਆਰ ਨਹੀਂ ਹੋ ਸਕਿਆ ਜਿਸ ਦੀਆਂ ਛੱਟੇ ਮਾਰਿਆਂ ਮੁਰਦਾ ਜੀਊਂ ਸਕੇ। {**ਨੋਟ:-ਇਸ ਸਚਾਈ ਨੂੰ ਕਿਵੇ ਝੁਠਲਾਇਆ ਜਾਵੇ ਕਿ, ਸਰੋਵਰ ਦੇ ਜਲ ਦੇ ਵਿਚਕਾਰ ਬਣੇ ਹਰਿਮੰਦਰ ਸਾਹਿਬ ਵਿਚੋਂ (ਲਗ-ਪਗ ੨੪ ਘੰਟੇ ਹੀ) ਲਊਡ ਸਪੀਕਰਾਂ ਦੀ ਵਰਤੋਂ ਨਾਲ ਗੁਰੂ ਬਾਣੀ ਪੜ੍ਹੀ ਜਾਂਦੀ ਹੈ ਪਰ ਸੰਸਾਰ ਭਰ ਵਿਚ ਇਹ ਖ਼ਬਰਾਂ ਪੁੱਜ ਗਈਆਂ ਸਨ ਕਿ, ੧੯੮੪ ਦੇ ਘਲੂਘਾਰੇ ਵਿਚ ਉਨ੍ਹਾਂ ਗੁਰਮੁਖਾਂ ਵਿਚੋ ਕਈਆਂ ਦੀਆਂ ਲੋਥਾਂ ਕਈ ਦਿਨ (ਪਾਵਨ) ਸਰੋਵਰ ਦੇ ਜਲ ਵਿਚ ਪਈਆਂ ਗਲਦੀਆਂ ਸੜ੍ਹਾਂਦ ਮਾਰਦੀਆਂ ਰਹੀਆਂ ਸਨ ਜਿਨ੍ਹਾਂ ਨੂੰ ਸ਼ਹੀਦ ਕਹਿ ਕੇ ਉਨ੍ਹਾਂ ਨਮਿਤ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਮਨੁੱਖੀ ਲਹੂ ਨਾਲ ਲਾਲ ਹੋਇਆ ਸਰੋਵਰ ਜਾ ਜਲ ਆਪ ਵੀ ਸੜ੍ਹਾਂਦ ਮਾਰਨ ਲੱਗ ਪਿਆ ਹੋਣ ਦੀਆਂ ਕਹਾਣੀਆਂ ਅਖ਼ਬਾਰਾਂ ਵਿਚ ਛਪੀਆਂ ਸਨ**}

ਸਤਿਗੁਰੂ ਜੀ ਨੇ ਵੀ ਗੁਰਬਾਣੀ ਵਿਚ ਜਲ ਨੂੰ ਅੰਮ੍ਰਿਤ, ਬੜੀ ਵੀ ਅੰਮ੍ਰਿਤ-ਜਲ ਲਿਖਿਆ ਮਿਲਦਾ ਹੈ, ਪਰ ਸਤਿਨਾਮ ਦੀਆਂ ਫੂਕਾਂ ਨਾਲ ਤਿਆਰ ਹੋਇਆਂ ਕਥਿਤ ਅੰਮ੍ਰਿਤ ਨਹੀਂ ਸਗੋਂ ਪ੍ਰਭੂ ਦੇ ਨਾਮ ਜਲ ਦੀ ਗੱਲ ਹੈ। ਉਨ੍ਹਾਂ ਗੁਰੂ ਸ਼ਬਦਾਂ ਦੀ- {**ਸੂਚੀ**:-(੧)- ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥ ਅਬ ਮੋਹਿ ਜਲਤ ਰਾਮ ਜਲੁ ਪਾਇਆ ॥ ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥...... ੪॥੧॥ ੩੨੩} **ਅਥਵਾ-(੨)**-ਧਨਾਸਰੀ ਮਹਲਾ ੫ ॥....ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥੨॥੧੬॥੪੭॥**{੬੮੨}-(੩)**-ਗੂਜਰੀ ਮਹਲਾ ੧ ॥.... ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥{੫●੪}-**(੪)**- ਗੂਜਰੀ ਮਹਲਾ ੪ ॥....ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥....੮॥੧॥੭॥ {੫●੭} -(੫)- ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ॥...ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥ ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥ {੬੫੯}-(੬)-ਸੂਹੀ ਮਹਲਾ ੫ ॥ .....ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥......੪॥੭॥੧●॥ {੭੮੩}-(੭)-ਬਿਲਾਵਲੁ ਮਹਲਾ ੪ ॥ ਗੁਰਮੁਖਿ ਅਗਮ ਅਗੋਚਰੁ......ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ ॥੪॥......੮॥੩॥੬॥**{੮੩੪}-(੮)**-ਮਃ ੩ ॥ ਚਾਤ੍ਰਿਕ ਤੂ ਨ.....ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥ ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ॥ ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥੨॥-੧੫{੧੨੮੪}-(੯)-

ਗੁਰੂ ਬਾਣੀ ਦਾ ਫ਼ਤਵਾ ਹੈ ਕਿ, ਪਰਮਾਤਮਾ ਦੇ ਨਾਮ ਦੀਆਂ ਫੂਕਾਂ ਨਾਲ ਕੋਈ ਜਲ, ਮੁਰਦੇ ਸੁਰਜੀਤ ਕਰਨ ਵਾਲਾ ਅੰਮ੍ਰਿਤ, ਕਿਸੇ ਵੀ ਹਾਲਤ ਵਿਚ ਨਹੀਂ ਬਣ ਸਕਦਾ। ਬ੍ਰਾਹਮਣੀ ਸੋਚ ਦੀ ਉਪਜ, ਅਜੇਹੀਆਂ ਗੱਲਾਂ ਨਾਲ ਲਿਖਾਰੀ ਸਚੁ=ਰੂਪ ਗੁਰਮਤਿ ਨੂੰ ਹਾਸੋਹੀਣੀ ਬਣਾ ਰਿਹਾ ਹੈ।

**(ਅ)** ਉਪ੍ਰੋਕਿਤ ੧੮ ਨੰਬਰ ਤੇ, ਅਰਥਾਂ ਸਮੇਤ ਲਿਖਿਆ ਗੁਰੂ ਸ਼ਬਦ, ਜੋ ਬ੍ਰਾਹਮਣ ਦੀ ਮੌਤ ਉਪਰੰਤ ਸਤਿਗੁਰੂ ਜੀ ਨੇ (ਪਰਮਾਤਮਾ ਦੇ ਧਨਵਾਦ ਵਜੋਂ) ਉਚਾਰਿਆ ਹੋਇਆ ਹੈ, ਉਸ ਵਿਚ ਬ੍ਰਾਹਮਣ ਦੇ ਸੁਰਜੀਤ ਹੋਣ ਬਾਰੇ ਸੰਕੇਤ ਤੱਕ ਨਹੀਂ ਹੈ। ਗੁਰੂ ਸ਼ਬਦ ਵਿਚ-" **ਇਆਨਾ ਪਾਪੀ ਓਹੁ ਆਪਿ ਪਚਾਇਆ ॥**" ਅਥਵਾ- **ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥**" ਪੰਗਤੀਆਂ ਸਿੱਧ ਕਰਦੀਆਂ ਹਨ ਕਿ, ਬ੍ਰਾਹਮਣ ਦੀ ਮੌਤ ਅਕਾਲ ਪੁਰਖ ਦੇ ਹੁਕਮ ਵਿਚ ਹੋਈ ਸੀ। ਪਿੱਛੇ ਏਸੇ ਅਧਿਆਇ ਦੇ '**ਜੰਮਣ ਮਰਣਾ ਹੁਕਮੋ ਵਰਤੈ**' ਲੇਖ ਵਿਚ, ਗੁਰਮਤਿ ਦੇ ਇਸ ਸਧਾਂਤ ਨੂੰ ਕਿ, ਜੀਵਾਂ ਦਾ ਜੰਮਣਾ ਤੇ ਮਰਨਾ ਕੇਵਲ ਆਕਾਲਪੁਰਖ ਦੇ ਹੀ ਹੱਥ ਵਿਚ ਹੈ, ਗੁਰੂ ਸ਼ਬਦਾਂ ਦੇ ਹਵਾਲੇ ਨਾਲ ਸਿੱਧ ਕਰ ਚੁੱਕੇ ਹਾਂ।

ਸੁਖਮਣੀ ਸਾਹਿਬ ਵਿਚ ਪੰਜਵੇਂ ਪਾਤਸ਼ਾਹ ਜੀ ਦੇ ਆਪਣੇ ਬਚਨ ਸਿੱਧ ਕਰ ਰਹੇ ਹਨ ਕਿ ਕਿਸੇ ਜੀਵ ਦੀ ਸਰੀਰਕ ਮੌਤ ਕਰਨੀ ਅਥਵਾ ਮਰੇ ਹੋਏ ਜੀਵ ਨੂੰ ਸੁਰਜੀਤ ਕਰਨਾ, ਕੇਵਲ ਅਤੇ ਕੇਵਲ ਪਰਮਾਤਮਾ ਦੇ ਆਪਣੇ ਹੀ ਹੱਥ ਵਿਚ ਹੈ-" **ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥ {੨੮੨}-ਅ:-੧੪**

੨● ਸਾਲ ਤੱਕ ਪਤਨੀ ਰੂਪ ਵਿਚ, ਭਰਤਾ-ਗੁਰਦੇਵ ਜੀ ਦੀ ਨੇੜਤਾ ਮਾਣ ਰਹੇ ਮਾਤਾ ਗੰਗਾ ਜੀ, ਕਿਸੇ ਮੁਰਦਾਰ ਵਿਚ ਜਿੰਦਾ ਪਾਉਣ ਵਾਲੀ ਗੁਰਮਤਿ ਵਿਰੋਧੀ ਮੰਗ, ਕਿਸੇ ਵੀ ਹਾਲਤ ਵਿਚ ਨਹੀਂ ਸਨ ਕਰ ਸਕਦੇ, ਉਪਰੋਕਤ ਸਵੱਯਾ ਸਾਨੂੰ **ਕੁਰਾਹੇ ਪਾਉਣ ਲਈ ਘੜਿਆ.ਘਿਣਾਵਣਾ ਝੂਠ** ਮੰਨ ਕੇ ਸਾਨੂੰ ਗੁਰਮਤਿ ਦੇ ਅਟੱਲ ਸਿਧਾਂਤ ਤੇ ਦ੍ਰਿੜ ਵਿਸ਼ਵਾਸ਼ੀ ਰਹਿਣਾ ਚਾਹੀਦਾ। **ਵਡੀ ਹੈਰਾਨੀ ਇਹ ਹੋ ਰਹੀ ਹੈ ਕਿ**, ਧਰਮ-ਪਰਚਾਰਕਾਂ ਵਿਚੋਂ ਸਿਰਕੱਢ, ਸੁਜਾਨ ਕਥਾਕਾਰ ਮੰਨੇ ਗਏ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਨੇ, ਇਸ ਪੱਖ ਵੱਲ ਧਿਆਨ ਦਿੰਦਿਆਂ, ਉਚੇਚੇ ਨੋਟ ਦੁਆਰਾ ਗੁਰਮਤਿ ਦਾ ਪੱਖ ਉਜਾਗਰ. ਕਿਸ ਕਾਰਨ ਨਾ ਕੀਤਾ ?

**(ੲ)** ਘੋਰ ਨਿਰਦਾਇਤਾ ਦੀ ਸਜ਼ਾ ਰੱਬੀ ਹੁਕਮ ਅਧੀਨ ਪਾ ਚੁੱਕੇ ਪਾਪੀ ਬ੍ਰਹਮਣ ਦੀ ਨਿਰਜਿੰਦ ਲੋਥ ਦੇ ਡਰਾਉਣੇ ਚਿਹਰੇ ਨੂੰ **ਸੁੰਦਰ ਮੁਖੜਾ** ਲਿਖਣ ਵਾਲਾ ਲਿਖਾਰੀ, ਗੁਰਸਿੱਖ ਹੋ ਹੀ ਨਹੀਂ ਸਕਦਾ। ਪੁਸਤਕ ਦਾ ਲਿਖਾਰੀ ਨਿਰਸੰਦੇਹ, ਕੋਈ ਬਿੱਪ੍ਰ ਹੈ। ਪੁਸਤਕ ਦੇ ੨੯ ਸਫ਼ੇ ਵਾਲਾ ਪ੍ਰਸੰਸਾ ਪੱਤਰ ਪੁਕਾਰ ਪੁਕਾਰ ਕੇ ਕਹਿ ਰਿਹਾ ਹੈ ਕਿ ਉਸ ਦਾ ਲਿਖਾਰੀ ਵੀ ਕੋਈ ਬਿੱਪ੍ਰ ਦਾ ਵਡਾ ਚੇਲਾ ਅਤੇ ਪੰਥ ਦਾ ਵੈਰੀ ਹੀ ਹੈ।

**(ਸ)** ਗੁਰਬਾਣੀ ਤੋਂ ਅਗਿਆਨੀ ਪਾਠਕਾਂ ਲਈ ਉਪ੍ਰੋਕਿਤ (੧੮ ਨੰਬਰ ਤੇ ਲਿਖੇ) ਪਾਵਨ ਗੁਰੂ ਸ਼ਬਦ ਦੇ ਸਾਹਮਣੇ ਲਿਖਾਰੀ ਨੇ ਪ੍ਰਸ਼ਨ ਚਿੰਨ੍ਹ ਲਾ ਦਿੱਤਾ ਹੈ ? ਕੀ, ਸਤਿਗੁਰੂ ਜੀ ਨੇ ਬ੍ਰਾਮਣ ਨੂੰ ਸੁਰਜੀਤ ਕਰਨ ਵਾਲੀ ਗੱਲ ਲੁਕਾ ਲਈ ? ਜੇ ਲਿਖਾਰੀ ਨੇ ਝੂਠ ਲਿਖਿਆ ਹੈ ਤਾਂ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਨੇ, ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਹੋਣ ਦੇ ਨਾਤੇ ਅਜੇਹੀ ਗੁਰਮਤਿ ਵਿਰੋਧੀ ਝੂਠੀ ਗੱਲ ਬਾਰੇ ਗੁਰਮਤਿ ਦੇ ਪੱਖ ਤੋਂ ਪਾਠਕਾਂ ਨੂੰ ਸੁਚੇਤ ਨਾ ਕਰਨਾ ਪੰਥ ਦੇ ਭਵਿੱਖ ਲਈ ਗੰਭੀਰ ਖ਼ਤਰੇ ਦਾ ਘੜਿਆਲ ਸਮਝਿਆ ਜਾ ਕੇ, ਕੁਰੀਤੀਆਂ ਵਿਰੁੱਧ ਧਰਮ-ਯੁੱਧ ਅਰੰਭ ਕਰਨ ਦਾ ਪੱਕਾ ਸੱਦਾ ਸਮਝਣ ਵਿਚ ਹੀ ਪੰਥ ਦੀ ਭਲਾਈ ਹੈ।

**(ਹ)** **ਗਊ ਬ੍ਰਾਹਮਣ ਦੀ ਰਖਿਆ**-- ਮਾਤਾ ਗੰਗਾ ਜੀ ਦੇ ਮੁਖਾਰਬਿੰਦ ਵਿਚ ਲਿਖਾਰੀ ਨੇ ਇਹ ਬਚਨ-'ਗੋ ਦਿਜ ਕੀ ਰਛੱਯਾ ਕਰੋ ਤੁਮਾਰੋ ਇਹੁ ਬਿਰਦਾਇ ॥੧੭੯॥" ਵੀ ਗੁਰਮਤਿ ਵਿਰੋਧੀ ਹਨ। ਜੇ ਹਲਕੀ ਹੋਈ ਪਾਗਲ ਗਊ, ਲੋਕਾਂ ਦਾ ਖੈ ਕਰੀ ਜਾ ਰਹੀ **ਹੋਵੇ ਤਾਂ ਉਸ ਦਾ ਖ਼ਾਤਮਾ ਬ੍ਰਾਹਮਣ ਆਪ ਕਰਨ ਲਈ ਤਿਅਰ ਹੋ ਜਾਂਦਾ ਹੈ। ਅਤੇ ਏਵੇਂ ਹੀ** ਮਨੁੱਖਤਾ ਦਾ ਵੈਰੀ ਬਣ ਖਲੋਤੇ ਬ੍ਰਾਹਮਣ ਦੀ ਰਖਿਆ ਨਾਲ ਸਤਿਗੁਰੂ ਜੀ ਦਾ ਕੀ ਵਾਸਤਾ ਹੋਵੇ? **ਸਮਾਜ** ਲਈ ਭੈੜੇ ਬਣੇ. ਲੁੱਟ ਖਾਣੇ ਬ੍ਰਾਹਣ ਲਈ ਸਤਿਗੁਰੂ ਜੀ ਦੇ ਇਹ ਬਚਨ-(੧)-**ਧੋਤੀ ਖੋਲਿ ਵਿਛਾਏ ਹੇਠਿ ॥ 'ਗਰਧਪ ਵਾਂਗੂ ਲਾਹੇ ਪੇਟਿ ॥੧॥{੨●੧}**- (੨)-" **ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥ ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥** {੩੨੫} (੩)-**ਪੂਜਾ ਤਿਲਕ ਕਰਤ ਇਸਨਾਨਾਂ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥ ਬੇਦੁ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈ ਪਰਾਣੀ ॥੩॥** {੨●੧}-(੪)-**ਜਿਤੁ ਦਰਿ ਤੁਮ੍ ਹੈ ਬ੍ਰਾਹਮਣ ਜਾਣਾ ॥ ਤਿਤੁ ਦਰਿ ਤੂੰਹੀ ਹੈ ਪਛੁਤਾਣਾ ॥੧॥ ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ ਚਿਤਵਹਿ ਬੁਰਿਆਈ ॥੧॥ ਰਹਾਉ** ॥{੩੭੨}(੫)-**ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ ਲਹੀਐ** ॥੧॥{੯●੪} ਬ੍ਰਾਹਮਣ ਲਈ ਸਤਿਕਾਰ ਤਾਂ ਨਹੀਂ ਦਰਸਾ ਰਹੇ। ਸਤਿਗੁਰੂ ਜੀ ਮਜ਼ਲੂਮ, ਦੁਖਿਆਰਿਆਂ ਦੀ ਰਕਿਆ ਕਰਦੇ ਸਨ ਅਤੇ ਸਹੀ ਜੀਵਨ ਰਸਤੇ ਤੋਂ ਖੁੰਝੇ. ਕੁਰਾਹੇ ਪੈ ਕੇ ਆਤਮਕ ਮੌਤੇ ਮਰਿਆਂ ਅਗਿਆਨੀਆਂ ਨੂੰ ਬ੍ਰਹਮ ਦਾ ਗਿਆਨ ਬਖ਼ਸ਼ਸ਼

ਕਰਕੇ ਉੱਚਾ ਆਤਮਕ ਜੀਵਨ ਪ੍ਰਦਾਨ ਕਰਦੇ ਸਨ। ਆਪਣੇ ਹੀ ਮਨ ਪਿੱਛੇ ਤੁਰਨ ਵਾਲੇ ਹੰਕਾਰੀ ਲੁਟੇਰਿਆਂ ਦੀ ਰਖਿਆ ਸਤਿਗੁਰੂ ਜੀ ਨੇ ਕਿਵੇਂ ਕਰਨੀ ਸੀ ? **ਸੋ, ਉਪਰੋਕਤ ਸਵੱਯਾ ਕੇਵਲ ਕੂੜ ਅਸੱਤ ਦਾ ਹੀ ਦੂਜਾ ਰੂਪ ਹੈ।**

## ਗਲ ਅੱਗੇ ਤੁਰੀ--

**ਅਖੇ, ਮਰੇ** ਹੋਏ ਬ੍ਰਾਹਮਣ ਨੂੰ, ਜਦੋਂ ਨਵਾਂ ਜਨਮ ਮਿਲ ਗਿਆ ਤਾਂ-

ਚੌਪਈ॥ ਨਵਾਂ ਜਨਮ ਦਿਜ ਨੇ ਜਨੁ ਪਾਯੋ । ਫਿਰਿ ਸ੍ਰੀ ਗੁਰ ਤਿਹ ਬਚਨ ਅਲਾਯੋ ।
ਹੇ ਦਿਜ ਪ੍ਰਿਥੀਏ ਮੁਖ ਪਰਿ ਕਹੇ । ਜੋ ਤਿਨ ਕਹਾ ਕੀਨ ਦੁਖ ਲਹੇ ॥੧੯੫॥
ਬ੍ਰਾਹਮਣ ਕਹਾ ਪ੍ਰਭੁ ਸਭੁ ਭਾਖੋਂ । ਤਿਸ ਦੇ ਮੁਖ ਪਰਿ ਛਪੀ ਨ ਰਾਖੋਂ ॥...

ਜਦ ਬ੍ਰਾਹਮਣ ਨੇ ਇਹ ਕਿਹਾ ਕਿ ਉਹ ਪ੍ਰਿਥੀ ਚੰਦ ਦੇ ਮੂੰਹ ਤੇ ਸਭ ਕੁਝ ਸਚੁ ਸਚੁ ਕਹਿ ਦੇਵੇਗਾ ਤਾਂ ਸਤਿਗੁਰੂ ਜੀ ਨੇ ਦਾਸ ਭੇਜ ਕੇ ਬੜੇ ਆਦਰ ਨਾਲ ਭਰਾਤਾ ਪ੍ਰਿਥੀ ਚੰਦ ਨੂੰ ਬੁਲਵਾ ਲਿਆ। ਪਰ ਜਦੋਂ ਬ੍ਰਾਹਮਣ ਨੇ ਮਾਇਆ ਦਾ ਲਾਲਚ ਦੇ ਕੇ ਸਾਹਿਬਜ਼ਾਦਾ ਜੀ ਨੂੰ ਜ਼ਹਿਰ ਦੇਣ ਲਈ ਭੇਜਣ ਵਾਲੀ ਪ੍ਰਿਥੀ ਚੰਦ ਜੀ ਦੀ ਸਾਰੀ ਕਰਤੂਤ ਉਸ ਦੇ ਮੂੰਹ ਤੇ ਕਹਿ ਸੁਣਾਈ ਤਾਂ ਬਾਬਾ ਪ੍ਰਿਥੀ ਚੰਦ ਜੀ ਗੁੱਸੇ ਨਾਲ ਭੁੜਕ ਉਠੇ ਅਤੇ ਇਹ ਆਖ ਕੇ,-'ਤੁਸਾਂ ਬ੍ਰਾਹਮਣ ਨੂੰ ਸਿਖਾ ਕੇ ਮੇਰੇ ਮੱਥੇ ਬਦਨਾਮੀ ਦਾ ਟਿੱਕਾ ਲਾਇਆ ਹੈ ' ਆਦਿ ਹੋਰ ਕੀ ਕੁਝ ਬੋਲਿਆਂ ਬਕਿਆ, ਲਿਖਾਰੀ ਦੀ ਆਪਣੀ ਬੋਲੀ ਵਿਚ:--

ਜੱਦਿਪ ਦਿਜ ਸਾਚੀ ਕਹਿ ਦੀਨੇ । ਤੱਦਪਿ ਅੰਬਜ ਨੀਵ ਨ ਕੀਨੇ ।
ਪ੍ਰਿਥੀਏ ਮਨ ਮੈ ਅਤਿ ਰਿਸ ਖਾਈ । ਗਾਰੀ ਦਈ ਜੋਊ ਮਨਿ ਜ਼ਆਈ ॥ ੧੯੩॥

ਆਪਣੇ ਵਡੇ ਹੋਣ ਦੇ ਮਾਣ ਵਿਚ ਗਾਲੀਆਂ ਦਿੰਦਿਆਂ ਬੜਾ ਕੁਝ ਬੋਲਿਆ ਅਤੇ ਇਹ ਧਮਕੀ ਦਿੱਤੀ--

ਤੁਮਰੇ ਸਹਿਤ ਤੁਮ ਸੁਤ ਕੋ ਘਾਵੈਂ । ਤੈ ਪ੍ਰਿਥੀਆਂ ਨਿਜ ਨਾਮ ਕਹਾਵੌਂ ॥੨●●॥

ਤੇਤੇ ਨਾਲ ਤੇਰੇ ਪੁੱਤਰ ਦਾ ਵੀ ਖ਼ਾਤਮਾ 'ਨਾ ਕੀਤਾਂ ਤਾਂ ਮੈਨੂੰ ਪ੍ਰਿਥੀਆਂ ਕਿਨ੍ਹ ਆਖਣਾ ਹੈ ? ਅਗੋ ਸਤਿਗੁਰਾਂ ਦੇ ਬਚਨ ਲਿਖਾਰੀ ਦੀ ਬੋਲੀ ਵਿਚ:-

ਸ੍ਰੀ ਗੁਰ ਕਹਾ ਲਾਲ ਦ੍ਰਿਗ ਕਰੈਂ । ਕਿਆ ਕਰਿ ਹੈਂ ਤੂ ਹਮ ਨਹ ਮਰੈ ॥

ਐਵੇਂ ਅਖੀਆਂ ਲਾਲ ਕਿਉ ਕਰਦੇ ਹੋ ਜੋ ਦਿਲ ਆਵੇ ਕਰ ਲਏਓ ਅਸਾਂ ਤੁਹਾਡੇ ਕੋਲੋਂ ਮਰਨਾ ਨਹੀਂ।

ਪ੍ਰਿਥੀਏ ਕਹਾ ਦਿੱਲੀ ਹੌਂ ਜਾਵੈਂ । ਜਹਾਂਗੀਰ ਕੋ ਜਾਇ ਸੁਣਾਵੈਂ ॥੨●੧॥
ਤਿਹ ਠਾਂ ਤੌ ਕੋ ਪਕਰਿ ਮੰਗਾਊ । ਸੁਤ ਦਾਰਾ ਸਣ ਖੇਦ ਦਿਖਾਊਂ ।
ਜਬੈ ਦੁਖਤ ਹਵੈ ਤੁਮੈ ਪੁਕਰੋ । ਲਾਲ ਅਖੀਂ ਤਬ ਅਰਥ ਨਿਹਾਰੋ ॥ ੨●੨॥

ਦੋਹਰਾ॥ ਬਹੁਤ ਸਪਰਧਾ ਜਬ ਬਢੀ ਭਾਖਤ ਬਚਨ ਕਠੋਰ । ਪ੍ਰਿਥੀਆਂ ਤਬ ਨਿਜ ਗ੍ਰਿਹਿ ਗਯੋ ਕੀਨ ਚਿੰਤ ਬਹੁ ਘੋਰ ॥੨●੩॥

ਅਗੇ ਹੁਣ ਅਗਿਆਨੀਆਂ ਲਈ ਗੁਰਮਤਿ ਵਿਰੋਧੀ ਭਰਮ:--

ਕਥਾ ਧਿਆਇ ਪੂਰਨ ਭਯੋ ਜੋ ਸੁਨਿਹੈ ਮਨ ਲਾਇ । ਸੀਤਲਾ ਅਰੁ ਵਿਖੁ ਖੇਦ ਜੁ ਤਾ ਕੈ ਨਿਕਟ ਨ ਆਇ ॥੨●੪॥

ਅਰਥ:-ਇਸ ਅਧਿਅਇ ਦੀ ਕਥਾ ਸਮਾਪਤ ਹੋਈ। ਜਿਹੜਾ ਇਸ ਨੂੰ ਮਨ ਲਾ ਕੇ ਸੁਨੇਗਾ ਸੀਤਲਾ (ਚੇਚਲ-ਸ਼ਮਓਲਪੋਯ) ਰੋਗ ਦਾ ਦੂਖ ਉਸ ਦੇ ਨੇੜੇ ਨਹੀਂ ਆ ਸਕਦਾ। ਅਜੇਹਾ ਲਿਖ ਕੇ ਲਿਖਾਰੀ ਨੇ ਇੱਖੀ ਦੇ ਇਸ ਗੁਰਮਤਿ ਵਿਸ਼ਵਾਸ਼-"**ਸਰਬ ਰੋਗ ਕਾ ਅਉਖਦੁ ਨਾਮੁ ॥**" ਤੇ ਗੰਭੀਰ ਚੋਟ ਮਾਰੀ ਹੈ ।

ਆਗੈ ਪ੍ਰਿਥੀਆ ਜਾਇਗੋ ਜਿਹ ਬਿੱਧਿ ਸੁਲਹੀ ਪਾਸਿ । ਦਿੱਲੀ ਜਾਇ ਮੁੜਿ ਗ੍ਰਿਹ ਰਚੈ ਸੋ ਗਬ ਕਰੋਂ ਪ੍ਰਕਾਸਿ॥੨●੫॥

**ਧਯਾਇ ਸਮਾਪਤ ਮਸਤੁ ਸੁਭ ਮਸਤੁ ।੨।** ਦੂਜਾ ਅਧਿਆਇ ਸਮਾਪਤੀ ਦੀ ਘੋਸ਼ਨਾ।

# ਅਧਿਆਇ ਤੀਜਾ

੧

## ਵਡੇ ਭਰਾਤਾ ਜੀ ਦਾ ਵੈਰ ਨਿੱਖਰ ਕੇ ਸਾਹਮਣੇ ਆ ਗਿਆ-

ਮੁਖੋਂ ਗ਼ੁੱਸੇ ਦੀ ਝੱਗ ਸੁੱਟਦਾ ਹੋਇਆ ਪ੍ਰਿਥੀ ਚੰਦ ਘਰ ਪੁੱਜਾ । ਮੰਝਲੇ ਵੀਰ, ਬਾਬਾ ਮਹਾਂਦੇਵ ਜੀ ਨੇ ਪੁਰਾਤਨ ਗਾਥਾਵਾਂ ਦੀਆਂ ਕਈ ਉਦਾਹਰਣਾ ਨਾਲ ਬੜਾ ਸਮਝਾਇਆ ਕਿ, ਘਰ ਵਿਚ ਫੁੱਟ ਚੰਗੀ ਨਹੀਂ ਹੁੰਦੀ, ਪਰ ਜਦ ਉਹ ਆਪਣੇ ਪਰਵਾਰ ਸਮੇਤ ਘਰੋਂ ਚਲੇ ਜਾਣ ਦੀ ਮੂਰਖ-ਜ਼ਿੱਦ ਤੇ ਅੜਿਆ ਰਿਹਾ ਤਾਂ:-

ਪ੍ਰਿਥੀਏ ਸੋਂ ਤਬ ਨਹਿ ਬਨਿ ਆਯੋ । ਮਹਾਦੇਵ ਨਿਜ ਭਵਨ ਸਿਧਾਯੋ ।
ਜੋ ਸਯਾਨੇ ਕੀ ਬਾਤ ਨ ਮਾਨੇ । ਸੇ ਦੁਖੁ ਪਾਵਤ ਬੀਚ ਜਹਾਨੇ ॥ ੩● ॥
ਮਹਾਦੇਵ ਕੀ ਜਰਾ ਨ ਮਾਨੀ । ਹੇਰੀਂ ਗ੍ਰਾਮ ਚਲਯੋ ਅਭਿਮਾਨੀ ।
ਸੁਤ ਦਾਰਾ ਸਭ ਹੀ ਸੰਗਿ ਲੀਨੇ । ਅਤਿ ਰਿਸ ਸੋ ਤਬ ਪਯਾਨਾ ਕੀਨੇ ॥ ੩੧ ॥

ਇਸ ਤਰ੍ਹਾਂ ਗ਼ੁੱਸੇ ਵਿਚ ਸੜਦਾ ਭੁੱਜਦਾ ਆਪਣੇ ਪ੍ਰਵਾਰ ਸਮੇਤ ਘਰੋਂ ਨਿਕਲ ਤੁਰਿਆ। ਮਾਝੇ ਦਾ ਸਰਕਾਰੀ ਮਾਮਲਾ ਉਗ੍ਰਾਹੁਣ ਲਈ ਦਿਲੀ ਤੋਂ ਜਹਾਂਗੀਰ ਦਾ ਭੇਜਿਆ ਹਾਕਮ 'ਸੁਲਹੀਖਾਂ' ਪੰਜਾਬ ਆ ਕੇ 'ਹੇਰ' ਪਿੰਡ ਵਿਚ ਠਹਿਰਿਆ ਹੋਇਆ ਸੀ, (ਬਾਬਾ) ਪ੍ਰਿਥੀ ਚੰਦ ਉਸ ਕੋਲ ਜਾ ਫ਼ਰਿਆਦੀ ਹੋਇਆ। ਕਿ. ਉਸ ਦੇ ਪਿਤਾ ਨੇ ਛੋਟੇ ਬੇਟੇ (ਗੁਰੂ) ਅਰਜਨ ਦੇਵ ਨੂੰ ਗੁਰਿਆਈ ਦੇ ਕੇ ਉਸ ਨਾਲ ਪਹਿਲਾਂ ਹੀ ਬੜਾ ਧੱਕਾ ਕੀਤਾ ਸੀ ਪਰ ਹੁਣ, (ਗੁਰੂ) ਅਰਜਨ ਦੇਵ ਨੇ ਉਸ ਨੂੰ ਘਰੋਂ ਹੀ ਕੱਢ ਦਿੱਤਾ ਹੈ। ਸੁਲਹੀ ਖਾਂ ਨੇ ਪ੍ਰਿਥੀ ਚੰਦ ਨੂੰ ਹੇਰ ਪਿੰਡ ਵਿਚ ਮਕਾਨ ਬਣਾ ਕੇ ਵੱਸਣ ਲਈ ਲਈ ਭੁਇੰ ਦੇ ਦਿੱਤੀ। ਸਤਿਗੁਰੂ ਜੀ ਨੂੰ ਪਤਾ ਲੱਗਾ ਤਾ ਉਨ੍ਹਾਂ ਨੇ ਭਾਈ ਗੁਰਦਾਸ ਜੀ ਨੂੰ ਭੇਜਿਆ ਕਿ ਉਹ ਵਡੇ ਭਰਾਤਾ ਜੀ ਨੂੰ ਮੋੜ ਲਿਆਵੇ। ਭਾਈ ਜੀ ਨੇ ਬੜਾ ਸਮਝਾਇਆ ਪਰ ਕਈ ਤਰ੍ਹਾਂ ਦੇ ਮੰਦੇ ਬਚਨ ਕਹਿੰਦੇ ਹੋਏ ਪ੍ਰਿਥੀਏ ਨੇ ਜਦ ਇਉਂ ਅਖਿਆ:-

ਇਹ ਬਿਧਿ ਹਮ ਨਹਿ ਲੇਹਿ ਕਪਟ ਕਰਿ ਬਾਤ ਬਨਾਈ ।
ਦਿੱਲੀ ਪਕਰ ਮੰਗਾਇ ਤਬੈ ਲੇਂਵੈਂ ਗੁਰਿਆਈ ॥੪੮॥

ਭਾਈ ਗੁਰਦਾਸ ਜੀ ਨੇ ਸਮਝ ਲਿਆ ਕਿ, ਇਸ ਦੇ ਮਨ ਤੇ ਮਾਇਆ ਸਵਾਰ ਹੋ ਚੁੱਕੀ ਹੈ ਅਤੇ ਉਸ ਦੇ ਬੜੇ ਸੁੰਦਰ ਵੇਸ ਨੂੰ ਵੇਖ ਕੇ ਭਾਈ ਜੀ ਨੇ:-**ਤਿਸਹੀ ਕੇ ਪਰਥਾਇ ਛਤੀਵੀਂ ਵਾਰ ਉਚਾਰੀ ।..੫●।** ਭਾਵ, ਭਾਈ ਗੁਰਦਾਸ ਜੀ ਨੇ ੩੬ਵੀਂ ਵਾਰ ਏਸੇ ਪਰਥਾਇ ਉਚਾਰੀ ਸੀ। ਭਾਈ ਜੀ ਮਾਯੂਸ ਵਾਪਸ ਪਰਤ ਗਏ। ਪ੍ਰਿਥੀਏ ਨੇ ਜੋ ਧਮਕੀਆਂ ਦਿੱਤੀਆਂ ਸਾਰੀ ਵਾਰਤਾ ਸਤਿਗੁਰਾਂ ਨੂੰ ਕਹਿ ਸਾਣਾਈ। ਸ਼ਾਂਤ ਚਿੱਤ ਸਤਿਗੁਰੂ ਜੀ ਦੇ ਬਚਨ :-

ਗੁਰ ਅਰਜਨ ਤਬ ਕਹਾ ਸੁਨਾਈ । ਅਗ੍ਰ ਨੀਚ ਨਿਵ ਅਤਿ ਦੁਖਦਾਈ ।
**ਸ੍ਰੀ ਗੁਰੂ ਨਾਨਕ ਕਰੈ ਸੁ ਹੋਈ । ਔਰ ਬਾਤ ਨਹਿ ਹੋਵੈ ਕੋਈ** ॥੫੨॥

**ਅਰਥ**:-ਗੁਰੂ ਅਰਜਨ (ਸਾਹਿਬ ਜੀ) ਕਹਿ ਸਾਨਾਇਆ ਕਿ, ਨੀਵੇ ਅੱਗੇ ਝੁਕਣਾ ਬਹੁਤ ਦੁਖਦਾਈ ਹੁੰਦਾ ਹੈ। ਉਹੀ ਗਲ ਹੋਣੀ ਹੈ ਜੋ ਸਤਿਗੁਰੂ ਨਾਨਕ ਸਾਹਿਬ ਜੀ ਨੇ ਕਰਨੀ ਹੈ ।੫੨।

ਕੁਝ ਸਮੇ ਪਿੱਛੋਂ ਬਾਦਸ਼ਾਹ ਦਾ ਹੁਕਮ ਆਇਆ ਤਾਂ ਸੁਲਹੀ ਖਾਂ ਦੇ ਨਾਲ ਹੀ ਪ੍ਰਿਥੀ ਚੰਦ ਦਿੱਲੀ ਜਾ ਵੜਿਆ। ਸੁਲਹੀ ਖਾਂ ਨੇ, ਮਾਮਲੇ ਦੀ ਰਕਮ ਤੇ ਹੋਰ ਪਦਾਰਥ ਪੇਸ਼ ਕਰਨ ਦੇ ਨਾਲ ਪ੍ਰਿਥੀ ਚੰਦ ਦੀ ਮੁਲਾਕਾਤ ਵੀ ਜਹਾਂਗੀਰ ਨਾਲ ਕਰਾ ਦਿੱਤੀ ਸੁਲਹੀ ਖ਼ਾਂ ਦੀ ਸ਼ਹਿ ਤੇ (ਬਾਬਾ) ਪ੍ਰਿਥੀ ਚੰਦ ਦਿੱਲੀ ਦੇ ਤਾਜਦਾਰ ਜਹਾਂਗੀਰ ਕੋਲ ਵੀ ਆਪਣਾ ਝੂਠ-ਰੋਣਾ ਰੋ ਕੇ ਜਹਾਂਗੀਰ ਦੇ ਮਨ ਤੇ ਆਪਣੀ ਚੰਗਿਆਈ ਦਾ ਪ੍ਰਭਾਵ ਪਾਉਣ ਦਾ ਪੂਰਾ ਜ਼ੋਰ ਲਾਇਆ-ਤਾਂ ਪਰੁ ਪ੍ਰਿਥੀਏ ਅਰਜ ਸੁਨਾਈ । ਜਹਾਂਗੀਰ ਬੋਲਯੋ ਇਹ ਭਾਇ-(੫੭)-ਕੁਟਲ ਲਿਖਾਰੀ ਪਤਾ ਨਹੀਂ ਕਿਸ ਯੋਜਨਾਂ ਅਧੀਨ ਜਹਾਂਗੀਰ ਨੂੰ ਸਗੋਂ ਗੁਰੂ ਘਰ ਦਾ ਸ਼ਰਧਾਲੂ ਦਰਸਾਉਂਦਾ ਹੋਇਆ ਇਉਂ ਲਿਖਦਾ ਹੈ:-

**ਗੁਰ ਨਾਨਕ ਗ੍ਰਿਹ ਕੋ ਹਮ ਦਾਸ** । ਤੁਮਰਾ ਨਿਆਉਂ ਸ੍ਰੀ ਗੁਰ ਪਾਸਿ ।
ਗੁਰ ਰਾਮਦਾਸ ਤਿਹ ਦੀਨ ਗੁਰਿਆਈ । ਜੋ ਹਮ ਤੇ ਨਹਿ ਜਾਤ ਮਿਟਾਈ ॥੫੮॥
ਜੇ ਗੁਰਿਆਈ ਤੁਮ ਕੋ ਹੋਤੀ । ਜੀਵਤ ਦੇਵਤ ਸ੍ਰੀ ਗੁਰ ਜੋਤੀ ।
ਅਬ ਤਿਨ ਕੋ ਤੁਮ ਲਾਗੈ ਪਾਈ । ਜਹਾਂਗੀਰ ਅਸ ਬਾਤ ਅਲਾਈ ॥੫੯॥

ਅਰਥ:-ਮੈਂ ਤਾਂ ਗੁਰੂ ਨਾਨਕ ਜੀ ਦੇ ਘਰ ਦਾ ਦਾਸ ਹਾਂ, ਤੇਰਾ ਨਿਆਂ ਸਤਿਗੁਰੂ ਜੀ ਕੋਲ ਹੀ ਹੈ। ਜਿਹੜੀ ਗੁਰਿਆਂਈ ਸਤਿਗੁਰੂ ਰਾਮ ਦਾਸ ਜੀ ਨੇ ਆਪ ਸੌਂਪੀ ਹੈ ਉਹ ਮੇਰੇ ਕੋਲੋਂ ਨਹੀਂ ਮਿਟਾਈ ਜਾ ਸਕਦੀ ।੫੮। ਜੇ ਤੇਰਾ ਹਕ ਬਨਦਾ ਹੁੰਦਾ ਤਾ ਜੋਤਿ ਸਰੂਪ ਸਤਿਗੁਰੂ ਜੀ ਜੀਉਂਦਿਆ ਹੀ ਤੇਨੂੰ ਦੇ ਦਿੰਦੇ। ਜਹਾਂਗੀਰ ਨੇ ਸਗੋਂ ਇਹ ਬਚਨ ਆਖੇ ਕਿ, ਤੈਨੂੰ ਚਾਹੀਦਾ ਹੈ ਕਿ ਸਤਿਗੁਰੂ ਜੀ ਦੀ ਚਰਨੀ ਜਾ ਲੱਗੇਂ॥੫੯॥

# ੨- ਗੁਰੂ ਇਤਹਾਸ ਨਾਲ ਘਿਣਾਵਣਾ ਠੱਠਾ

ਬਾਰ-ਬਾਰ ਉਹ ਝੂਠ ਪੜ੍ਹ ਕੇ ਉਸ ਬਾਰੇ ਗੁਰਮਤਿ ਵਿਚਾਰਾਂ ਲਖਣੀਆਂ ਸਮਾ ਫ਼ਜ਼ੂਲ ਗੁਆਉਣਾ ਕਠਨ ਬਣ ਖਲੋਤਾ ਹੈ। ਇਸ ਲਈ ਅੱਗੇ ਤੁਰਨ ਤੋਂ ਪਹਿਲਾਂ ਸਭ ਕੁਝ ਗੁਰਮੁਖ ਪਾਠਕਾਂ ਨਾਲ ਸਾਂਝਾ ਕਰ ਲੈਣਾ ਜ਼ਰੂਰੀ ਬਣ ਗਿਆ ਹੈ। ਅਸ਼ਾਂ ਪਹਿਲੇ ਅਧਿਆਇ ਦੀ ੧੩੭ਵੀਂ ਚੌਪਈ ਵਿਚ ਮਾਤਾ ਗੰਗਾ ਜੀ ੨੧ ਅੱਸੂ-ਸੰਮਤ ੧੬੫੧ ਨੂੰ ਗਰਭ ਵਤੀ ਹੋਏ

ਪੜ੍ਹਿਆ, ਅਤੇ ਉਸੇ ਅਧਿਾਇ ਦੀ ੧੫੧ਵੀਂ ਚੌਪਈ ਵਿਚ-"ਜਹਾਂਗੀਰ ਦਿੱਲੀ ਸੁ ਪਠਾਯੋ।" ਭਾਵ, ਜਹਾਂਗੀਰ ਦਿੱਲੀ ਤੋਂ ਆਇਆ ਸੀ, ਪੜ੍ਹ ਲਿਆ ਸੀ। ਸਾਹਿਬਜ਼ਾਦਾ ਹਰਿਗੋਬਿੰਦ ਜੀ ਦਾ ਜਨਮ ੧੭੫ਵੀਂ ਚੌਪਈ ਅਨੁਸਾਰ ੨੧ ਹਾੜ ੧੬੫੨ ਨੂੰ ਹੋਇਆਂ ਸੀ। ਵਡਾਲੀ ਤੋਂ ਅੰਮ੍ਰਿਤਸਰ ਆਏ ਤਾਂ ਲਗ-ਪਗ ੩/੪ ਸਾਲ ਦੇ ਸਮੇ ਵਿੱਚ (ਬਾਬਾ) ਪ੍ਰਿਥੀ ਚੰਦ ਫਿਰ ਜਹਾਂਗੀਰ ਕੋਲ ਜਾ ਕੇ ਸ਼ਕਾਇਤਾਂ ਕਰ ਰਹੇ ਹਨ। ਜਦ ਕਿ, ਇਤਿਹਾਸਕ ਸਚਾਈ ਇਹ ਹੈ ਕਿ, ਉਨ੍ਹਾਂ ਦਿਨਾਂ (ਸੰਮਤ ੧੬੫੧-੫੨) ਵਿਚ ਦਿੱਲੀ ਦਾ ਤਾਜਦਾਰ ਅਕਬਰ ਜੀਊਦਾ ਹੋਣ ਦੇ ਕਾਰਨ ਮੁਗ਼ਲ-ਸ਼ਾਹੀ ਖ਼ਾਨਦਾਨ ਵਿਚ 'ਜਹਾਂਗੀਰ' ਨਾਮੀ ਕੋਈ ਮਨੁੱਖ ਹੈ ਹੀ ਨਹੀਂ ਸੀ। ਸੋ ੧●/੧੧ ਸਾਲ ਪਹਿਲਾਂ ਹੀ ਲਿਖਾਰੀ ਬਾਬਾ ਪ੍ਰਿਥੀ ਚੰਦ ਕਿਹੜੇ ਜਹਾਂਗੀ ਨੂੰ ਮਿਲਦਾ ਦਰਸਾਇਓ ਹੈ।

ਅਕਬਰ ਦਾ ਬੇਟਾ "**ਸਲੀਮ**" ਅਕਤੂਬਰ ਸੰਨ ੧੬●੫ (ਮੁਤਾਬਕ ਅੱਸੂ ੧੬੬੨) ਨੂੰ ਜਹਾਂਗੀਰ ਲਕਬ ਧਾਰਨ ਕਰਕੇ ਦਿੱਲੀ ਦੇ ਤਖ਼ਤ ਤੇ ਬੈਠਾ ਸੀ। ਝੱਟ ਹੀ ਉਸ ਦੇ ਪੁੱਤਰ ਖੁਸਰੋ ਨੇ ਬਗ਼ਾਵਤ ਕਰ ਦਿੱਤੀ ਤਾਂ ਉਸ ਵਿਚ ਅਜੇਹਾ ਉਲਝਿਆਂ ਕਿ ਰਾਜ ਦੇ ਕੰਮ ਕਾਜ ਭੁੱਲ ਕੇ ਉਸ ਦਾ ਪਿੱਛਾ ਕਰਦਾ ਮਗਰ ਪਿਆ ਜਹਾਂਗੀਰ ਲਾਹੌਰ ਆਇਆ । ਤਖ਼ਤ ਨਸ਼ੀਨੀ ਤੋਂ ਸਤਵੇ ਮਹੀਨੇ ਤੱਕ, ਜਹਾਂਗੀਰ ਨੇ, ਪੰਚਮ ਪਾਤਸ਼ਾਹ ਜੀ ਨੂੰ ਗ੍ਰਿਫ਼ਤਾਰ ਕਰਵਾ ਕੇ ਸ਼ਹੀਦ ਕਰਵਾ ਦਿੱਤਾ ਸੀ। ਸੁਲਹੀ ਖ਼ਾਨ ਤਾਂ ਪਹਿਲਾਂ ਹੀ ਭੱਠੇ ਦੀ ਅੱਗ ਦੀ ਭੱਠੇ ਦੀ ਅੱਗ ਦੀ ਭੇਟਾ ਹੋ ਚੁੱਕਾ ਸੀ। ਸੋ ਪ੍ਰਿਥੀ ਚੰਜ ਜੀ ਨੂੰ ਨਾਲ ਲੈ ਕੇ ਪੰਚਮ ਪਾਤਸ਼ਾਹ ਜੀ ਦੇ ਵਿਰੁੱਧ ਜਹਾਂਗੀਰ ਨੂੰ ਮਿਲਦਾ ਰਹਿਣ ਵਾਲੀਆਂ ਸਾਰੀਆਂ ਸ਼ਕਾਇਤਾ ਝੂਠੀਆਂ ਹਨ। ਉਸ ਸਮੇ ਦੀਆਂ ਜਹਾਂਗਗੀਰ ਨਾਲ ਹੋਈਆਂ ਪ੍ਰਿਥੀ ਚੰਦ ਜੀ ਦੀਆਂ ਮੁਲਾਕਾਤਾ ਝੂਠ-ਕਹਾਣੀਆਂ ਹਨ। ਇਸ ਕਾਰਨ ਉਸ ਬਾਰੇ ਗੁਰਮਤਿ ਵਿਚਾਰਾਂ ਲਿਖਣੀਆਂ ਸਮਾ ਨਸ਼ਟ ਕਰਨਾ ਹੋਵੇਗਾ।

ਸਾਡੇ ਸਨਮਾਨ ਜੋਗ ਸਿੰਘ ਸਾਹਿਬ ਜੀ ਹਰ ਥਾਂ ਟੂਕਾਂ ਵਿਚ ਅਰਥ ਲਿਖਣ-ਰੂਪ ਲਿਖਾਰੀ ਦੇ ਝੂਠ ਨੂੰ ਸਚੁ ਬਣਾਈ ਗਏ। ਇਸ ਬਾਰੇ ਪਾਠਕ ਸੱਜਣ ਨਿਰਣਾ ਕਰ ਲੈਣ। ਖ਼ਾਲਸਾ ਪੰਥ ਦੇ ਅਜੋਕੇ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਕੋਲੋਂ ਅਦਬ ਸਤਿਕਾਰ ਨਾਲ ਨਜਾ ਪੁਛਣ ਕਿ ਉਨ੍ਹਾਂ ਨੇ, ਏਡੇ ਵੱਡੇ ਝੂਠ ਵਾਲੀ ਪੁਸਤਕ ਪੰਥ ਲਈ ਨਸੁਗ਼ਾਤ ਕਿਸ ਦਲੀਲ ਨਾਲ ਬਣਾ ਦਿੱਤੀ ਸੀ?

# ੩- ਸਤਿਗੁਰੂ ਗੁਰਮਤਿ ਵਿਰੋਧੀ ਕਰਮਕਾਂਡ ਕਰਨ ਦੇ ਧਾਰਨੀ ?

## ਸੀਸ ਨਾ ਨਿਵਾਉਂ ਤੋਂ ਕ੍ਰੋਧਵਾਨ ਹੋ ਬ੍ਰਾਹਮਣ ਨੇ ਝਾੜ ਪਾਈ ?

ਪ੍ਰਿਥੀ ਚੰਦ ਦੀ ਗੱਲ ਏਥੇ ਹੀ ਛੱਡ ਕੇ, ਗੁਰੂ ਅਰਜਨ ਸਾਹਿਬ ਜੀ ਬਾਰੇ ਲਿਖਾਰੀ ਲਿਖਦਾ ਹੈ ਕਿ, ਇਕ ਸਵੇਰ ਜਦ ਸਤਿਗੁਰੂ ਜੀ ਸੁਧਾ ਸਰੋਵਰ (ਅੰਮ੍ਰਿਤ ਦੇ ਸਰੋਵਰ) ਵਿਚ ਇਸ਼ਨਾਨ ਕਰਨ ਲਈ ਗਏ ਤਾਂ **(ੳ)-ਪ੍ਰਿਥਮੇ ਕੂਪ ਗੁਰ ਕਰਿ ਇਸਨਾਨਾ । ਅਮੀ ਸਰੋਵਰਿ ਮੱਜਨ ਠਾਨਾ ॥੭੪॥**" ਪਹਿਲਾਂ ਖੂਹ ਤੇ ਇਸ਼ਨਾਨ ਕੀਤਾ ਤੇ ਫਿਰ "ਅਮੀ ਸਰੋਵਰ" (=ਅੰਮ੍ਰਿਤ ਸਰੋਵਰ) ਵਿਚ ਮਜਨ ਕੀਨਾ (=ਟੁੱਬਾ ਲਇਆ)। **(ਅ)** "**ਸ੍ਰੀ ਦਰਬਾਰ ਦਰਸ ਪੁਨਿ ਗਏ । ਬੰਦਨ ਕਰਿ ਪਰਿਕ੍ਰਮਾ ਸੁਖ ਲਏ । ਬਹੁਰਿ ਪਰਿਕ੍ਰਮਾ ਬਡੀ ਸਿਧਾਰੇ । ਉਤਰਿ ਦਿਸ ਦਿਜ ਏਕ ਨਿਹਾਰੇ ॥੭੫}** **ਭਾਵ,** ਫਿਰ ਦਰਬਾਰ ਸਾਹਿਬ ਦਰਸ਼ਨਾ ਨੂੰ ਗਏ, ਨਮਸਕਾਰ ਕਰਕੇ ਪਰਿਕ੍ਰਮਾ ਕਰਨ ਦਾ ਸੁਖ ਮਾਣਿਆ ਤੇ ਫਿਰ ਵਡੀਆਂ ਪ੍ਰਕਰਮਾ ਲਈ ਚਾਲੇ ਪਾ ਦਿੱਤੇ। ਪਹਾੜ ਦੀ ਬਾਹੀ ਇਕ ਬ੍ਰਾਹਮਣ ਨਜ਼ਰੀ ਆਇਆ (੭੫) (ਵੇਖਣ ਨੂੰ ਤਾਂ) ਉਹ ਬ੍ਰਾਹਮਨ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ ਸਾਲਗਰਾਮ ਦੀ ਪੂਜਾ ਕਰ ਰਿਹਾ ਸੀ। ਪਰ ਉਸ ਦਾ ਮਨ ਘਰ ਦੇ ਕੰਮਾ ਕਾਜਾਂ ਵਿਚ ਰੁੱਝਾ ਹੋਇਆ ਸੀ। ਅੰਤਰਜਾਮੀ ਸਤਿਗੁਰੂ ਜੀ ਨੇ ਉਸ ਦੇ ਮਨ ਦੀ ਹਾਲਤ ਜਾਣ ਲਈ ਤੇ ਉਸ ਕੋਲ ਆਏ:--

ਰਿਸ ਧਰਿ ਬਿੱਪ ਕਹਿ, ਛੱਤਰੀ ਹੁਇ ਕਰਿ । ਸੀਸ ਨਿਵਾਯੋ ਨਾ ਦਿਜ ਕੇ ਪਗ ਪਰਿ ।
ਗੁਰਿਆਈ ਕਾ ਮਾਨ ਤੁਮ੍ਹਾਰੇ । ਠਾਕੁਰ ਦਿਜ ਕਾ ਮਾਨੁ ਨ ਧਾਰੋ ॥੭੯॥

**ਅਰਥ**:-ਬ੍ਰਾਹਮਣ ਦੇ ਗ਼ੁੱਸੇ ਵਿਚ ਆ ਕੇ ਆਖਿਆ ਕਿ ਛੱਤਰੀ ਹੋ ਕੇ ਤੁਸਾਂ (ਮੇਰੇ ਚਰਨਾਂ ਤੇ) ਸੀਸ ਕਿਉਂ ਨਾ ਨਿਵਾਇਆ ? ਕੀ ਤੁਹਾਨੂੰ ਗਰਿਆਈ ਦਾ ਮਾਣ ਹੈ ਜੋ ਠਾਕਰ ਤੇ ਬ੍ਰਾਹਮਣ ਦਾ ਕੋਈ ਆਦਰ ਨਹੀਂ ਕੀਤਾ ?

**(ੲ)** ਸ੍ਰੀ ਗੁਰ ਕਹਾ ਬਿੱਪ ਸੁਨਿ ਲੀਜੈ । ਪਾਛੈ ਉਪਾਲੰਭ ਮਮ ਦੀਜੈ ।
ਤੁਹਿ ਮਨੁ ਥਾ ਘਰ ਕਾਜ ਸਮਾਏ । ਇਹ ਕਾਰਨਿ ਨਹਿ ਮਾਥ ਟਿਕਾਏ ।੮●॥

**(ਸ)** ਬਿੱਪ ਪਰਥਾਇ ਸਬਦੁ ਗੁਰ ਕਹਾ । ਰਾਮਕਲੀ ਅਠ ਸਤ ਸੁ ਲਹਾ ।

ਸੋ ਸੰਛੇਪ ਕਹੋਂ ਸੁਨਿ ਲੀਜੈ। ਭੂਲ  ਦਾਸ ਕੀ ਬਖ਼ਸ ਕਰੀਜੈ ॥ ੯੧ ॥

## ਕਰਮ ਵਾਰ ਗੁਰਮਤਿ ਵਿਚਾਰਾਂ:-

(ੳ) ਜਦ ਪਹਿਲਾਂ ਸਤਿਗੁਰੂ ਜੀ ਨੂੰ ਖੂਹ ਦੇ ਜਲ ਨਾਲ ਇਸ਼ਨਾਨ ਕਰਦੇ ਦਰਸਾ ਲਿਆ ਸੀ, ਫਿਰ ਸਰੋਵਰ ਵਿਚ ਮੱਜਨ (ਟੁੱਬੀਆਂ) ਲਾਉਂਦੇ ਦਰਸਾਉਣ ਦਾ ਕੀ ਅਰਥ ? ਕੀ, ਸਤਿਗੁਰੂ ਜੀ ਦਾ ਸਰੀਰ ਮਿੱਟੀ-ਗਾਰੇ ਨਾਲ ਗੰਦਾ ਸੀ ਜੋ ਸੁਧਾ ਸਰੋਵਰ ਵਿਚ ਟੁੱਬੀ ਲਾਉਣ ਤੋਂ ਪਹਿਲਾਂ ਧੋ ਲਿਆ? ਅਸਲ ਵਿਚ ਲਿਖਾਰੀ, ਸਤਿਗੁਰੂ ਜੀ ਨੂੰ ਉਵੇਂ ਦੇ ਹੀ ਪੱਕੇ ਕਰਮਕਾਂਡੀ ਦਰਸਾ ਰਹਾ ਹੈ ਜਿਵੇਂ ਉਸ ਨੇ ਸ੍ਰੀ ਰਾਮ ਜੀ ਨੂੰ ਹਰ ਤਰ੍ਹਾਂ ਵੇਦਾਂ ਸ਼ਾਸਤ੍ਰਾਂ ਦੀ ਮਤਿ ਅਨੁਸਾਰ ਸਾਰੇ ਕਰਮਕਾਂਡ ਕਰਦੇ ਦਰਸਾ ਕੇ ਉਨ੍ਹਾਂ ਨੂੰ 'ਮਰਯਾਦਾ ਪਰਸ਼ੋਤਮ' ਉਪਾਧੀ ਪ੍ਰਦਾਨ ਕੀਤੀ ਸੀ (ਰਾਮਾਇਣ ਦੀ ਗਾਥਾ ਸਾਖ਼ੀ ਹੈ ਕਿ ਸ੍ਰੀਰਾਮ ਜੀ ਹਰ ਕਰਮ ਬ੍ਰਾਹਮਣ ਦੀ ਸਿਖਿਆ ਅਨੁਸਾਰ ਕਰਦੇ ਰਹੇ ਸਨ ਉਨ੍ਹਾਂ ਨੇ ਸੰਸਾਰ ਨੂੰ ਨਵੀਂ ਸਰਲ ਜੀਵਨ-ਮਰਯਾਦਾ ਕੋਈ ਨਹੀਂ ਸੀ ਸਿਖਾਈ)। ਏਥੇ ਹੁਣ ਜੋ ਕੁਝ ਉਹ ਸਿੱਖਾਂ ਵਿਚ ਵਾੜਨਾ ਚਾਹੁੰਦਾ ਸੀ ਉਹ ਕੁਝ ਸਤਿਗੁਰਾਂ ਤੋਂ ਕਰਵਾਉਣ ਦੀ ਦਲੇਰੀ ਭਰੀ ਗੁਰੂ-ਅਵੱਗਿਆ ਕਰ ਰਿਹਾ ਹੈ। ਜਿਸ ਪਾਵਨ ਗੁਰੂ ਬਾਣੀ ਨਾਲ ਸਤਿਗੁਰੂ ਜੀ ਸਾਨੂੰ ਜੋੜ ਰਹੇ ਸਨ ਉਸ ਦਾ ਫ਼ੁਰਮਾਨ ਤਾਂ ਇਸ ਪ੍ਰਕਾਰ ਹੈ:-

੧੯- **ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥** {੪੮੪}-੪-੩੭

ਜੇ ਕੇਵਲ ਇਸ਼ਨਾਨ ਕੀਤਿਆਂ ਜੀ ਗਤੀ ਹੋ ਜਾਂਦੀ ਹੋਵੇ ਤਾਂ ਉਸੇ ਜਲ ਵਿਚ ਡੱਡੂ ਮਛੀਆਂ ਤੇ ਹੋਰ ਜੀਵ ਵੀ ਬੇਅੰਤ ਰਹਿੰਦੇ ਹਨ। ਯਾਦ ਰੱਖੋ ਕਿ ਜਿਵੇਂ ਡੱਡੂ ਮੁੜ ਮੁੜ ਜਨਮ ਮਰਨ ਵਿਚ ਪਿਆ ਹੋਇਆ ਹੈ, ਉਵੇ ਹੀ ਉਹ ਮਨੁੱਖ ਵੀ ਭਟਕਣਾ ਵਿਚ ਪਏ ਰਹਿੰਦੇ ਹਨ ਜੋ ਇਸ਼ਨਾਨ ਨੂੰ ਕਲਿਆਨ ਦਾ ਸਾਧਨ ਮੰਨੀ ਬੈਠੇ ਹਨ।

ਖੂਹ ਅਤੇ ਸਰੋਵਰ ਲਾਉਣੇ ਉਸ ਸਮੇ ਦੀ ਲੋੜ ਸੀ। ਪਰ ਗੁਰਮਤਿ ਦੇ ਸਰੋਵਰ ਕੇਵਲ ਜਲ ਦੀ ਥੁੜ ਹੀ ਪੂਰੀ ਨਹੀਂ ਸਨ ਕਰਦੇ, ਸਗੋਂ ਇਹ ਸਰੋਵਰ ਛੂਤ ਛਾਤ, ਊਚ ਨੀਚ, ਅਥਵਾ ਆਪਸ ਵਿਚ ਭਿੰਨ ਭੇਤ ਸਮਝਣ ਵਾਲੇ ਰੋਗ ਦੂਰ ਕਰਦੇ ਹੋਏ ਬ੍ਰਾਹਮਣੀ ਅਰਥਾਂ ਵਾਲੀ "**ਸੁਚੱਮ**" ਦਾ ਭਰਮ ਦੂਰ ਕਰਨ ਦੀ ਵਡਮੁੱਲੀ ਸੇਵਾ ਵੀ ਨਿਭਾ ਰਹੇ ਸਨ। ਸਤਿਗੁਰੂ ਜੀ ਨੇ ਕੇਵਲ ਪਰਮਾਤਮਾ ਦੇ ਨਾਮ ਤੋਂ ਬਿਨਾ ਦੂਜੀ ਕਿਸੇ ਵੀ ਵਸਤੂ ਨੂੰ ਅੰਮ੍ਰਿਤ ਨਾ ਮੰਨਣ ਵਾਲਾ ਇਹ ਪਾਵਨ ਉਪਦੇਸ਼ ਆਪ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਬਣਾਇਆ ਅਥਵਾ (ਭਾਈ ਗੁਰਦਾਸ ਜੀ ਤੋਂ ਲਿਖਵਾਇਆ--

੨●- **ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥ ਨਾਨਕ ਅੰਮ੍ਰਿਤੁ**
**ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥ ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ**
**ਗੁਰ ਪਰਸਾਦਿ ॥ ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥੧॥** {੧੨੩੮}-ਵ:-੪

ਅਰਥ:-(ਹੇ ਪ੍ਰਭੂ !) ਜਿੰਨ੍ਹਾਂ ਨੂੰ ਤੇਰੇ ਨਾਮ ਦੀ ਸੋਭਾ (ਕਰਨ ਦੀ ਸੁਭਾਗਤ) ਮਿਲੀ ਹੋਈ ਹੈ ਉਹ ਮਨੁੱਖ ਆਪਣੇ ਮਨ ਵਿਚ (ਤੇਰੇ ਨਾਮ ਦੇ ਰੰਗ ਨਾਲ ਰੰਗੇ ਰਹਿੰਦੇ ਹਨ। ਹੇ ਨਾਨਕ ! ਇਕ ਨਾਮ ਹੀ (ਸਦੀਵੀ ਆਤਮਕ ਜੀਵਨ ਦੇਣ ਵਾਲਾ) ਅੰਮ੍ਰਿਤ ਹੈ, (ਪ੍ਰਭੂ ਨਾਮ ਤੋਂ ਬਿਨਾ) ਹੋਰ ਦੂਜੀ ਕੋਈ ਵੀ ਵਸਤੂ ਅੰਮ੍ਰਿਤ ਨਹੀ ਹੈ ।੧।

ਗੁਰਮਤਿ ਦੇ ਇਸ ਸਿਧਾਂਤ ਦੀ ਸਿਖਿਆ ਦ੍ਰਿੜ ਕਰਾ ਸਤਿਗੁਰੂ ਜੀ, ਸਰੋਵਰ ਦੇ ਜਲ ਨੂੰ ਅੰਮ੍ਰਿਤ ਕਿਵੇਂ ਮੰਨ ਸਕਦੇ ਸਨ ?* ਸਰੋਵਰ ਦੇ ਪਾਣੀ ਨੂੰ ਅੰਮ੍ਰਿਤ-ਜਲ ਕਹਿਣ ਦਾ ਭਰਮ ਇਨ੍ਹਾਂ ਲਿਖਤਾਂ ਦੀ ਹੀ ਦੇਣ ਹੈ ।**>>>**

*{**Foot note**:- ਸਰੋਵਰ ਦੁ ਪਾਣੀ ਨੂੰ  ਜਾਂ ਗੁਰਬਾਣੀ ਦੇ ਪਾਠ ਕੋਲ ਪਏ ਜਲ ਨੂੰ ਅੰਮ੍ਰਿਤ ਸਮਝਣ ਦੇ ਭਰਮ ਬਾਰੇ ਦਾਸ ਨੇ ਵਿਚਾਰ ਲਿਖ ਭੇਜੇ ਸਨ ਉਹ ਸਿਖ ਬੁਲੇਟਨ, ਸਿੱਖ ਵਿਰਸਾ ਅਤੇ ਸਪੋਕਸਮੈਨ ਅਥਾਵ ਹੋਰ ਕਈ ਅਖ਼ਬਰਾਂ ਵਿਚ ਛਪਿਆ ਸੀ। ਪਾਠਕਾਂ ਦੀ ਜਾਣਕਾਰੀ ਲਈ ਉਸ ਲੇਖ ਦਾ ਉਤਾਰਾ ਇਸ ਪਰਕਾਰ ਹੈ--

**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ**

**ਅੰਮ੍ਰਿਤ ਕੀ ਹੈ ?** ਮਹਾਨ ਕੋਸ਼ ਅਨੁਸਾਰ "ਅੰਮ੍ਰਿਤ" ਦਾ ਅਰਥ ਹੈ, ਅਮਰ ਕਰ ਦੇਣ ਦੀ ਸ਼ਕਤੀ ਵਾਲਾ ਜਲ। ਪੁਰਾਣਕ ਕਾਲ ਤੋਂ ਮੰਨੀਆਂ ਗਈਆਂ ੮੪ ਲੱਖ ਜੂੰਨਾਂ ਵਿਚੋਂ ਕੇਵਲ ਮਨੁੱਖ ਹੀ ਅਜੇਹਾ ਜੀਵ ਹੈ, ਜਿਸ ਨੇ ਦੁੱਖ ਕਲੇਸ਼ਾਂ ਤੋਂ ਅਤੇ ਮੌਤ ਦੇ ਸਮੇਂ ਤੋਂ ਬੜਾ ਵੱਢਾ ਡਰ ਕਬੂਲਿਆ ਹੋਇਆ ਹੈ। ਸੁਖੀ ਜੀਵਨ ਵਾਲੀ ਅਮਰ ਜਿੰਦਗੀ ਦੀ ਭਾਲ ਤੋਂ ਸੁਰਗਾਂ (Paradise) ਦੀ ਕਲਪਣਾ ਨੇ ਜਨਮ ਲਿਆ ਅਤੇ ਅਮਰ ਹੋ ਜਾਣ ਦੀ ਲਾਲਸਾ ਤੋਂ ਮਨੁੱਖ ਨੇ ਸਦੀਵੀ ਜ਼ਿੰਦਗੀ ਦੇਣ ਵਾਲੇ 'ਅੰਮ੍ਰਿਤ' ਦੀ ਕਲਪਣਾ ਕਰ ਲਈ। ਮੌਤ ਤੋਂ ਸਦੀਵੀ ਛੁਟਕਾਰਾ ਦੇਣ ਦੀ ਸ਼ਕਤੀ ਵਾਲੇ ਇਸ ਕਥਿਤ 'ਅੰਮ੍ਰਿਤ-ਜਲ' ਬਾਰੇ ਸੰਸਾਰ ਵਿਚ ਕਈ ਕਹਾਣੀਆਂ ਚੱਲ ਪਈਆਂ। ਦਸਮ ਗ੍ਰੰਥ ਦੇ ਚਰਿਤ੍ਰੋਪਾਖਿਯਾਨ ਭਾਗ ਵਿਚ ਲਿਖੀ 'ਸਿਕੰਦਰ-ਏ-ਆਜ਼ਮ' ਦੇ ਨਾਮਣੇ ਨਾਲ ਜੁੜੀ ਕਹਾਣੀ, ਸਿਖਾਂ ਵਿਚ ਬੜੀ ਪਰਚੱਲਤ ਰਹੀ ਹੈ। ਉਸ ਨਿਰਮੂਲ ਗਾਥਾ ਅਨੁਸਾਰ ਸਿਕੰਦਰ ਨੇ ਕਥਿਤ ਤੌਰ ਤੇ ਅੰਮ੍ਰਿਤ ਜਲ ਦਾ ਚਸ਼ਮਾ ਲੱਭ ਲਿਆ ਸੀ। ਪਰ ਜਦ ਉਸ ਨੇ ਚਸ਼ਮੇ ਦਾ ਪਾਣੀ ਪੀਣਾ ਚਾਹਿਆ ਤਾਂ ਨੇੜੇ ਹੀ ਬੈਠਾ ਬੜਾ ਕਮਜ਼ੋਰ ਅਤੇ ਬੜੀ ਮਾਂਦੀ ਹਾਲਤ ਵਾਲਾ ਪੰਛੀ, ਖਿੜ ਖਿੜਾ ਕੇ ਹੱਸ ਪਿਆ। ਸਿਕੰਦਰ ਨੇ ਹੱਸਣ ਦਾ ਕਾਰਨ ਪੁੱਛਿਆ ਤਾਂ ਉਹ ਬੋਲਿਆ, ਕਿ, 'ਇਕ ਪੰਛੀ ਤਾਂ ਅਜੇਹੀ ਭਿਆਨ ਭੁੱਲ ਕਰ ਲਏ, ਪਰ ਸਾਰੀਆਂ ਜੂਨਾਂ ਦਾ ਸਿਰਦਾਰ ਮਨੁੱਖ, ਅੱਖੀਂ ਵੇਖ ਕੇ ਮਹੁਰਾ ਪੀ ਰਿਹਾ ਹੋਵੇ, ਤਾਂ ਹਾਸਾ ਆਉਣਾ ਹੀ ਸੀ"। ਬੜਾ ਹੈਰਾਨ ਹੋ ਕੇ ਸਿਕੰਦਰ ਨੇ ਪੁਛਿਆ, 'ਕੀ ਇਹ ਸਦੀਵੀ ਜ਼ਿੰਦਗੀ ਦੇਣ ਵਾਲਾ ਅੰਮ੍ਰਿਤ ਨਹੀ ਹੈ ?" 'ਹੈ ਤਾਂ ਅੰਮ੍ਰਿਤ ਹੀ, ਪਰ ਜ਼ਹਿਰ ਨਾਲੋਂ ਹਜ਼ਾਰਾਂ ਗੁਣਾ ਭੈੜਾ। ਮੈਂ ਇਹ ਪਾਣੀ ਰੂਪ ਅੰਮ੍ਰਿਤ ਪੀ ਬੈਠਾ ਤੇ ਸਦੀਵੀ ਜ਼ੰਦਗੀ ਵਾਲਾ ਅਸਾਧ ਰੋਗ ਸਹੇੜ ਬੈਠਾ। ਹੁਣ ਇਸ ਲੰਮੀ ਜ਼ਿੰਦਗੀ ਤੋਂ ਅਤੀਅੰਤ ਦੁਖੀ ਹੋ ਕੇ ਉਸੇ ਮੌਤ ਲਈ ਤਰਲੇ ਲੈ ਰਿਹਾਂ ਜਿਸ ਨੂੰ ਮੈਂ ਆਪ ਹੀ ਸਦਾ ਲਈ ਦੁਰਕਾਰ ਦਿੱਤਾ ਸੀ। ਮਰਨ ਜੰਮਣ ਵਾਲਾ ਰੱਬੀ ਸਿਧਾਂਤ ਬੜਾ ਰੌਣਕਾਂ ਭਰਿਆ ਅਤੇ ਸੁਖਦਾਈ ਹੈ। ਅੰਮ੍ਰਿਤ ਮੰਨ ਕੇ ਇਸ ਚਸ਼ਮੇ ਦਾ ਪਾਣੀ ਪੀ ਲੈਣਾ ਅਜੇਹੀ

ਮੂਰਖਤਾਈ ਹੈ ਜੋ ਕਦੇ ਵਾਪਸ ਨਹੀਂ ਹੋ ਸਕਣੀ।' ਪੰਛੀ ਦੀ ਗੱਲ ਹਿਰਦੇ ਨੂੰ ਲੱਗੀ। ਜਿਸ ਅੰਮ੍ਰਿਤ ਨੂੰ ਬੜੀਆਂ ਮੁਸ਼ਕਲਾਂ ਨਾਲ ਲਭਿਆ ਸੀ, ਉਸ ਨੂੰ ਪੀਤੇ ਬਿਨਾ ਹੀ (ਸਿਕੰਦਰ) ਵਾਪਸ ਪਰਤ ਗਿਆ ।

ਏਧਰ ਸਾਡੇ ਬ੍ਰਾਹਮਣ ਜੀ ਨੇ ਸਮੁੰਦਰ ਰਿੜਕ ਕੇ ਪ੍ਰਾਪਤ ਕੀਤੇ ਅੰਮ੍ਰਿਤ ਦੇ ਘੜੇ ਦੀ ਨਿਰਮੂਲ ਕਹਾਣੀ ਘੜ ਲਈ। ਫਿਰ ਅੰਮ੍ਰਿਤ ਦੀ ਵੰਡ ਤੋਂ ਦੇਵਤਿਆਂ ਅਤੇ ਦੈਂਤਾਂ ਵਿਚ ਜੰਗ ਛਿੜ ਪੈਣ ਤੋਂ ਉਸ ਘੜੇ ਵਿਚੋਂ-ਹਰਦੁਆਰ, ਪ੍ਰਯਾਗ, ਨਾਸਕ ਤੇ ਉਜੈਨ, ਚੌਹੀਂ ਥਾਈਂ ਅੰਮ੍ਰਿਤ ਜਲ ਦੇ ਛਿੱਟੇ ਡਿਗੇ ਦਰਸਾ ਦਿੱਤੇ । ਉਨ੍ਹਾਂ ਤੀਰਥ ਅਸਥਾਨਾਂ ਤੇ ਕੁੰਭ ਦੇ ਮੇਲਿਆਂ ਤੇ ਇਸ਼ਨਾਨ ਕਰਨ ਤੋਂ ਕੀਤੇ ਪਾਪਾਂ ਦਾ ਨਾਸ ਹੋ ਕੇ ਸਦੀਵੀ ਸੁਰਗਾਂ ਵਿਚ ਵਾਸੇ ਦਾ ਭਰਮ ਪੱਕਾ ਕਰ ਦਿੱਤਾ। ਹਜ਼ਾਰਾਂ ਸਾਲਾਂ ਤੋਂ ਪਰਚਲਤ, ਇਸ ਭਰਮ ਤੋਂ ਉਪਰੋਕਤ ਚੌਹੀਂ ਥਾਈਂ ਕੁੰਭ ਦੇ ਮੇਲੇ ਲੱਗਦੇ ਆ ਰਹੇ ਹਨ। ਕਰੋੜਾਂ ਯਾਤਰੀ ਬ੍ਰਾਹਮਣਾ ਨੂੰ ਮਿਥੀ ਹੋਈ ਫ਼ੀਸ ਭਰ ਕੇ, ਉਥੋਂ ਦੇ ਦਰਿਆ ਵਿਚ ਇਸ਼ਨਾਨ ਕਰਕੇ ਮਾਨੋ, ਸਦੀਵੀ ਸਵਰਗੀ ਜ਼ਿੰਗਦੀ ਦੇ ਪਰਮਟ ਪ੍ਰਾਪਤ ਕਰ ਰਹੇ ਹੁੰਦੇ ਹਨ। ਉਸ-ਨਿਰਮੂਲ ਭਰਮ-ਜਾਲ ਵਿਚ ਜਕੜੇ ਲੋਕਾਂ ਨੂੰ ਜਿਵੇਂ ਬ੍ਰਾਹਮਣ ਨੇ ਆਪਣੀ ਠੋਸ ਆਮਦਨ ਦਾ ਸਾਧਨ ਬਣਾ ਲਿਆ ਹੋਇਆ ਹੈ, ਉਹ ਦੁਖਦਾਈ ਗਾਥਾ, ਪੁਸਤਕ 'ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ' ਦੇ ਪੰਜਵੇ ਭਾਗ ਵਿਚ ਬੜੇ ਵਿਸਥਾਰ ਨਾਲ ਲਿਖੀ ਹੋਈ ਹੈ। ਤੀਰਥਾਂ ਤੇ ਇਸ਼ਨਾਨ ਨਾਲ ਪਾਪਾਂ ਦਾ ਨਾਸ ਹੋਣ ਵਾਲੇ ਭਰਮਾਂ ਤੋਂ ਛੁਟਕਾਰਾ ਦਿਵਾ ਰਿਹਾ ਸਤਿਗੁਰੂ ਨਾਨਕ ਸਾਹਿਬ ਜੀ ਦਾ ਇਹ ਫੁਰਮਾਨ:-

'ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥
ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ'॥੨॥ {੧੩੪੮}

ਅਮਰ ਹੋਣ ਦੀ ਲਾਲਸਾ ਤੋਂ ਸੰਸਾਰ ਦੇ ਮਨੁੱਖ ਨੇ ਬੜੀਆਂ ਠੱਗੀਆਂ ਖਾਧੀਆਂ, ਪਰ ਅਮਰ ਕਰਨ ਵਾਲਾ 'ਅੰਮ੍ਰਿਤ ਜਲ' ਅੱਜ ਤੱਕ ਕਿਸੇ ਨੂੰ ਨਾ ਮਿਲਿਆ। ਗੁਰੁ ਬਾਣੀ ਅਨੁਸਾਰ ਸੰਸਾਰ ਦੀ ਹਰ ਵਸਤੂ ਅਥਵਾ ਜੀਵ ਨਾਸਵੰਤ ਹੋਣ ਦੀ ਸਾਖੀ ਭਰ ਰਹੇ ਗੁਰੂ ਫ਼ੁਰਮਾਨ (੧)-ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥ ੧ ॥{੫●} (੨)-ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥{੨੪੧} (੩)-ਜੋ ਦੀਸੈ ਸੋ ਉਪਜੈ ਬਿਨਸੈ ॥{੩੫੨}-(੪)-ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥੧॥ (੫)-ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥ ੨ ॥ {੮੧੨}-

ਦ੍ਰਿਸ਼ਟਮਾਨ ਪਦਾਰਥ ਨੂੰ ਅੰਮ੍ਰਿਤ ਮੰਨਣਾ, ਗੁਰਮਤਿ ਵਿਰੋਧੀ ਇਕ ਦੁਖਦਾਈ ਭਰਮ ਹੈ। ਸੁਹਿਰਦਤਾ ਮੰਗ ਕਰਦੀ ਹੈ ਕਿ ਅਸੀਂ ਆਪਣੇ ਸਤਿਗੁਰੂ ਗ੍ਰੰਥ ਸਾਹਿਬ ਦੇ ਛੋਟੇ ਤੋਂ ਛੋਟੇ ਇਸ਼ਾਰੇ ਮਾਤ੍ਰ ਨੂੰ ਵੀ ਰੱਬੀ ਹੁਕਮ ਸਮਝ ਕੇ ਉਸ ਦੀ ਪਾਲਣਾ ਕਰਦੇ ਰਹੀਏ। ਪਰ ਸਾਡੀ-ਕਰਮ ਕਰਤੂਤ ਤੋਂ ਸਿੱਧ ਇਹ ਹੋ ਰਿਹਾ ਹੈ ਕਿ, ਅਸਾਂ ਇਸ ਅਨੂਪਮ ਸਤਿਗੁਰੂ ਜੀ ਵੱਲ, ਜਿਵੇਂ ਪਿੱਠ ਕਰਕੇ ਸੌਂ ਹੀ ਗਏ ਹੋਈਏ। ਉਸ ਦੁਖਦਾਈ ਨੀਂਦ ਵਿਚੋਂ ਸੁਚੇਤ ਕਰਨ ਲਈ ਪੰਜ ਤੋਂ ਵੱਧ ਗੁਰੂ ਹੁਕਮਾ ਦਾ ਸਹਾਰਾ ਲੈਣਾ ਪਿਆ ਹੈ। ਜਦ ਸਿਰਜਣਾ ਦੀ ਸਾਰੀ ਕਾਰ, ਨਾਸ ਹੋ ਕੇ ਮੁੜ ਬਣਦੇ ਰਹਿਣ ਦੇ ਅੱਟਲ ਸਿਧਾਂਤ ਤੇ ਚਲ ਰਹੀ ਹੈ, ਤਾਂ ਅਮਰ ਕਰ ਦੇਣ ਵਾਲੇ ਜਲ ਦੀ ਆਸ ਕਰਨੀ, ਮੂਰਖਾਂ ਦੇ ਸੁਰਗ ਵਿਚ ਵਸੇਬੇ ਵਾਲਾ ਭਰਮ ਹੈ।

ਸੁਣਦੇ ਆ ਰਹੇ ਹਾਂ ਕਿ ਅਖੰਡ-ਪਾਠ ਕੋਲ ਰੱਖੇ ਭਾਂਡੇ ਦਾ ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਸ੍ਰੀ ਦਰਬਾਰ ਸਾਹਿਬ ਦੇ ਜਿਸ ਸਰੋਵਰ ਦੇ ਵਿਚਕਾਰ ਅਤੇ ਚੋਗਿਰਦੇ ਬਣੀ ਪਰਕ੍ਰਮਾ ਦੇ ਕੰਢੇ, ਸੈਂਕੜੇ ਸਾਲਾਂ ਤੋਂ ਨਿਰੰਤਰ ਗੁਰਬਾਣੀ ਦਾ ਪਾਠ, ਕਥਾ ਕੀਰਤਨ ਹੁੰਦਾ ਆ ਰਿਹਾ ਸੀ, ਉਸ ਦਾ ਜਲ ਤਾਂ ਬੜਾ ਕਰਾਮਾਤੀ "ਅੰਮ੍ਰਿਤ" ਬਣ ਚੁੱਕਾ ਹੋਣ ਦੀ ਸ਼ਰਧਾ ਇਸ ਕੀਟ ਦੇ ਹਿਰਦੇ ਨੇ ਵੀ ਕਬੂਲੀ ਹੋਈ। ਸਰੀਰਕ ਰੋਗਾਂ ਤੋਂ ਛੁਟਕਾਰੇ ਲਈ ਸਾਡੀ ਮਾਤਾ ਜੀ ਨੇ ਅਤੇ ਉਨ੍ਹਾਂ ਦੀ ਸਿਖਿਆ ਤੋਂ ਪ੍ਰੇਰਨਾ ਲੈ ਅਸੀਂ ਵੀ, ਬੜੀ ਸ਼ਰਦਾ ਨਾਲ ਉਸ ਪਾਵਨ ਪਵਿੱਤਰ ਜਲ ਵਿਚ ਕਈ ਕਈ ਇਸ਼ਨਾਨ ਕੀਤੇ। ਮੇਰੇ ਮਾਤਾ ਜੀ ਦੇ ਹੱਥਾਂ ਤੋਂ ਚੰਬਲ ਵਰਗੀ ਭੈੜੀ ਬਿਮਾਰੀ ਆਖ਼ਰ ਮੋੜਾ ਖਾ ਗਈ ਸੀ। ਦਾਸ ਦੀ ਕਿਸੇ ਬਿਮਾਰੀ ਨੇ ਕਦੇ ਕੋਈ ਮੋੜਾ ਨਾ ਸੀ ਖਾਧਾ ਪਰ ਫਿਰ ਵੀ ਜੇ ਕਦੇ ਮਨ ਵਿਚ ਕੋਈ ਸ਼ੰਕਾ ਉਪਜਿਆ ਤਾਂ, ਦਾਸ ਦੇ ਅੰਦਰ ਬਣੀ ਅਪਾਰ ਸ਼ਰਧਾ ਦੀ ਪਕਿਆਈ ਨੇ ਉਸ ਨੇ ਸਦਾ ਆਪਣੇ ਹੀ ਸਿੱਕ ਵਿਚਲੀ ਕਚਿਆਈ ਦਾ ਨਤੀਜਾ ਮੰਨਿਆ, ਸਰੋਵਰ ਦੇ ਜਲ ਦੀ ਪਾਵਨਤਾ ਅਥਵਾ ਸ਼ੁੱਧਤਾ ਬਾਰੇ ਕਦੇ ਜ਼ਰਾ ਵੀ ਸ਼ੱਕ ਨਾ ਸੀ ਉਪਜਿਆ। ਪਰ ੧੯੮੪ ਵਿਚ ਹੋਏ ਘਲੂਘਾਰੇ ਤੋਂ ਥ੍ਰੋੜਾ ਚਿਰ ਮਗਰੋਂ ਜਦ ਅਖ਼ਬਾਰਾਂ ਵਿਚੋਂ ਅਥਵਾ ਦੇਸ਼ੋਂ ਪੁੱਜਦੇ ਗੁਰਸਿੱਖਾਂ ਤੋਂ ਇਹ ਪਤਾ ਲੱਗਦਾ ਕਿ, ਜਿਹੜੇ ਨੌਜਵਾਨ ਇਸ ਮਹਾਨ ਅਸਥਾਨ ਦੀ ਰਖਿਆ ਲਈ ਜੂਝ ਰਹੇ ਸਨ ਉਨਾਂ ਨੂੰ ਜ਼ਖ਼ਮੀ ਕਰਕੇ ਫ਼ੌਜੀਆਂ ਨੇ ਸਰੋਵਰ ਦੇ ਜਲ ਵਿਚ ਵਗਾਹ ਮਾਰਿਆ। ਬਣੇ ਵਿਸ਼ਵਾਸ਼ ਉਨੁਸਾਰ ਉਹ ਰਾਜ਼ੀ ਹੋਣ ਦੇ ਥਾਂ ਸਗੋਂ ਸਰੋਵਰ ਦੇ ਜਲ ਵਿੱਚ ਹੀ ਡੁੱਬ ਕੇ ਮਰਦੇ, ਗਲਦੇ ਸੜਦੇ ਰਹੇ। ਸਰੋਵਰ ਦਾ ਉਹੀ ਪਾਵਨ ਪਵਿੱਤਰ ਜਲ ਏਨੀ ਸੜਾਂਦ ਮਾਰਨ ਲੱਗ ਪਿਆ ਕਿ ਨੇੜੇ ਜਾਣਾ ਅਸਹਿ ਬਣ ਗਿਆ ਸੀ। ਹਉਕਾ ਨਿਕਲਦਾ ਸੀ, ਹੈਂ,ਇਹ ਕੀ ਹੋਇਆ ? ਲੋਕਾਂ ਦੇ ਦੁੱਖੜੇ ਦੂਰ ਕਰਨ ਵਾਲੇ ਸਰੋਵਰ ਦਾ ਆਪਣਾ ਹੀ ਪਾਵਲ ਜਲ ਅਜੇਹਾ ਤਰੱਕ ਗਿਆ ? ਕਈ, ਤਰ੍ਹਾਂ ਦੀਆਂ ਤਰਕਾਂ ਭਰੀਰਾਂ ਪੁੱਛਾ ਆਉਣ ਲੱਗੀਆਂ। ਕੀ, ਸੰਸਾਰ ਨੇ ਹੁਣ ਇਹ ਜਾਣ ਲਿਆ ਹੈ ਕਿ, ਸਰੋਵਰ ਦਾ ਜਲ ਅੰਮ੍ਰਿਤ ਨਹੀਂ ਸੀ ਬਣ ਸਕਿਆ ? ਕੀ, ਬ੍ਰਾਹਮਣ ਵਾਂਗ ਸਾਡੇ ਧਾਰਮਿਕ ਆਗੂ ਵੀ ਸਾਡੇ ਨਾਲ ਝੂਠ ਹੀ ਬੋਲਦੇ ਆ ਰਹੇ ਹਨ ? ਕੀ, ਲੋਕਾਂ ਨਾਲ ਕੀਤੀ ਜਾ ਰਹੀ ਇਹ ਇਕ ਠੱਗੀ ਹੀ ਸੀ ? ਅਸਲ ਭੇਤ ਜਾਣਨ ਲਈ ਦਾਸ ਨੇ **SGPC** ਅੰਮ੍ਰਿਤਸਰ ਦੇ ਪ੍ਰਧਨ ਸਾਹਿਬ ਜੀ ਦੀ ਸੇਵਾ ਵਿਚ ਚਿੱਠੀਆਂ ਲਿਖੀਆਂ। ਅੰਦਰੋਂ ਆਵਾਜ਼ਾਂ ਆਉਣ, ਉਥੋਂ ਵੀ ਭਲਾ ਕਦੇ ਕੋਈ ਸ਼ੰਕਾ ਦੂਰ ਹੋਇਆ ਹੈ ? ਸਰਬ ਉੱਚ ਸੰਸਥਾ ਵਲੋਂ ਕਦੇ ਕੋਈ ਸਪੱਸ਼ਟੀਕਰਨ ਨਾ ਪੁੱਜਾ। ਫਿਰ ਸਤਿਗੁਰਾਂ ਦੇ ਏਸ ਬਚਨ ਦੀ ਸਚਾਈ ਤੇ ਭਰੋਸਾ ਆ ਟਿਕਿਆ "**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥**"

ਅਸੀਂ ਡੇਰੇਦਾਰ ਸਾਧ-ਠੱਗਾਂ ਦੇ ਮਾਇਆ-ਜਾਲ ਵਿਚ ਫਸ ਕੇ ਠੱਗੇ ਜਾਣ ਵਿਚ ਕਲਿਆਨ ਮੰਨ ਲਈ ਅਤੇ ਉਨ੍ਹਾਂ ਦੇ ਕਹੇ ਲਗ ਕੇ ਵਿਧੀ ਵਿਧਾਨ ਨਾਲ ਕਰਾਏ ਅਖੰਡ ਪਾਠਾਂ ਦੀਆਂ ਝੜੀਆਂ ਲਾਈ ਰੱਖੀਆਂ। ਸੈਂਕੜੇ ਸਾਲਾਂ ਤੋਂ ਕਰਵਾਏ ਜਾ ਰਹੇ ਇਨ੍ਹਾਂ ਮੰਤ੍ਰ-ਪਾਠਾਂ ਨੇ ਸਿਵਾਏ ਗੁਰਮਤਿ ਤੋਂ ਅਗਿਆਨਤਾ ਵਧਾਉਣ ਦੇ, ਕੌਮ ਨੂੰ ਕਿਸੇ ਪ੍ਰਕਾਰ ਦੇ ਠੋਸ ਕਿਸੇ ਲਾਭ ਪੁਚਾਏ ਦਾ ਜੇ ਕਿਸੇ ਗੁਰਸਿੱਖ ਨੂੰ ਪਤਾ ਹੋਵੇ ਤਾਂ ਦਾਸ ਨੂੰ ਜਾਣੂ ਕਰਾਉਣ ਦੀ ਕਿਰਪਾ ਕਰ ਦੇਵੇ । ਸਦੀਵੀ ਜ਼ਿੰਦਗੀ ਪ੍ਰਦਾਨ ਕਰ ਰਹੇ ਅੰਮ੍ਰਿਤ-ਜਲ ਦੀ ਅਸਲੀਯਤ ਸਮਝਣ ਲਈ ਆਉ ਆਪਣੇ ਅਨੂਪਮ ਸਤਿਗੁਰੂ ਜੀ ਦੀ ਅੰਮ੍ਰਿਤ-ਮਈ ਬਾਣੀ ਦੀ ਵਿਚਾਰ ਨਾਲ ਜੁੜੀਏ, ਸਮਝੀਏ, ਅਤੇ ਉਸ ਅਨੁਸਾਰ ਜੀਵਨ ਬਨਾਉਣ ਦਾ ਰਾਹ ਅਪਨਾਈਏ :-

(੧) ਸਲੋਕ ਮਹਲਾ ੨ ॥ ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥ ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥ ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥ ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥ ੧ ॥ {੧੨੪੨}-ਪਉ-੪

ਭਾਵ ਅਰਥ- 'ਜਿਨ੍ਹਾਂ ਭਾਗਾਂ ਵਾਲੇ ਗੁਰਮੁਖਾਂ ਨੂੰ ਪ੍ਰਭੂ-ਨਾਮ ਦੀ ਸੋਭਾ ਕਰਨ ਦੀ ਸੁਭਾਗਤਾ ਪ੍ਰਾਪਤ ਹੋਈ ਹੈ ਉਹ ਗੁਰੂ ਦੀ ਕਿਰਪਾ ਨਾਲ ਨਾਮ-ਰੰਗ ਵਿਚ ਰੰਗੇ ਗਏ ਅਤੇ ਉਨ੍ਹਾਂ ਦੇ ਹਿਰਦੇ ਵਿਚ ਯਕੀਨ ਬੱਝ ਚੁੱਕਾ ਹੈ ਕਿ, ਸੰਸਾਰ ਵਿਚ ਕੇਵਲ ਪ੍ਰਭੂ ਦਾ ਨਾਮ ਹੀ ਸਦੀਵੀ ਆਤਮਕ ਜ਼ਿੰਦਗੀ ਦੇਣ ਵਾਲਾ ਅੰਮ੍ਰਿਤ ਹੈ। ਉਹ ਕਿਸੇ ਹੋਰ ਵਸਤੂ ਨੂੰ ਅੰਮ੍ਰਿਤ ਨਹੀਂ ਮੰਨਦੇ। ਅਤੇ ਇਹ ਨਾਮ ਅੰਮ੍ਰਿਤ, ਮਨੁੱਖ ਦੇ ਸਰੀਰ-ਮਨ ਦੇ ਅੰਦਰੇ ਹੀ ਹੈ, ਪਰ ਪ੍ਰਗਟ ਰੂਪ ਵਿਚ ਪ੍ਰਾਪਤ ਸਤਿਗੁਰੂ ਜੀ ਦੀ ਮਿਹਰ ਨਾਲ ਹੀ ਹੁੰਦਾ ਹੈ। ਅਜੇਹੇ ਭਾਗਾਂ ਵਾਲੇ ਹੀ ਉਸ ਨਾਮ ਅੰਮ੍ਰਿਤ ਨੂੰ ਸੁਆਦ ਨਾਲ ਪੀਂਦੇ ਹਨ।'

ਸਪੱਸ਼ਟ ਹੈ ਕਿ, ਕਿਸੇ ਦ੍ਰਿਸ਼ਟਮਾਨ-ਨਾਸਵੰਤ ਪਦਾਰਥ ਨੂੰ ਅੰਮ੍ਰਿਤ ਮੰਨ ਬਹਿਣਾ ਗੁਰਮਤਿ ਵਿਰੋਧੀ ਭਰਮ ਹੈ। ਨਾਮ ਅੰਮ੍ਰਿਤ ਬਾਰੇ ਸਾਡੀ ਦ੍ਰਿੜਤਾ ਬਣਾ ਰਹੇ ਗੁਰੂ ਫ਼ੁਰਮਾਨ-

(੨) ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੬॥੧॥੩॥{੧●੭੪}

(੩) ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥ ਤਉ ਸਰਣਾਗਤਿ ਰਹਉ ਪਇਆ ॥ ੩ ॥ ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥ ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥{੧੧੭੪}

82

(੪) ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ ॥ ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥੧॥{੧੨੧੧}-ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ ॥ ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ ॥੨॥੧੭॥੪●॥ {੧੨੧੬}

(੫) ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ ਰਹਾਉ ॥ ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥ ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥ ੨ ॥{੧੧੨੩}-੩

(੬) ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥ ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥ ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥ ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥ ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥ ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥ ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥ ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥ ੩● ॥ {੯੩੩}

(੭) ਉਦਮੁ ਕਰਤ ਮਨੁ ਨਿਰਮਲੁ ਹੋਆ ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥ ੨ ॥ ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥ ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥ ੩ ॥ ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥ ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧●॥੧੭॥{੯੯} ਮੁਰਦੀਆਂ ਕੌਮਾਂ ਨੂੰ ਸਦੀਵੀ ਜ਼ਿੰਦਗੀ ਪ੍ਰਦਾਨ ਕਰ ਰਿਹਾ ਅੰਮ੍ਰਿਤ ? :-

(੮) ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥ ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥ ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ ਫਿਰਿ ਬਾਹੁੜਿ ਮਰਣੁ ਨ ਹੋਈ ॥ ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿ ਨਾਮਿ ਸਮਾਵੈ ਸੋਈ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥ ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੬॥{੪੪੭}

ਅਰਥ:-ਮਾਇਆ-ਗ੍ਰਸਿਆ ਜਗਤ ਮੁੜ ਮੁੜ ਜੰਮਦਾ ਹੈ ਮਰਦਾ ਹੈ (ਭਾਵ, ਆਤਮਕ ਮੌਤੇ ਮਰਦਾ ਰਹਿੰਦਾ ਹੈ) ਗੁਰੂ ਦੀ ਰਾਹੀਂ ਪ੍ਰਭੂ-ਚਰਨਾਂ ਵਿਚ ਲੱਗ ਕੇ ਮਾਇਆ ਦੇ ਮੋਹ ਵਲੋਂ ਅਡੋਲ-ਚਿੱਤ ਹੋ ਜਾਂਦਾ ਹੈ। ਗੁਰੂ ਜਿਸ ਮਨੁੱਖ ਦੇ ਹਿਰਦੇ ਵਿਚ ਨਾਮ-ਮੰਤਰ ਪੱਕਾ ਕਰਦਾ ਹੈ, ਜਿਸ ਮਨੁੱਖ ਦੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ ਅੰਮ੍ਰਿਤ ਨਾਮ-ਜਲ ਚੋਂਦਾ ਹੈ, ਉਹ ਮਨੁੱਖ ਹਰਿ-ਨਾਮ ਰਸ ਨੂੰ ਸੁਆਦ ਨਾਲ ਆਪਣੇ ਅੰਦਰ ਰਚਾ ਲੈਂਦਾ ਹੈ। ਜਦੋਂ ਉਹ ਗੁਰੂ ਪਾਸੋਂ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪ੍ਰਾਪਤ ਕਰਦਾ ਹੈ (ਪਹਿਲਾਂ ਆਤਮਕ ਮੌਤੇ) ਮਰਿਆ ਹੋਇਆ ਉਹ ਮਨੁੱਖ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ, ਮੁੜ ਉਸ ਨੂੰ ਇਹ (ਆਤਮਕ) ਮੌਤ ਨਹੀਂ ਵਿਆਪਦੀ । ਨਾਮ ਅੰਮ੍ਰਿਤ ਪ੍ਰਾਪਤ ਕਰ ਲੈਣ ਵਾਲਾ ਮਨੁੱਖ ਉਹ ਦਰਜਾ ਹਾਸਲ ਕਰ ਲੈਂਦਾ ਹੈ ਜਿੱਥੇ ਆਤਮਕ ਮੌਤ ਪੋਹ ਨਹੀਂ ਸਕਦੀ। ਅਜੇਹਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਲੀਨ ਰਹਿੰਦਾ ਹੈ। ਗੁਰਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਕਿ ਪ੍ਰਭੂ ਦਾ ਨਾਮ ਉਸ ਮਨੁੱਖ ਦੀ ਜ਼ਿੰਦਗੀ ਦਾ ਆਸਰਾ ਨਾਲ ਆਸਰਾ ਬਣ ਜਾਂਦਾ ਹੈ। ਨਾਮ ਤੋਂ ਬਿਨਾ ਹੋਰ ਕੋਈ ਪਦਾਰਥ ਆਤਮਕ ਜੀਵਨ ਦਾ ਸਹਾਰਾ ਨਹੀਂ ਬਣ ਸਕਦਾ ।੪॥

**ਮਨ ਰੇ ਹਰਿ ਕੀਰਤਿ ਤਰੁ ਤਾਰੀ ॥ ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥**{੫●੬} ਗੁਰਮਤਿ ਅਨੁਸਾਰ ਜੀਵਨ ਬਤੀਤ ਕਰ ਰਹੇ ਗੁਰਮੁਖਾਂ ਦੀ ਚਰਨ ਧੂੜ-ਦਾਸਰਾ ਗੁਰਬਖ਼ਸ਼ ਸਿੰਘ ਮਿਤੀ ਜੂਨ ੧● ੨●●੧}

**<<**ਜਗਤ ਦੀ ਮਾਇਆ ਤੋਂ ਨਿਰਲੇਪ, ਪੂਰਨ ਬ੍ਰਹਮ ਗਿਆਨੀ, ਪੰਚਮ ਸਤਿਗੁਰੂ ਸਾਹਿਬ ਜੀ, ਆਪ ਹੀ ਉਨ੍ਹਾਂ ਹੀ ਗੁਣਾ ਦਾ ਭੰਡਾਰ ਸਨ ਜਿਹੜੇ ਗੁਣ, ਉਨ੍ਹਾਂ ਨੇ ਸੁਖਮਣੀ ਸਾਹਿਬ ਦੀ ਅਠਵੀ ਅਸ਼ਟ ਪਦੀ ਵਿਚ ਲਿਖੇ ਹੋਏ ਹਨ।

(ਅ) ਬਾਰ ਬਾਰ ਗੁਰਮਤਿ ਵਿਰੋਧੀ-ਕਰਮ ? ਕੋਈ ਕੋਠਾ ਜਾਂ ਮਹੱਲ ਕੇਵਲ ਉਨਾ ਚਿਰ ਹੀ ਪੂਜਣਜੋਗ ਹੈ ਜਿੰਨਾ ਚਿਰ ਸਤਿਗੁਰੂ ਜੀ ਉਥੇ ਹਾਜ਼ਰ ਹਨ। ਸਤਿਗੁਰੂ ਜੀ ਤੋਂ ਬਿਨਾ ਕੇਵਲ ਕੰਧਾਂ ਕੋਠਿਆਂ ਦੀ ਪੂਜਾ ਘਟੀਆਂ ਕਿਸ ਦੀ ਆਕਾਰ ਪ੍ਰਸਤੀ , ਭਾਵ ਕੰਧਾਂ ਕੋਠਿਆਂ ਨੂੰ ਮੱਥਾ ਟੇਕਣਾ ਜਾਂ ਪਰਿਕ੍ਰਮਾ ਕਰਨੀਆਂ ਮੂਰਤੀ ਪੂਜਾ ਨਾਲੋਂ ਵੀ ਨਖਿੱਧ ਕਰਮ ਹੈ।

ਏਥੇ ਲਿਖਾਰੀ ਦੀ ਕੁਟਲਤਾ ਦਾ ਸਿਖ਼ ਇਹ ਹੈ ਕਿ ਉਹ ਕੋਠਿਆਂ ਨੂੰ ਸਤਿਕਾਰ ਵਾਲਾ ਬਣਾਉਣ ਵਾਲੇ ਸਤਿਗੁਰੂ ਜੀ ਤੋਂ ਹੀ ਕੋਠਿਆਂ ਦੀ **ਪਰਿਕ੍ਰਮਾ ਕਰਵਾ** ਰਿਹਾ ਹੈ। ਅਜੇਹੇ ਗੁਰਮਤਿ ਵਿਰੋਧੀ ਕਰਮ ਕਰਦੇ ਸਤਿਗੁਰੂ ਜੀ ਨੂੰ ਕਿਸ ਯੋਜਨਾਂ ਅਧੀਨ ਬਾਰ ਬਾਰ ਦਰਸਾਇਆ ਜਾ ਰਿਹਾ ਹੈ ? ਗੁਰਸਿੱਖਾਂ ਨੂੰ ਇਕ ਅਕਾਲ ਪੁਰਖ ਦੇ ਉਪਾਸ਼ਨਾ ਤੋਂ ਹਟਾ ਕੇ ਅਨੇਕਤਾ ਦੇ ਪੁਜਾਰੀ ਬਣਾ ਲੈਣ ਲਈ ਇਸ ਤੋਂ ਚੰਗਾ ਸਾਧਨ ਹੋਰ ਹੋ ਹੀ ਨਹੀਂ ਸੀ ਸਕਦਾ। ਕਿਉਂਕਿ ਲਿਖਾਰੀ ਜਾਣਦਾ **ਹੈ-ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥** ਆਪਣੇ ਸਤਿਗੁਰੂ ਜੀ ਦੇ ਪੂਰਨਿਆਂ ਤੇ ਗੁਰਸਿੱਖ ਨੇ ਜ਼ਰੂਰੀ ਹੀ ਚਲ ਪੈਣਾ ਹੁੰਦਾ ਹੈ। ਸੋ, ਖ਼ਾਲਸਾ ਜੀ ਆਪਣੇ ਆਪ ਹੀ ਬ੍ਰਾਹਮਣ ਦੇ ਚੇਲੇ ਬਣਦੇ ਤੁਰੇ ਗਏ ਸਨ।

(ੲ) ਸਤਿਗੁਰੂ ਜੀ ਨੂੰ ਇਹ ਕਹਿੰਦੇ-"**ਤੁਹਿ ਮਨੁ ਥਾ ਘਰ ਕਾਜ ਸਮਾਏ । ਇਹ ਕਾਰਨਿ ਨਹਿ ਮਾਥ ਟਿਕਾਏ ।੮●॥**" ਦਰਸਾਉਣੋਂ ਤੋਂ ਕੁਟਲ ਲਿਖਾਰੀ ਨੇ ਏਥੇ ਵੀ **ਪ੍ਰਸ਼ਨ ਚਿੰਨ੍ਹ ਲਾ ਦਿੱਤਾ** ਕਿ, ਜੇ ਭਲਾ, ਬ੍ਰਾਹਮਣ ਦਾ ਮਨ ਘਰ ਦੇ ਧੰਦਿਆਂ ਦੇ ਥਾਂ ਠਾਕੁਰ ਦੀ ਪੂਜਾ ਵਿਚ ਲੀਨ ਹੁੰਦਾ, ਤਾਂ ਕੀ, ਸਤਿਗੁਰੂ ਜੀ ਨੇ ਉਸ ਨੂੰ ਨਮਸਕਾਰ ਕਰ ਦੇਣੀ ਸੀ? (ਕਿੱਡੀ ਚਤੁਰਾਈ ਨਾਲ) ਬਿਨਾ ਕਹਿਉਂ ਸਤਿਗੁਰੂ ਜੀ ਨੂੰ ਵੀ ਬ੍ਰਾਹਮਣ ਨੂੰ ਡੰਡੌਤ ਕਰਨ ਦੇ ਪਾਬੰਦ ਦਰਸਾਇਆ ਹੈ ?

(ਸ) ਕੀ, ਸਤਿਗੁਰੂ ਜੀ ਦੇ ਸਮੇ ਹਰਿਮੰਦਰਿ ਸਾਹਿਬ ਜੀ ਦੀਆਂ ਪਰਿਕ੍ਰਮਾਂ ਵਿਚ ਮੂਰਤੀ ਦੀ ਪੂਜਾ ਹੋ ਸਕਦੀ ਸੀ ? ਹੇ ਸਰਬਉੱਚ ਸਤਿਕਾਰ ਵਾਲੀ ਪਦਵੀ ਮਾਣ ਰਹੇ, ਸਿੰਘ ਸਾਹਿਬ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀਓ! ਜੇ ਪਰਿਕ੍ਰਮਾ ਵਿਚ ਬ੍ਰਾਹਮਣ ਸਾਲਗਰਾਮ ਦੀ ਪੂਜਾ ਕਰਦਾ ਨਜ਼ਰੀਂ ਨਾ ਆਉਂਦਾ ਤਾਂ ਕੀ, ਸਤਿਗੁਰੂ ਜੀ ਨੇ ਬਹੁਪੱਖੀ ਗਿਆਨ ਦਾ ਭੰਡਾਰ ਇਹ ਸ਼ਬਦ ਨਹੀਂ ਸੀ ਉਚਾਰਨ ਕਰਨਾ ਜੀ ? :--

੨੧- **ਰਾਮਕਲੀ ਮਹਲਾ ੫ ॥ ਮੁਖ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥ ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥੧॥ ਪੰਡਿਤ ਬੇਦੁ ਬੀਚਾਰਿ ਪੰਡਿਤ ॥**

**ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥ ਆਗੈ ਰਾਖਿਓ ਸਾਲ ਗਿਰਾਮੁ ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥ ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ ਅੰਧੁ ਕਮਾਇ ॥੨॥ ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥੩॥ ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥ ਚਤੁਰ ਬੇਦ ਪੂਰਨ ਹਰਿ ਨਾਇ ॥ ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥** {੮੮੭}

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ '' ਗ੍ਰੰਥ ਦੀ ਛੇਵੀ ਪੋਥੀ ਦੇ ਪ●੪-●ਪ ਸਫ਼ੇ ਤੇ ਲਿਖੇ ਅਰਥ ਇਸ ਪ੍ਰਕਾਰ ਹਨ:-

**ਅਰਥ**:-ਵੇਦ (ਆਦਿ ਧਰਮ ਪੁਸਤਕਾਂ ਦੀ ਵਿਚਾਰ ਕਰਨ ਵਾਲੇ) ਹੇ ਪੰਡਿਤ ! ਆਪਣੇ ਅੰਦਰ ਦਾ ਕ੍ਰੋਧ ਵੀ ਦੂਰ ਕਰ ਲੈ ।੧।ਰਹਾਉ।

(ਜਿਹੜਾ ਮਨੁੱਖ ਧਰਮ-ਪੁਸਤਕਾਂ ਨੂੰ) ਮੂਹੋਂ ਤਾਂ ਅਰਥਾਂ ਸਮੇਤ ਪੜ੍ਹਦਾ ਹੈ, ਪਰ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਨਾ ਹੀ ਉਸ ਦੀ ਰਹਿਣੀ ਬੇ-ਦਾਗ਼ ਹੈ, ਹੋਰ ਲੋਕਾਂ ਨੂੰ (ਧਰਮ-ਪੁਸਤਕਾਂ ਦਾ) ਉਪਦੇਸ਼ ਕਰਦਾ ਹੈ (ਅਤੇ ਉਪਦੇਸ਼) ਕਰ ਕੇ ਉਨ੍ਹਾਂ ਵਿਚ ਪੱਕੀ ਤਰ੍ਹਾਂ ਬਿਠਾਉਂਦਾ ਹੈ, ਪਰ ਆਪਣਾ ਇਹ ਦੱਸਿਆ ਹੋਇਆ ਉਪਦੇਸ਼ ਆਪ ਨਹੀਂ ਕਮਾਉਂਦਾ (ਉਸ ਨੂੰ ਪੰਡਿਤ ਨਹੀਂ ਆਖਿਆ ਜਾ ਸਕਦਾ) ।੧ ।

**{ਏਥੇ ਇਹ ਵਿਚਾਰੀਏ ਕਿ, ਜਿਵੇਂ ਲਿਖਾਰੀ ਸਤਿਗੁਰੂ ਜੀ ਨੂੰ ਗੁਰਮਤਿ ਵਿਰੋਧੀ ਕਰਮ ਕਰਦੇ ਦਰਸਾ ਰਿਹਾ ਹੈ ਕੀ, ਸਤਿਗੁਰੂ ਜੀ ਆਪ ਆਪਣੇ ਉਪਦੇਸ਼ ਦੇ ਵਿਰੁੱਧ ਕੋਈ ਕਰਮ ਕਰਦੇ ਹੋਣਗੇ ? ਕੀ, ਇਹ ਸਾਰਾ ਉਪੱਦਰ ਲਿਖਾਰੀ ਸਤਿਗੁਰੂ ਜੀ ਨੂੰ ਬਦਨਾਮ ਕਰਨ ਲਈ ਨਹੀ ਲਿਖ ਰਿਹਾ ?}**

(ਆਤਮਕ ਜੀਵਨ ਵਲੋਂ) ਅੰਨ੍ਹਾ ਮਨੁੱਖ ਸਾਲਗਿਰਾਮ ਦੀ ਮੂਰਤੀ ਆਪਣੇ ਸਾਹਮਣੇ ਰੱਖ ਲੈਂਦਾ ਹੈ, ਪਰ ਉਸ ਦਾ ਮਨ ਦਸੀਂ ਪਾਸੀਂ ਟਿਕਿਆ ਹੋਇਆ ਹੈ। ਅੰਨ੍ਹਾ (ਮਨੁੱਖ ਆਪਣੇ ਮੱਥੇ ਉੱਤੇ) ਤਿਲਕ ਲਾਉਂਦਾ ਹੈ, (ਮੂਰਤੀ ਦੇ) ਪੈਰਾਂ ਉੱਤੇ ਵੀ ਪੈਂਦਾ ਹੈ। ਪਰ ਇਹ ਸਭ ਕੁਝ ਉਹ ਦੁਨੀਆਂ ਨੂੰ ਪਤਿਆਉਣ ਦਾ ਕੰਮ ਹੀ ਕਰਦਾ ਹੈ ।੨। (ਆਤਮਕ ਜੀਵਨ ਵਲੋਂ ਅੰਨ੍ਹਾਂ ਮਨੁੱਖ ਸ਼ਾਸਤ੍ਰਾਂ ਦੇ ਦੱਸੇ ਹੋਏ) ਛੇ ਧਾਰਮਿਕ ਕੰਮ ਕਰਦਾ ਹੈ, (ਦੇਵ-ਪੂਜਾ ਕਰਨ ਵਾਸਤੇ ਉਸ ਨੇ ਉਂਨ ਆਦਿਕ ਦਾ) ਆਸਣ (ਵੀ ਰੱਖਿਆ ਹੋਇਆ ਹੈ, ਪੂਜਾ ਕਰਨ ਵੇਲੇ) ਧੋਤੀ (ਵੀ ਪਹਿਨਦਾ ਹੈ), ਕਿਸੇ ਧਨਾਢ ਦੇ ਘਰ (ਜਾ ਕੇ) ਸਦਾ (ਆਪਣੀ ਧਾਰਮਿਕ) ਪੁਸਤਕ ਵੀ ਪੜ੍ਹਦਾ ਹੈ, (ਉਸ ਦੇ ਘਰ ਬੈਠ ਕੇ) ਮਾਲਾ ਫੇਰਦਾ ਹੈ, (ਫਿਰ ਉਸ ਧਨਾਢ ਪਾਸੋਂ) ਧਨ-ਪਦਾਰਥ ਮੰਗਦਾ ਹੈ--ਹੇ ਮਿੱਤਰ ! ਇਸ ਤਰੀਕੇ ਨਾਲ ਕੋਈ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਿਆ ।੩ । ਉਹ ਮਨੁੱਖ ਹੀ ਪੰਡਿਤ ਹੈ ਜਿਹੜਾ ਗੁਰੂ ਦੇ ਸ਼ਬਦ-ਗਿਆਨ ਅਨੁਸਾਰ ਆਪਣਾ ਜੀਵਨ ਢਾਲਦਾ ਹੈ। ਤਿੰਨਾ ਗੁਣਾਂ ਵਾਲੀ ਇਹ ਮਾਇਆ ਉਸ ਮਨੁੱਖ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੀ। ਉਸ ਦੇ ਭਾ ਦੇ ਪਰਮਾਤਮਾ ਦੇ ਨਾਮ ਵਿਚ (ਹੀ) ਚਾਰੇ ਵੇਦ ਮੁਕੰਮਲ ਤੌਰ ਤੇ ਆ ਜਾਂਦੇ ਹਨ। ਹੇ ਨਾਨਕ ! (ਆਖ-ਕੋਈ ਭਾਗਾਂ ਵਾਲਾ ਮਨੁੱਖ) ਉਸ (ਪੰਡਿਤ) ਦੀ ਸਰਨ ਪੈਂਦਾ ਹੈ।੪।

ਗੁਰੂ ਸ਼ਬਦ ਦੇ ਇਨ੍ਹਾਂ ਅਰਥਾਂ ਤੋਂ ਪਾਠਕ ਸੱਜਣ, ਭਲੀ-ਭਾਂਤੀ ਨਿਰਣਾ ਕਰ ਸਕਦੇ ਹਨ ਕਿ, ਇਹ ਪਾਵਨ ਗੁਰੂ-ਸ਼ਬਦ ਕਿਸੇ ਇਕ ਪੰਡਿਤ ਦੇ ਪਰਥਾਇ ਨਹੀਂ ਸਗੋਂ ਭੁੱਲੀ ਪਏ ਹੋਏ ਸਰਬੱਤ ਦੀ ਹਾਲਤ ਵਿਚ ਸੁਧਾਰ ਲਿਆਉਂਣ ਹਿਤ ਵਡਮੁੱਲੇ ਗਿਆਨ ਦਾ ਜ਼ਖੀਰਾ ਹੈ। ਸੋ, ਝੂਠੀਆਂ ਕਹਾਣੀਆਂ ਲਿਖਣ ਵਿਚ ਮਾਹਰ ਲਿਖਾਰੀ ਗੁਰੂ ਇਤਿਹਾਸ ਵਿਚ ਅਜੇਹੀ ਵਿਉਂਤ ਨਾਲ ਝੂਠ-ਰਲੇ ਪਾ ਰਿਹਾ ਹੈ ਕਿ, ਗੁਰਬਾਣੀ ਦਾ ਗਿਆਨ ਨਿਸਫ਼ਲ ਹੋ ਕੇ ਰਹਿ ਜਾਵੇ।

## ੪- ਗੁਰਬਾਣੀ ਦੀ ਵਰਤੋਂ ਜਾਦੂ-ਟੂਣਿਆਂ ਦੇ ਤੌਰ ਤੇ ?

ਬ੍ਰਾਹਮਣ ਸਤਿਗੁਰੂ ਜੀ ਦਾ ਸਿੱਖ ਬਣ ਗਿਆ। ਪਰ ਨਾਲ ਹੀ ਲਿਖਾਰੀ ਨੇ ਗੁਰੂ ਹਰਿ ਗੋਬਿੰਦ ਜੀ ਨੂੰ ਬੜਾ ਦੁਖਦਾਈ ਬੁਖ਼ਾਰ ਹੋ ਗਿਆ ਦਰਸਾ ਕੇ ਇਉਂ ਲਿਖਿਆ:-ਸਤਿਗੁਰੂ ਜੀ ਨੇ ਹੋਰ ਸਾਰੇ ਜਤਨ ਤਿਆਗ ਕੇ ਕੇਵਲ ਵਾਹਿਗੁਰੂ ਜੀ ਤੇ ਭਰੋਸਾ ਟਿਕਾ ਲਿਆ। ਪਰ, ਅਕਾਲ ਪੁਰਖ ਤੇ ਭਰੋਸੇ ਦਾ ਨਵਾਂ ਰੂਪ ਪੇਸ਼ ਕਰਨ ਲਈ **ਕੁੰਡਲੀਆ** ਆ ਪਹੁੰਚਾ:-

**ਕੁੰਡਲੀਆ**॥ ਮੰਤ੍ਰਨ ਮੈ ਮਹਾ ਮੰਤ੍ਰ, ਜੋ ਗੁਰ ਨਾਨਕ ਜੀ ਕੀਨੁ । ਸਤਿਨਾਮੁ ਸਤ ਵਾਰ ਪੜ੍ਹ ਗੁਰ ਅਰਜਨ ਸੁਖ ਲੀਨ ।<br>
ਗੁਰਅਰਜਨ ਸੁਖ ਲੀਨ ਤਾਪ ਤਾਪ ਤਬ ਦੂਰ ਪਰਾਯੋ । ਹਰਿਗੋਬਿੰਦ ਪ੍ਰਸੰਨ ਦੇਖਿ, ਗੁਰ ਐਸ ਅਲਾਯੋ ।<br>
ਏਕ ਤਾਪ ਕਿਆ ਚਲੀ, ਤੀਨਿ ਇਹ ਤਾਪ ਨਿਵਾਰੇ । ਸਤਿਨਾਮ ਕਾ ਮੰਤ੍ਰ ਸਦਾ ਰਿਦ ਮਹਿ ਧਾਰੇ ॥੯੬॥

ਪਹਿਲਾਂ ਤੋਂ ਬਣੀ ਸਧਾਰਨ ਰੁਚੀ ਨਾਲ ਪੜ੍ਹਿਆਂ ਲਗ-ਪਗ ਸਾਰੇ ਪਾਠਕ ਏਹੀ ਸਮਝਣਗੇ ਕਿ, ਇਸ ਕੁੰਡਲੀਏ ਵਿਚ ਗੁਰਮਤਿ ਵਿਰੋਧੀ ਕੋਈ ਗੱਲ ਨਹੀਂ ਹੈ। ਪਰ ਇਸ ਸਚਾਈ ਨੂੰ ਮਨ ਦੀਆਂ ਅੱਖਾਂ ਤੋਂ ਉਹਲੇ ਨਹੀਂ ਹੋਣ ਦੇਣਾ ਚਾਹੀਦਾ ਕਿ, ਗੁਰਬਾਣੀ ਵਿਚ-ਬ੍ਰਾਹਮਣੀ ਜਾਦੂਈ ਅਰਥਾਂ ਵਾਲਾ ''ਮੰਤ੍ਰ'' ਪਦ ਨਹੀਂ ਆਇਆ। ਗੁਰੂ ਗ੍ਰੰਥ ਸਾਹਿਬ ਦੀ ਕੋਈ ਵੀ ਬਾਣੀ ਜਾਦੂ ਮੰਤ੍ਰ ਦੇ ਤੌਰ ਤੇ ਵਰਣੀ ਸਖ਼ਤ ਬੇਅਦਬੀ ਹੈ। ਗੁਰਬਾਣੀ ਵਿਚ ਮੰਤ੍ਰ ਪਦ ਉਪਦੇਸ਼ ਵਜੋਂ ਵਰਤਿਆ ਮਿਲਦਾ ਹੈ। ਚਿਲੇ ਕੱਢ ਕੇ ਮੰਤ੍ਰ ਸਿੱਧ ਕਰਨਾ ਗੁਰਮਮਤਿ ਨਹੀਂ ਹੈ। ਗੁਰਬਣੀ ਨੂੰ ਪਾਣੀ ਵਿਚ ਨਹੀਂ ਘੋਲਿਆ ਜਾਂਦਾ ਸਗੋਂ ਗੁਰੂ ਉਪਦੇਸ਼ ਨੂੰ ਸਮਝ ਕੇ ਉਸ ਅਨੁਸਾਰ ਜੀਵਨ ਬਣਾਉਣਾ ਹੁੰਦਾ ਹੈ। ਕੋਈ ਬਣੀ ਘੋਲ ਕੇ ਦਵਾਈ ਦੇ ਤੌਰ ਤੇ ਵਰਤਣੀ ਭਰਮੀਆਂ ਦਾ ਕੰਮ ਹੈ। ਬੁਖ਼ਾਰ ਦਾ ਦੁਖ ਦੂਰ ਕਰਨ ਲਈ ਇਸਾ ਵਾਰ ਜਿਵੇਂ 'ਸਤਿਨਾਮ' ਦੀ ਵਰਤੋਂ ਕੀਤੀ ਹੈ ਏਹੀ ਵਰਤੋਂ ਸੀਤਲਾ ਤੋਂ ਛੁਟਕਾਰੇ ਲਈ ਕੀਤੀ ਕਿਸ ਕਾਰਨ ਨਾ ਦਰਸਾਇਆ ? ਜੇ ਇਸ ਤਰ੍ਹਾਂ ਬਿਮਾਰੀਆਂ ਦੂਰ ਕਰਨ ਵਾਲਾ ਅਸਰ ਹੋ ਸਕਦਾ ਸੀ ਤਾਂ ਇਸ

ਕਰਾਮਾਤ ਵ.ਲਲ ਸਤਿਗੁਰੂ ਜੀ ਦਾ ਧਿਆਨ ਆਇਆ ਨਾ ਦਰਸਾਉਣਾ ਕੀ ਲਿਖਾਰੀ ਦੈ ਬੇਈਮਾਨੀ ਹੈ ਕਿ, ਜਾਂ ਅਭੁੱਲ ਸਤਿਗੁਰੂ ਜੀ ਤੋਂ ਹੋਈ 'ਉਕਾਈ' ਸੀ?

ਇਹ ਵੀ ਧਿਆਨ ਰਹੇ ਕਿ, ਦੂਜੇ ਅਧਿਆਇ ਦੇ ੧੮● ਨੰਬਰ ਤੇ ਆਏ ਕੁੰਡਲੀਆ ਵਿਚ-" **ਸਤਿਨਾਮ ਕਾ ਮੰਤ੍ਰ ਪੜ੍ਹਿਓ ਮੱਧ ਆਬ, ਸੁ ਡਾਰ ਦੀਯੋ ਤਿਨ ਕੇ ਮੁਖਿ ਰੰਜਨ ।** ਬ੍ਰਾਹਮਣ ਨੂੰ ਸੁਰਜੀਤ ਕਰਨ ਲਈ ਪਹਿਲੀ ਵਾਰੀ ਸਤਿਨਾਮ ਮੰਤ੍ਰ ਦੀ ਵਰਤੋਂ ਕਰਨ ਵਿਚ **ਸਤਿਗੁਰੂ ਨਾਨਕ ਜੀ** ਦਾ ਜ਼ਿਕਰ ਨਹੀਂ ਕੀਤਾ, ਪਰ ਏਥੇ -"**ਮੰਤ੍ਰਨ ਮੈ ਮਹਾ ਮੰਤ੍ਰ, ਜੋ ਗੁਰ ਨਾਨਕ ਜੀ ਕੀਨੁ** " ਸਾਰੇ ਮੰਤ੍ਰਾਂ ਵਿਚੋਂ ਮਹਾਨ ਮੱਤ੍ਰ ਜੋ ਸਤਿਗੁਰੂ ਨਾਨਕ ਜੀ ਵਰਤਦੇ ਰਹੇ ਸਨ, ਅਚਨਚੇਤ ਕਿਸ ਕਾਰਨ ਲਿਖਿਆ ਗਿਆ ਹੈ ? ਗੁਰੂ ਬਾਣੀ ਦੀ ਇਉਂ ਵਰਤੋਂ ਕਰਨ ਦਾ ਰਿਵਾਜ **ਸਤਿਗੁਰੂ ਨਾਨਕ ਸਾਹਿਬ** ਜੀ ਤੋਂ ਅਰੰਭ ਹੋਇਆ ਦਰਸਉਣਾ ਲਿਖਾਰੀ ਦੀ ਬੜੀ ਖ਼ਤਰਨਾਕ ਕੁਟਲ ਯੋਜਨਾ ਦਾ **'ਪੇਸ਼ ਖ਼ੈਮਾ'** ਹੈ।

**ਯਾਦ ਰਹੇ ਕਿ, ਹੁਸ਼ਿਆਰ ਲਿਖਾਰੀ ਏਸੇ (ਸਤਿਨਾਮ-ਮੰਤ੍ਰ ਦੇ ਘੋ.ਲ ਵਾਲੇ) ਤੀਰ ਨਾਲ ਹੀ ਬੜਾ ਤਕੜਾ ਨਿਸ਼ਾਨਾ ਵਿੱਨ੍ਹ ਲੈਣ ਲਈ ਰਸਤਾ ਸਾਫ਼ ਕਰ ਰਿਹਾ ਹੈ। ਏਥੇ ਤਾਂ ਸਤਿਨਾਮ-ਮੰਤ੍ਰ ਨਾਲ ਕੇਵਲ ਬਿਮਾਰੀ ਹੀ ਦੂਰ ਕੀਤੀ ਦਰਸਾਈ ਹੈ, ਅੱਗੇ ਚਲ ਕੇ ਲਿਖਾਰੀ ਨੇ, ਸਤਿਨਾਮ ਮੰਤ੍ਰ ਚੂਸਨ ਤੋਂ, ਇਸਤ੍ਰੀਆਂ ਗ੍ਰਭਵਤੀ ਹੁੰਦੀਆਂ ਅਤੇ ਆਪਣੀ ਮਰਜ਼ੀ ਅਨੁਸਾਰ, ਜਾਂ ਆਪਣੀ ਲੋੜ ਅਨੁਸਾਰ ਬਾਲਕ ਪੈਦਾ ਕੀਤੇ ਜਾਂਦੇ ਦਰਸਾਉਣੇ ਹਨ। ਕਥਿਤ ਬੀਬੀ ਕੌਲਾਂ ਜੀ ਦੀ ਤਸੱਲੀ ਏਹੀ ਕਹਿ ਕੇ ਕਰਨੀ ਹੈ ਕਿ, ਇਸ ਤਰ੍ਹਾਂ ਬੱਚੇ ਪੈਦਾ ਕਰਨ ਦੀ ਰੀਤ ਸਤਿਗੁਰੂ ਨਾਨਕ ਸਾਹਿਬ ਜੀ ਨੇ ਹੀ ਤੋਰੀ ਹੈ ।**

ਜਿਸ ਵੇਲੇ ਸਾਹਿਬਜ਼ਾਦਾ ਜੀ ਦਾ ਬੁਖ਼ਾਰ ਲਹਿ ਗਿਆ ਤਾਂ ੯੭ ਨੰਬਰ ਚੌਪਈ ਵਿਚ ਆਈ ਇਸ ਪੰਗਤੀ-" ਸੋਰਠਿ **ਮਹਿ ਉਣਵੰਜਾ ਜਾਨੋ । ਸ੍ਰੀ ਮੁਖ ਤੇ ਤਬ ਗੁਰੂ ਬਖਾਨੋ;** " ਦੇ ਅਰਥ, ਵੇਦਾਂਤੀ ਜੀ ਨੇ ਟੂਕ ਵਿਚ ਇਸ ਪ੍ਰਕਾਰ ਲਿਖੇ ਹਨ-"**ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੋਰਠ ਰਾਗ ਅੰਦਰ ੪੯ਵਾਂ ਸ਼ਬਦ ਜਾਣੋ (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੨●)** ।ਪਾਵਨ ਗੁਰੂ-ਸ਼ਬਦ ਇਸ ਪ੍ਰਕਾਰ ਹੈ:--

੨੨- **ਸੋਰਠਿ ਮਹਲਾ ੫ ॥ ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥ ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥ ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥** {੬੨●}

ਪਰ ਲਿਖਾਰੀ ਦੇ ਨਾਲ ਹੀ ਕੀ, ਵੇਦਾਂਤੀ ਜੀ ਵੀ ਭੁੱਲ ਗਏ ਕਿ, ਇਸ ਤੋਂ ਪਹਿਲਾਂ (ਪੰਨਾ ੬੨●-ਵਲਾ ਅੱਗੇ ੨੪ ਨੰਬਰ ਤੇ ਲਿਖਿਆਂ) '੧੮-੪੬' ਨੰਬਰ ਗੁਰੂ ਸ਼ਬਦ ਵੀ ਵਾਹਿਗੁਰੂ ਜੀ ਦੀ ਮਿਹਰ ਦੇ ਸ਼ੁਕਰਾਨੇ ਵਜੋਂ ਹੀ ਹੈ:-

੨੩- **ਸੋਰਠਿ ਮਹਲਾ ੫ ॥ ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥ ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥੧॥ ਹਰਿ ਜਨਿ ਸਿਮਰਿਆ ਨਾਮ ਅਧਾਰਿ ॥ ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥ ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥ ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥** {੬੨●}

ਇਹ ਪਾਵਨ ਗੁਰੂ ਸ਼ਬਦ, ਸਤਿਗੁਰੂ ਜੀ ਨੇ ਕਿਹੜੇ ਉਚੇਚੇ ਬੁਖ਼ਾਰ ਤੋਂ ਰਾਜ਼ੀ ਹੋਣ ਪ੍ਰਥਾਇ ਉਚਾਰਿਆ ਸੀ ਜੀ ? ਹਰ ਥਾਂ ਨਵਾਂ ਘਪਲਾ ? ਕੌਣ ਪੁੱਛੇ ਕਿ, ਸਰਬ ਉੱਚ ਪਦਵੀਆਂ ਮਾਣ ਰਹੇ ਸਨਮਾਨ ਜੋਗ ਜਥੇਦਾਰ ਸਾਹਿਬਾਨ ਕਿਸ ਯੋਜਨਾ ਅਧੀਨ ਲਿਖਾਰੀ ਦੇ ਸਾਥੀ ਆ ਬਣੇ ਹਨ ? ਫਿਰ, ਇਸ ਵਿਚ ਕੀ ਭੇਤ ਕਿ, ਇਸ ਪੁਸਤਕ ਨੂੰ ਪੰਥ ਵਾਸਤੇ ਸੁਗ਼ਾਤ ਬਣਾਉਂਣ ਲਈ, ਬ੍ਰਾਹਮਣੀ ਗਿਣਤੀ ਵਾਲੇ ੧੪ ਹੀ (ਰਤਨ) ਆ ਜੁੜੇ? ਦੂਲੇ ਖ਼ਾਲਸਾ ਜਓ ! "ਬੇਦਾਰ. **ਜਾਗਤ ਮੁਸੀਅਤ ਹਓ**"- **ਜਾਗ੍ਰਤ ਅਵਸਥਾ ਵਲ ਵਰਤਣ ਦੀ ਚਿਤਾਵਨੀ ਹੈ**-ਕਿਉਂਕਿ- **ਤੇਰੇ ਘਰ ਕੋ ਆਗ ਲਗ ਰਹੀ ਹੈ, "ਘਰ ਕੇ ਚਿਰਾਗ਼ ਸੇ "**

## ੩- ਸਾਹਿਬਜ਼ਾਦਾ ਜੀ ਨੂੰ ਪੜ੍ਹਨੇ ਪਾਉਣਾ, "ਵਿਦਿਆ ਸੰਸਕਾਰ" ?

ਸਤਿਗੁਰੂ ਜੀ ਨੇ ਸਾਹਿਬਜ਼ਾਦਾ ਜੀ ਨੂੰ ਪੜ੍ਹਾਈ ਲਈ ਸਕੂਲ ਭੇਜਣ ਦੀ ਗੱਲ ਕੀਤੀ ਤਾਂ ਵਡੇ ਭਰਾਤਾ ਮਹਾਂਦੇਵ ਜੀ ਨੇ ਸਾਹਿਬਜ਼ਾਦਾ ਹਰਿਬੋਬਿੰਦ ਸਾਹਿਬ ਨੂੰ ਬਾਬਾ ਬੁਢਾ ਜੀ ਦੀ ਸੌਂਪਣੀ ਵਿਚ ਦੇਣ ਦੀ ਸਲਾਹ ਦਿੱਤੀ ਜੋ ਸਤਿਗੁਰੂ ਜੀ ਨੂੰ ਬੜੀ ਪਸੰਦ ਆਈ। ਅਖੇ ਉਨ੍ਹਾਂ ਨੇ ਝੱਟ-ਪੱਟ ਪੰਜ ਸਿੱਖ ਮੰਗਵਾਏ ਅਤੇ ਬਾਬਾ ਬੁੱਢਾ ਜੀ ਨੂੰ ਆਦਰ ਨਾਲ ਲਿਆਉਣ ਲਈ ਭੇਜ ਦਿੱਤੇ। **ਅੱਗੇ ਤੁਰਨ ਤੋਂ ਪਹਿਲਾਂ, ਮਿਥਿਹਾਸ ਵਲ ਝਾਤੀ:-**

(ਕਥਿਤ) ਤ੍ਰੇਤਾ ਜੁਗ ਵਿਚ ਧਰਤੀ ਦੀ ਪੁਕਾਰ ਤੇ ਖੀਰ ਸਮੁੰਦਰ ਵਿਚੋਂ ਵਿਸ਼ਨੂੰ ਜੀ (ਕਥਿਤ ਤੌਰ ਤੇ) ਦਸ਼ਰਥ ਦੇ ਘਰ ਰਾਮ

ਰੂਪ ਹੋ ਕੇ ਮਹਾਰਾਣੀ ਕੁਸ਼ੱਲਿਆਂ ਦੇ ਪੇਟੋਂ ਜਨਮੇ। ਨਾਮ ਕਰਨ, ਮੁੰਡਨ ਤੇ ਜਨੇਊ ਸੰਸਕਾਰ ਅਦਿ, ਸਭ ਕੁਝ ਰਿਸ਼ੀ ਵਿਸ਼ਿਸ਼ਟ ਜੀ ਨੇ ਕੀਤਾ । ਫਿਰ ਭਗਵਾਨ ਰਾਮ ਚੰਦਰ ਜੀ ਆਪਣੇ ਤਿੰਨਾਂ ਭਾਈਆਂ (ਭਰਤ, ਲਛਮਨ, ਸ਼ਤ੍ਰਘਣ) ਨਾਲ ੨੫ ਸਾਲ ਜੰਗਲ ਵਿਚ ਬਣੇ ਰਿਸ਼ੀ ਵਸ਼ਿਸ਼ਟ ਜੀ ਦੇ ਹੀ ਆਸ਼ਰਮ ਵਿਚ ਸ਼ਸਤਰਾਂ ਅਤੇ ਵੇਦ ਸ਼ਾਸਤ੍ਰਾਂ ਆਦਿ ਧਰਮ ਗ੍ਰੰਥਾਂ ਦੀ ਵਿਦਿਆ ਪੜ੍ਹ ਕੇ ਵਿਦਵਾਨ ਬਣੇ। ਏਸੇ ਤਰ੍ਹਾਂ ਦੁਆਪਰ ਜੁੱਗ ਵਿਚ, **[ U.P.** ਦੀ ਉਸੇ **]** ਧਰਤੀ ਨੇ ਕਥਿਤ ਪਾਪਾਂ ਦੇ ਭਾਰ ਤੋਂ ਦੁਖੀ ਹੋ ਕੇ ਦੇਵਤਿਆ ਸਮੇਤ ਖੀਰ ਸਮੁੰਦਰ ਵਿਚਲੇ ਉਸੇ ਹੀ ਵਿਸ਼ਨੂੰ ਜੀ ਕੋਲ ਜਾ ਪੁਕਾਰਾਂ ਕੀਤੀਆਂ, ਤਾਂ ਭਗਵਾਨ ਜੀ ਕਾਰਾਗਾਰ (=ਬੰਦੀ ਖਾਨੇ ਅਥਵਾ ਜੇਲ੍ਹਖਾਨੇ ) ਵਿਚ ਪਈ, ਵਾਸੂਦੇਵ ਦੀ ਦੇਵਕੀ ਦੇ ਉਦਰ ਤੋਂ ਕ੍ਰਿਸ਼ਨ ਰੂਪ ਹੋ ਜਨਮੇ। ਨਾਮ ਕਰਨ ਤਾਂ ਰਿਸ਼ੀ ਸ਼ਾਂਡੀਲੀਆ (**Shabdiya**) ਨੇ ਕੀਤਾ ਪਰ ਸ੍ਰੀ ਰਾਮ ਚੰਦ੍ਰ ਜੀ ਵਾਂਗ ਹੀ ਸ੍ਰੀ ਕ੍ਰਿਸ਼ਨ ਪੂਰੇ ੨੫ ਸਾਲ ਜੰਗਲ ਵਿਚ ਬਣੇ **ਮਹਾਂਰਿਸ਼ੀ ਸੰਦੀਪਨ** ਦੇ ਆਸ਼ਰਮ ਵਿਚ ਸ਼ਸਤ੍ਰਾਂ, ਸ਼ਾਸ਼ਤਰਾਂ ਦੀ ਵਿਦਿਆ ਹਾਸਲ ਕਰਦੇ ਦਰਸਾਏ ਹਨ। ਭਾਵ, ਸ੍ਰਿਸ਼ਟੀ ਦੇ ਸਿਰਜਣਹਾਰ, ਨਿਰੰਕਾਰ, ਅਗੰਮ, ਅਪਾਰ, ਭਗਵਾਨ ਜੀ ਦਾ ਜਨਮ ਜਿਵੇਂ ਰਿਸ਼ੀਆਂ ਦੇ ਵਰਾਂ ਤੇ ਨਿਰਭਰ ਹੈ ਉਵੇਂ ਹੀ ਈਸ਼ਵਰ ਜੀ ਲਈ ਜ਼ਰੂਰੀ ਹੈ ਕਿ, ਉਹ ਸੰਸਾਰ ਵਿਚ ਮਾਣ ਸਤਿਕਾਰ ਦੀ ਜਿੰਗੀ ਗੁਜ਼ਾਰਨ ਜੋਗ ਬਣਨ ਲਈ, ਆਪਣੀ ਉਮਰ ਦਾ ਘੱਟੋ ਘੱਟ ਚੌਥਾ ਹਿੱਸਾ, ਬਿੱਪ੍ਰ-ਰਿਸ਼ੀਆਂ ਦੀ ਮੁੱਠੀ ਚਾਪੀ ਕਰਦੇ ਰਹਿ ਕੇ ਵਿਦਵਾਨ ਬਣਨ ਵਾਸਤੇ ਕਰੜੀ ਘਾਲਣਾ ਘਾਲਦਿਆ ਬਿਤਾਉਣ ਦੀ ਪੱਕੀ ਪਾਬੰਦੀ ਹੈ ।

ਪਾਠਕ ਸੱਜਣ ਪਿੱਛੇ ਪੜ੍ਹ ਆਏ ਹਨ, ਕਿ, ਗੁਰੂ ਹਰਿ ਗੋਬਿੰਦ-ਰੂਪ ਚਤੁਰਭੁਜੀ ਭਗਵਾਨ ਜੀ ਵੀ ਸਾਹਿਬ ਬੁੱਢਾ ਜੀ-ਰੂਪ ਬ੍ਰਹਮਗਿਆਨੀ, ਅਥਵਾ, ' **ਬ੍ਰਹਮਰਿਸ਼ੀ ਸਹਿਬ ਬੁੱਢਾ**' ਜੀ ਦੇ ਬਚਨ-ਰੂਪ ਵਰ ਤੋਂ ਮਾਤਾ ਗੰਗਾ ਜੀ ਦੇ ਘਰ ਜਨਮੇ ਸਨ, ਸੋ, ਕਰੀਬ ੪ ਹਜ਼ਾਰ ਸਾਲ ਤੋਂ ਬਣੀ **ਬਿੱਪ੍ਰੀ ਮਰਯਾਦਾ** ਅਨੁਸਾਰ ਜ਼ਰੂਰੀ ਬਣਦਾ ਸੀ ਕਿ, ਕਲਿਜੁਗ ਵਿਚ ਅਵਤਾਰੀ ਹੋਏ ਸ੍ਰੀ ਹਰਿਗੋਬਿੰਦ-ਰੂਪ ਚਤੁਰਭੁਜੀ-ਵਿਸ਼ਨੂੰ ਜੀ ਵੀ ਵਿਦਿਆ 'ਸਾਹਿਬ ਬੁੱਢਾ ਜੀ ' ਕੋਲੋਂ ਹੀ ਲੈਂਦੇ। ਸੋ ਲਿਖਾਰੀ ਨੇ, ਬੜੀ ਸਫ਼ਾਈ ਨਾਲ ਆਪਣੀ ਮਨਸ਼ਾ ਦੀ ਪੂਰਤੀ ਲਈ, ਬਾਬਾ ਮਹਾਂਦੇਵ ਜੀ ਨੂੰ ਵਰਤ ਲਿਆ। ਅਤੇ ਸਤਿਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਵੱਲ, ਕੋਈ **ਕਾਸਦ**, ਜਾਂ **ਲਾਗੀ** ਨਹੀਂ ਭੇਜਿਆ, ਸਗੋ **ਪੰਜਾਂ ਸਿੱਖਾਂ ਦਾ ਜਥਾ** ਭੇਜ ਦਿੱਤਾ ?

## ਬਾਬਾ ਬੁਢਾ ਜੀ ਦਾ ਗੁਰੂ ਚਰਨਾ ਵਿਚ ਪੁੱਜਣਾ.

### (ਕਿ ਜਾਂ ਬਾਬਾ ਜੀ ਨੇ ਆਪਣੇ ਸੇਵਕ-ਸਤਿਗੁਰੂ ਜੀ ਦੇ ਗ੍ਰਹਿ ਚਰਨ ਪਾਉਣੇ ?)

ਸਤਿਗੁਰੂ ਜੀ ਦਾ ਬਚਨ ਸੁਣਦਿਆਂ ਸਾਰ ਸਿਖ ਧਾਈ ਕਰਕੇ ਗਏ ਅਤੇ ਬੜੇ ਆਦਰ ਸਤਿਕਾਰ ਨਾਲ ਸਾਹਿਬ ਬੁੱਢਾ ਜੀ ਨੂੰ ਲੈ ਆਏ:-ਦੋਹਰਾ। ਸ੍ਰੀ ਗੁਰ ਕੇ ਬਚ ਮਾਨਿ ਕੈ ਗਏ ਸਿਖ ਤਬ ਧਾਇ । ਆਦਰਿ ਸੋਂ ਲਿਆਵਤ ਭਏ **ਸਾਹਿਬ ਬੁੱਢੇ** ਜਾਇ ॥੧੧੨॥

**ਸਾਹਿਬ ਬੁੱਢਾ** ਤਬ ਆਯੋ ਗੁਰ ਅਰਜਨ ਨਿਕਟਾਰ ।
ਤਹਿ ਦੇਖਿ ਸ੍ਰੀ ਗੁਰ ਉਠੇ ਕਰਿ ਆਦਰਿ ਅਧਿਕਾਰ ॥੧੧੩॥

**ਅਰਥ**:-ਸਾਹਿਬ ਬੁੱਢਾ ਜੀ ਨੇੜੇ ਆਉਂਦੇ ਵੇਖੇ ਤਾਂ ਸਤਿਕਾਰ ਦੇ ਹਕਦਾਰ ਜਾਣਕੇ ਸਤਿਗੁਰੂ ਅਰਜਨ ਸਾਹਿਬ ਜੀ ਆਪਣੇ ਸਿੰਘਾਸਨ ਤੋਂ ਉੱਠ ਖੜੇ ਹੋਏ । ਲਿਖਾਰੀ ਦੀ ਕੁਟਲਤਾ ਵਲ ਫੇਰ ਝਾਤੀ ਮਾਰ ਲਈਏ, ਗੁਰੂ ਘਰ ਦਾ ਟਹਿਲੂਆ ਤਾਂ **ਸਾਹਿਬ** (=ਮਾਲਕ) ਹੈ, ਪਰ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਨਾਂ ਤੋਂ- ਕੇਵਲ- "ਗੁਰ ਅਰਜਨ" ? ਅਜੇਹੇ ਫ਼ਰਕ ਵੇਦਾਂਤੀ ਜੀ ਦੇ ਮਨ ਨੂੰ ਕਿਸ ਕਾਰਨ ਨਾ ਚੁੱਭੇ ?

ਬਾਬਾ ਬੁਢਾ ਜੀ ਤੋਂ ਸੁੱਖ ਅਨੰਦ ਪੁੱਛਿਆ ਤੇ:-

ਪੁਨਿ ਸ੍ਰੀ ਗੁਰ ਮਨ ਐਸੇ ਭਾਯੋ । **ਮੁਹਰ ਪਾਂਚ** ਪ੍ਰਸਾਦੁ ਮੰਗਾਯੋ ।
ਸਹਿਬ ਬੁੈਢੇ ਅਗ੍ਰਜ ਰਾਖਯੋ । ਸ੍ਰੀ ਮੁਖ ਸੋਂ ਗੁਰ ਅਸ ਬਚ ਭਾਖਯੋ ॥੧੧੫॥

ਬਾਬਾ ਬੁਢਾ ਜੀ ਦੇ ਉਚੇਚੇ ਸਤਿਕਾਰ ਵਜੋ, ਉਨ੍ਹਾਂ ਨੂੰ ਬੁਲਾਉਣ ਲਈ ਸਿੱਖ ਵੀ **ਪੰਜ**, ਤੇ ਹੁਣ ਪ੍ਰਸ਼ਾਦ ਲਈ ਦਮੜੇ ਨਹੀਂ ਸਗੋਂ ਮੋਹਰਾਂ ਵੀ **ਪੰਜ** ਹੀ ? (੨●ਰੁਪਈਏ ਬਰਾਬਰ ਇਕ ਮੋਹਰ ਹੋਇਆ ਕਰਦੀ ਸੀ)* {* **Foot note**:-ਇਹ ਪੰਜ ਦਾ ਰਿਵਾਜ ਗੁਰੂ ਘਰ ਵਿਚ ਕਦੋਂ ਤੇ ਕਿਵੇਂ ਆਇਆ ? ਕਿਉਂਕਿ, ਭਾਰਤ ਸਰਕਾਰ ਨੇ ਰਾਮਾਇਣ ਗਾਥਾ ਦੀ **Documentary** ਜੋ **T.V.** ਤੇ ਵਿਖਾਈ ਸੀ, ਉਸ ਵਿਚ ਵੀ, ਰਿਸ਼ੀ ਵਸ਼ਿਸਟ ਜੀ ਨੇ, ਸ੍ਰੀ ਰਾਮਚੰਦ੍ਰ ਜੀ ਅਤੇ ਉਨ੍ਹਾਂ ਦੇ ਤਿੰਨਾ ਭਾਈਆਂ ਦਾ ਜਦ ਜਨੇਊ ਸੰਸਕਾਰ (ਯੱਗਯੋਪਵੀਤ ਸੰਸਕਾਰ) ਕੀਤਾ ਸੀ ਤਾਂ ਜਨੇਊ ਨੂੰ ਪੰਜ ਵਿਭੂਤੀਆਂ ਨੇ ਰਲ ਕੇ ਰਾਜਕੁਮਾਰਾਂ ਦੇ ਗਲ ਪਾਇਆ ਦਰਸਾਇਆ ਹੋਇਆ ਹੈ। ਫਿਰ ਮਹਾਂਭਾਰਤ ਗਾਥਾ ਵਿਚ ਪੰਡੋ ਵੀ ਪੰਜ ਹੀ ਭਾਈ, ਤੇ ਦਰੋਪਦੀ ਪੰਜ ਪਤੀਆਂ ਦੀ ਇਸਤ੍ਰੀ ? ਸਿੱਖਾਂ ਅਤੇ ਹਿੰਦੂਆਂ ਵਿਚੋਂ ਕੋਈ ਧਿਰ ਦੂਜੇ ਦੀ ਨਕਲ ਕਰ ਰਿਹਾ ਹੈ ਕਿ, ਜਾਂ ਦੋਹੀ ਥਾਂਈ ਕੋਈ ਖ਼ਾਸ ਧਾਰਮਿਕ ਭੇਤ ਹੈ ? ਡਾ: ਅਮਰਜੀਤ ਸਿੰਘ ਸਮੇਤ ਵੇਦਾਂਤੀ ਜੀ ਨੇ ਵੀ ਇਸ ਬਾਰੇ ਕੋਈ ਜਾਣਕਾਰੀ ਨਹੀਂ ਲਿਖੀ। ਫਿਰ ਸਤਿਗੁਰੂ ਜੀ ਬਾਬਾ ਬੁੱਢਾ ਜੀ ਨੂੰ ਕਹਿੰਦੇ ਹਨ ਕਿ, ਪ੍ਰਸ਼ਾਦ ਵਰਤਾ ਕੇ ਉਹ ਸ੍ਰੀ ਹਰਿਗੋਬਿੰਦ ਜੀ ਦੇ ਸਿਖਿਆ ਦਾਤੇ ਬਣ ਕੇ ਪੱਟੀ ਤੇ ਪੈਂਤੀ ਲਿਖ ਦੇਣ।

ਜੇ ਵਾਕਿਆ ਹੀ ਬਾਬਾ ਜੀ ਨੂੰ ਇਹ ਮਹਾਂਨ ਵਡਿਆਈ ਬਖ਼ਸ਼ੀ ਗਈ ਸੀ ਤਾਂ ਉਨ੍ਹਾਂ ਨੇ ਸਤਿਗੁਰੂ ਜੀ ਦੇ ਧੰਨਵਾਦ ਵਜੋਂ ਸੀਸ ਝੁਕਾਉਣ ਦੇ ਸਤਿ ਬਚਨ ਕਹਿ ਕੇ ਸੀਸ ਨਿਵਾਉਣਾ ਸੀ। ਪਰ ਲਿਖਾਰੀ ਨੇ ਬਾਬਾ ਜੀ ਨੂੰ ਇਹ ਬਚਨ ਕਹਿੰਦੇ ਦਰਸਾਇਆ ਹੈ:- **ਸਾਹਿਬ ਬੁੱਢੇ ਬਚਨ ਉਚਾਰਾ । ਮੈਂ ਹੌਂ ਜਾਟ ਘਾਸ ਰਖਵਾਰਾ ।**

**ਮੈਂ ਕਿਆ ਜਾਨੋ ਕੈਸ ਪੜ੍ਹਾਵੈ । ਹਮ ਕੋ ਪੜ੍ਹਨਾ ਕਛੂ ਨਾ ਅਵੈ ॥ ੧੧੭ ॥**

'ਮੈ ਜੱਟ ਬੂਟ ਘਾਹ ਦਾ ਰਾਖਾ ਹਾਂ, ਮੈ ਕੀ ਜਾਣਾ ਕਿਵੇ ਪੜ੍ਹਾਈਦਾ ਹੈ ? ਮੈਨੂੰ ਆਪ ਨੂੰ ਕੁਛ ਵੀ ਪੜ੍ਹਨਾ ਨਹੀਂ ਆਉਂਦਾ?'

" **ਕੀ ਲਿਖਾਰੀ ਨੇ ਬਾਬਾ ਜੀ ਨੂੰ, ਝੂਠ ਬੋਲਦੇ ਦਰਸਾਇਆ ਹੈ ?** {ਬ੍ਰਹਮਵੇਤਾ ਮਹਾਂਪਰਖਾਂ ਦੀ ਗਲ ਤਾਂ ਦੂਰ ਰਹੀ, ਬ੍ਰਾਹਮਣ ਨੇ ਤਾਂ ਆਪਣੇ (ਕਥਿਤ) ਇਸ਼ਟ (ਰਾਮਾਇਣ ਵਿਚ ਸ੍ਰੀ ਰਾਮ ਜੀ ਨੂੰ ਅਤੇ ਮਹਾਂ ਭਾਰਤ ਵਿਚ ਸ੍ਰੀ ਕ੍ਰਿਸ਼ਨ ਜੀ) ਨੂੰ ਝੂਠ ਬੋਲਦੇ, ਬਚਨਾਂ ਤੋਂ ਖਿਸਕਦੇ ਦਰਸਾਇਆ ਹੋਇਆ ਹੈ। (=ਪੜੋ ੧੯੯੫ ਵਿੱਚ ਛਪੀ ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ"}

## ੪- ਸਤਿਗੁਰੂ ਜੀ ਲਈ 'ਸਾਹਿਬ ਬੁੱਢਾ ਜੀ' ਸਰਬਕਲਾ ਸਮਰੱਥ ਅਤੇ ਚੰਗੇ ਮਾੜੇ ਥਿਤ, ਵਾਰ.ਮਹੂਰਤ ਆਦਿ ਦਾ ਬ੍ਰਾਹਮਣੀ ਭਰਮ

ਬਾਬਾ ਬੁੱਢਾ ਜੀ ਤੋਂ ਅਨਪੜ੍ਹ ਘਾਈ ਹੋਣ ਦੀ ਗੱਲ ਸੁਣਕੇ, ਲਿਖਾਰੀ ਨੇ, **ਇਸ ਤੋਂ ਵੀ ਵਡਾ ਉਪੱਦਰ**, ਉਸ ਸਤਿਗੁਰੂ ਜੀ ਪ੍ਰਤੀ ਕੀਤਾ, ਜਿਨ੍ਹਾਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਇਹ ਹਨ-"**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ ॥{੧੪੧●}**, ਕਰਣੀ ਦੇ ਸੂਰੇ ਬਚਾਨਾ ਦੇ ਪੂਰੇ ਜਿਸ ਪੰਚਮ ਪਾਤਸ਼ਾਹ ਜੀ ਦੇ ਆਪਣੇ ਬਚਨ ਇਸ ਪ੍ਰਕਾਰ ਹਨ-

੨੫- ਸਲੋਕ ਮਃ ੫ ॥ ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥ ੧ ॥{੯੬੪}

ਨਿਆਰੇ ਸਤਿਗੁਰੂ ਜੀ ਨੂੰ ਜਿਵੇਂ **ਬਾਬਾ ਬੁੱਢਾ ਜੀ-ਰੂਪ ਮਨੁੱਖ, ਦੀ ਉਸਤਤਿ ਕਰਕੇ ਆਪਣੇ ਹੀ ਬਚਨਾ ਦੇ ਵਿਰੁੱਧ ਵਿਹਾਰ ਕਰਦੇ ਦਰਸਾਇਆ ਹੈ**, ਲਿਖਾਰੀ ਦੀ ਹੀ ਬੋਲੀ ਵਿਚ:--

**ਦੋਹਰਾ**॥ ਐਸ ਬਚਨ ਸੁਨਿ ਸ੍ਰੀ ਗੁਰ ਬੋਲੇ **ਦੀਨਾ ਨਾਥ** ।
**ਸਰਬ ਕਲਾ ਸਮਰਥ** ਤੁਮ ਸਭੁ **ਕਿਛੁ ਤੁਪਰੈ ਹਾਥਿ** ॥੧੧੮॥
ਯਾ ਮੈ ਸੰਸ ਨ ਕਛੁ ਕਰੋ ਤੁਮ ਜਾਨੋ ਸਭ ਸਾਰ ।
ਸੁਭ ਦਿਨ ਆਜੁ ਬਿਤਾਤ ਹੈ **ਭਲੋ ਮਹੂਰਤ ਧਾਰਿ** ॥੧੧੯॥)

**ਅਰਥ**:- (ਬਾਬਾ ਬੁੱਢਾ ਜੀ ਦੇ) ਇਹ ਬਚਨ ਸੁਣ ਕੇ ਗ਼ਰੀਬ ਨਿਵਾਜ਼ ਜ ਬੋਲੇ ਕਿ. ਤੁਸੀ ਤਾਂ ਸਰਬ ਕਲਾ ਸਮਰਥ ਹੋ ਅਤੇ ਸਭ ਕੁਝ ਤੁਹਾਡੇ ਹੀ ਹੱਥ ਵਿਚ ਹੈ।।੧੧੮॥ ਇਸ ਵਿਚ ਜ਼ਰਾ ਵੀ ਸ਼ੱਕ ਨਹੀਂ ਕਿ, ਤੁਸੀਂ ਸਬ ਕੁਝ ਦੇ ਗਿਆਤਾ ਹੋ। ਅੱਜ ਦਾ ਦਿਨ ਚੰਗੇ ਮਹੂਰਤ ਵਾਲਾ ਹੈ, ਕਿਤੇ ਇਹ (ਮਹੂਰਤ) ਬਤੀਤ ਹੀ ਨਾ ਹੋਜਾਵੇ। (ਸੋ ਅੱਜ ਹੀ ਪੜ੍ਹਾਈ ਦਾ ਕੰਮ ਸ਼ੁਰੁ ਕਰ ਦੇਣਾ ਚਾਹੀਦਾ ਹੈ)

### ਸ਼ੰਕਿਆਂ ਦਾ ਵੇਰਵਾ ਅਤੇ ਗੁਰਮਤਿ ਦਾ ਪੱਖ-

(੧) "**ਹਰਿ ਜੀਉ ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥" ਸੰਸਾਰ ਨੂੰ ਇਹ ਉਪਦੇਸ਼ ਦ੍ਰਿੜ ਕਰਾ ਰੇ ਪੰਚਮ ਸਤਿਗੁਰੁ ਨਾਨਕ ਜੀ** ਬਾਬਾ ਬੁੱਢਾ ਜੀ ਨੂੰ, ਸਰਬ ਕਲਾ ਸਮਰਥ, ਅਤੇ, ਸਾਰਾ ਕੁਝ ਉਨ੍ਹਾਂ ਦੇ ਹੀ ਹੱਥ ਵਿਚ ਹੋਣਾ ਮੰਨ ਰਹੇ ਅਥਵਾ ਪ੍ਰਭੂ ਦੀ ਥਾਂ ਬਾਬਾ ਬੁੱਢਾ ਜੀ ਨੂੰ ਦੀਨਾ ਦਾ ਨਾਥ ਕਿਸੇ ਵੀ ਸਥਿਤੀ ਵਿਚ ਬਨਹੀਂ ਸਨ ਕਹਿ ਸਕਦੇ ।

(੨) ਗੁਰੂ ਘਰ ਦੇ ਅਨਿਨ ਸੇਵਾਦਾਰ ਨੂੰ ਸਰਬ ਕਲਾ ਸਮਰੱਥ ਅਤੇ ਸਭੁ ਕੁਝ ਉਸ ਦੇ ਹੱਥ ਵਿਚ ਕਹਿੰਦੇ ਦਰਸਾਉਣਾ, ਕੇਵਲ ਸਤਿਗੁਰੂ ਜੀ ਦੀ ਹੀ ਹੱਤਕ ਨਹੀਂ ਹੈ, ਸਗੋਂ ਸਤਿਗੁਰੂ ਜੀ ਪ੍ਰਤੀ ਅਪਾਰ ਸ਼ਰਧਾ ਰੱਖਣ ਵਾਲੇ ਬਾਬਾ ਬੁੱਢਾ ਜੀ ਦੀ ਵੀ ਨਿਰਾਦਰੀ ਹੈ। ਬਾਬਾ ਜੀ, ਆਪਣੇ ਇਸ਼ਟ ਸਤਿਗੁਰੂ ਜੀ ਦੇ ਪਾਵਨ ਮੁਖਾਰਬਿੰਦ ਵਿਚੋਂ ਆਪਣੇ ਬਾਰੇ ਅਜੇਹੇ ਬਚਨ ਕਦੇ ਨਹੀਂ ਸਨ ਸੁਣ ਸਕਦੇ। ਚੌਥੇ ਪਾਤਸ਼ਾਹ ਜੀ ਦੇ (ਅੱਗੇ ੯੩ ਨੰਬਰਤੇ ਲਿਖੇ) ਗੁਰੂ ਸ਼ਬਦ ਨੂੰ ਬਾਬਾ ਬੁੱਢਾ ਜੀ, ਨੇ ਆਪਣੇ ਜੀਵਨ ਵਿਚ

ਢਾਲ ਲਿਆ ਹੋਇਆ ਸੀ। ਬਾਬਾ ਬੁੱਢਾ ਜੀ ਲਈ ਸਤਿਗੁਰੂ ਜੀ ਪਾਰਬ੍ਰਹਮ ਦਾ ਰੂਪ ਬਣ ਚੁੱਕੇ ਹੋਏ ਸਨ:-

ਇਸ ਤੋਂ ਅਗਲਾ **ਕੁੰਡਲੀਆਂ**:--

**ਕੁੰਡਲੀਆਂ** ॥ ਤਿਹ ਅਵਸਰ ਬਚ ਮਾਨਿ ਗੁਰਬੁੱਢਾ ਭਯੋ ਕ੍ਰਿਪਾਲ । ਪ੍ਰਸਾਦੁ ਵਰਤਾਇ ਦੀਨੋ ਤਬੈ, ਲਿਖਿ ਪੱਟੀ ਤਤਕਾਲ ।
ਲਿਖਿ ਪੱਟੀ ਤਤਕਾਲ, ਗੁਰ ਸੁਤ ਕੇ ਕਰ ਦੀਨੀ । ਹਰਿਗੁਵਿੰਦ ਲਿਖਿ ਲੀਨ ਤਬੈ ਸੋ ਅੱਖਰ ਚੀਨੀ ।
ਕਛੂ ਦਿਵਸ ਮੈ ਪੜ੍ਹੀ ਬਿਦਿਆ ਤਬ ਭਾਰੀ । **ਤਿਹ ਅਵਸਰ ਬੁਧਿ ਬਾਲ ਪੇਖਿ, ਮਨਿ ਬਿਸਮੈ ਧਾਰੀ॥੧੨●॥**

**ਪਦ ਅਰਥ**:-**ਤਿਹ ਅਵਸਰ=** ਤਿਸ ਸਮੇ। **ਬਚ ਮਾਨਿ=**ਗੁਰੂਜੀਦੇ ਬਚਨਾ ਨੂੰ ਮੰਨਕੇ । **ਤਤਕਾਲ**=ਤੁਰੰਤ, ਝਟਪਟ। **ਲਿਖਿ...ਦੀਨੀ=**ਸ਼ੀਘਰ ਹੀ ਫੱਟੀ ਲਿਖ ਕੇ ਬਾਲ ਹਰਿਗੋਬਿੰਦ ਜੀਦੇ ਹੱਥ ਵਿਚ ਫੜਾਦਿੱਤੀ। **ਲਿਖਿ ਲੀਨੀ**=ਉਸ ਵੇਲੇ ਅੱਖਰਾਂ ਦੀ ਪਛਾਣ ਕਰਕੇ ਫੱਟੀ ਲਿਖ ਦਿੱਤੀ। **ਕਛੂ ਦਿਵਸ**=ਤਦੋਂ ਕੁਝ ਕੁ ਦਿਨਾਂ ਵਿਚ ਹੀ ਸਾਰੀ ਪੜ੍ਹਾਈ ਕਰ ਲਈ। **ਬਿਸਮੈ ਧਾਰੀ=** ਹੈਰਾਨਗੀ ਧਾਰਨ ਕੀਤੀ।੧੨●।

ਚੌਪਈ ॥ **ਚੌਦਹ ਬਿਦਿਆ ਸਭ ਪੜ੍ਹ ਲਈ** । ਯਾ ਮੈ ਕਛੂ ਦੇਰਿ ਨਹੀ ਭਈ ।
ਬੁਢੇ ਕਹਤ ਸੁ ਲਾਗਤ ਦੇਰਿ । ਗੁਰੁ ਸੁਤ ਸਮਝਿ ਸੁ ਪੂਛਤ ਫੇਰਿ ॥੧੨੧ ॥

**ਪਦ ਅਰਥ**:-ਚੌਦਹ ਬਿਦਿਆ=ਚੌਦਾਂ ਪ੍ਰਕਾਰ ਦੀ ਵਿਦਿਆ। {ਨੋਟ:-ਹੈਰਾਨੀ ਹੈ ਕਿ ੧੪ ਪ੍ਰਕਾਰ ਦੀ ਵਿਦਿਆ ਦਾ ਵੇਰਵਾ ਨਾ ਲਿਖਾਰੀ ਨੇ ਦੱਸਿਆ ਅਤੇ ਨਾ ਵੇਦਾਂਤੀ ਜੀ ਨੇ ਹੀ ਕੁਝ ਪੱਲੇ ਪਾਇਆ ? } ਦੇਰਿ ਨਹੀ ਭਈ=ਬਹੁਤ ਘੱਟ ਸਮਾ ਲੱਗਾ। ਬੌਢੇ...=ਬਾਬਾ ਬੁੱਢਾ ਜੀਨੂੰ ਦੱਸਣ ਵਿਚ ਤਾਂ ਕੁਝ ਸਮਾ ਲਗਦਾ ਸੀ। ਗੁਰ...ਫੇਰਿ=ਬਾਲਕ ਹਰਿਗੋਬਿੰਦ ਸਮਝ ਕੇ ਅੱਗੇ ਹੋਰ ਪੁੱਛਦੇ ਹਨ।੧੨੧।

ਯਾ ਮੈ ਸੰਸਾ ਮਤ ਕੋ ਕੀਜੈ । ਗੁਰ ਸਮਰੱਥ ਸਮਝਿ ਚਿਤਿ ਲੌਜੈ ।
ਵਿਦਿਆ ਸਭ ਇਨ ਉਤਪਤਿ ਕਰੀ । ਕੌਨ ਸਿਖਾਵੈ ਇਨਕੋ ਨਰੀ ॥ ੧੨੨॥

ਪਦ ਅਰਥ-ਕਰੀ=ਬਣਾਈ ਹੈ। ਵਿਦਿਆ....ਨਰੀ=ਵਿਦਿਆ ਬਬਾਉਣ ਵਾਲਿਆਂ ਨੂੰ ਕਿਹੜਾ ਮਨੱਖ ਸਿਖਾ ਸਕਦਾ ਹੈ।੧੨੨।

ਪੜ੍ਹਿ ਵਿਦਿਆ ਗੁਰ ਭਏ ਪ੍ਰਸੰਨਿ । ਬੁੱਢੇ ਕੋ ਭਾਖਯੋ ਧਨ ਧੰਨੁ ।
ਸ਼ਸਤ੍ਰ ਸ਼ਾਸਤ੍ਰ ਸਭ ਵਿਦਯਾ ਪਾਈ । ਹਰਿਗੋਬਿੰਦ ਮਨਿ ਹਰਖ ਧਰਾਈ ॥੧੨੩॥

ਪਦ ਅਰਥ:-ਭਾਖਯੋ=ਧੰਨਤਾ ਯੋਗ ਆਖਿਆ। ਸ਼ਸਤ੍ਰ=ਹਥਿਆਰਾਂ ਦੀ ਵਿਦਿਆ। ਸ਼ਾਸਤ੍ਰ=ਧਾਰਮਿਕ ਗ੍ਰੰਥਾਂ ਦੀ।੧੨੩।

ਸਾਹਿਬ ਬੁੱਢੇ ਕੇ ਪਗ ਲਾਗਾ । ਗੁਰ ਦੀਖਿਆ ਦੀਨੀ ਰਤਿ ਪਾਗਾ ।
ਬਹੁਰੋ ਦੀਨੋ ਦਾਨੁ ਅਪਾਰਾ । ਗੁਰ ਅਰਜਨ ਸੁਖ ਮਨ ਮੈ ਧਾਰਾ ॥੧੨੪।

**ਅਰਥ**:-(ਹਰ ਪ੍ਰਕਾਰ ਦੀ ਵਿਦਿਆ ਸਿੱਖ ਕੇ ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਅਤੀਅੰਤ ਖ਼ੁਸ਼ ਹੋਏ ਅਤੇ, ਧੰਨਵਾਦ ਵਜੋਂ) ਬਾਬਾ ਬੁੱਢਾ ਜੀ ਦੇ ਚਰਨੀ ਲੱਗੇ। ਬਾਬਾ ਬੁੱਢਾ ਜੀ ਦੇ ਚਰਨਾਂ ਪ੍ਰਤੀ ਪਿਆਰ ਤੇ ਸ਼ਰਧਾ ਹੀ ਗੁਰੂ ਦੀਖਿਆ ਸੀ। ਸਤਿਗੁਰੂ ਜੀ ਕੋਲੋਂ ਬਾਰ ਬਾਰ ਬਾਬਾ ਬੁੱਢਾ ਜੀ ਨੂੰ ਧੰਨ ਧੰਨ ਅਖਵਾ ਰਿਹਾ ਕੁਟਲ ਲਿਖਾਰੀ, ਗ਼ਰੀਬਾਂ ਨੀਚਾਂ ਦੇ ਸੰਗੀ ਸਾਥੀ ਸਤਿਗੁਰੂ ਜੀ ਨੂੰ ਗ਼ਰੀਬ ਸਿੱਖਾਂ ਦੀ ਕਮਾਈ ਨੂੰ, ਰਜਵਾੜਿਆ ਵਾਂਗ, ਦਾਨ ਵਜੋਂ ਲੁਟਾਉਂਦੇ ਦਰਾਉਂਣੋ ਜ਼ਰਾ ਉਕਾਈ ਨਹੀਂ ਖਾਂਦਾ।

ਤੀਜੇ ਅਧਿਆਇ ਦੀ ਸਮਾਪਤੀ ਤੇ ਕੋਝਾ ਭਰਮ ਪਾਉਣ ਲਈ ਲਿਖਾਰੀ ਬੜਾ ਸੁਚੇਤ ਹੈ:-

ਦੋਹਰਾ॥ ਹਿਰਗੋਵਿੰਦ ਕੇ ਪਢਨ ਕੀ ਕਥਾ ਕਹੀ ਨਿਰਧਾਰ ।
ਸਭ ਵਿਦਿਆ ਤਿਹ ਮਨਿ ਬਸੈ ਜੋਊ ਪੜ੍ਹੈ ਹਿਤ ਧਾਰਿ ।੧੨੫॥
ਇਹ ਧਿਆਇ ਪੂਰਨ ਭਯੋ ਸੁੰਦਰ ਕਥਾ ਪ੍ਰਸੰਗ ।
ਨਿੱਤਨੇਮ ਜੋ ਨਰੁ ਪੜ੍ਹੇ ਹੋਤ ਸੁਧ ਜਿਮ ਗੰਗ ॥੧੨੬॥

ਪਦ ਅਰਥ:-ਨਿਰਧਾਰ=ਨਿਸਚੇ ਪੂਰਬਕ। ਧਾਰਿ= ਸ਼ਰਧਾ ਸਹਿਤ ਪ੍ਰੇਮਨਾਲ । ਗੰਗ=ਗੰਗਾਦੇ ਜਲ ਵਾਂਗ ਉਸਦਾ ਮਨ ਨਿਰਮਲ ਹੋਜਾਏਗਾ ।

" ਗੁਰਮਤਿ ਪ੍ਰਕਾਸ਼ " ਮਾਸਕ ਪੱਤਰ ਰਾਹੀਂ ਇਸ ਪੁਸਤਕ ਨੂੰ ਬਾਰ ਬਾਰ ਪੰਥ ਲਈ ਵਡੀ ਲਾਹੇਵੰਦ ਦਰਸਾ ਰਹੇ ਸ਼੍ਰੋਮਣੀ ਗੁਰੂਦੁਅਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਦੇ ਮੁਖੀ ਸਾਹਿਬਾਨ ਤੋਂ, ਸੁਜਾਨ ਪਾਠਕ ਆਪ ਹੀ ਪੁੱਛ ਲੈਣ ਕਿ, ਕੀ. ਹੁਣ ਇਸ ਤੀਜੇ ਅਧਿਆਇ ਦਾ ਨਿਤਨੇਮ ਕਰਿਆ ਕਰਨਾ ਹੈ ? ਕੀ, ਗੁਰਬਾਣੀ ਪੜ੍ਹਨ ਦੀ ਹੁਣ ਕੋਈ ਲੋੜ ਨਹੀਂ ਰਹੀ ? ਲਿਖਾਰੀ ਦੇ ਇਸ "ਧਿਆਇ" ਨੂੰ ਨਿਤ ਹੀ ਨੇਮ ਨਾਲ ਪੜ੍ਹਦੇ ਰਹ ਕੇ, ਕੀ ਪਾਠਕਾਂ ਨੇ ਉਸੇ ਗੰਗਾ ਵਾਂਗ ਸੁਧ ਹੋ ਜਾਣਾ ਹੈ ਜਿਸ ਦੀ ਆਪਣੀ ਸਫ਼ਾਈ ਸਰਕਾਰੀ ਤੌਰ ਤੇ ਕਰਵਾਉਣ ਤੇ ਰਾਜੀਵ ਗਾਂਧੀ ਜੀ ਨੇ ਕ੍ਰੋੜਾ ਦਮੜੇ ਖ਼ਰਚ ਕੀਤੇ ਸਨ ?*

{**Foot note:--** ਲਿਖਾਰੀ ਦੀ ਗੁਰਮਤਿ ਵਿਰੋਧੀ ਉਪਰੋਕਤ ਲਿਖਤ ਬਾਰੇ ਗੁਰਮਤਿ ਵਿਚਾਰਾਂ ਲਿਖਣ ਤੇ ਸਮਾਂ ਨਸ਼ਟ ਕਰਨ ਨਾਲੋ ਪੁਸਤਕ- 'ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ' ਦੇ ਸਤਵੇ ਭਾਗ ਦੇ ਸਤਵੇਂ ਕਾਂਦ ਦੇ ੧੩ਵੇਂ ਲੇਖ ਦਾ ਉਤਾਰ ਜੋ ਕਈ ਮਾਸਕ ਪੱਤਰਾਂ ਵਿਚ ਛਪ ਚੁਕਿਆ ਹੈ, ਉਸ ਦਾ ਉਤਾਰਾ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਕਰ ਰਿਹਾ ਹਾਂ:--

**ਗੁਰਿਆਈ ਦਾ, ਬੀਬੀ ਭਾਨੀ ਜੀ ਦੇ ਪਰਵਾਰ ਵਿੱਚ ਰਹਿਣ ਵਾਲੀ**
**ਇਤਿਹਾਸਕ ਸਚਾਈ ਦਾ ਅਸਲੀ ਕਾਰਨ**

ਏਸੇ ਸਤਵੇ ਕਾਂਡ ਦੇ ਪਹਿਲੇ ਤਿੰਨ ਲੇਖਾਂ ਵਿਚ ੧੫ ਗੁਰੂ ਫ਼ੁਰਮਾਨਾਂ ਦੇ ਹਵਾਲੇ ਨਾਲ 'ਆਤਮਾ' ਬਾਰੇ ਅਤੇ ਫਿਰ ਚੌਥੇ ਲੇਖ ਤੋਂ ਉਪਰੋਕ ੧੧ਵੇਂ ਲੇਖ ਵਿਚ ੧੯ ਤੋਂ ੭੩ ਨੰਬਰ ਕੁਲ ੫੮ ਗੁਰੂ ਫ਼ੁਰਮਾਨਾ ਦੇ ਅਰਥਾਂ ਸਮੇਤ ਹਵਾਲਿਆਂ ਨਾਲ, "ਜੋਤਿ" ਨੂੰ ਅੱਡ ਅੱਡ ਅਰਥਾਂ ਵਿੱਚ ਬੜੇ ਵਿਸਥਾਰ ਨਾਲ ਸਮਝ ਆਏ ਹਾਂ। ਅਤੇ ਅਸਾਂ ਇਹ ਵੀ ਸਮਝ ਲਿਆ ਹੈ ਕਿ, ਉਸ ਅਪਾਰ ਪਰਮ ਸ਼ਕਤੀ-ਰੂਪ ਅਕਾਲਪੁਰਖ, ਜੋ ਆਪਣੀ ਅਪਾਰ ਸਿਰਜਣਾ ਦੇ ਕਣ ਕਣ ਵਿਚ ਵਿਆਪਕ ਹੈ, ਉਹੀ ਰੱਬ ਜੀ ਦੀ ਜੋਤਿ, ਸਰਬੱਤ ਜੀਵਾਂ ਦੇ ਪੰਜ ਭੂਤਕ ਸਰੀਰਾਂ ਵਿਚ ਵਿਚਰ ਰਹੀ ਹੈ-"**ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ ॥**" ਜੀਵਾਂ ਦਾ ਸੂਝ-ਬੂਝ ਰੂਪ '**ਚਾਨਣਾ**' ਵੀ ਰੱਬੀ ਜੋਤਿ ਦਾ ਹੀ ਪ੍ਰਕਾਸ਼ ਹੈ- "**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥**" ਇਹ ਵੀ ਸਪੱਸ਼ਟ ਹੋ ਚੁਕਿਆ ਹੈ ਕਿ, ਇੱਕ ਉਹੀ ਜਿੰਦ-ਰੂਪ ਜੋਤਿ, ਦੋ **(Two) 2** ਸਰੀਰਾਂ ਵਿਚ ਕਦੇ ਨਹੀਂ ਹੋਇਆ ਕਰਦੀ। ਇਕ ਸਰੀਰ ਵਿਚ ਜਿੰਦ, ਜਾਨ, ਆਤਮਾ-ਰੂਪ ਸੱਤਿਆ ਅਥਵਾ '**ਜੋਤਿ**' **ਕੇਵਲ ਇਕ** ਹੀ ਹੈ। ਇਕ ਸਰੀਰ ਵਿਚ ਦੂਜੀ ਜੋਤਿ ਦਾ ਵਾਸਾ, ਭੂਤ-ਰੂਪ ਦਿਮਾਗ਼ੀ ਬਿਮਾਰੀ ਜਾਂ ਭਰਮ ਹੋਇਆ ਕਰਦਾ ਹੈ। ਜਦ ਗੁਰਬਾਣੀ ਤੋਂ ਇਹ ਸਭ ਕੁਝ ਸਿੱਧ ਹੈ, ਤਾਂ ਸੁਤੇ ਹੀ ਸ਼ੰਕਾ ਸਾਹਮਣੇ ਆ ਖਲੋਂਦਾ ਹੈ, ਕਿ, ਇਸ ਪਾਵਨ ਪੰਗਤੀ ਵਾਲੀ- "**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ** ॥ ਕਿਹੜੀ " **ਜੋਤਿ**" ਹੈ ? ਕੀ ਇਹ ਗੁਰਿਆਈ ਨਾਲ ਸਬੰਧਤ ਕੋਈ ਕਰਾਮਾਤੀ ਜੋਤਿ ਹੈ ਜੋ ਗੁਰੂ ਦੀ ਪ੍ਰਸੰਨਤਾ ਰੂਪ ਮਿਹਰ ਨਾਲ, ਅੱਖ ਝਮਕਣ ਦੇ ਸਮੇ ਤੋਂ ਵੀ ਪਹਿਲਾਂ ਉਸ ਚੇਲੇ ਵਿੱਚ ਆ ਵੱਸਦੀ ਸੀ, ਤੇ ਉਹ ਚੇਲੇ ਤੋਂ ਗੁਰੂ ਬਣ ਜਾਂਦਾ ਸੀ, ਨਿਰਸੰਦੇਹ ਇਹ ਉਹੀ "**ਗਿਆਨ ਜੋਤਿ**" ਹੈ ਜੋ, ਉਪਰੋਕਤ ੧੧ ਨੰਬਰ ਲੇਖ ਵਿਚ ਗੁਰਸ਼ਬਦਾਂ ਦੁਆਰਾ ਚੰਗੀ ਤਰ੍ਹਾਂ ਸਪੱਸ਼ਟ ਕੀਤੀ ਜਾ ਚੁੱਕੀ ਹੈ, ਅਤੇ ਅੱਜ ਉਹੀ ਗਿਆਨ-ਜੋਤਿ ਸਤਿਗੁਰੂ ਗ੍ਰੰਥ ਸਾਹਿਬ-ਰੂਪ ਹੋ, ਸਾਡੀ ਅਗਵਾਈ ਕਰ ਰਹੀ ਹੇ।

ਗੁਰਮਤਿ ਬਾਰੇ ਖੋਜ ਭਰਪੂਰ ਵਿਚਾਰਾਂ ਤੋਂ ਦਾਸ ਦੇ ਮਨ ਵਿਚ ਜ਼ਰਾ ਵੀ ਸੰਦੇਹ ਨਹੀਂ ਰਿਹਾ ਹੋਇਆ ਕਿ, ਕਹਾਣੀ ਦਾ ਇਹ ਸੱਚਾ ਪੱਖ ਵਿਗਾੜਨ ਲਈ ਹੀ, ਚੌਕੀ ਦੇ ਪਾਵੇ ਵਾਲੀ ਕਹਾਣੀ ਘੜੀ ਜਾਣੀ ਚਾਤਰ ਵੈਰੀ ਦਾ ਬੜਾ ਮਾਰੂ ਦਾਉ ਫੱਬਿਆ ਹੋਇਆ ਹੈ । ਅਸਲੀਯਤ ਇਹ ਹੈ ਕਿ, ਜਿਵੇਂ ਗੁਰਿਆਈ ਦਾ ਗੁਰੂ ਪਰਵਾਰ ਵਿਚ ਰਹਿਣਾ ਇੱਕ ਇਤਿਹਾਸਕ ਸਾਚਾਈ ਹੈ ਏਵੇ ਹੀ ਗੁਰਿਆਈ ਨੂੰ ਨਿਰਧਾਰਤ ਸਮੇ ਤੱਕ ਤੋਰੀ ਰਖਣ ਲਈ ਇਸ ਨੂੰ ਗੁਰਪਰਵਾਰ ਵਿਚ ਰੱਖਣਾ ਵੀ, ਸਤਿਗੁਰੂ ਸਾਹਿਬਾਨ ਦਾ ਇਕ ਪ੍ਰਮੁੱਖ ਅਨੂਪਮ ਉਪਕਾਰ ਹੀ ਹੈ । ਸਾਡੀ ਇਹ ਵਡੀ ਅਕਿਰਤਘਣਤਾ ਵੀ ਇਤਿਹਾਸਕ ਸਚਾਈ ਹੀ ਹੈ, ਕਿ ਅਸਾਂ ਆਪਣੇ ਅਨੂਪਮ ਸਤਿਗੁਰਾਂ ਦੇ ਇਸ ਕੁਰਬਾਨੀਆਂ-ਭਰੇ ਲਾਮਿਸਾਲ ਉਪਕਾਰ ਨੂੰ, ਕੇਵਲ ਗੁਰੂ ਅਮਰਦਾਸ ਸਾਹਿਬ ਜੀ ਦਾ 'ਵਰ' ਸਮਝ ਲਿਆ। "ਘਰ ਦੀ ਘਰੇ" ਰਹਿਣ ਵਾਲੀ ਸਚਾਈ ਤੋਂ ਜਿਹੜੀ ਅਨੂਪਮ ਸਿਖਿਆ ਰੂਪ ਅਨਮੋਲ ਲਾਭ ਪਰਾਪਤ ਕਰਨਾ ਸੀ, ਉਹ ਸਭ ਕੁਝ ਅਸਾਂ ਘੱਟੇ ਵਿਚ ਰੋਲ ਦਿੱਤਾ ।

**ਕੌੜਾ ਸੱਚ:-**

ਜਿਹੜੀ ਕੌੜੀ ਸਚਾਈ ਦਾਸ ਲਿਖਣੀ ਚਾਹੁੰਦਾ ਹੈ ਉਸ ਨੂੰ ਆਮ ਪਾਠਕਾਂ ਦੀ ਸਮਝ ਜੋਗਾ ਬਣਾਉਣ ਲਈ ਪਹਿਲਾਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਜਗਤ ਵਿਚ ਆਉਣ ਸਮੇ ਭਾਰਤੀ ਮਨੁੱਖ ਦੇ ਜੀਵਨ ਇਤਿਹਾਸ ਦੇ ਪਿਛੋਕੜ ਦੀ ਯਾਦ ਕਰਾਉਣੀ ਜ਼ਰੂਰੀ ਹੈ। "**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**" ਪੁਸਤਕ-ਮਾਲਾ ਦਾ ਪਹਿਲਾ ਭਾਗ ੧੯੯੫ ਤੋਂ ਭਾਰਤ ਸਮੇਤ ਸੰਸਾਰ ਦੇ ਕਈ ਦੇਸ਼ਾਂ ਵਿਚ ਨਿਰੰਤਰ ਪੜ੍ਹਿਆ ਜਾ ਰਿਹਾ ਹੈ। ਉਸ ਵਿੱਚ ਪੁਰਾਤਨ ਮਨੁੱਖ ਦੇ ਕਰੁਣਾ ਮਈ ਜੀਵਨ ਇਤਿਹਾਸ ਦਾ ਪਿਛੋਕੜ ਬੜੇ ਵਿਸਥਾਰ ਨਾਲ ਲਿਖਿਆ, ਸੁਜਾਨ ਪਾਠਕਾਂ ਨੂੰ ਭਲੀ ਭਾਂਤੀ ਯਾਦ ਹੋਣਾ ਹੈ । ਬ੍ਰਾਹਮਣ ਵਰਗ ਨੇ ਜਿਵੇਂ ਹਿੰਦੂ ਧਰਮ ਦੇ ਕਾਨੂੰਨ ਦੇ ਗ੍ਰੰਥ 'ਮਨੁਸਿਮ੍ਰਿਤੀ' ਵਿੱਚਲੇ 'ਖਟ ਕਰਮ' ਦਾ (ਵਿਦਿਆ ਪੜ੍ਹਨ ਤੇ ਪੜ੍ਹਾਣੀ, ਦਾਨ ਲੈਣਾ ਤੇ ਧਰਮ ਗ੍ਰੰਥਾਂ ਵਿਚ ਲਿਖੇ ਵਿਧੀ ਵਿਧਾਨ ਨਾਲ ਦਾਨ ਕਰਵਾਉਣਾ, ਯੱਗ ਕਰਨਾ ਤੇ ਕਰਾਉਣਾ ਇਹ ਛੇ ਕਰਮ) ਕੇਵਲ ਬ੍ਰਾਹਮਣ ਦੀ ਨਿੱਜੀ ਸੰਪਤੀ ਬਣਾ ਦੇਣ ਦਾ ਸਿੱਟਾ ਹੈ ਕਿ, ਬ੍ਰਾਹਮਣ-ਗੁਰੂ ਨੇ ਸਿਵਾਏ ਬ੍ਰਾਹਮਣਾ ਅਤੇ ਕੁਝ ਖਤਰੀ ਰਾਜ-ਘਰਾਣਿਆਂ ਦੇ, ਬਾਕੀ ਸਾਰੇ ਭਾਰਤੀਆਂ ਨੂੰ ਵਿਦਿਆ ਹੀਨ ਰੱਖ ਕੇ ਆਪਣੀ ਸਦੀਵੀ ਲੁੱਟ ਦਾ ਸਾਧਨ ਬਣਾ ਲਿਆ। ਜਿਵੇ ਭਾਰਤੀਆਂ ਨੂੰ ਅਣਖਹੀਨ ਜੀਵਨ ਗੁਜ਼ਾਰਨ ਦਾ ਸਹਿੰਦੜ ਬਣਾਉਣ ਦੇ ਯਤਨ ਸ਼ੁਰੂ ਕਰ ਲਏ ਸਨ, ਇਸ ਦਾ ਪੂਰਾ ਵੇਰਵਾ ਵੀ ਉਪਰੋਕਤ ਵਰਣਨ ਉਸ ਪੁਸਤਕ ਵਿਚ ਲਿਖਿਆ ਹੋਇਆਂ ਹੈ। ਕੇਵਲ ਯਾਦ ਤਾਜ਼ਾ ਕਰਨ ਹਿੱਤ-(੧)- ਵਿਦਿਆ-ਹੀਨਤਾ ਤੋਂ ਪਰਲੇ ਦਰਜੇ ਦੇ ਭਰਮੀ ਬਣ ਰਹੇ ਭਾਰਤੀਆਂ ਨੇ ਆਪਣੀਆਂ ਧੀਆਂ ਭੈਣਾ ਨੂੰ ਪੱਥਰ ਦੀ ਮੂਰਤੀ-ਰੂਪ ਭਗਵਾਨ ਨਾਲ ਵਿਆਹੁਣ ਨੂੰ 'ਸਰਬ-ਫਲ ਦਾਇਕ ਪੁੰਨ-ਕਰਮ' ਮੰਨ ਕੇ ਹਜ਼ਾਰਾ ਬਚੀਆਂ ਰਾਮਜਨੀਆਂ (ਵਾਸਤਵ ਵਿੱਚ ਗਾਇਕ ਨਚਾਰ ਵੇਸਵਾਂ) ਦੇ ਰੂਪ ਵਿਚ, ਮੰਦਰਾਂ ਦੇ ਬ੍ਰਾਹਮਣ ਪੁਜਾਰੀਆਂ ਦੇ ਮਨ ਪਰਚਾਵੇ ਦਾ, ਅਤੇ ਉਨ੍ਹਾਂ ਦੀ ਕਾਮ-ਅਗਨੀ ਠੰਢੀ ਕਰਦਿਆਂ ਰਹਿਣ ਦਾ, **ਸਾਧਨ** ਬਣਾ ਦੇਣ-ਰੂਪ ਨਿਰਲੱਜਤਾ, (੨) ਮੁਰਦਾ ਪਤੀ ਦੀ ਲਾਸ਼ ਨਾਲ ਸਤੀ ਹੋਣਾ ਸਾਰੇ ਪਰਵਾਰ ਲਈ ਕਲਿਆਣਕਾਰੀ ਮੰਨ ਕੇ, ਰੋਂਦੀਆਂ ਕੁਰਲਾਉਂਦੀਆਂ ਆਪਣੀਆਂ ਬਹੂ-ਬੇਟੀਆਂ ਨੂੰ ਬਲਦੀ ਚਿਤਾ ਵਿਚ ਸੜ ਕੇ ਕਬਾਬ ਹੁੰਦੀਆਂ ਕੋਲ ਖਲੋ ਕੇ ਵੇਖਣ ਰੂਪ ਪੱਥਰ ਦਿਲੀ, (੩) ਵਿਧਵਾ ਬਚੀਆਂ ਨਾਲ ਪਸ਼ੂਆਂ ਨਾਲੋਂ ਵੀ ਬੁਰਾ ਸਲੂਕ ਕਰਨ ਜਿਹੀ ਨਿਰਦਾਇਤਾ, (੪) ਦੇਵੀ-ਦੇਵਤੇ ਦੀ ਮੂਰਤੀ ਨੂੰ "ਸ਼ਰਾਬ-ਪ੍ਰਸ਼ਾਦ" ਦਾ ਭੋਗ ਲੁਆਉਣ ਦੀ ਮਰਯਾਦਾ ਤੋਂ ਵਾਪਰਦੇ ਰਹੇ ਜ਼ੁਲਮੀ ਕਾਰਿਆਂ ਅਦਿ, ਸਭ ਕੁਝ ਦਾ ਸਿੱਟਾ, ਮਨੁੱਖ ਅਣਖਹੀਨ, ਨਿਤਾਣਾ, ਡਰਪੋਕ, ਨਿਰਦਈ, ਖਿਮਾ ਗੁਣ ਸੱਖਣਾ, ਬਦਲਾ-ਲਊ ਭਾਵਣਾ ਗ੍ਰਸਿਆ, ਵਡਾ ਅਕਿਰਤਘਣ, ਭਰਮੀ ਤੇ ਬੇਇਤਬਾਰਾ ਬਣਦਾ ਗਿਆ।

(੫) **੨੧ ਜੂਨ ਸੰਨ ੭੧੨ ਤੋ** ਜਦ '**ਬਸਰੇ**' ਦੇ ਹਾਕਿਮ '**ਹੱਜਾਜ**' ਦੇ ਸੈਨਾਪਤਿ '**ਮੁਹੰਮਦ ਬਿਨ ਕਾਸਿਮ**' ਨੇ ਰਾਜਾ '**ਦਾਹਿਰ**' ਨੂੰ ਜਿੱਤ ਕੇ ਭਾਰਤ ਦੇ ਦੇ ਇਲਾਕੇ **ਸਿੰਧ ਪ੍ਰਦੇਸ਼** ਤੇ ਕਬਜ਼ਾ ਕਰਕੇ, ਲੋਕਾਂ ਨੂੰ ਬੇਦਰਦੀ ਨਾਲ ਲੁੱਟਿਆ ਅਤੇ ਜਾਂਦਾ ਹੋਇਆ ਰਾਜੇ 'ਦਾਹਿਰ' ਦੀਆਂ ਸੁੰਦਰ ਪੁਤਰੀਆਂ ਸਮੇਤ, ਸੈਂਕੜੇ ਮੁੰਡੇ ਕੁੜੀਆਂ ਵੀ ਲੁੱਟ ਦੇ ਮਾਲ ਵਜੋਂ ਨਾਲ ਲੈ ਗਿਆ। ਉਨ੍ਹਾਂ ਸਮਿਆਂ ਤੋਂ ਹੀ "**ਬਸਰਾ ਸ਼ਹਿਰ**"' ਹਿੰਦੀ ਬੱਚੀਆਂ ਦੀ ਨੀਲਾਮੀ ਦੀ ਮੰਡੀ ਬਣ ਗਿਆ। {ਨੋਟ:-ਇਹ ਸਮਾ ਵੀ ਆਇਆ ਜਦ ਸਤਿਗੁਰੂ ਨਾਨਕ ਸਾਹਿਬ ਜੀ ਦਾ ਸੁਪਨਾ ਸਾਕਾਰ ਕਰ ਰਹੇ, ਖਾਲਸਾ ਜੀ ਦੀਆਂ ਬਰਕਤਾਂ ਤੋਂ ਪ੍ਰਭਾਵਤ ਹੋ ਕੇ - "**ਛੱਈ, ਰੰਨ ਗਈ ਬਸਰੇ ਨੂੰ ਮੋੜੀਂ । ਓ ਮੋੜੀਂ ਭਾਈ ਡਾਂਗ ਵਾਲਿਆ ਸਰਦਾਰਾ**" ਅਦਿ ਪੇਂਡੂ 'ਬੋਲੀ' ਨੇ ਜਨਮ ਲੈ ਲਿਆ।} ਸੰਨ ੧੧੯੨ ਵਿਚ ਸ਼ਹਾਬੁੱਦੀਨ ਮੁਹੰਮਦ ਗ਼ੌਰੀ ਨੇ ਮੂਰਤੀ-ਪੂਜ ਹਿੰਦੂਆਂ ਨੂੰ ਕਾਫ਼ਰ ਘੋਸ਼ਤ ਕਰਕੇ ਉਨ੍ਹਾਂ ਘਰੀਂ ਸੁੰਦਰ ਇਸਤ੍ਰੀ, ਛੇ ਮਹੀਨਿਆਂ ਤੋਂ ਵੱਧ ਖਾਣ ਲਈ ਦਾਣੇ ਪਹਿਨਣ ਲਈ ਕੱਪੜੇ ਅਥਵਾ ਹੋਰ ਮਾਲ-ਧਨ ਨਾ ਛੱਡਣ ਦਾ ਇਸਲਾਮੀ ਕਾਨੂੰਨ, ਮੁਸਲਮਾਨਾ ਦੇ ਥੁੱਕਣ ਲਈ ਆਪਣਾ ਮੂੰਹ ਖੋਲ੍ਹ ਦੇਣ ਵਾਲੀ ਅਤੀਅੰਤ ਘਿਰਣਾ ਗ੍ਰਸੀ ਜ਼ਿੱਲਤ ਸ਼ਰਅਈ ਮੋਲਾਨਿਆਂ ਦਾ ਹੁਕਮ, ਆਪਣੀਆਂ ਧੀਆਂ ਭੈਣਾ ਦੇ ਡੋਲੇ ਆਪਣੇ ਮੋਢਿਆਂ ਤੇ ਮੁਗਲਾਂ ਦੇ ਮਹਿਲਾਂ ਤੱਕ ਪੁਚਾਉਣ ਰੂਪ ਜ਼ਿੱਲਤ-ਖੁਆਰੀਆਂ ਦਾ ਜੋ ਅਰੰਭ ਸੰਨ ੭੧੨ ਤੋਂ ਮਹੰਮਦ ਬਿਨਾ ਕਾਸਮ ਨੇ ਅਰੰਭ ਕੀਤਾ ਸੀ, ੧੭੯੯ ਤੱਕ ਨਿਰੰਤਰ ਹੁੰਦਾ ਰਿਹਾ । ਜ਼ੁਲਮਾਂ ਦਾ ਇਹ ਸੰਖੇਪ ਜਿਹਾ ਪਿਛੋਕੜ ਕੇਵਲ ਇਹ ਯਾਦ ਕਰਾਉਣ ਲਈ ਲਿਖਿਆ ਹੈ, ਕਿ, ਮਨੁੱਖਤਾ ਦੇ ਸਚੇ ਹਮਦਰਦ, ਮਜ਼ਲੂਮਾਂ, ਨਿਆਸਰਿਆਂ ਦੇ ਸੰਗੀ ਸਾਥੀ, ਆਤਮਕ ਰੋਗਾਂ ਦੇ ਅਨੂਪਮ ਵੈਦ, ਸਤਿਗੁਰੂ ਨਾਨਕ ਸਾਹਿਬ ਜੀ ਨੇ ਜਿਸ 'ਜਨ-ਸਮੂਹ' ਵਿਚੋਂ ਸੰਤ ਸੂਰਮਿਆਂ ਦੀ ਕੌਮ ਸਿਰਜਣ ਦਾ ਬੀੜਾ ਚੁਕਿਆ ਸੀ, ਭਾਰਤੀ ਮਨੁੱਖਾਂ ਦੀ ਉਹ ਆਪ-ਹੁਦਰੀ ਭੀੜ, ਕਈ ਪੀੜੀਆਂ ਤੋਂ ਠੱਗ ਧਰਮ-ਆਗੂਆਂ ਦੇ, ਅਤੇ ਨਿਰਦਈ ਲੁਟੇਰੇ ਸਿਆਸੀ ਹਾਕਮਾਂ ਦੇ ਜ਼ੁਲਮੀ ਕਾਰਿਆਂ ਦਾ ਸ਼ਿਕਾਰ ਬਣਿਆ ਰਹਿਣ ਤੋਂ, ਕਾਇਰਤਾ, ਤੰਗ ਦਿਲੀ, ਬੇਈਮਾਨੀ, ਵਿਸ਼ਵਾਸ਼ਘਾਤ, ਨਿਰਦਾਇਤਾ, ਝੂਠ, ਨਿੰਦਿਆ, ਈਰਖਾ, ਜਿਹੇ ਆਤਮਕ ਰੋਗਾਂ ਤੋਂ ਬੁਰੀ ਤਰ੍ਹਾਂ ਪੀੜਤ ਸੀ। ਹੋਰ ਵੀ ਦੁਖਦਾਈ ਭਾਣਾ, ਕਿ, ਵਿਦਿਆ ਹੀਨ ਭਾਰਤੀ ਮਨੁੱਖ, ਇਕ ਅਕਾਲ ਦੀ ਪੂਜਾ ਦੇ ਥਾਂ, 'ਅਨੇਕਤਾ' (ਤੇਤੀ ਕ੍ਰੋੜ ਦੇਵੀ ਦੇਵਤਿਆਂ, ਆਦਿ ) ਦੀ ਪੂਜਾ ਤੋਂ ਪਰਵਾਰ ਦੇ ਜੀਆਂ ਤਕ ਆਪਸੀ ਫੁੱਟ ਦਾ ਸ਼ਿਕਾਰ ਹੋਣ ਦੇ ਨਾਲ ਕਈ ਆਉਗਣਾਂ ਦਾ ਭੰਡਾਰ, ਆਪਣੇ ਸੰਸਕਾਰਾਂ ਵਿਚ ਸਮਾਈ ਬੈਠਾ ਆਚਰਨ ਹੀਨ, ਮਾਨੋ ਬੇਤਾਲਿਆਂ ਦਾ ਵਿਸ਼ਾਲ ਜਨ-ਸਮੂਹ ਸੀ। ਬੇਮੁਹਾਰੇ ਵਿਕਾਰਾ ਗ੍ਰਸੇ ਭਰਮੀ ਜੀਵਨ ਨੂੰ ਹੀ ਆਪਣਾ ਧਰਮ ਮੰਨ ਬੈਠੇ ਮਨੁੱਖ ਨੂੰ '**ਪੂਰਨ ਸੰਤ**' ਦੇ ਨਾਲ '**ਅਦੁਤੀ ਸੂਰਮਾਂ**' ਵੀ ਬਣਾਉਂਣਾ, ਆਪਣੇ ਆਪ ਵਿਚ ਹੀ ਬੜੀ ਕਠਨ ਸਮੱਸਿਆ ਸੀ। ਪਰ, ਆਪ ਹੁਦਰੇ ਲੋਕਾਂ ਦੇ ਜੀਵਨ-ਘੋੜੇ ਦੀ ਲਗਾਮ, ਹਜ਼ਾਰਾਂ ਸਾਲਾਂ ਉਸੇ ਬ੍ਰਾਹਮਣ-ਗੁਰੂ ਦੇ ਹੱਥ ਵਿੱਚ ਹੋਣੀ, ਜਿਹੜਾ **BC** (-**Befote christ**)- ੬੨੪ ਵਿੱਚ ਜਨਮੇ ਮਹਾਤਮਾ ਬੁੱਧ {ਨੋਟ:- ਬ੍ਰਹਮਾ, ਲੰਕਾ ਸਮੇਤ ਅਫ਼ਗਾਨਿਸਤਾਨ ਤੱਕ ਦੇ ਵਿਸ਼ਾਲ ਰਾਜ ਦੇ ਮਹਾਰਾਜਾ ਅਸ਼ੋਕ ਵਰਧਨ ਅਤੇ ਉਸ ਦੇ ਉੱਤਰ ਅਧਿਕਾਰੀ, ਬੋਧੀ ਰਾਜਿਆਂ ਦੇ, **B.C.** ੩●● ਤੋ ਸੰਨ ੮੯● ਈਸਵੀ ਤੱਕ ਲੱਗ-ਪੱਗ ੧੨ਸਦੀਆਂ ਦੇ ਰਾਜ ਨੇ-(**ਕਬੀਰ ਬਾਮਨੁ ਗੁਰੂ ਹੈ ਜਗਤ ਕਾ**-੧੩੭੭) ਬਾਮਣ-ਗੁਰੂ ਦੀ ਚੌਧਰ ਨੂੰ ਮਿੱਟੀ ਵਿਚ ਮਿਲਾਈ ਰੱਖਿਆ ਸੀ} ਦੇ ਜਨਮ ਤੋਂ ਅਵੇਸਲਾ ਰਹਿਣ ਦੀ ਬੜੀ ਕਰੜੀ ਸਜ਼ਾ ਭੁਗਤ ਚੁੱਕਾ ਹੋਣ ਦੇ ਕਾਰਨ ਏਡਾ

ਖ਼ਬਰਦਾਰ ਬਣ ਬੈਠਾ ਸੀ ਕਿ, ਅੱਗੇ ਤੋਂ ਅਜੇਹਾ ਕਰਾਂਤੀ ਕਾਰੀ ਭਾਰਤੀ ਪੈਦਾ ਹੀ ਨਾ ਹੋਣ ਦਿੱਤਾ ਜਾਵੇ। ਹੁਣ ਜਦ ਉਸ ਦੇ ਆਪਣੇ ਜੱਦੀ ਜਜਮਾਨ 'ਮਹਿਤਾ ਕਾਲੂ' (ਜੀ) ਦੇ ਬੇਟੇ (ਗੁਰੂ) ਨਾਨਕ ਦੇ 'ਯਗਯੋਪਵੀਤ' (ਜਨੇਊ) ਪਾਉਣ ਦੀ ਹਜ਼ਾਰਾਂ ਸਾਲ ਪੁਰਾਣੀ ਧਾਰਮਿਕ ਰਸਮ ਸਮੇ, ਚਮਤਕਾਰੀ ਬੁੱਧੀ ਵਾਲੇ ਦੈਵੀ ਬਾਲਕ ਦੇ ਦਰਸ਼ਨਾਂ ਤੋਂ ਅਤੇ ਫਿਰ- **ਸਲੋਕੁ ਮਃ ੧ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥ ਮਃ ੧ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥ ਕੁਹਿ ਬਕਰਾ ਰਿੰਨਿ੍ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥{੪੭੧} ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥ ਮਃ ੧ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥ ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥ ਵੇਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥ ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥ ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ** ॥੪॥ {੪੭੧} ਅਗਿਆਨਤਾ ਦੀ ਧੁੰਧ ਮਿਟਾ ਰਹੇ ਅਨੂਪਮ ਗਿਆਨ ਦਾ ਤੀਰ ਕਲੇਜੇ ਵਿੱਚ ਵਜਾ ਤਾਂ ਪ੍ਰੋਹਿਤ ਦੀ ਦੀ ਸਾਰੀ ਬ੍ਰਾਦਰੀ ਸਤਿਗੁਰੂ ਜੀ ਦੇ ਪਾਵਨ ਵਜੂਦ ਸਮੇਤ ਉਨ੍ਹਾਂ ਦੇ ਗੁਰਮਤਿ ਗਿਆਨ ਦਾ ਕੱਟੜ ਵਿਰੋਧੀ ਬਣ ਚੁੱਕੀ ਹੋਣ ਵਾਲੀ ਸੱਮਸਿਆ, ਉਸ ਤੋਂ ਵੀ ਕਈ ਗੁਣਾ ਵੱਧ ਕਰੜੀ ਸੀ । ਗਿਰਾਵਟ ਦੀ ਹਨੇਰੀ ਖੱਡ ਵਿਚੋਂ ਕੱਢਣ ਵਾਲੇ ਕੇਵਲ ਸਤਿਗੁਰੂ ਨਾਨਕ ਜੀ ਅਤੇ ਉਸੇ ਥਾਂ ਵਲ ਨੂੰ ਮੁੜ ਧੂ ਖੜਨ ਵਾਲਾ ਪ੍ਰੋਹਿਤ-ਰੂਪ ਧਰਮ-ਗੁਰੂ ਘਰ ਘਰ ਬੈਠਾ, ਜਨਤਾ ਦੇ ਦਿਲ ਦਿਮਾਗ ਤੇ ਛਾਇਆ ਹੋਇਆ ਸੀ ।ਸਿਆਸੀ ਸ਼ਕਤੀ ਨਾਲ ਬ੍ਰਾਹਮਣ ਦਾ ਪੂਰਾ ਗੱਠ ਜੋੜ ਹੋਣਾ, ਮਸਲਾ ਵੀ ਬੜਾ ਗੰਭੀਰ ਸੀ॥ ਬ੍ਰਾਹਮਣੀ ਸੋਚ ਦੀ ਪੈਦਾਇਸ਼, ਸਿੱਧ, ਉਦਾਸੀ, ਜੋਗੀ, ਜੰਗਮ, ਸਰੇਵੜੇ ਨਿਰਮਲੇ ਆਦਿ ਸਾਧ-ਡੇਰਾ ਵਾਦੀਆਂ ਦੀ ਮਚੀ ਲੁੱਟ ਤੋਂ, ਉਤਸ਼ਾਹਤ, ਅਤੇ, ਇਸਲਾਮੀ ਰਾਜ ਦੀ ਸ਼ਹਿ, ਦੀ ਪਰਾਪਤੀ ਵਾਲੇ ਪੀਰਾਂ ਫ਼ਕੀਰਾਂ ਨੇ 'ਸਖ਼ੀ ਸਰਵਰ'' ਜਿਹੇ ਕਈ ਦਾਰਾਂ ਨੇ ਇਸਲਾਮੀ ਧਰਮ ਵਿਚ ਵਾਧਾ ਕਰਨਾ ਸ਼ੁਰੂ ਕੀਤਾ ਹੋਇਆ ਸੀ। ਉਹ ਸਗੋਂ ਦੂਜਿਆਂ ਨਾਲੋਂ ਵੱਧ ਕੌਮੀ ਕਮਜ਼ੋਰੀ ਦਾ ਸਬੱਬ ਬਣਦੇ ਜਾ ਰਹੇ ਸਨ। ਲੋਕਾਂ ਨੂੰ ਵੱਧ ਤੋਂ ਵੱਧ ਭਰਮੀ ਬਣਾਈ ਜਾਣ ਵਿਚ ਇਨ੍ਹਾਂ ਮੁਸਲਮਾਨ ਡੇਰੇਦਾਰਾ ਦੀ, ਲੁੱਟ, ਬ੍ਰਾਹਮਣੀ ਲੁੱਟ ਨਾਲੋਂ ਘੱਟ ਖ਼ਤਰਨਾਕ ਨਹੀ ਸੀ। ਕਿਸੇ ਮਨਘੜਤ ਕਲਾਮ ਦੇ ਤਵੀਤ ਲਿਖ ਲਿਖ ਦੇਈ ਜਾਣ ਤੋਂ ਮੁਰਾਦਾਂ ਪੂਰੀਆਂ ਕਰਨ ਵਾਲਿਆਂ ਦੀਆਂ ਗੱਦੀਆਂ ਦੀ ਗਿਣਤੀ ਦਿਨੋ ਦਿਨ ਵੱਧ ਰਹੀ ਸੀ। ਅਪਣੇ ਚੇਲੇ ਨੂੰ ਸੇਲੀ ਟੋਪੀ ਦੇ ਕੇ ਆਪਣੇ ਜਿਹਾ ਹੀ ਵਰ ਸਰਾਪਾਂ ਦਾ ਦਾਤਾ ਬਣਾ ਰਹੇ, ਪੂਜਨੀਕ ਮਹਾਂਪੁਰਖ-ਗੱਦੀਦਾਰ ਪਖੰਡੀ ਪੀਰਾਂ ਦਾ ਪਾਜ ਨੰਗਾ ਕਰ ਰਹੇ ਹਨ, ਮਹਾਂ-ਬਲੀ, ਨਿਰਭੈ ਸੂਰਮੇ, ਯਕਤਾ ਸੁਧਾਰਕ, ਸਤਿਗੁਰੂ ਨਾਨਕ ਸਾਹਿਬ ਜੀ ਦੇ ਇਹ ਅਨਮੋਲ ਬਚਨ:-

੭੪- ਸਲੋਕ ਮਃ ੧ ॥ ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥ ਚੂਹਾ ਖਡ ਨ ਮਾਵਈ ਤਿਕਲਿ ਬੰਨੈ੍ ਛਜ ॥ ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥ ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥ ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥ ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ॥ ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥ ਕੇਤੇ

ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥੧॥ {੧੨੮੬}

**ਅਰਥ**:-ਉਹ ਲੋਕ ਮੂਰਖ ਹਨ ਜੋ (ਚੇਲਿਆਂ ਨੂੰ) (ਸੇਹਲੀ-)ਟੋਪੀ ਦੇਂ ਕੇ (ਆਪਣੇ ਆਪ ਨੂੰ ਮਸ਼ਹੂਰ ਕਰਨ ਲਈਆਪਣੇ ਥਾਂ ਗੱਦੀ ਦੇਂਦੇ ਹਨ (ਇਹ ਸੇਹਲੀ ਟੋਪੀ) ਲੈਣ ਵਾਲੇ ਵੀ ਬਦੀਦ ਹਨ (ਜੋ ਨਿਰੀ ਸੇਹਲੀ-ਟੋਪੀ ਨਾਲ ਆਪਣੇ ਆਪ ਨੂੰ ਬਰਕਤਾਂ ਦੇਣ ਦੇ ਸਮਰੱਥ ਸਮਝ ਬੈਠਦੇ ਹਨ, ਇਨ੍ਹਾਂ ਦੀ ਹਾਲਤ ਤਾਂ ਇਉਂ ਹੀ ਹੈ ਜਿਵੇਂ ਚੂਹਾ (ਆਪ ਤਾਂ) ਖੁੱਡ ਵਿਚ ਵੜ ਨਾ ਸਕਦਾ ਹੋਵੇ (ਤੇ ਲੱਕ ਨਾਲ ਛੱਜ ਬਨ੍ਹ ਲਵੇ) । (ਭਾਵ, ਪਰਮਾਤਮਾ ਦੀ ਨੇੜਤਾ ਤਾਂ ਪਹਿਲਾਂ ਹੀ ਨਸੀਬ ਨਹੀਂ ਹੋ ਰਹੀ ਮਗਰੋਂ ਅਹੰਕਾਰ ਪੈਦਾ ਕਰਨ ਵਾਲੀ ਪੀਰੀ ਦੀ ਗੱਦੀ-ਰੂਪ ਚੌਧਰ ਸਾਂਭ ਲਈ)

ਹੇ ਨਾਨਕ ! (ਇਹੋ ਜਹੀਆਂ ਗੱਦੀਆਂ ਥਾਪ ਕੇ) ਜੋ ਹੋਰਨਾਂ ਨੂੰ (ਵਰ-)ਅਸੀਸਾਂ ਦਿੰਦੇ ਹਨ ਉਹ (ਆਪ) ਵੀ ਮਰ ਜਾਂਦੇ ਹਨ ਤੇ ਅਸੀਸਾਂ ਲੈਣ ਵਾਲੇ ਵੀ ਮਰ (ਮੁੱਕ) ਜਾਂਦੇ ਹਨ, ਪਰ ਪਰਮਾਤਮਾ ਦੀ ਰਜ਼ਾ ਸਮਝੀ ਨਹੀਂ ਜਾ ਸਕਦੀ ਕਿ ਉਹ ਮਰ ਕੇ ਕਿੱਥੇ ਜਾ ਪੈਂਦੇ ਹਨ । (ਏਹੋ ਜਿਹੀਆਂ ਗੱਦੀਆਂ ਚਲਾਉਣੀਆਂ ਨੇਕੀ ਦਾ ਕੰਮ ਨਹੀਂ, ਸਗੋਂ ਠੱਗੀ ਦੇ ਅੱਡੇ ਬਣਾਉਣ ਵਾਲੀ ਕੁਟਲਤਾ ਹੈ) ।

ਮੈ ਤਾਂ ਸਿਰਫ਼ 'ਨਾਮ' ਹੀ (ਪ੍ਰਭੂ ਦੀ ਨਿਰੰਤਰ ਯਾਦ) ਹੀ ਹਾੜੀ ਦੀ ਫ਼ਸਲ ਬਣਾਇਆ ਹੈ ਤੇ ਸੱਚਾ ਨਾਮ ਹੀ ਸਾਉਣੀ ਦੀ ਫ਼ਸਲ, (ਭਾਵ, 'ਨਾਮ' ਹੀ ਮੇਰੇ ਜੀਵਨ-ਸਫ਼ਰ ਦੀ ਪੂੰਜੀ ਹੈ), ਇਹ ਮੈਂ ਇਕ ਐਸਾ ਪਟਾ ਲਿਖਾਇਆ ਹੈ ਜੋ ਖ਼ਸਮ-ਪ੍ਰਭੂ ਦੀ ਹਜ਼ੂਰੀ ਵਿੱਚ ਜਾ ਅੱਪੜਦਾ ਹੈ {ਨੋਟ-ਪੀਰ ਆਪਣੇ ਚੇਲਿਆਂ ਤੋਂ ਹਾੜੀ ਤੇ ਸਾਵਣੀ ਦੇ ਫ਼ਸਲ ਸਮੇ ਜਾ ਕੇ ਲੋਕਾਂ ਤੋਂ ਕਾਰ-ਭੇਟਾ ਲੈਂਦੇ ਹਨ}। ਦੁਨੀਆਂ ਦੇ (ਪੀਰਾਂ ਮੁਰਸ਼ਦਾਂ ਦੇ ਤਾਂ) ਬੜੇ ਅੱਡੇ ਹਨ, ਕਈ ਇਥੇ ਆਉਂਦੇ ਤੇ ਜਾਂਦੇ ਹਨ, ਕਈ ਮੰਗਤੇ ਇਨ੍ਹਾਂ ਪਾਸੋਂ ਮੰਗਦੇ ਹਨ ਤੇ ਕਈ ਮੰਗ ਮੰਗ ਤੇ ਤੁਰ ਜਾਂਦੇ ਹਨ (ਪਰ ਪ੍ਰਭੂ ਦਾ ਨਾਮ-ਰੂਪ ਪਟਾ ਇਨ੍ਹਾਂ ਤੋਂ ਨਹੀਂ ਮਿਲ ਸਕਦਾ)।੧।

ਧਾਰਮਿਕ ਆਗੂਆਂ ਦੀ ਲੁੱਟ ਖਸੁੱਟ ਦੇ ਨਾਲ ਸਿਆਸੀ ਜ਼ੁਲਮ। ਤੰਗ ਦਿੱਲ ਇਸਲਾਮੀ ਰਾਜ ਦੇ ਜਬਰ-ਜ਼ੁਲਮ ਅਤੇ ਜ਼ੁਲਮੀ ਧੱਕੇ ਸ਼ਾਹੀ ਤੋਂ ਦੁਖੀ ਹੋ ਰਹੀ ਲੋਕਾਈ ਦੇ ਦਰਦੀ ਸਰਬਸਾਂਝੇ ਸੱਜਣ, ਸਤਿਗੁਰੂ ਨਾਨਕ ਸਾਹਿਬ ਜੀ ਨੇ, ਬ੍ਰਾਹਮਣੀ ਹਨੇਰ ਗਰਦੀ ਦੇ ਨਾਲ ਇਸਲਾਮੀ ਧੱਕੇ ਸ਼ਾਹੀ ਦੇ ਵਿਰੁੱਧ ਵੀ ਬੜਾ ਦਲੇਰਾਨਾ ਪਰਚਾਰ ਅਰੰਭ ਦਿੱਤਾ। ਇਸ ਜ਼ੁਲਮੀ ਇਤਿਹਾਸ ਦੇ ਸਬੂਤ ਵਜੋਂ ਅਨੂਪਮ ਸੂਰਮੇ ਗੁਰਦੇਵ ਜੀ ਦੇ ਕਈ ਗੁਰੂ ਸ਼ਬਦਾਂ ਵਿਚੋਂ ਕੇਵਲ ਵੰਨਗੀ ਮਾਤਰ ਪਾਵਨ ਬਚਨ:-

**ਜ਼ਾਲਮ ਰਜਵਾੜਾ ਸ਼ਾਹੀ ਦਾ ਪਾਜ ਨੰਗਾ ਹੋ ਰਿਹਾ ਹੈ-**

੭੫- ਮਃ ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ ॥ ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥ ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥ ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥ ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥ ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ ਜਿਥੈ ਜੀਆਂ ਹੋਸੀ ਸਾਰ ॥ ਨਕੀ ਵਢੀ ਲਾਇਤਬਾਰ ॥੨॥ **{੧੨੮੮}-੨੨**

**ਅਰਥ**:-ਹਰਨ, ਬਾਜ, ਤੇ (ਸਰਕਾਰੀ) ਅਹਲਕਾਰ-ਇਨ੍ਹਾਂ ਦਾ ਨਾਮ ਲੋਕ "ਪੜ੍ਹੇ ਹੋਏ" (ਭਾਵ ਸਿਖੇ ਹੋਏ) ਰੱਖਦੇ ਹਨ, ਪਰ ਇਹ ਵਿਦਿਆ ਕਾਹਦੀ ? ਇਹ ਤਾਂ) ਲੱਗੀ ਹੋਈ ਹੈ ਜਿਸ ਵਿਚ ਆਪਣੇ ਜੀ ਜ਼ਾਤ ਭਰਾਵਾਂ ਨੂੰ ਫਸਾਉਂਦੇ ਹਨ; ਪ੍ਰਭੂ ਦੀ ਹਜ਼ੂਰੀ ਵਿਚ ਐਸੇ ਪੜ੍ਹੇ ਹੋਏ ਕਬੂਲ ਨਹੀਂ ਹਨ । ਜਿਸ ਜਿਸ ਨੇ 'ਨਾਮ' ਦੀ ਕਮਾਈ ਕੀਤੀ ਹੈ (ਭਾਵ, ਜਿਸ ਜਿਸ ਨੇ ਪ੍ਰਭੂ ਦੀ ਸਦੀਵੀ ਯਾਦ ਵਿਚ ਜੁੜੇ ਰਹਿਣ ਦੀ ਕਮਾਈ ਕੀਤੀ ਹੈ) ਉਹੀ ਵਿਦਵਾਨ ਪੰਡਿਤਿ ਹੈ ਤੇ ਸਿਆਣਾ ਹੈ (ਕਿਉਂਕਿ ਰੁੱਖ ਦੀ) ਜੜ੍ਹ ਸਭ ਤੋਂ ਪਹਿਲਾਂ (ਜ਼ਮੀਨ ਦੇ) ਅੰਦਰ ਜੰਮਦੀ ਹੈ ਤਾਂ ਹੀ (ਰੁੱਖ ਉੱਗ ਕੇ) ਬਾਹਰ ਛਾਂ ਬਣਦੀ ਹੈ (ਸੋ, ਸੁਖਦਾਈ ਵਿਦਿਆ ਉਹੀ ਹੈ ਜੇ ਪਹਿਲਾਂ ਮਨੁੱਖ ਆਪਣੇ ਮਨ ਵਿੱਚ 'ਨਾਮ' ਬੀਜੇ) । (ਪ੍ਰਭੂ ਨੂੰ ਵਿਸਾਰੀ ਬੈਠਿਆਂ ਦੀ ਵਿਦਿਆ ਦਾ ਹਾਲ ਤੱਕੋ) ਰਾਜੇ (ਮਾਨੋ) ਸ਼ੇਰ (ਬਣੀ ਬੈਠੇ) ਹਨ (ਉਨ੍ਹਾਂ ਦੇ ਪੜ੍ਹੇ ਹੋਏ) ਅਹਲਕਾਰ (ਮਾਨੋ) ਕੁੱਤੇ ਹਨ ਜੋ ਬੈਠੇ-ਸੁੱਤੇ ਬੰਦਿਆਂ ਨੂੰ (ਭਾਵ ਵੇਲੇ ਕੁਵੇਲ) ਜਾ ਜਗਾਉਂਦੇ ਹਨ (ਭਾਵ, ਦੁਖੀ ਕਰਦੇ ਹਨ। ਇਹ ਅਹਲਕਾਰ (ਮਾਨੋ ਰਾਜੇ ਸ਼ੇਰਾਂ ਦੀਆਂ) ਨਹੁੰਦ੍ਹਾਂ ਹਨ, ਜੋ (ਲੋਕਾਂ ਦਾ) ਘਾਤ ਕਰਦੀਆਂ ਹਨ। (ਰਾਜੇ-ਸ਼ੀਂਹ ਇਨ੍ਹਾਂ ਮੁਕੱਦਮ) ਕੁੱਤਿਆਂ ਦੀ ਰਾਹੀਂ (ਲੋਕਾਂ ਦਾ) ਲਹੂ ਪੀਂਦੇ ਹਨ। ਫਰ ਜਿਥੇ ਜੀਵਾਂ ਦੀ (ਕਰਣੀ ਦੀ) ਪਰਖ ਹੁੰਦੀ ਹੈ, ਓਥੇ ਅਜੇਹੇ (ਪੜ੍ਹੇ ਹੋਏ ਬੰਦੇ) ਬੇ-ਇਤਬਾਰੇ ਨੱਕ-ਵੱਡੇ (ਸਮਝੇ ਜਾਂਦੇ ਹਨ) ।੨।

੭੬- **ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥ ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥ ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ ॥ ਕਾਜੀ ਸੋ ਜੋ ਉਲਟੀ ਕਰੈ ॥ ਗੁਰ ਪਰਸਾਦੀ ਜੀਵਤੁ ਮਰੈ ॥ ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥੩॥ ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥ ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥ {੬੬੨}**

**ਅਰਥ**:-ਕਾਜ਼ੀ (ਜੋ ਇਕ ਪਾਸੇ ਤਾਂ ਇਸਲਾਮੀ ਧਰਮ ਦਾ ਨੇਤਾ ਹੈ ਤੇ ਦੂਜੇ ਪਾਸੇ (ਨਿਆਕਾਰ, ਮੁਨਸਫ਼, ਜੱਜ) ਹਾਕਮ ਵੀ ਹੈ, ਰਿਸ਼ਵਤ ਦੀ ਖ਼ਾਤਰ ਸ਼ਰਈ ਕਾਨੂੰਨ ਬਾਰੇ) ਝੂਠ ਬੋਲ ਕੇ ਹਰਾਮ ਦਾ ਮਾਲ (ਰਿਸ਼ਵਤ) ਖਾਂਦਾ ਹੈ। ਬ੍ਰਾਹਮਣ (ਕ੍ਰੋੜਾਂ ਸੂਦਰ-ਅਖਵਾ ਰਹੇ) ਬੰਦਿਆਂ ਨੂੰ ਦੁਖੀ ਕਰ ਕੇ ਤੀਰਥ-ਇਸ਼ਨਾਨ ਵੀ ਕਰਦਾ ਹੈ। ਜੋਗੀ ਵੀ ਅੰਨ੍ਹਾਂ ਹੈ ਤੇ ਸਹੀ ਜੀਵਨ-ਜਾਚ ਨਹੀਂ ਜਾਣਦਾ । (ਇਹ ਤਿੰਨੇ ਆਪਣੇ ਵਲੋਂ ਤਾਂ ਧਰਮ-ਨੇਤਾ ਹਨ, ਪਰ) ਇਨ੍ਹਾਂ ਤਿੰਨਾਂ ਦੇ ਹੀ ਅੰਦਰ ਆਤਮਕ ਜੀਵਨ ਵਲੋਂ ਸੁੰਞ ਹੈ।੨। ਅਸਲ ਜੋਗੀ ਉਹ ਹੈ ਜੋ ਜੀਵਨ ਦੀ ਸਹੀ ਜਾਚ ਸਮਝਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਉਂਦਾ ਹੈ । ਕਾਜ਼ੀ ਉਹ ਹੈ ਜੋ ਸੁਰਤਿ ਨੂੰ ਹਰਾਮ ਦੇ ਮਾਲ ਵਲੋਂ ਮੋੜਦਾ ਹੈ । ਬ੍ਰਾਹਮਣ ਉਹ ਹੈ ਜੋ ਸਰਬ-ਵਿਆਪਕ ਪ੍ਰਭੂ ਵਿੱਚ ਸੁਰਤਿ ਜੋੜਦਾ ਹੈ, ਇਸ ਤਰ੍ਹਾਂ ਆਪ ਵੀ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਦਾ ਹੈ ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਵੀ ਪਾਰ ਲੰਘਾ ਲੈਂਦਾ ਹੈ ।੩। ਉਹੀ ਮਨੁੱਖ ਅਕਲਮੰਦ ਹੈ ਜੋ ਆਪਣੇ ਦਿਲ ਵਿੱਚ ਟਿਕੀ ਹੋਈ ਬੁਰਿਆਈ ਨੂੰ ਦੂਰ ਕਰਦਾ ਹੈ । ਉਹੀ ਮੁਸਲਮਾਨ ਹੈ ਜੋ ਮਨ ਵਿੱਚੋਂ ਵਿਕਾਰਾਂ ਦੀ ਮੈਲ ਨਾਸ ਕਰਦਾ ਹੈ । ਉਹੀ ਵਿਦਵਾਨ ਹੈ ਜੋ ਜੀਵਨ ਦਾ ਸਹੀ ਰਸਤਾ ਸਮਝਦਾ ਹੈ, ਉਸ ਦੇ ਹੀ ਮੱਥੇ ਉਤੇ ਦਰਗਾਹ ਦਾ ਟਿੱਕਾ ਲੱਗਦਾ ਹੈ ਉਹੀ ਪ੍ਰਭੂ ਦੀ ਹਜ਼ੂਰੀ ਵਿਚ ਮਨਜ਼ੂਰ ਹੁੰਦਾ ਹੇ । ੪।

ਜਿਨ੍ਹਾਂ ਨੇ ਅਗਿਆਨੀ ਭਰਮੀਆਂ ਦੇ ਮਨ ਵਿੱਚ ਆਤਮਕ ਜੀਵਨ ਦੀ ਸੂਝ-ਬੂਝ ਜਾਗਰਤ ਕਰਨੀ ਸੀ ਉਨਾਂ ਧਰਮ ਆਗੂਆਂ ਦੀ ਆਪਣੀ ਜੀਵਨ-ਜੁਗਤ ਵਿੱਚ ਹਰ ਪੱਖੋ ਨਿਘਾਰ ਆ ਚੁਕਿਆ ਸੀ। ਉਨ੍ਹਾਂ ਦੀਆਂ ਕਮਜ਼ੋਰੀਆਂ ਵੱਲ ਧਿਆਨ ਦਿਵਾਉਣ ਦੇ ਨਾਲ ਉਨਾਂ ਦੇ ਹਨੇਰੇ ਮਨ ਵਿਚ ਸਹੀ ਜੀਵਨ ਜੁਗਤ-ਰੂਪ ਚਾਣਨਾ ਪੈਦਾ ਕਰਨ ਲਈਂ ਸਰਬਸਾਂਝੇ ਉਪਦੇਸ਼ ਦੇ ਭੰਡਾਰ ਅਜੇਹੇ ਹੋਰ ਵੀ ਕਈ ਗੁਰੂ ਸ਼ਬਦ ਹਨ। ਪਰ ਮਾਇਆ ਨੂੰ ਹੀ ਧਰਮ ਮੰਨ ਬੈਠੇ ਧਰਮ ਅਗੂਆਂ ਦਾ ਹਲਵਾ ਮੰਡਾ ਤਾਂ ਚੱਲਦਾ ਹੀ ਭਰਮਾਂ-ਗ੍ਰਸੀ ਹਨੇਰ ਗਰਦੀ ਦੇ ਆਸਰੇ ਤੇ ਹੈ । ਗੁਰਮਤਿ ਗਿਆਨ ਦੇ ਪਰਚਾਰ ਦਾ ਅਰਥ ਸੀ, ਬ੍ਰਾਹਮਣੀ ਲੁੱਟ ਦੇ ਨਾਲ, (ਕਈ ਭੇਖਾਂ ਵਾਲੇ ਸਾਧੂ, ਸੰਨਿਆਸੀ, ਜੋਗੀ, ਸਿਧ, ਪੀਰ ਫ਼ਕੀਰ ਆਦਿ ਗੱਦੀ-ਦਾਰਾਂ ਦਾ, ਅਥਵਾ) ਲੁੱਟ-ਖਾਣੇ ਸਾਰੇ ਪਖੰਡੀ ਧਰਮ-ਆਗੂਆਂ ਦਾ ਬਿਸਤਰਾ ਗੋਲ ।

ਧਰਮ ਆਗੂਆਂ ਨੂੰ, ਅਤੇ ਸਿਆਸੀ ਸ਼ਕਤੀ ਦੇ ਮਾਲਕਾਂ ਨੂੰ ਸਿਧੇ ਰਾਹ ਪਾਉਣ ਦੇ ਯਤਨਾ ਬਾਰੇ ਇਹ ਕੁਝ ਲਿਖਣ ਵਾਲੇ ਗੁਰਦੇਵ ਪਿਤਾ ਜੀ ਦਾ ਇਹ ਫ਼ੁਰਮਾਨ-"**ਤੂਟੈ ਨੇਹੁ ਕਿ ਬੋਲਹਿ ਸਹੀ** ॥{੯੩੩} ਭਾਵ, " ਸੱਚ ਕਹਿਣ ਨਾਲ ਸਗੋਂ ਬਣਿਆ ਹੋਇਆ ਪਿਆਰ ਵੀ ਟੁੱਟ ਜਾਂਦਾ ਹੈ " ਸਿੱਧ ਕਰਦਾ ਹੈ ਕਿ, ਸਤਿਗੁਰੂ ਜੀ ਭਲੀ ਭਾਂਤੀ ਸੁਚੇਤ ਸਨ, ਕਿ, ਜਦੋਂ ਇਸ ਸਚੁ-ਰੂਪ ਲਿਖਤੀ ਗਿਆਨ ਦੀ ਵਾਸਨਾ ਖਿੱਲਰਨੀ ਅਰੰਭ ਹੋਗਈ, ਫਿਰ, ਜਿੱਥੇ ਸੱਚ ਦੇ ਪਿਆਰਿਆਂ ਨੇ ਸਿਖੀ ਦੇ ਪ੍ਰੇਮੀ ਬਣਨਾ ਹੈ, ਉਥੇ ਲੁਟੇਰੇ ਧਾਰਮਿਕ ਆਗੂਆਂ ਨੇ ਅਤੇ ਤੰਗ ਦਿਲ ਸਿਆਸੀ ਸ਼ਕਤੀਆਂ ਨੇ, ਸਿੱਖੀ ਸਿਧਾਂਤ ਦੇ **ਕੱਟੜ ਵਿਰੋਧੀ ਵੀ ਬਣਦੇ ਜਾਣਾ ਹੈ।**

ਸੰਤ ਸੂਰਬੀਰਾਂ ਦੀ ਅਜੇਹੀ ਕੌਮ ਸਿਰਜੀ ਜਾ ਰਹੀ ਸੀ ਜਿਸ ਨੇ ਰਾਜ ਭਾਗ ਦੇ ਮਾਲਕ ਵੀ ਬਣਨਾ ਸੀ।' **ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ** ॥'{੧●੮੮} ਕੁਰਬਾਨ ਜਾਈਏ ਉਸ ਦੈਵੀ ਸੁਧਾਰਕ-ਸਤਿਗੁਰੂ ਸੱਜਣ ਪਿਆਰੇ ਤੋਂ ਜਿਸ ਦਾ ਧਿਆਨ ਇਸ ਪਾਸੇ ਵੀ ਪੂਰਾ ਸੀ, ਕਿ, ਅਗਿਆਨਤਾ ਦੇ ਜਿਸ ਠਾਠਾਂ ਮਾਰਦੇ ਅਥਾਹ ਸਾਗਰ ਨੂੰ ਰਿੜਕ ਕੇ ਕੱਢੇ ਸੰਤ-ਸੂਰਬੀਰ-ਰੂਪ ਹੀਰੇ ਮਾਣਕਾਂ ਦੀ ( ਸੋਭਾ-ਰੂਪ) ਚਮਕ ਦਮਕ, ਜਦ ਸੰਸਾਰ ਵਿਚ ਫੈਲੀ ਤਾਂ, ਈਰਖਾਲੂ ਅਤੇ ਤੰਗ-ਦਿਲੀ ਦੇ ਭੰਡਾਰ, ਉਸ 'ਬ੍ਰਾਹਮਣੀ-ਹਿੰਦੂ-ਮਹਾਂਸਾਗਰ ਕੋਲੋਂ ਝੱਲਿਆ ਨਹੀਂ ਜਾਣਾ। ਸਰਬੱਤ ਦਾ ਭਲਾ ਮੰਗਣ ਵਾਲਾ ਹਿਰਦਾ ਬਣਾ ਰਹੇ, ਅਥਵਾ, ਸਰਬੱਤ ਵਿਚ ਇਕ ਉਸੇ ਦਾਤਾਰ ਜੀ ਦੀ ਹੀ ਜੋਤਿ ਸਮਝਣ ਨੂੰ ਆਪਣੇ ਨਿਤ ਦੇ ਜੀਵਨ ਵਿਹਾਰ ਦਾ ਅੰਗ ਬਣਾ ਰਹੇ, ਨਿਸ਼ਕਪਟ ਸੰਤ-ਸੂਰਬੀਰਾਂ ਨੂੰ, ਮੁੜ ਆਪਣੇ ਵਿਚ ਗ਼ਰਕ ਕਰ ਲੈਣ ਲਈ, ਉਸ ਮਹਾਂਸਾਗਰ ਵਿੱਚ ਕੁਟਲਤਾ ਭਰੂਪ ਲਹਿਰਾਂ ਦੇ ਬੜੇ ਖ਼ਤਰਨਾਕ ਜਵਾਰ ਭਾਟੇ ਆਉਂਦੇ ਰਹਿਣੇ ਹਨ। ਉਸ ਸਮੇ ਦੇ ਸਮਾਜ ਵਿਚੋਂ ਸੰਤ-ਸੂਰਮਿਆਂ ਦੀ ਸ਼ਕਤੀ ਸ਼ਾਲੀ ਕੌਮ ਬਣਾਉਣੀ, ਕਈ ਪ੍ਰਕਾਰ ਦੇ ਖ਼ਤਰਿਆਂ ਅਤੇ ਔਕੜਾਂ ਨਾਲ ਭਰਿਆ ਅਨੂਪਮ ਉੱਦਮ ਸੀ, ਅਝੁੱਕ ਪਰਮਸੂਰਮੇ ਸਤਿਗੁਰੂ ਨਾਨਕ ਸਾਹਿਬ ਜੀ ਦਾ।

ਅਸਾਧ ਮਾਨਸਕ ਰੋਗਾਂ ਦੇ ਰੋਗੀਆਂ ਦੇ ਧੁਰੋਂ ਆਏ ਦੈਵੀ ਵੈਦ, ਸਤਿਗੁਰੂ ਨਾਨਕ ਸਾਹਿਬ ਜੀ ਨੇ, ਹਰ ਪੱਖੋਂ ਨਿੱਘਰੇ ਹੋਏ ਭਾਰਤੀ ਰੋਗੀਆਂ ਦੇ ਇਲਾਜ ਲਈ ਜੋ ਅਮੋਘ ਦਾਰੂ ਤਜਵੀਜ਼ ਕੀਤਾ, ਉਹ ਸੀ-

(ੳ) ਆਪਸੀ ਫੁੱਟ ਅਤੇ ਘਿਰਣਾ ਦਾ ਮੂਲ "ਅਨੇਕਤਾ" ਦੀ ਪੂਜਾ ਦੇ ਥਾਂ, ਕੇਵਲ ਇੱਕ 'ਅਕਾਲ' ਦੀ ਹੋਂਦ ਦਾ ਸਪੱਸ਼ਟ ਅਨੁਭਵ, ਅਤੇ ਉਸ ਪ੍ਰਤੀ ਸਦੀਵੀ ਅਟੱਲ ਵਿਸ਼ਵਾਸ਼ ਭਰੀ ਸ਼ਰਧਾ,

(ਅ) ਧੁਰੋਂ ਲੈ ਕੇ ਆਏ ਆਪਣੇ ਕੇਵਲ ਮਾਤ੍ਰ ਨਿਆਰੇ ਗੁਰਮਤਿ ਗਿਆਨ ਦੇ ਅਨੁਸਾਰ, ਮਨੁੱਖ ਦੀ ਜੀਵਨ-ਜੁਗਤ ਬਣਾਉਣੀ ।

ਸਦੀਆਂ ਤੋਂ ਸੰਸਕਾਰਾਂ ਵਿਚ ਸਮਾਈ, ਅਨੇਕਤਾ ਰੂਪ ਝੂਠ ਦੀ ਪੂਜਾ, ਅਤੇ ਕਰਾਮਾਤਾਂ ਗ੍ਰਸੀਆਂ ਝੂਠੀਆਂ ਕਥਾ ਕਹਾਣੀਆਂ ਨੂੰ ਸੱਚ ਮੰਨ ਲੈਣ ਵਾਲਾ ਪੱਕਾ ਸੁਭਾਉ ? ਜਦੋਂ ਹੀ ਗੁਰਮਤਿ ਗਿਆਨ ਦਾ ਪਰਚਾਰ ਢਿੱਲਾ ਪਿਆ, ਉਪਰੋਕਤ ਵਰਣਨ ਜੱਦੀ ਸੰਸਕਾਰਾ ਵਾਲਿਆਂ ਨੇ ਝਟ ਉਸੇ ਪਹਿਲੀ ਹਾਲਤ ਵੱਲ ਨੂੰ ਮੋੜਾ ਖਾ ਤੁਰਨਾ ਹੈ, ਇਸ ਕੁਦਰਤੀ ਕਿਰਿਆ ਤੋਂ ਵੀ, ਗੁਰਦੇਵ ਜੀ ਪੂਰੇ ਸੁਚੇਤ ਸਨ। ਗੁਰਮਤਿ ਗਿਆਨ ਤੋਂ ਸੋਝੀ ਕਰਾ ਕੇ ਉਸ ਅਨੁਸਾਰ ਜੀਵਨ ਬਣਵਾਈ ਰੱਖਣ ਲਈ, ਸਿਖਲਾਈ ਦਾ ਸਮਾ ਵੀ ਉਚੇਚੇ ਤੌਰ ਤੇ ਕਾਫ਼ੀ ਲਮੇਰਾ ਲੋੜੀਦਾ ਸੀ। ਜਗਤ ਵਿੱਚ ਆਏ ਪਹਿਲੇ ਅਤੇ ਸ਼ਾਇਦ ਅੰਤਮ ਰਹਿਬਰ, ਸਤਿਗੁਰੂ ਨਾਨਕ ਸਾਹਿਬ ਜੀ ਨੇ, **ਮਨੁੱਖ-ਰੂਪ ਦੀਵੇ ਤੋਂ ਮਨੁੱਖ-ਰੂਪ ਦੀਵਾ** ਜਗਾਉਂਦਾ ਰਹਿਣ ਦੀ ਲੋੜ ਅਨੁਭਵ ਕੀਤੀ। ਇਹ ਕਾਰਜ (ਲਗ ਪਗ) ਅਸੰਭਵ ਇਸ ਕਰਕੇ ਸੀ ਕਿ, ਪਦਾਰਥ ਦਾ ਬਣਿਆ ਨਿਰਜਿੰਦ ਦੀਵਾ, ਉਸੇ ਤਰ੍ਹਾਂ ਦੀ ਰੌਸਨੀ ਵਾਲਾ ਇਕ ਸਾਰ ਜਗਦਾ ਰਖਿਆ ਜਾ ਸਕਦਾ ਹੈ, ਪਰ ਚੰਚਲ ਮਨ ਵਾਲਾ ' **ਮਨੁੱਖ-ਰੌਸ਼ਨ-ਮਨਾਰ*** ' ਕਿਸੇ ਸਮੇ ਵੀ ਮਨ ਦੇ ਕਹੇ ਲੱਗ ਕੇ ਅਤੀਅੰਤ ਪੱਕੀ ਯੋਜਨਾ ਤੋਂ ਵੀ ਲਾਂਭੇ ਜਾ ਸਕਦਾ ਹੈ। ਗੁਰੂ ਫ਼ੁਰਮਾਨ-"**ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹ ਦਿਸਿ ਧਾਵੈ ॥ ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ** ॥੪॥ {੧੨੭} **ਅਥਵਾ**- ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥ ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ ॥੧॥{੧੧੯੧}-ਅਤੇ-**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥ ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ ਰਹਾਉ ॥**" {੮੧੫}

{**Foot Note:-** -ਮਹਾਨ ਕੋਸ਼ ਦੇ ੯੫● ਸਫ਼ੇ ਤੇ **ਮਨਾਰ ਦੇ ਅਰਥ**=ਸਨਮਾਨਯੋਗ, ਆਦਰ ਲਾਇਕ। ੨. ਸੰਗਯਾ-ਨੂਰ (ਪ੍ਰਕਾਸ਼) ਦੀ ਥਾਂ, ਉਹ ਉੱਚਾ ਬੁਰਜ, ਜਿਸ ਪਏਜਹਾਜ਼ਾਂ ਨੂੰ ਰਾਹ ਦੱਸਣ ਲਈ ਰੋਸ਼ਨੀ ਹੋਵੇ. ਲਗਿਹਟਹੋਸਏ)। **ਗੁਰੂ ਬਾਣੀ ਵਿੱਚ ਗੁਰੂ ਨੂੰ ਮਨਾਰ ਭਾਵ ਗਿਆਨ-ਜੋਤਿ ਦਾ ਰੌਸ਼ਨ ਮੀਨਾਰ) ਵੀ ਲਿਖਿਆ ਮਿਲਦਾ ਹੈ-** "ਗੁਰ **ਮਨਾਰਿ** ਪ੍ਰਿਅ ਦਇਆਰ ਸਿਉ ਰੰਗੁ ਕੀਆ ॥ ਕੀਨੋ ਰੀ ਸਗਲ ਸੀਗਾਰ ॥ ਤਜਿਓ ਰੀ ਸਗਲ ਬਿਕਾਰ ॥ ਧਾਵਤੋ ਅਸਥਿਰੁ ਥੀਆ ॥੧॥" (ਰਾਗੁ ਮਲਾਰ ਮਹਲਾ ੫॥ ਪੰਨਾ-੧੨੭੧}

ਅਜੇਹੇ ਅਤੀਅੰਤ ਬਿਖੜੇ ਹਾਲਾਤ ਵਿਚ ਵੀ ਅਝੁੱਕ ਸਤਿਗੁਰੂ ਸੂਰਮੇ ਨੇ ਨਿੱਘਰੇ ਹੋਏ ਭਾਰਤੀਆਂ ਵਿਚੋਂ ਸੰਤ-ਸਿਪਾਹੀ ਬਹਾਦਰਾਂ ਦਾ ਨਿਆਰਾ ਪੰਥ ਸਿਰਜ ਲੈਣ ਦੀ ਯੋਜਨਾ ਘੜ ਲਈ। ਉਸ ਨਿਆਰੀ ਯੋਜਨਾ ਦਾ ਪਹਲੀ ਧਾਰਾ ਦਾ ਰੂਪ ਸੀ- (ੳ)- ਗੁਰਮਤਿ ਦੇ **ਨਿਆਰੇ ਗਿਆਨ ਦਾ ਲਿਖਤੀ ਭੰਡਾਰ ਤਿਆਰ ਕਰਕੇ** ਉਸ ਦੀ ਸਦੀਵੀ ਸੰਭਾਲ ਦਾ ਪ੍ਰਬੰਧ,

(ਅ) ਕੇਵਲ ਉਹੀ ਗੁਰਮਤਿ ਗਿਆਨ ਨਿਰੰਤਰ ਸੈਕੜੇ ਸਾਲ, ਅਜੇਹੀ ਨਿਪੁੰਨਤਾ ਨਾਲ ਪਰਚਾਰਿਆ ਤੇ ਦ੍ਰਿੜ ਕਰਾਇਆ ਜਾਣ ਦਾ ਅਜੇਹਾ ਸਾਧਨ ਬਣਾਉਣਾ, ਕਿ, ਸਿਰਜੀ ਜਾ ਰਹੀ ਇਹ ਕੌਮ ਇੱਕ ਲੜੀ ਵਿਚ ਪਰੋਤੇ, ਇੱਕ ਸਾਰ ਹੀਰਿਆਂ ਵਾਂਗ ਬਣਦੀ ਜਾਵੇ, ਕਿਉਂਕਿ, ਕਿਸੇ ਇੱਕ ਦੇ ਆਚਰਨ ਵਿਚ ਆਈ ਢਿੱਲ ਸਾਰੀ ਕੌਮ ਲਈ ਕਮਜ਼ੋਰੀ ਦਾ ਪ੍ਰਤੀਕ ਬਣਨਾ ਹੋਵਾਗਾ।

(ੲ) ਸਤਿਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਗੁਰਮਤਿ-ਵਿਦਿਆਲੇ ਦੀ ਦਾਖ਼ਲਾ ਫ਼ੀਸ ਇਹ ਰੱਖ ਲਈ:-"**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ** ॥{੧੪੧੨}

ਗੁਰੂ ਨਾਨਕ ਨਾਮ ਲੇਵਾ ਮਨੁੱਖਾਂ ਦੀ ਸਮੁੱਚੀ ਕੌਮ ਦੇ ਇਕਸਾਰ ਨਿਆਰੇ ਗੁਣ, ਸੰਸਾਰ ਵਿਚ ਉਸ ਦੀ ਨਿਆਰੀ ਪਛਾਣ ਦਾ ਪਰਤੀਕ ਬਣਨੇ ਅਰੰਭ ਹੋ ਗਏ।

ਹੁਣ,.ਅਜੇਹੇ ਯੋਗ ਵਿਅਕਤੀ ਦੀ ਭਾਲ ਸੀ ਜੋ ਉਨ੍ਹਾਂ ਦੇ ਇਸ ਸੰਕਲਪ ਨੂੰ ਪੂਰਾ ਕਰਨ ਲਈ ਅਗੇ ਵੀ ਆਪਣੇ ਜਿਹੇ ਉਤਰ ਅਧਿਕਾਰੀਆਂ ਦੀ ਚੋਣ ਦੇ

ਕਾਰਜ ਨੂੰ ਪੂਰੀ ਨਿਪੁੰਨਤਾ ਨਾਲ ਤੋਰ ਸਕੇ। ਧੁਰੋਂ ਬਣ ਕੇ ਆਏ, ਨਿਆਰੇ ਸਤਿਗੁਰੂ ਜੀ ਦਾ, ਸੰਸਾਰ ਵਿਚ ਪਹਿਲਾ ਤੇ ਸ਼ਾਇਦ ਆਖ਼ਰੀ ਅਨੁਪਮ ਚਮਤਕਾਰੀ ਕਾਰਜ ਸੀ, (੧)-***ਬਾਬਾ ਲਹਿਣਾ ਜੀ ਦੀ ਚੋਣ***, ਅਤੇ, ਉਨ੍ਹਾਂ ਨੂੰ ਉਸੇ ਗੁਰਮਤਿ ਗਿਆਨ-ਜੋਤਿ ਨਾਲ ਜਗਮਗਾ ਦੇਣਾ (੨)- ਆਪਣੀ ਗੁਰਮਤਿ-ਜੀਵਨ-ਜੁਗਤਿ ਦ੍ਰਿੜ ਕਰਾਉਣੀ (੩) ਗੁਰਿਆਈ ਦੇ ਛਤਰ ਦੇ ਨਾਲ, ਸੰਸਾਰ ਪ੍ਰਸਿੱਧ **ਚਿੰਨ੍ਹ ਕਿਰਪਾਨ-ਰੂਪ ਖੜਗ** ਦੀ ਬਖ਼ਸ਼ਸ਼ ਅਤੇ (੪)- ਦੈਵੀ ਬਰਜਤਾ ਦਾ ਅਸ਼ਮੁੱਕ ਨਿੱਧ ਬਣਾ ਕੇ, ਬਾਬਾ ਲਹਿਣਾ ਤੋਂ " **ਸਤਿਗੁਰੂ ਅੰਗਦ ਸਾਹਿਬ ਜੀ** ", **ਬਣਾ ਦੇਣਾ । ਇਸ ਨਿਆਰੀ ਚੋਣ ਵਾਲੇ ਅਨੂਪਮ** ਕਾਰਜ ਦੇ ਸਾਖ਼ਸ਼ੀ ਹਨ ਸਤਿਗੁਰੂ ਗ੍ਰੰਥ ਸਾਹਿਬ ਜੀ-

੭੭-...**ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥** {੯੬੭}

**ਪਦ ਅਰਥ:-ਕੁਦਰਤਿ=ਸਮਰੱਥਾ, ਸ਼ਕਤੀ । ਓਹਿ=ਏਹੋ ਜਿਹੀ । ਵੇਖਾਲਅਨੁ=ਵਿਖਾਲੀ ਉਸ ਨੇ । ਜਿਣਿ=ਜਿਤ ਕੇ, ਬਾਬਾ ਲਹਿਣਾ ਜੀ ਦੇ ਮਨ ਨੂੰ ਆਪਣੀਆਂ ਆਤਮਕ ਵਡਿਆਈਆਂ ਤੋਂ ਮੋਹ ਲਿਆ। ਐਵਡ ਪਿੰਡ=ਇਤਨੀ ਉੱਚੀ ਆਤਮਾ । ਠਿਣਕਿਓਨੁ=ਟਣਕਾਇਆ ਉਸ (ਗੁਰੂ ਨਾਨਕ ਜੀ) ਨੇ ਜਿਵੇਂ ਭਾਂਡਾ ਲੈਣ ਲੱਗਿਆਂ ਟੁਣਕਾ ਕੇ ਵੇਖੀਦਾ ਹੈ, ਪਰਖਿਆ ਉਸ (ਗੁਰੂ ਨਾਨਕ ਜੀ) ਨੇ। ਧਰਿਓਨੁ=ਧਰਿਆ ਉਸ ਨੇ । ਆਪੁ=ਆਪਣੇ ਆਪ ਨੂੰ। ਆਪੇ ਸੇਤੀ=ਆਪਣੇ ਆਪੇ ਦੇ ਨਾਲ । ਮਿਕਿਓਨੁ=ਮਿਕਿਆ ਉਸ ਗੁਰੂ ਨਾਨਕ ਜੀ) ਨੇਂ, ਬਰਾਬਰ ਕੀਤਾ ਉਸ (ਗੁਰੂ ਨਾਨਕ) ਨੇ। {ਨੋਟ:-ਕਬੱਡੀ ਆਦਿਕ ਖੇਡ ਖੇਡਣ ਵੇਲੇ ਇਕੋ ਜਿਹੀ ਤਾਕਤ ਤੇ ਕੱਦ ਵਾਲੇ ਮੁੰਡੇ ਪਹਿਲਾਂ 'ਮਿੱਕ ਕੇ' ਆਉਂਦੇ ਹਨ, ਦੋ ਬਰਾਬਰ ਦੇ ਮੁੰਡੇ ਆਉਂਦੇ ਹਨ ਇਨ੍ਹਾਂ ਵਿਚੋਂ ਇਕ ਇਕ ਨੂੰ ਦੋਹਾਂ ਪਾਸਿਆਂ ਵੱਲ ਚੁਣਿਆਂ ਜਾਂਦਾ ਹੈ} । ਘੋਖਿ ਕੇ=।ਨੋਟ- ਪੁਰਣੀ ਪੰਜਾਬੀ ਦੇ 'ਕੈ' ਦੇ ਥਾਂ ਉਂਜ ਕੱਲ ਅਸੀਂ 'ਕੇ' ਵਰਤਦੇ ਹਾਂ } । ਉਮਤਿ=ਸੰਗਤਿ । ਜਿ=ਜੋ ਕੁਝ । ਕਿਉਨੁ=ਕੀਤਾ ਉਸ (ਗੁਰੂ ਨਾਨਕ ਸਾਹਿਬ ਜੀ) ਨੇ । ਸੁਧੋਸੁ=ਸੋਧਿਆ ਉਸ ਨੂੰ, ਸੋਧ ਕੀਤੀ ਉਸ ਦੀ। ਟਿਕਿਓਨੁ=ਚੁਣਿਆ ਉਸ(ਗੁਰੂ ਨਾਨਕ ਸਾਹਿਬ ਜੀ) ਨੇ।**

**ਅਰਥ:-ਉਸ (ਗੁਰੂ ਨਾਨਕ ਸਾਹਿਬ ਜੀ ਨੇ) ਅਜੇਹੀ ਸਮਰੱਥਾ ਵਿਖਾਈ ਕਿ, (ਪਹਿਲਾਂ ਬਾਬਾ ਲਹਿਣਾ ਜੀ ਦਾ ਮਨ) ਜਿੱਤ ਕੇ ਆਤਮਾ ਦੀ ਸੁਚਿਆਈ ਨੂੰ ਪਰਖਿਆਂ। (ਭਾਵ, ਸਤਿਗੁਰੂ ਨਾਨਕ ਸਾਹਿਬ ਜੀ ਦੀ ਵਡਿਆਈ ਤੋ ਬਾਬਾ ਲਹਿਣਾ ਜੀ ਦਾ ਮਨ ਪੂਰਾ ਕਾਇਲ ਹੋ ਗਿਆ ਸੀ, ਮਨ-ਹਿਰਦੇ ਤੋਂ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਆਪਣਾ ਇਸ਼ਟ ਮਨ ਬੈਠੇ, ਤਾਂ ਗੁਰੂ ਨਾਨਕ ਸਾਹਿਬ ਜੀ ਨੇ ਬਾਬਾ ਲਹਿਣਾ ਜੀ ਦੀ ਆਤਮਕ ਸਵੱਛਤਾ ਦੀ ਬੜੀ ਘੋਖ ਕੇ ਪਰਖ ਕੀਤੀ) ਫਿਰ ਬਾਬਾ ਲੋਜਣਾ ਜੀ ਦੇ ਸਿਰ ਤੇ (ਗੁਰਿਆਈ) ਦਾ ਛਤਰ ਧਰਿਆ ਤੇ (ਉਨ੍ਹਾਂ ਦੀ) ਸੋਭਾ ਅਸਮਾਨ ਤਕ ਅਪੜਾ ਦਿੱਤੀ। ਗੁਰੂ ਨਾਨਕ ਸਾਹਿਬ ਜੀ ਦੀ ਗਿਆਨ-ਜੋਤਿ ਬਾਬਾ ਲਹਿਣਾ ਜੀ ਵਿਚ ਇਉਂ ਮਿਲ ਗਈ ਕਿ ਗੁਰੂ ਨਾਨਕ (ਜੀ) ਨੇ ਬਾਬਾ ਲਹਿਣਾ ਜੀ ਨੂੰ ਆਪਣੇ ਬਰਾਬਰ ਦਾ ਕਰ ਲਿਆ) ਸਾਰੇ ਦਾ ਸਾਰੇ ਗੁਰਮਤਿ-ਗਿਆਨ ਚੰਗੀ ਤਰ੍ਹਾਂ ਦ੍ਰਿੜ ਕਰਕੇ ਬਾਬਾ ਲਹਿਣਾ ਜੀ ਵੀ (ਅਪਣੇ) ਗੁਰੂ ਨਾਨਕ ਸਾਹਿਬ ਜੀ ਦੇ ਤੁੱਲ ਹੀ ਹੋ ਗਏ। ਹੇ ਸਾਰੀ ਸੰਗਤਿ ! ਵੇਖੋ, ਜੋ ਉਸ ਗੁਰੂ ਨਾਨਕ (ਸਾਹਿਬ ਜੀ) ਨੇ ਕੀਤਾ। ਆਪਣੇ ਸਿੱਖਾਂ ਤੇ ਪੁਤਰਾਂ ਨੂੰ ਪਰਖ ਕੇ ਜਦੋਂ ਪੂਰੀ ਸੁਧਾਈ ਕੀਤੀ ਤਾਂ (ਆਪਣੇ ਥਾਂ ਲਈ ਬਾਬਾ) ਲਹਿਣਾ (ਜੀ ਨੂੰ) ਚੁਣਿਆ ।੪।!**

**ਅਤੇ ਖੜਗ ਦੀ ਬਖ਼ਸ਼ਸ਼ ਹੋਣ ਵਾਲੀ ਬਖ਼ਸ਼ਸ਼ ਦੇ ਸਾਖਸ਼ ਸਤਿਗੁਰੂ ਗ੍ਰੰਥ ਸਾਹਿਬ-**

੭੮- ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥ ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥

ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥ ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥ **ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ** ॥ ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥ ਸਹਿ ਟਿਕਾ ਦਿਤੋਸੁ ਜੀਵਦੈ ॥੧॥ {੯੬੬}

**ਇਸ** ਛੋਟੀ ਜਿਹੀ (ਆਟੇ ਵਿਚ ਲੂਣ ਬਰਾਬਰ) ਨਵਜਨਮੀ ਕੌਮ ਦੀ ਨਿਆਰੀ ਜੀਵਨ ਮਰਯਾਦਾ ਇਕ ਸਾਰ ਹੋਵੇ । ਕਿਸੇ ਇੱਕ ਦੇ ਆਚਰਨ ਵਿਚੋਂ ਵੀ ਕਮਜ਼ੋਰੀ ਦਾ ਪ੍ਰਗਟਾਵਾ ਹੋਣਾ, ਸਾਰੀ ਕੌਮ ਨੂੰ ਕਮਜ਼ੋਰ ਬਣਾ ਦੇਣ ਦਾ ਮੁੱਢ ਬੱਝ ਜਾਣ ਤੁੱਲ ਹੋਣਾ ਹੈ । ਇਤਿਹਾਸਕ ਸਬੂਤ ਹਨ ਕਿ, ਸਤਿਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਕਾਲ ਵਿੱਚ ਹੀ ਸਿੱਖੀ ਆਚਰਨ ਦੀ ਪੱਕੀ ਨਿਆਰੀ ਪਛਾਣ ਬਣ ਚੁੱਕੀ ਸੀ। ਦੈਵੀ ਬਰਕਤਾਂ ਵਾਲੇ ਗੁਰਦੇਵ ਪਿਤਾ ਜੀ ਨੇ, ਇਕ ਤੋਂ ਅੱਗੇ ਦੂਜੇ ਸਿਖਿਆ ਦਾਤੇ ਆਪਣੇ ਵਰਗੇ (ਗੁਰੂ-ਨਾਨਕ ਤੋਂ ਗੁਰੂ-ਨਾਨਕ) ਹੀ ਪੈਦਾ ਕਰਦੇ ਰਹਿਣ ਵਾਲੀ (ਗੁਰੂ ਅੰਗਦ ਸਾਹਿਬ ਬਣਾਉਣ ਰੂਪ), ਚਮਤਕਾਰੀ, ਪਰਾਪਤੀ ਕਰ ਲਈ। ਐਨ ਓਸੇ ਹੀ ਯੋਗਤਾ ਵਾਲੀ "**ਸ਼ਬਦ-ਗਿਆਨ-ਜੋਤਿ**", ਅਤੇ, ਸਤਿਗੁਰੂ ਨਾਨਕ ਸਾਹਿਬ ਜੀ ਵਾਲੀ ਹੀ **ਜੀਵਨ-ਜੁਗਤ**, ਪੂਰੀ ਸਫ਼ਲਤਾ ਨਾਲ ਅੱਗੇ ਤੋਂ ਅੱਗੇ ਤੁਰਨੀ ਅਰੰਭ ਹੋ ਜਾਣ ਦਾ ਸੁਖਾਵਾਂ ਮੁੱਢ ਬੱਝ ਗਿਆ ।

'**ਪਰ**' ਸਤਿਗੁਰੂ ਨਾਨਕ ਸਾਹਿਬ ਜੀ ਦੇ ਸਮੇ ਤੋਂ ਹੀ ਗੁਰਮਤਿ ਦਾ ਵੈਰੀ ਬਣ ਚੁਕਿਆ ਬ੍ਰਾਹਮਣ ਤਾਂ ਪਹਿਲਾਂ ਹੀ ਬੜਾ ਸਰਗਰਮ ਸੀ। ਫਿਰ ਮੌਲਾਣੇ ਤੇ ਪੀਰ ਫ਼ਕੀਰਾਂ ਨੇ ਜਦ ਆਪਣੇ ਹਲਵੇ ਮੰਡੇ ਨਬਦਾ ਸਾਧਨ ਆਪਣਾ ਵਿਛਾਇਆ ਭਰਮ ਜਾਲ ਤਾਰ ਤਾਰ ਹੁੰਦਾ ਵੇਖਿਆ ਤਾਂ ਉਹ ਵੀ ਇਸਲਾਮੀ ਰਾਜਸ਼ਾਹੀ ਕੋਲ ਚੁਗ਼ਲੀਆਂ ਕਰਨ ਵਾਲਿਆਂ ਵਿੱਚ ਮੋਹਰੀ ਬਣ ਖਲੋਤੇ ਸਨ। ਪਹਿਲਾ ਮੁਗ਼ਲ-ਸਹਿੰਨਸ਼ਾਹ '**ਜ਼ਹੀਰੁੱਦੀਨ ਮੁਹੰਮਦ ਬਾਬਰ**' ਤਾਂ ਸਤਿਗੁਰੂ ਨਾਨਕ ਸਾਹਿਬ ਜੀ ਦੀ ਅਜ਼ਮਤ ਦਾ ਕਾਇਲ ਹੋ ਚੁਕਿਆ ਸੀ। ਉਸ ਦੇ ਅਧਿਕਾਰੀ 'ਹਮਾਯੂੰ' ਨੂੰ ਸ਼ੇਰਸ਼ਾਹ ਸੂਰੀ ਨੇ ਭਾਜੜਾ ਪਾਈ ਰੱਖੀਆਂ। ਪਰ ਪੁਰਾਤਨ ਇਤਿਹਾਸ ਗਾਵਹੀ ਭਰਦਾ ਹੈ ਕਿ, ਗ਼ਜ਼ਨੀ ਨੂੰ ਦੌੜੇ ਜਾਂਦੇ ਹਮਾਯੋਂ ਨੇ ਵੀ ਸਤਿਗੁਰੂ ਅੰਗਦ ਦੇਵ ਜੀ ਨੂੰ ਗੁਸਤਾਖ਼ ਜਾਣ, ਤਲਵਾਰ ਤੇ ਹੱਥ ਪਾ ਲਿਆ ਸੀ::- **ਗਯੋ ਰਾਜ ਮੈਂ ਹੋਯੋ ਦੀਨ । ਪਾਸ ਖਰੋ ਇਨਿ ਕੀਨਿ ਨ ਚੀਨ ।**

**ਉਚਿਤ ਮਾਰਿਬੋ ਰਿਦੈ ਬਿਚਾਰ । ਧਰਯੋ ਹਾਥ ਕਬਜੇ ਤਲਵਾਰ ॥੫੪॥**{ਗੁਰ ਪ੍ਰਤਾਪ ਸੂਰਜ ਗ੍ਰੰਥ ਸਫ਼ਾ ੧੩੫੧}

ਅਰਥ:-ਕੀ ਹੋਇਆ ਜੇ ) ਰਾਜ ਚਲਾ ਜਾਣ ਤੇ (ਅੱਜ) ਮੈ ਨਿਆਸਰਾ ਹੀ ਸਾਂ, ਪਰ ਕੋਲ ਖਲੋਤੇ ਦੀ (ਇਸ ਸਾਧ ਨੇ) ਮੇਰੀ ਕੋਈ ਪ੍ਰਵਾਹ ਨਾ ਕੀਤੀ। ਇਸ ਨੂੰ ਤਾ ਮਾਰ ਦੇਣਾ ਹੀ ਠੀਕ ਹੈ, ਤੇ ਹੱਥ ਤਲਵਾਰ ਦੇ ਕਬਜ਼ੇ ਤੇ ਰੱਖ ਲਿਆ।੫੪।

ਗ੍ਰੰਥ ਦੇ ਲਿਖਾਰੀ ਨੇ ਤਾਂ ਇਸ ਤੋਂ ਅੱਗੇ ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਗੁਰਮਤਿ ਵਿਰੋਧੀ ਇਹ ਫੋਕੀ ਕਰਾਮਾਤ ਮੜ੍ਹੀ ਹੋਈ ਹੈ, ਕਿ ਹਮਾਯੂੰ ਦਾ ਹੱਥ ਤਲਵਾਰ ਦੇ ਕਬਜ਼ੇ ਨਾਲ ਹੀ ਜੁੜ ਗਿਆ ਸੀ। ਪਰ ਅਸਲੀਅਤ ਇਹ ਹੈ ਕਿ, ਦੈਵੀ ਬਰਕਤਤਾਂ ਵਾਲੇ ਗੁਰਦੇਵ ਜੀ ਨੇ ਜਦ ਇਹ ਆਖਿਆ-- 'ਸ਼ਾਹ ਜੀ, ਜਿੱਥੇ ਇਸ ਤਲਵਾਰ ਦੇ ਜੌਹਰ ਵਿਖਾਉਣੇ ਸਨ ਉਥੋਂ ਤਾਂ ਭੱਜ ਆਏ ਹੋ, ਤੇ ਹੁਣ ਫ਼ਕੀਰਾਂ ਉਤੇ ਵਰਤ ਕੇ ਇਸ ਸ਼ਾਹੀ ਤਲਵਾਰ ਦੀ ਕੀ, ਸ਼ਾਨ ਹੋਰ ਵੀ ਮਿੱਟੀ ਵਿਚ ਮਿਲਾਉਣ ਲੱਗੇ ਹੋ ? ਹੈਂ ! ਇਸ ਫ਼ਕੀਰ ਨੂੰ ਕਿਵੇਂ ਪਤਾ ਲਗਾ ਕਿ, ਸੈਂਕੜੇ ਮੀਲ ਦੂਰ ਹੋਈ ਲੜਾਈ ਵਿੱਚੋਂ ਮੈਂ ਭਗੌੜਾ ਹੋ ਆਇਆ ਹਾਂ ?" ਪੂਰਨ ਮਰਦ ਦੇ ਬਚਨ ਕਾਟ ਕਰ ਗਏ । ਹਮਾਯੂੰ ਖਿਮਾ ਦਾ ਜਾਚਕ ਹੋਇਆ ਤੇ ਬਖ਼ਸ਼ਿੰਦ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਮਾਣਦਾ ਆਪਣੇ ਪੈਂਡੇ ਪਿਆ।

ਆਮ ਨਜ਼ਰ ਨਾਲ ਵੇਖਣ ਨੂੰ ਇਹ ਵਾਕਿਆ ਭਾਵੇਂ ਕਿਸੇ ਖ਼ਤਰਨਾਕ ਮਹੱਤਤਾ ਦਾ ਪ੍ਰਤੀਕ ਨਹੀਂ ਦਿੱਸ ਰਿਹਾ ਹੈ, ਪਰ ਇਸ ਤੋਂ ਇਹ ਪੂਰੀ ਤਰ੍ਹਾਂ ਸਿੱਧ ਹੋ ਰਿਹਾ ਹੈ ਕਿ, ਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਮੁਗ਼ਲਸ਼ਾਹੀ ਦੀਆਂ ਨਜ਼ਰੀਂ ਚੜ੍ਹ ਚੁੱਕੀ ਸੀ।

(ਮਹਾਨ ਕੋਸ਼ ਦੇ ੧੧੧ ਸਫ਼ੇ ਅਨੁਸਾਰ) (ਗੁਰੂ) ਬਾਬਾ ਅਮਰਦਾਸ ਜੀ ਗੰਗਾ ਦੀ ਯਾਤ੍ਰਾ-ਭਗਤੀ ਤਿਆਗ ਕੇ ਜਨਵਰੀ ੧੫●੨ ਨੂੰ ਗੁਰੂ ਅੰਗਦ ਸਾਹਿਬ ਜੀ ਦੇ ਸਿੱਖ ਜਾ ਬਣੇ ਸਨ। ਵਿਲੱਖਣ ਸੂਝ ਬੂਝ ਦੇ ਮਾਲਕ ਹੋਣ ਦੇ ਨਾਲ ਸ਼ਰਧਾਵਾਨ ਸਿਦਕੀ ਹਿਰਦਾ ਵੀ ਡੁੱਲ੍ਹ ਡੁੱਲ੍ਹ ਪੈ ਰਿਹਾ ਸੀ। ਸਤਿਗੁਰੂ ਅੰਗਦ ਦੇਵ ਜੀ ਦੇ ਹਿਰਦੇ ਨੂੰ ਡਾਢੇ ਭਾ ਗਏ। ਬੜੀ ਕਰੜੀ ਘਾਲਣਾ ਭਰੀ ਲਗਨ ਤੋਂ ਬਾਬਾ ਅਮਰਦਾਸ ਜੀ ਗੁਰਮਤਿ ਦੇ ਪੂਰਨ ਗਿਆਨਵਾਨ ਬਣ ਗਏ। ਪੂਰਨ ਸੁਚੱਜਤਾ ਨਾਲ ਗੁਰਉਪਦੇਸ਼ ਨੂੰ ਅਗਾਂਹ ਤੋਰਨ ਵਾਲੇ-"**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥**" ਵਾਲੀ ਅਵਸਥਾ ਦੇ ਮਾਲਕ ਬਣ ਚੁਕੇ । ਸਤਿਗੁਰੂ ਅੰਗਦ ਸਾਹਿਬ ਜੀ ਦੀ ਤਸੱਲੀ ਹੋ ਗਈ ਕਿ, ਅਮਰਦਾਸ ਜੀ, ਭਾਰਤੀਆਂ ਵਿਚੋਂ ਸੰਤ-ਸੂਰਮਿਆਂ ਦੀ ਇਕਸਾਰ ਕੌਮ ਬਣਾਉਣ ਲਈ, ਸਤਿਗੁਰੂ ਨਾਨਕ ਸਾਹਿਬ ਜੀ ਦੀ ਮਨਸ਼ਾ ਅਨੁਸਾਰ (ਗਿਆਨ-ਜੋਤਿ ਅਤੇ ਉਨਾਂ ਵਾਲੀ ਜੀਵਨ ਜੁਗਤਿ ਦੀ ਖੁਨਾਮੀ ਰਹਿਤ ਸੰਭਾਲ ਦੇ) ਪ੍ਰਬੰਧ ਨੂੰ ਹੋਰ ਤੋਂ ਹੋਰ ਅਸਰਦਾਰ ਬਣਾਈ ਰਖਣ ਦੇ ਮਹਾਨ ਕਾਰਜ ਦੇ ਪੂਰਨੇ ਪਾਉਣ ਦੀ ਸਮਰਥਾ

ਪਰਾਪਤ ਕਰ ਚੱਕੇ ਹਨ। ਸੋ ਤੀਜੇ ਗੁਰੂ ਨਾਨਕ ਗੁਰੂ ਅਮਰਦਾਸ ਜੀ ਨੂੰ ਸਾਰੀਆਂ ਜ਼ਿਮੇਵਾਰੀਆਂ ਸੌਂਪ ਕੇ, ਆਪ, ਮਾਰਚ ਸੰਨ ੧੫੫੨ ਨੂੰ-ਗਉੜੀ ਮਹਲਾ ੧ ॥ ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥ ਨਉ ਦਰਵਾਜੇ ਦਸਵਾ ਦੁਆਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧॥ ਕਥਤਾ ਬਕਤਾ ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥ ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ **ਮੂਆ** ਹੈ ਕਉਣੁ ॥ ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥੨॥ ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥ ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥ ਹਉ ਨ **ਮੂਆ** ਮੇਰੀ **ਮੁਈ** ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥੪॥੪॥**{੧੫੨}** **ਗੁਰੂ ਸ਼ਬਦ ਵਿਚਲੀ ਰੱਬੀ ਰਜ਼ਾ ਪੂਰੀ ਹੋ ਗਈ।**

ਵਿਤਕਰਿਆਂ ਰਹਿਤ ਖੁਲ੍ਹੇ ਸੁਭਾ ਵਾਲੇ ਹਰਦਿਲ-ਅਜ਼ੀਜ਼ ਸਮਰਾਟ 'ਅਕਬਰ' ਨੇ ਰਾਜ ਸੱਤਾ ਸੰਭਾਲ ਲਈ। ਸ਼ਹਿਨਸ਼ਾਹ ਅਕਬਰ ਦੇ ਦਰਬਾਰ ਦੇ ਪ੍ਰਸਿੱਧ ਨੌਂ ਰਤਨਾ ਵਿਚੋਂ, ਰਾਜਾ ਬੀਰਬੱਲ, ਹੈਗਾ ਤਾਂ ਭੱਟ ਵੰਸ਼ ਦਾ ਬ੍ਰਾਹਮਣ ਸੀ ਪਰ, ਅਕਬਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਲਈ ਇਸ ਨੇ ਦੀਨ-ਇਲਾਹੀ ਕਬੂਲ ਕਰ ਲਿਆ ਸੀ। ਗੁਰਪ੍ਰਤਾਪ ਸੂਰਜ ਗ੍ਰੰਥ ਅਨੁਸਾਰ, ਪੱਛਮ ਦੇਸ਼ ਵਲ ਬਗਾਵਤ ਨੇ ਸਿਰ ਚੁੱਕਿਆ ਸੁਣ ਕੇ, ਬੀਰਬਲ ਦੇ ਸਿਰ ਹੋਣੀ ਚੜ੍ਹ ਬੋਲੀ ਕਿ, ਉਹ ਚੜ੍ਹਾਈ ਕਰਕੇ ਜਾਵੇ ਤਾਂ ਬਾਗੀਆਂ ਦਾ ਸਦਾ ਲਈ ਨਾਸ ਕਰ ਮੁੜੇ। ਬਾਦਸ਼ਾਹ ਅਕਬਰ ਨੇ ਖੁਸ਼ ਹੋ ਕੇ ਸ਼ਾਹੀ ਸੈਨਾ ਦਾ ਮੁਖੀ ਬਣਾ ਕੇ ਤੋਰ ਦਿੱਤਾ :-

ਦੋਹਰਾ॥ ਅਕਬਰ ਕੋ ਮੰਤ੍ਰੀ ਹੁਤੋ ਬਿੱਪ੍ਰ ਬੀਰਬਲ ਨਾਮ । ਪਸਚਮ ਦਿਸ਼ਾ ਮੁਹਿੰਮ ਕਰਿ ਚਢਯੋ ਜੀਤਬੋ ਕਾਮ ॥੨੬॥

ਚੌਪਈ॥ ਰੱਖਹਿ ਸ਼ਾਹੁ ਤਿਹ ਸੰਗ ਸਨੇਹੁ । ਪ੍ਰਿਥਕ ਨ ਹੋਨਿ ਦੇਤਿ ਕਬਿ ਕੇਹੁ । ਹੋਨਹਾਰ ਜਬ ਤਿਹ ਸਿਰ ਆਈ । ਕਹਤਿ ਭਯੋ 'ਮੈ ਕਰੌਂ ਚਢਾਈ ॥੨੭॥

ਸ਼ਕਲ ਮਵਾਸ ਤੋਰ ਕਰਿ ਆਵੌਂ । ਬਾਰ ਬਾਰ ਕਾ ਝਗਰ ਚੁਕਵੌਂ ।

ਸੁਨਿ ਅਕਬਰ ਬਹੁ ਭਯੋ ਪ੍ਰਸੰਨ । ਕਹਯੋ ਬੀਰਬਰ ਕੋ ਤੁਮ ਧੰਨ ॥੨੮॥

**ਅਰਥ**-ਦੋਹਰਾ॥ ਬੀਰਬਲ ਨਾਮ, (ਮੁਗਲ ਸਮਰਾਟ) ਅਕਬਰ ਦਾ ਇਕ ਮੰਤ੍ਰੀ ਸੀ, (ਦੇਸ਼ ਦੇ) ਪਛਮੀ ਪਾਸੇ ਉਸ ਨੇ ਕਿਸੇ ਮੁਹਿਮ ਨੂੰ ਜਿੱਤਣ ਵਾਸੇ ਚੜਾਈ ਕੀਤੀ ।੨੬।ਚਪਈ॥ ਬਾਦਸ਼ਾਹ ਨੂੰ ਉਸ ਨਾਲ (ਬਹੁਤ) ਪਿਆਰ ਸੀ, ਉਸ ਨੂੰ ਅਪਣੇ ਤੋਂ ਕਦੇ ਜੁਦਾ ਨਹੀਂ ਸੀ ਹੋਣ ਦੇਂਦਾ। ਜਦੋਂ ਉਸ ਦੇ ਸਿਰ ਤੇ (ਮਾਨੋ) ਹੋਣੀ ਆ ਬੋਲੀ, ਉਸ ਨੇ ਅਕਬਰ ਨੂੰ ਆਖਿਆ ਕਿ-ਮੈਂ ਚੜ੍ਹਾਈ ਕਰਕੇ ਜਾਂਦਾ ਹਾਂ ਤੇ ਸਾਰਿਆਂ ਆਕੀਆਂ (ਮਵਾਸ) ਦਾ ਨਾਸ ਕਰਕੇ ਬਾਰ ਬਾਰ ਦਾ ਝਗੜਾ ਹੀ ਮੁਕਾ ਆਉਂਦਾ ਹਾਂ" । ਇਹ ਸੁਣ ਕੇ ਸ਼ਾਹ ਨੂੰ ਬੜੀ ਪ੍ਰਸੰਨਤਾ ਹੋਈ ਤੇ ਬੀਰਬਲ ਨੂੰ ਆਖਿਆ ਤੂੰ ਧੰਨ ਹੈ ।੨੭=੨੮}

ਪੰਜਾਬ ਦੀ ਹਦ ਵਿਚ ਵੜਦਿਆ ਸਾਰ ਬੀਰਬਲ ਨੇ ਪਰਜਾ ਕੋਲੋਂ ਨਜ਼ਰਾਨੇ ਲੈਣੇ ਅਰੰਭ ਕਰ ਦਿੱਤੇ। ਗੋਇੰਦਵਾਲ ਕੋਲ ਵੀ ਡੇਰਾ ਆਣ ਲਾਇਅ । ਗੁਰੂ-ਘਰ ਸਮੇਤ ਗੋਇੰਦਵਾਲ ਨੱਗਰ-ਵਾਸੀਆਂ ਕੋਲੋਂ ਵੀ ਨਜ਼ਰਾਨੇ ਲੈਣੇ ਚਾਹੇ। ਜਦ ਗੁਰੂ ਜੀ ਨੇ ਇਹ ਆਖ ਭੇਜਿਆ ਕਿ, ਗੋਇੰਦਵਾਲ ਦੇ ਗ਼ਰੀਬ ਕਿਰਤੀਆਂ ਵਿਚ ਅਜੇਹੀ ਖੇਚਲ ਝੱਲਣ ਦੀ 'ਸਮਰਥਾ' ਨਹੀਂ, ਤਾਂ ਬੀਰ ਬਲ ਜਲਾਲ ਵਿੱਚ ਆ ਕੇ ਧਮਕੀਆਂ ਤੇ ਉੱਤਰ ਆਇਆ। ਏਨੇ ਨੂੰ ਦਿਲੀਓਂ, ਕਿਸੇ ਮੁਹਿੰਮ ਤੇ ਛੇਤੀ ਪੁੱਜਣ ਦਾ ਹੁਕਮ ਆ ਗਿਆ। ਸ਼ਹਿਨਸ਼ਾਹ ਦੇ ਹੁਕਮ ਦੀ ਪਾਲਣਾ ਵਿਚ ਛੇਤੀ ਤਿਆਰੀ ਕਰਨੀ ਪਈ। ਪਰ ਜਾਣ ਲੱਗੇ ਨੇ ਸਤਿਗੁਰਾਂ ਦਾ ਸੁਨੇਹਾ ਲੈਕੇ ਗਏ ਗੁਰਸਿੱਖਾਂ ਨੂੰ ਧਮਕੀਆਂ ਗੁਸੇ ਜੋ ਕਰੜੇ ਬਚਨ ਬੋਲੇ ਸਿਖਾਂ ਨੇ ਸਤਿਗੁਰੂ ਜੀ ਨੂੰ ਆਣ ਦੱਸੇ । 'ਗੁ:ਪ: ਸੂ: ਗ੍ਰੰਥ' ਦੀ ਰਾਸਿ ੧, ਅੰਸੂ ੪੧, ਅਤੇ ਗ੍ਰੰਥ ਦੇ ੧੪੯੭ ਸਫ਼ੇ ਤੇ ਉਹ ਬਚਨ ਇਉ ਹਨ:-

ਸੋ ਨਰ ਚਲ ਕੇ ਗੁਰ ਢਿਗ ਆਯੋ । ਕਹਯੋ ਬੀਰਬਲ ਕੇਰ ਸੁਨਾਯੋ ।'ਤੁਮ ਪਰ ਹੋਯੋ ਕ੍ਰੋਧ ਘਨੇਰੇ । ਦੇਊਂ ਸਜਾਇ ਆਇ ਜਿਸ ਬੇਰੇ ॥੬੭॥

ਕਯੋਂ ਨਹਿ ਚਾਹਯੋ ਅਪਨ ਭਲੇਰਾ । ਮਿਲੇ ਕਯੋਂ ਨ ਦੇ ਦਰਬ ਬਡੇਰਾ ।ਹਟ ਆਵਹਿ ਬਹੁ ਦੇਇ ਬਿਖਾਧਾ । ਕਰਹਿ ਕੈਦ, ਧਨ ਲੇ ਬਹੁ ਬਾਦਾ ॥੬੮॥

**ਅਰਥ**:-ਉਹ ਮਨੁੱਖ (ਬੀਰਬਲ ਦੀਆਂ ਝਾੜਾਂ ਖਾ ਕੇ) ਸਤਿਗੁਰੂ ਜੀ ਕੋਲ ਆਏ ਤੇ ਜੋ ਕੁਝ ਬੀਰਬਲ ਨੇ ਆਖਿਆ ਸੀ ਸਾਰਾ ਕਹਿ ਸੁਣਾਇਆ, ਤੇ ਦਸਿਆ, ਕਿ, 'ਉਹ ਤੁਹਾਡੇ ਤੇ ਬੜਾ ਕ੍ਰੋਧਵਾਨ ਹੈ, ਅਗਲੀ ਵਾਰੀ ਆਇਆ ਤੇ ਬੜ ਸਜ਼ਾ ਦੇਵੇਗਾ ਅਤੇ (ਬੀਰਬਲ ਨੇ ਇਉਂ ਵੀ ਆਖਿਆ ਕਿ, ਗੁਰੂ) ਅਪਣਾ ਭਲਾ ਕਿਉਂ ਨਹੀ ਲੋੜਦੇ? ਉਹ ਸਗੋਂ ਬਹੁਤਾ ਧੰਨ ਲੈ ਕੇ ਆਪ ਕਿਉਂ ਨਾ ਆ ਮਿਲੇ ? ਹੁਣ ਜਦੋਂ ਮੁੜ ਕੇ ਆਇਆ ਤਾ ਵਡੇ ਦੁੱਖ ਦਿਆਂਗਾ । ਕੈਦ ਵਿੱਚ ਰੱਖ ਕੇ ਬਹਤਾ ਸਾਰਾ ਧੰਨ ਵਸੂਲ ਕਰਾਂਗਾ।੬੭+੬੮।

ਗੁਰੂ ਇਤਿਹਾਸ ਦੀ ਅਸਲ ਸ਼ਕਲ ਵਗਾੜ ਕੇ ਸਤਿਗੁਰਾਂ ਨੂੰ ਗੁਰਮਤਿ ਦੇ ਉਲਟ-ਵਿਹਾਰ ਕਰਦੇ ਦਰਸਾ ਰਹੇ ਪੁਰਾਣਕ ਲਿਖਾਰੀਆਂ ਵਾਂਗ ਹੀ ਗੁਰਪ੍ਰਤਾਪ ਸੂਰਜ ਦੇ ਕਰਤਾ ਜੀ ਵੀ, ਸਤਿਗੁਰੂ ਜੀ ਨੂੰ ਪੁਰਾਣਾ ਦੀਆਂ ਝੂਠ-ਕਹਾਣੀਆਂ ਦੇ ਝੂਠ-ਪਾਤਰ ਰਿਸ਼ੀਆਂ ਮੁਨੀਆਂ ਵਰਗੇ ਹੀ, ਦਰਸਾਉਣ ਵਿਚ ਪਿੱਛੇ ਨਹੀਂ ਰਹਿ ਰਹੇ। ਵੈਰ ਭਾਵਨਾ ਗੁਸੀ ਕ੍ਰੋਧ ਅਗਨੀ ਵਿੱਚ ਸੜਦੇ, ਦੁਰਬਾਸ਼ਾ ਰਿਸ਼ੀ ਵਾਂਗ ਸਰਾਪ ਦੇਣ ਵਿਚ ਕਾਹਲੇ. ਦਰਸਾਈ ਜਾਣ ਨੂੰ ਇਸ ਲਿਖਾਰੀ ਨੇ ਸਿੱਖੀ ਧਰਮ ਮੰਨ ਰਖਿਆ ਹੈ। ਪੁਰਾਣਕ ਕਹਾਣੀ ਵਿੱਚ ਦੁਰਬਾਸ਼ਾ ਦੇ ਸਰਾਪ ਨਾਲ ਕ੍ਰਿਸ਼ਨ ਜਿਹੇ ਕਲਾਧਾਰੀ 'ਭਗਵਾਨ ਜੀ' ਦਾ ਵੀ ਕੁਲਾਂ ਸਮੇਤ ਸਰਬ-ਨਾਸ ਕਰ ਦਿੱਤਾ ਲਿਖਿਆ ਹੋਇਆ ਹੈ। ਪਰ, ਜਿਹੜੇ ਗੁਰੂ ਅਮਰਦਾਸ ਜੀ ਕੇਵਲ ਸਤਿਗੁਰੂ ਨਾਨਕ ਸਾਹਿਬ ਜੀ ਦੇ ਪਾਏ ਪੂਰਨਿਆ-**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥ ਤੇ ਹੀ** ਤੁਰਨ ਦੀ ਸਿਖਿਆ ਦ੍ਰਿੜ ਕਰਾਕੇ, ਵਿਕਾਰੀ ਗੀਦੀਆਂ ਵਾਲੀ ਜੀਵਨੀ ਤੋਂ ਮਨੁੱਖ ਨੂੰ ਸਰਬ ਸ੍ਰੇਸ਼ਟ ਜੀਵਨੀ ਵਾਲਾ ਸੰਤ-ਸੂਰਮਾ ਬਣਾ ਰਹੇ ਸਨ, ਉਹ ਭਲਾ ਪਰਮਾਤਮਾ ਦੀ ਹੁਕਮ-ਰਜ਼ਾ ਵਿੱਚ ਦਖ਼ਲ ਦੇਣ ਵਾਲੀ (ਸਰਾਪ-ਦੇਣ ਰੂਪ ) ਗੰਭੀਰ ਭੁੱਲ ਕਰਨ ਦਾ ਵਿਚਾਰ ਵੀ ਮਨ ਵਿਚ ਕਿਉਂ ਆਉਂਣ ਦਿੰਦੇ ? ਫਿਰ, ਉਨ੍ਹਾਂ ਦੀ ਰਚਿਤ ਆਪਣੀ ਬਾਣੀ ਵਿੱਚ ਬਾਰ ਬਾਰ, ਉਸ ਇੱਕ ਦੇ ਹੁਕਮ ਵਿਚ ਰਹਿਣਾ ਸਿੱਖਣ ਦੀਆਂ ਬੇਅੰਤ ਤਾਕੀਦਾਂ ਹਨ। ਸਤਿਗੁਰੂ ਜੀ ਨੂੰ ਸਰਾਪ-ਰੂਪੀ ਬਾਣ ਚਲਾ ਕੇ ਬੀਰਬਲ ਨੂੰ ਉਸੇ ਮੁਹਿੰਮ ਵਿਚ ਫ਼ੌਜਾਂ ਸਮੇਤ ਬਰਫ਼ਾਂ ਹੇਠ ਦਬ ਕੇ ਖ਼ਤਮ ਹੋਇਆ ਦਰਸਾ ਰਹੇ ਕਵੀਰਾਜ ਭਾਈ ਸੰਤੋਖ ਸਿੰਘ ਜੀ ਦੇ ਗੁਰਮਤਿ ਵਿਰੋਧੀ ਕੁ-ਬਚਨ:-

ਇਕ ਦੁਇ ਜੰਗ ਅਖਾੜੇ ਭਏ । ਬਰਫ਼ ਗਿਰਨ ਮਹਿ ਸਭਿ ਧਸਿ ਗਏ ।

ਠਾਕ ਸੀਤ ਤੇ ਠਰ ਗਿਰ ਪਰਯੋ । ਦੁੰਦਭਿ ਤਬੈ ਬਜਾਵਨ ਕਰਯੋ ॥੨੧॥

ਭਈ ਬਰਫ਼ ਨਭ ਬਰਖਾ ਘਨੀ । ਦਬਯੋ ਬੀਰਬਲ ਜੁਤਿ ਸਭਿ ਅਨੀ ।

ਗੁਰ ਕੋ ਬਾਕ ਸਦਾ ਸੁਫਲਾਵੈ । ਨਹੀਂ ਸੁਰਾਸੁਰ ਕੋ ਉਲਟਾਵੈ ॥੨੨॥

**ਅਰਥ:-** (ਅਜੇ) ਯੁੱਧ ਦੇ (ਮਸਾਂ) ਇਕ ਦੋ ਟਾਕਰੇ ਹੀ ਹੋਏ ਸਨ ਕਿ, ਬਰਫ਼ ਪੈ ਜਾਣ ਨਾਲ ਸਾਰੇ ਉਸ ਵਿਚ ਧੱਸ ਗਏ। ਠੰਢੀ ਹਵਾ ਦੇ ਠੱਕੇ ਵਾਲੀ ਸਰਦੀ ਕਾਰਨ ਸਾਰੇ ਮਰਦ (ਇਉਂ) ਡਿਗ ਪਏ, ਮਾਨੋ, ਸਾਰਿਆਂ ਦਾ ਨਗਾਰਾ ਖੜਕ ਗਿਆ ਹੋਵੇ ? ।੨੧। ਅਕਾਸ਼ ਤੋਂ ਬਹੁਤ ਬਰਫ਼ ਪਈ ਜਿਸ ਵਿਚ ਬੀਰਬਲ ਵੀ ਦੂਜੇ ਸਾਰੇ ਸਾਥੀਆਂ ਸਮੇਤ ਦੱਬਿਆ ਗਿਆ । ਸਤਿਗੁਰੂ ਜੀ ਦਾ ਵਾਕ ਸਦਾ ਹੀ ਸਫ਼ਲ ਹੋਇਆ ਕਰਦਾ ਹੈ ਉਸ ਨੂੰ ਦੈਂਤ ਜਾਂ ਦੇਵਤਾ ਕੋਈ ਵੀ ਨਹੀਂ ਉਲਟਾ ਸਕਦਾ। ੨੨ ।

ਸਤਿਗੁਰੂ ਜੀ ਤਾਂ ਜਗਤ ਨੂੰ, ਉਸ ਅਟੱਲ ਕਰਤਾਰ ਦੇ ਹੁਕਮ ਨੂੰ, ਕੇਵਲ ਉਸੇ ਦੀ ਰਜ਼ਾ ਨੂੰ ਹੀ, ਸਦੀਵੀ ਅਟੱਲ ਸਮਝਣ ਦੀ ਸਿਖਿੱਆ ਦੇ ਪੂਰਨੇ ਪਾ ਰਹੇ ਸਨ। ਗੁਰਮਤਿ ਅਨੁਸਾਰ, ਹਰ-ਪਲ ਮੌਤ ਦੀ ਬੁਰਕੀ ਬਣ ਜਾਣ ਸੀ ਸੰਭਾਵਣਾ ਵਾਲੇ ਮਨੁੱਖ ਦਾ (**ਵਰ ਸਰਾਪ ਰੂਪ) ਭਵਿੱਖ-ਬਚਨ**, ਕਦੇ ਵੀ ਸਰਬ ਸ੍ਰੇਸ਼ਟ ਜਾਂ ਅਟੱਲ ਨਹੀਂ ਮੰਨਿਆ ਜਾ ਸਕਦਾ । ਸਤਿਗੁਰੂ ਜੀ ਭਵਿੱਖ ਬਾਣੀ ਬੋਲਣੀ ਪਰਮਾਤਮਾ ਦਾ ਸ਼ਰੀਕ ਬਨਣ ਵਾਲੀ ਅਵੱਗਿਆ ਮੰਨਦੇ ਹਨ। ਪਰ, ਗੁਰਮਤਿ ਵਿਰੋਧੀ 'ਭਵਿਖ-ਬਾਣੀ-ਰੂਪ ਵਰ, ਗੁਰਦੇਵ ਜੀ ਦੇ ਨਾਮਣੇ ਨਾਲ ਜੋੜਨ ਵਾਲਾ ਇਹ ਲਿਖਾਰੀ, ਗੁਰਮੁਖ ਜਾਂ ਪੰਥ ਹਿਤੈਸ਼ੀ ਕਦੇ ਨਹੀਂ ਹੋ ਸਕਦਾ।

ਗੁਰਪ੍ਰਤਾਪ ਸੂਰਜ ਦੇ ਲ਼ਿਖਾਰੀ ਜੀ ਦਾ ਇਹ ਲਿਖਣਾ ਕਿ, ਬੀਰਬਲ ਉਸੇ ਮੁਹਿੰਮ ਵਿਚ ਹੀ ਮਾਰਿਆ ਜਾਣ ਦੇ ਕਰਨ ਵਾਪਸ ੱਨਹੀਂ ਸੀ ਪਰਤਿਆ, ਪੁਰਾਣਕ ਕਹਾਣੀਆਂ ਜਿਹਾ ਭਿਆਨਕ ਕੁਫ਼ਰ (**Sheer Lie**) ਹੈ । (੧) ਕਿਉਂਕਿ ਮਹਾਨ ਕੋਸ਼ ਦੇ ੮੨੯ ਸਫ਼ੇ ਤੇ ਲਿਖਿਆ ੪੨ਹੈ ਕਿ, ਬੀਰਬਲ 'ਯੁਸਫ਼ਜ਼ੱਈ ਪਠਾਣਾ ਨਾਲ ਲੜਦਾ ਹੋਇਆ **ਸੰਨ ੧੫੮੬** ਵਿੱਚ ਮਰਿਆ ਸੀ । ਜਦ ਕਿ, ਲੱਗ ਪੱਗ ਸਾਰੇ ਇਤਿਹਾਸਕ ਗ੍ਰੰਥਾਂ ਅਨੁਸਾਰ, ਸਤਿਗੁਰੂ ਅਮਰਦਾਸ ਜੀ **ਅਕਤੂਬਰ ੧੫੭੪** ਵਿਚ

(-ਬੀਰਬਲ ਦੀ ਮੌਤ ਤੋ ੧੨ ਸਾਲ ਪਹਿਲਾਂ) ਜੋਤੀ ਜੋਤ ਸਮਾ ਚੁੱਕੇ ਸਨ । (੨) ਪ੍ਰੋਫ਼ੈਸਰ ਸਾਹਿਬ ਸਿੰਘ ਜੀ ਡੀ.ਲਿਟ-ਰਚਿਤ ਗੁਰ ਇਤਿਹਾਸ (ਦੂਜੀ ਤੋਂ ਨੌਵੀ ਪਾਤਸ਼ਾਹੀ ਤੱਕ) ਪੁਸਤਕ ਵਿਚਲੇ - ਗੁਰ ਇਤਿਹਾਸ ਵਨੰਬਰ ੫- 'ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ ' ਪੁਸਤਕ ਦੇ ੪੧-੪੨ ਸਫ਼ੇ ਤੇ-ਸਾਹਿਬ ਸਿੰਘ ਜੀ ਦੀ ਕਲਮ ਤੋਂ ਲਿਖੇ ਇਹ ਬਚਨ-"ਬੀਬਲ ਕੱਟੜ ਬ੍ਰਾਹਮਣ ਸੀ, ਸ਼ਾਸਤਰਾਂ ਦੀਆ ਪਾਈਅਸ਼ਾਂ ਲੀਹਾ ਉਤੇ ਤੁਰਨ ਵਾਲਾ। ਅਕਬਰ ਦੇ ਨਾਲ ਜਦੋਂ ਜਦੋਂ ਇਹ ਲਾਹੌਰ ਆਉਂਦਾ ਰਿਹਾ, ਤਾਂ ਗੁਰੂ ਅਮਰਦਾਸ ਜੀ ਦੇ ਲੰਗਰ ਵਿਰੋਧੀ ਉੱਚ ਜਾਤੀਏ, ਇਸ ਨੂੰ ਮਿਲ ਕੇ ਸਿੱਖ ਧਰਮ ਦੇ ਵਿਰੁੱਧ ਇਸ ਦੇ ਕੰਨ ਭਰਦੇ ਰਹੇ । ਬਾਬਾ ਦਾਤੂ ਦੇ ਵਿਰੋਧ ਵਾਲੀ ਘਠਨਬਾ ਲੰਘ ਚੁੱਕੀ ਸੀ। ਸਿੱਧਾ ਹੱਥ ਸਿੱਖ ਧਰਮ ਉਤੇ ਕੋਈ ਪੈ ਨਹੀਂ ਸੀ ਸਕਦਾ । ਬੀਬਲ ਨੇ ਅਕਬਰ ਨੂੰ ਕਈ ਵਾਰ ਯਕੀਨ ਦਿਵਾਣ ਦਾ ਯਤਨ ਕੀਤੇ ਕਿ ਗੁਰੂ ਨਾਨਕ ਦੇ ਜਾ-ਨਸ਼ੀਨ ਕੁਫ਼ਰ ਅਤੇ ਨਸਤਕਤਾ ਦਾ ਪਰਚਾਰ ਕਰ ਰਹੇ ਹਨ, ਪਰ ਅਕਬਰ ਦਾ ਮਨ ਨਾ ਮੰਨਿਆ। ਆਖ਼ਰ ਜਦੋਂ ਬਾਬਾ ਸ੍ਰੀ ਪ੍ਰਿਥੀ ਚੰਦ ਨੇ ਗੁਰੂ ਅਰਜੁਨ ਸਾਹਿਬ ਜੀ ਦੀ ਵਿਰੋਧਤਾ ਸ਼ੁਰੂ ਕੀਤੀ, ਤਾਂ ਬੀਰਬਲ ਨੂੰ ਵੀ ਧਰਮ ਦੇ ਰਾਹ ਵਿਚ ਰੋਕਾਂ ਪਾਣ ਦਾ ਮੌਕਾ ਮਿਲ ਗਿਆ ।....ਅਦਿ।
ਇਨ੍ਹਾਂ ਤੱਥਾਂ ਤੋਂ ਸਪੱਸ਼ਟ ਹੈ ਕਿ, ਬੀਰਬਲ ਦੇ ਗੋਇੰਦਵਾਲ ਆ ਕੇ ਗੁਰੂ ਘਰ ਬਾਰੇ ਤਲਖੀ ਵਿਖਾਉਣ ਵਾਲੀ ਦੁਰ-ਘਟਨਾ ਨਾਲ ਉਸ ਦੀ ਆਪਣੀ ਮੌਤ ਦਾ, ਕੋਈ ਸਬੰਧ ਨਹੀ ਸੀ । ਗੁਰਸਿੱਖ ਲਈ ਇਹ ਮੰਨ ਲੈਣਾ ਠੀਕ ਨਹੀਂ ਕਿ, ਸਤਿਗੁਰੂ ਜੀ ਨੇ ਵੀ ਬੀਰਬਲ ਦੀ ਧਮਕੀ ਤੋਂ ਨਰਾਜ਼ ਹੋ ਕੇ, ਵੈਰ-ਭਾਵਨਾ ਵਿਚ ਸੜੇ ਕ੍ਰੋਧੀ ਰਿਸ਼ੀਆਂ ਵਾਂਗ ਹੀ, ਸਰਾਪ-ਰੂਪ ਝੂਠ ਬੋਲਿਆ ਸੀ। ਪਰ, ਬੀਰਬਲ ਦਾ ਪੰਜਾਬ ਆ ਕੇ ਨਜ਼ਰਾਨੇ ਲੈਣ ਵਾਲੀ ਗੱਲ ਝੂਠੀ ਸਿੱਧ ਨਹੀਂ ਕਹੀ ਜਾ ਸਕਦੀ । ਬਾਰਕਜ਼ੱਈਆਂ ਨਾਲ ਜੰਗ ਹੋਣ ਵਾਲੀ ਫੇਰੀ ਤੋਂ ਬਿਨਾ ਵੀ ਦਿੱਲੀ ਤਖ਼ਤ ਦਾ ਰਤਨ ਕਈ ਵਾਰ ਪੰਜਾਬੇ ਆਇਆ ਹੋਣ ਵਾਲੀ ਗਲ ਅਸੰਭਵ ਨਹੀਂ ਕਹੀ ਜਾ ਸਕਦੀ ।

ਮੁਗਲਸ਼ਾਹੀ ਦਰਬਾਰ ਦੇ ਰਤਨ ਰਾਜਾ ਬੀਰਬਲ ਦੇ ਮੱਥੇ ਤੇ ਪਈ ਤੀਊੜੀ ਤੋਂ ਸਥਾਨਕ ਹਾਕਮਾ ਦਾ ਰਵੱਯਾ ਬਦਲ ਜਾਣਾ ਕੁਦਰਤੀ ਗੱਲ ਸੀ। ਇਤਿਹਾਸ ਵਿਚੋਂ ਇਹ ਜ਼ਿਕਰ ਵੀ ਮਿਲਦਾ ਹੈ ਕਿ, ਅਕਬਰ ਨੇ ਗੁਰੂ ਅਮਰਦਾਸ ਜੀ ਨੂੰ ਆਪਣੀ ਲਿਖੀ ਜਾ ਰਹੀ ਧਰਮ-ਪੁਸਤਕ ਲੈ ਕੇ ਹਾਜ਼ਰ ਹੋਣ ਦਾ ਹੁਕਮ ਵੀ ਭੇਜਿਆ ਸੀ । ਸਤਿਗੁਰੂ ਜੀ ਨੇ ਗੁਰਬਾਣੀ ਗੁਰਮਤਿ ਦੇ ਗਿਆਤਾ 'ਭਾਈ ਜੇਠਾ ਜੀ ਨੂੰ ਪੋਥੀ ਦੇ ਕੇ ਭੇਜਿਆ, ਜੋ (ਚੁਗਲਖੋਰਾਂ ਵਲੋਂ ਪਾਏ) ਸਮਰਾਟ ਅਕਬਰ ਦੇ ਸਾਰੇ ਸ਼ੰਕੇ ਬੜੀ ਸੁਚੱਜਤਾ ਨਾਲ ਦੂਰ ਕਰ ਮੁੜੇ ਸਨ । ਪਰ, ਬ੍ਰਾਹਮਣ ਅਤੇ ਮੌਲਾਣੇ ਚੁਗਲਾਂ ਨੇ ਬਾਦਸ਼ਾਹ ਦੇ ਮਨ ਵਿਚ ਸ਼ੰਕੇ ਪਾਉਣੇ ਬੰਦ ਨਾ ਸੀ ਕੀਤੇ । ਆਖ਼ਰ ਅਕਬਰ ਆਪਣੇ ਅੱਖੀਂ ਸਭ ਕੁਝ ਵੇਖਣ ਲਈ ਗੋਇੰਦਵਾਲ ਸਾਹਿਬ ਆ ਨਿਕਲਿਆ। ਸਤਿਗੁਰੂ ਜੀ ਦੇ ਸੀਤਲਤਾਂ ਭਰਪੂਰ ਬਚਨਾ-ਰੂਪ ਗੁਰੂਦਰਸ਼ਨਾਂ ਤੋਂ, ਅਤੇ ਖ਼ਾਸ ਕਰਕੇ ਲੰਗਰ ਦੀ ਸਰਬਸਾਂਝੀ ਮਰਯਾਦਾ ਤੋਂ, ਦਿੱਲੀ ਦਾ ਮੁਗਲ ਸਮਰਾਟ ਬੜਾ ਹੀ ਪ੍ਰਸੰਨ ਹੋਇਆ, ਅਤੇ, ਅੱਗੇ ਤੋਂ ਨਿੰਦਕਾਂ ਦਾ ਮੂੰਹ ਬੰਦ ਕਰ ਦੇਣ ਦੇ ਯਤਨ ਵਿੱਚ, ਲੰਗਰ ਦੀ ਸੇਵਾ ਵਜੋਂ ਝੁਬਾਲ ਦੇ ਨੇੜੇ ੧੨ ਪਿੰਡ ਦਾਨ ਕਰ ਮੁੜਿਆ ਸੀ।

ਫਿਰ ਸ਼ਹਿਨਸ਼ਾਹ ਅਕਬਰ ਦੇ ਨੇੜੇ ਤਾਂ ਚੁਗਲਖ਼ੋਰ ਨਾ ਲੱਗ ਸਕੇ, ਪਰ, ਉਸ ਦੇ ਵਲੀਅਹਿਦ ਬੇਟੇ, 'ਸਲੀਮ' ਦੇ ਮਨ ਵਿਚ, ਉਸ ਦੇ ਸਿਖਿਆ ਦਾਤੇ, ਮੌਲਾਣੇ ਉਸਤਾਦਾਂ ਨੇ, ਤੇ ਬ੍ਰਾਹਮਣ ਗੁਰੂਆਂ ਨੇ, ਗੁਰੂ ਘਰ ਵਿਰੁੱਧ ਕੁੱਟ ਕੁੱਟ ਕੇ ਜ਼ਹਿਰ ਭਰਿਆ । ਇਸ ਸਚਾਈ ਦੀ ਪੁਸ਼ਟੀ, ਜਹਾਂਗੀਰ ਦੀ ਆਪਣੀ ਲਿਖਤ ਤੋਂ ਹੋ ਰਹੀ ਹੈ, (**ਪੜੋ ਮਹਾਂਨ ਕੋਸ਼ ਦੇ ੪੯੭ ਸਫ਼ੇ ਦੇ ਹੇਠਲੇ ਹਿੱਸੇ ਵਿਚ ਫ਼ਾਰਸੀ ਜ਼ਬਾਨ ਵਿੱਚ ਲਿਖੇ ਜਹਾਂਗੀ ਹੱਥਾਂ ਦੇ ਉਹ ਕੌੜੇ ਬਚਨ**) । ਮੁਗ਼ਲ ਸ਼ਾਹੀ ਵਲੋਂ ਅਜੇਹਾ ਕੁਝ ਹੁੰਦਾ ਰਹਿਣ ਤੋਂ ਆਮ ਜੰਨਤਾ ਦੇ ਮਨਾ ਵਿਚ ਭਰਮ ਪੈਦਾ ਹੋ ਜਾਣਾ ਕੁਦਰਤੀ ਗੱਲ ਸੀ, ਕਿ, ਸਤਿਗੁਰੂ ਨਾਨਕ ਸਾਹਿਬ ਜੀ ਦਾ "**ਪੂਰਨ-ਸੱਚ**", ਰਾਜਸ਼ਾਹੀ ਨੂੰ ਰਾਸ ਨਹੀਂ ਆ ਰਿਹਾ। ਭਰਮਾਂ ਵਹਿਮਾਂ ਤੋਂ ਰਹਿਤ ਕਰਦਿਆ, ਬ੍ਰਾਹਮਣ ਦੇ ਕਰਮਕਾਂਡ ਦੇ ਦੁਖ਼ਦਾਈ ਬੰਧਨਾ ਤੋਂ ਮੁਕਤਿ ਕਰਾ ਰਹੀ, ਗੁਰ ਸਿੱਖੀ ਦੀ ਬੜੀ ਸਰਲ ਤੇ ਇਕੋ ਇਕ ਪਰਮ ਸਚੁ ਨਾਲ ਜੋੜ ਕੇ ਸਰਬੱਤ ਦੇ ਭਲੇ ਦੀ ਕਾਮਨਾ ਦੀ ਲੋਚਨਾ ਕਰਦੇ ਰਹਿਣ ਦੀ ਸਿਖਲਾਈ ਨਾਲ ਵੈਰ ਭਾਵਣਾ ਗੁਆ ਰਹੀ ਗੁਰਮਤਿ, ਸਰਬੱਤ ਨੂੰ ਆਪਣਾ ਸੱਜਣ ਪਿਆਰਾ ਜਾਣ ਕੇ, ਵੰਡ-ਛਕਣ ਵਾਲੀ ਜੀਵਨ ਮਰਯਾਦਾ, ਲੋਕਾਂ ਦੀ ਖਿੱਚ ਦਾ ਕਾਰਨ ਬਣਦੀ ਤੁਰੀ ਜਾ ਰਹੀ ਸੀ । ਦਿਨ-ਬਦਿਨ ਸਿੱਖੀ ਵਿਚ ਵਾਧਾ ਹੋ ਰਿਹਾ ਸੀ। ਪਰ ਅਜੇਹਾ ਸ਼ਰਧਾਲੂ ਇੱਕ ਵੀ ਅੱਗੇ ਨਹੀ ਸੀ ਆ ਰਿਹਾ, ਜੋ ਹੋਰ ਮਾਇਕ ਝੰਜਟਾ ਤੋ ਤਿਆਗੀ ਬਣ ਕੇ, ਸਤਿਗੁਰੂ ਜੀ ਤੋਂ ਗੁਰਮਤਿ ਗਿਆਨ ਅਜੇਹੀ ਸ਼ਰਧਾ ਅਤੇ ਲਗਨ ਨਾਲ ਸਮਝਦਾ ਸਿਖਦਾ ਹੋਵੇ ਕਿ, ਉਸ ਵਿਚ ਗੁਰਿਆਈ ਦੀਆਂ ਜ਼ਿਮੇਵਾਰੀਆਂ ਸੰਭਾਲ ਸਕਣ ਦੇ ਸਾਰੇ ਲੋੜੀਂਦੇ ਗੁਣ ਨਜ਼ਰ ਆ ਸਕਦੇ। ਪੂਰਨ ਸਚੁ ਦੀ ਪਰਚਾਰਕ ਸੰਸਥਾ ਦਾ ਮੋਹਰੀ ਬਣਨਾ ਖ਼ਤਰਿਆਂ ਭਰਿਆ ਬਣਦਾ ਜਾ ਰਿਹਾ ਸੀ। ਗੁਰੂ ਅਮਰਦਾਸ ਜੀ, ਆਪਣੇ ਘਰਦਿਆਂ ਬਾਹਰਦਿਆਂ ਸਾਰਿਆ ਦੀ ਛਾਣਬੀਨ ਨਿਰੰਤਰ ਕਰੀ ਜਾ ਰਹੇ ਸਨ। ਪਰ ਗੁਰਿਆਈ ਸੰਭਾਲ ਕੇ, ਸਤਿਗੁਰੂ ਨਾਨਕ ਸਾਹਿਬ ਜੀ ਵਾਲੇ ਪੂਰਨਿਆਂ ਤੇ ਤੁਰਦਿਆਂ, ਸੰਤ-ਸੂਰਮਿਆਂ ਦੀ ਇਕਸਾਰ ਖੁਨਾਮੀ ਰਹਿਤ ਕੌਮ ਬਣਾਉਣ ਦਾ ਸੰਕਲਪ ਪੂਰਾ ਕਰਨ ਲਈ, ਗੁਰਿਆਈ ਜਿਉਂ ਦੀ ਤਿਉਂ ਤਰੱਕੀਆਂ ਕਰਦੀ ਅੱਗੇ ਤੋਂ ਅੱਗੇ ਤੋਰੀ ਰੱਖਣ ਦੀ ਯੋਗਤਾ ਵਾਲਾ ਨਜ਼ਰ ਆਉਣਾ ਕਠਨ ਬਣ ਰਿਹਾ ਸੀ।

ਆਖ਼ਰ ਸਤਗੁਰੂ ਜੀ ਦੀ ਨਜ਼ਰ ਭਾਈ ਜੇਠਾ ਜੀ ਤੇ ਜਾ ਟਿਕਦੀ ਸੀ। ਪਰ, ਇਹ ਤਾਂ ਸਾਡੀ ਬੇਟੀ ਦੇ ਪਤੀ ਉਸ ਦੇ ਤਿੰਨ ਬੇਟਿਆਂ ਦੇ ਪਿਤਾ ਹਨ। ਗੁਰਿਆਈ ਭਾਵੇਂ ਵੱਧ ਤੋਂ ਵੱਧ ਤਿਖੀਆਂ ਸੂਲਾ ਦੀ ਸੇਜ ਹੀ ਬਣਦੀ ਜਾ ਰਹੀ ਹੈ ਪਰ, ਮਾਇਆ ਵਹੇੜਿਆਂ ਅਗਿਆਨੀਆਂ ਨੇ ਏਹੀ ਕਹਿਣਾ ਹੈ, ਕੀ, ਗੁਰਿਆਈ ਲਈ ਜਵਾਈ ਹੀ ਮਿਲਿਆ ਸੀ? ਹਰ ਪੱਖੋਂ ਸੁਚੇਤ ਸਾਰਿਆਂ ਦੇ ਸੁਚੇ ਸੱਜਣ, ਸਰਬਸਾਂਝੇ ਸਤਿਗੁਰੂ ਨਾਨਕ ਸਾਹਿਬ ਜੀ ਵਲੋਂ ਮਿਲੀਆਂ ਹਦਾਇਤਾ ਅਨੁਸਾਰ ਸਿਵਾਏ ਜੇਠਾ ਜੀ ਦੇ ਹੋਰ ਦੂਜਾ ਕੋਈ ਯੋਗ ਵਾਰਸ ਨਾ ਮਿਲ ਸਕਣ ਦੇ ਕਾਰਨ, ਸਚਾਈ ਦੀ ਜਗਦੀ ਇਸ ਅਨੂਪਮ ਗੁਰਮਤ-ਮਿਸਾਲ, ਇਸ ਰੌਸ਼ਨ ਮੀਨਾਰ ਨੂੰ, ਅਗਾਂਹ ਤੋਰੀ ਰਖਣ ਲਈ, ਭਾਈ ਜੇਠਾ ਜੀ, ਸਾਰਿਆ ਪਰਖ ਪਰਚਿਆ ਵਿਚ ਪੂਰੇ ਨੰਬਰ ਲੈ ਕੇ ਪਾਸ ਹੁੰਦੇ, ਬੜੀ ਸੁੰਦਰ ਕੜੀ ਯੋਗਤਾ-ਰੂਪ ਵਿਚ, ਸਤਿਗੁਰੂ ਜੀ ਦੀ ਪਰਖ ਵਿੱਚ ਪੂਰੇ ਉਤਰਦੇ ਆ ਰਹਿਣ ਤੋਂ ਕਦੇ ਨਾ ਸੀ ਉਖੜੇ। ਭਾਈ ਜੇਠਾ ਜੀ ਦੀ ਘਾਲ ਪੂਰਨ ਹੋਈ ਵੇਖੀ ਤਾਂ, ੨ ਅੱਸੂ ੧੬੩੧ (ਸੰਨ ੧੫੭੪) ਨੂੰ ਸਤਿਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ ਦੀਆਂ ਸਾਰੀਆਂ ਜ਼ਿਮੇਵਾਰੀਆਂ ਸਤਿਗੁਰੂ ਰਾਮਦਾਸ ਜੀ ਨੂੰ ਸੌਂਪ ਕੇ **ਆਪ ਉਸੇ ਪਰਮ ਜੋਤਿ ਵਿਚ ਜਾ ਲੀਨ ਹੋਏ** ।

ਬ੍ਰਾਹਮਣ ਅਤੇ ਮੌਲਾਣੇ ਧਰਮ ਆਗੂਆਂ ਦਾ ਪਰਚਾਰ ਵਧ ਰਿਹਾ ਹੋਣ ਦੇ ਕਾਰਨ ਤੰਗ ਦਿਲ ਮੁਗਲੀਆਂ ਹਾਕਮਾ ਦੀਆਂ ਨਜ਼ਰਾਂ ਗੁਰੂਘਰ ਬਾਰੇ ਮੈਲੀਆਂ ਹੁੰਦੀਆਂ ਜਾ ਰਹੀਆਂ ਸਨ। ਯੁਵਰਾਜ 'ਸਲੀਮ' ਜਵਾਨ ਹੋ ਚੁਕਿਆ ਸੀ। ਉਸ ਦੀਆਂ ਖ਼ਰਮਸਤੀਆਂ ਤੋਂ ਸਮਰਾਟ ਅਕਬਰ ਵੀ ਪ੍ਰੇਸ਼ਾਨ ਸੀ। ਅਕਬਰ-ਏ-ਆਜ਼ਮ ਤਾਂ ਸਾਰੇ ਭਾਰਤੀ ਵਿਚ ਦੀਨੇ ਇਲਾਹੀ ਨਾਮ ਦਾ ਨਵਾਂ ਸਰਬਸਾਂਝਾ ਧਰਮ, ਜੋ, ਗ਼ੈਰ-ਮੁਸਲਮਾਨਾ ਲਈ ਵੀ ਵਿਤਕਰਾ ਨਹੀਂ ਸੀ ਸਿਖਾਉਂਦਾ, ਚਲਾ ਕੇ ਸਾਰੇ ਭਾਰਤੀਆਂ ਨੂੰ ਇੱਕ ਕਰਨ ਦੇ ਯਤਨਾ ਵਿਚ ਸੀ। ਸਤਿਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਤਾ "ਜ਼ਹੀਰੁੱਦੀਨ ਮੁਹੰਮਦ ਬਾਬਰ" ਤੋਂ ਹੀ ਸੂਝਵਾਨ ਮੁਗ਼ਲ ਸਮਰਾਟ ਨੂੰ ਭਾ ਗਈ ਹੋਈ ਸੀ। ਪਰ, ਦੀਨੀ ਜਨੂੰਨ ਨਾਲ ਭਰੇ ਮੌਲਾਣਿਆਂ ਦੇ ਜ਼ੋਰਦਾਰ ਪਰਚਾਰ ਤੋਂ, ਯੁਵਰਾਜ ਬਣ ਚੁੱਕੇ, ਦੇਸ਼ ਦੇ ਭਾਵੀ ਸਮਰਾਟ, ਸ਼ਹਿਜ਼ਾਦਾ ਸਲੀਮ, ਆਪਣੇ ਬਾਪ ਦੀ ਨਰਮ ਨੀਤੀ ਦੇ ਥਾਂ ਸ਼ਰਈ ਕਾਨੂੰਨ ਜਾਰੀ ਕਰਨ ਲਈ ਕਾਹਲਾ ਪੈ ਰਿਹਾ ਸੀ। ਹਿੰਦੂਆਂ ਸਿੱਖਾਂ ਨੂੰ ਕਾਫ਼ਰ ਮੰਨ ਕੇ ਉਨ੍ਹਾਂ ਨਾਲ ਘਿਰਣਾ, ਅਤੇ ਹਰ ਥਾਂ ਵਿਤਕਰਾ ਕੀਤਾ ਜਾਣ ਵਾਲਾ ਕੱਟੜ ਵਾਦੀ ਤਅੱਸਬ ਜ਼ੋਰ ਫੜੀ ਜਾ ਰਿਹਾ ਸੀ। ਭਾਵੇਂ ਸ਼ਹਿਨਸ਼ਾਹ ਅਕਬਰ ਦੇ ਤੇਜਪ੍ਰਤਾਪ ਦਾ ਵੀ ਅਜੇ ਕਾਫ਼ੀ ਅਸਰ ਸੀ, ਪਰ ਲਗ-ਪਗ ਸਾਰਿਆ ਪਿੰਡਾ ਨੱਗਰਾਂ ਵਿੱਚ ਮੌਲਾਣੇ ਪੀਰਾਂ ਫ਼ਕੀਰਾਂ ਦਾ ਜਾਲ ਵਿਛਦਾ ਜਾ ਰਿਹਾ ਆਪਣਾ ਨਿਆਰਾ ਅਸਰ ਪਾਈ ਜਾਣ ਵਿਚ ਪੂਰਾ ਸਫ਼ਲ ਹੋ ਰਿਹਾ ਸੀ। ਅਕਬਰ ਦੇ ਨਵੇਂ ਬਣਨ ਵਾਲੇ ਸ਼ਹਿਨਸ਼ਾਹ ਦੇ ਮੱਥੇ ਦੀਆਂ ਤੀਊੜੀਆਂ ਨੇ ਸਰਕਾਰ ਦੇ ਆਮ ਅਹਿਲਕਾਰਾਂ ਦਾ ਵਤੀਰਾ ਸਿੱਖਾਂ ਲਈ ਬਹੁਤਾ ਚੰਗਾ ਨਹੀਂ ਰਹਿਣ ਦਿੱਤਾ ਹੋਇਆ । ਅਜੇਹੇ ਬਦਲ ਰਹੇ ਹਾਲਾਤ ਵਿੱਚ, ਸਤਿਗੁਰੂ ਨਾਨਕ ਸਾਹਿਬ ਜੀ ਦਾ ਕੌੜਾ ਸੱਚ ਝੱਲਣਾ ਹੋਰ ਵੀ ਵੱਧ ਔਖਾ ਬਣਦਾ ਜਾ ਰਿਹਾ ਸੀ। ਸਿੱਖੀ ਦੇ ਪਰਚਾਰ ਦੀ ਜ਼ਿਮੇਵਾਰੀ, ਭਾਵ ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ-ਜੁਗਤਿ ਵਾਲੀ ਗੁਰਿਆਈ ਦੀ ਠੀਕ ਸੰਭਾਲ ਲਈ ਹੀਆਂ ਕਰਦਾ ਕੋਈ ਨਜ਼ਰ ਨਹੀਂ ਸੀ ਆ ਰਿਹਾ।

ਗੁਰੂ ਰਾਮਦਾਸ ਜੀ ਦਾ ਵਡਾ ਸਾਹਿਬਜ਼ਾਦਾ ਪ੍ਰਿਥੀ ਚੰਦ ਗੁਰਿਆਈ ਦੀ ਵਧ ਰਹੀ ਪ੍ਰਭਤਾ ਤੋਂ ਬੜੀ ਖਿੱਚ ਖਾ ਰਿਹਾ ਸੀ । ਪਰ, ਗਿਆਨ ਜੋਤਿ ਨੂੰ ਗ੍ਰਿਹਣ ਕਰਨ ਵਾਲੇ ਮਨ ਦੇ ਟਿਕਾਓ ਦੀ ਅਣਹੋਂਦ ਦੇ ਕਾਰਨ ਪਿਤਾ ਗੁਰਦੇਵ ਜੀ ਦੀ ਸੰਗਤਿ ਕਰਨ ਦੀ ਰੁਚੀ ਜ਼ਰਾ ਵੀ ਨਹੀਂ ਸੀ। ਛੋਟੇ ਸਾਹਿਬਜ਼ਾਦਾ "ਅਰਜਨ ਦੇਵ" ਜੀ ਪਿਤਾ ਗੁਰਦੇਵ ਜੀ ਕੋਲੋਂ ਸਾਰੇ ਗੁਣ ਬੜੀ ਲਗਨ ਨਾਲ ਪ੍ਰਾਪਤ ਕਰਣੇ ਹਰ ਪੱਖੋਂ ਗੁਣੀ ਬਣਦੇ ਰਹਿਣ ਤੋਂ, ਪੂਰਨ ਪੁਰਖ ਬਣਦੇ ਗਏ । ਗੁਰਿਆਈ ਦੀਆਂ ਲੋੜੀਂਦੀਆਂ

ਜ਼ਿਮੇਵਾਰੀਆਂ ਸਾਹਿਬਜ਼ਾਦਾ ਅਰਜਨ ਦੇਵ ਜੀ ਵਿਚ ਵੇਖ ਪਰਖ ਲਈਆਂ । ਸਤਿਗੁਰੂ ਰਾਮਦਾਸ ਜੀ ਨੇ ਆਪਣਾ ਸਮਾ ਨੇੜੇ ਆਇਆ ਵੇਖ ਕੇ ੨ ਅੱਸੂ ੧੬੩੮ (੩ ਸਤੰਬਰ ਸਨ ੧੫੮੧) ਨੂੰ, ਗੁਰੂ ਅਰਜਨ ਸਾਹਿਬ ਦੇ ਮੋਢਿਆਂ ਤੇ ਅਜਰ ਗੁਰਿਆਈ ਦਾ ਭਾਰ ਟਿਕਾ ਦਿੱਤਾ ਅਤੇ **ਆਪ-** "ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥" ਭਾਵ, ਸਤਿਗੁਰੂ ਜੀ ਦਾ ਪੰਜਭੂਤਕ ਵਜੂਦ, **ਉਸੇ ਬਹੁਰੰਗੀ "ਇੱਕ" ਵਿੱਚ ਅਭੇਤ ਹੋ ਕੇ ਸਦਾ ਲਈ ਸੰਸਾਰੀ ਨਜ਼ਰਾਂ ਤੋਂ ਦੂਰ ਚਲਾਗਿਆ ।**

ਪਰਜਾ ਨਾਲ ਇੱਕ ਸਾਰ ਖੁਲ੍ਹ ਦਿਲੀ ਵਾਲਾ ਵਿਤਕਰਿਆਂ ਰਹਿਤ, ਸਾਵਾਂ ਸਲੂਕ ਕਰਨ ਵਾਲਾ, ਸਮਰਾਟ ਅਕਬਰ, ਬਿਰਧ ਅਤੇ ਕਮਜ਼ੋਰ ਹੋ ਰਿਹਾ ਸੀ। ਇਸਲਾਮ ਦੇ ਜਨੂੰਨੀਆਂ ਦੀ ਸਿਖਸ਼ਾ ਦੀਖਸ਼ਾ ਵਿਚ ਪਰਵਾਨ ਚੜ੍ਹਿਆ '**ਯੁਵਰਾਜ ਸਲੀਮ**' ਜਵਾਨੀ ਦੀਆਂ ਖ਼ਰਮਸਤੀਆਂ ਵਿਚ ਮਸਤ, ਆਪਣੇ ਪਿਤਾ ਦੀ ਸਰਬਸ਼ਾਂਝੀ ਨਰਮ ਦਿਲੀ ਵਾਲੀ ਰਾਜਨੀਤੀ ਨੂੰ ਖ਼ਤਮ ਕਰਕੇ ਸ਼ਰਅੱਈ ਕਾਨੂੰਨ ਨੂੰ ਲਾਗੂ ਕਰਨ ਲਈ ਕਾਹਲਾ ਪਿਆ, ਜਵਾਨੀ ਦੀਆਂ ਮੰਨਜ਼ਲਾਂ ਚੜ੍ਹ ਰਿਹਾ ਸੀ। 'ਸਲੀਮ' ਦਾ ਬੇਟਾ 'ਖ਼ੁਸਰੋ' ਵਡਾ ਵਿਦਵਾਨ ਅਤੇ ਬੜੇ ਖੁਲ੍ਹੇ ਦਿਲ ਵਾਲਾ, ਆਪਣੇ ਦਾਦਾ ਜੀ ਅਕਬਰ ਦਾ ਨੇਕ ਪੋਤ੍ਰਾ, ਸਮਰਾਟ ਦਾ ਵੱਧ ਪਿਆਰਾ ਹੋਣ ਦੇ ਕਾਰਨੱ, ਦਿੱਲੀ ਦੇ ਤਖ਼ਤ ਦੇ ਨੇੜੇ ਢੁੱਕਦਾ ਜਾ ਰਿਹਾ ਸੀ । ਸੋ, ਸਲੀਮ ਦੀ ਸ਼ਹਿ ਨਾਲ, ਮੌਲਾਣੇ ਤੇ ਡਰੇਦਾਰ ਪੀਰ ਫ਼ਕੀਰ, ਅਤੇ ਉਨਾਂ ਦਾ ਸਹਿਯੋਗੀ ਜਾ ਬਣਿਆ '**ਬ੍ਰਾਹਮਣ**', ਇਹ ਸਾਰੇ-ਧਰਆਗੂ, 'ਯੁਵਰਾਜ ਸਲੀਮ ' ਦੇ ਹੱਕ ਵਿਚ ਬੜਾ ਅਸਰਦਾਰ ਝਨੂ-ਪਰਚਾਰ ਕਰ ਰਹੇ ਸਨ। ਅਜੇਹੇ ਖੁਲ੍ਹ-ਮਖੁਲ੍ਹੇ ਪਰਚਾਰ ਦਾ ਅਸਰ ਗੁਰਿਆਈ ਤੇ ਵੀ ਬਹੁਤ ਪੈ ਰਿਹਾ ਸੀ ਨਹੀਂ ਸੀ ਆ ਰਿਹਾ । ਉਸ ਤੋਂ ਵੀ ਬਹੁਤਾ ਬੁਰਾ ਅਸਰ ਸੀ ਗੁਰਪਰਵਾਰ ਵਿਚਲੀ ਬੜੀ ਉਜਾਗਰ ਫੁੱਟ ਦਾ। ਅਜੇਹੇ ਹਾਲਾਤ ਵਿਚ ਆਮ ਸੰਗਤਿ ਵਿਚੋਂ ਗੁਰਿਆਈ ਦਾ ਸੁਪਨਾ ਲੌਣ ਦੀ ਵਿਚਾਰ ਕੌਣ ਕਰੇ ? ਗੁਰਿਆਈ ਨੂੰ ਸਾਧਿ ਡੇਰਿਆਂ ਵਾਂਗ ਵਰਤ ਕੇ, ਲੁੱਟ ਮਚਾਉਣ ਦੀ ਲਾਲਸਾ ਵਾਲੇ ਤਾਂ ਸਗੋ ਵੱਧ ਸਰਗਰਮ ਸਨ।

ਇਨ੍ਹਾਂ ਸਾਰੇ ਉਪਰੋਕ ਵਰਣਨ ਹਾਲਾਤਾ ਤੋਂ ਦੂਰਦ੍ਰਿਸ਼ਟ ਸੁਜਾਨ ਪੰਚਮ ਪਾਤਸ਼ਾਹ ਜੀ ਨੇ, ਆਪਣੇ ਇਕਲੋਤੇ ਸਾਹਿਬਜ਼ਾਦਾ ਹਰਿਗੋਬਿਦ ਜੀ ਦੀ ਪਾਲਣਾ ਕਰਨ ਦਾ ਅਤੇ ਹਰ ਪਖੋਂ ਵਿਦਵਾਨ ਬਣਾਉਣ ਦਾ ਕਾਰਜ, ਆਪਣੀ ਨਿੱਜੀ ਜ਼ਿਮੇਵਾਰੀ ਬਣਾ ਲਿਆ। ਤੀਖਣ ਬੁੱਧੀ ਸਾਹਿਬਜ਼ਾਦਾ ਜੀ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਦੀ ਗਿਆਨ ਜੋਤਿ ਨਾਲ ਰੌਸ਼ਨ ਕਰੀ ਜਾਣ ਦੇ ਨਾਲ, ਉਨ੍ਹਾਂ ਦੀ ਸਰੀਰਕ-ਰਿਸ਼ਟ-ਪੁਸ਼ਟਤਾ ਵੀ ਅਨੂਪਮ ਬਣਾਈ ਜਾਣ ਦੀ ਵੀ ਸਮੇ ਦੀ ਬੜੀ ਜ਼ਰੂਰੀ ਮੰਗ ਸੀ। ਸਾਹਿਬਜ਼ਾਦਾ ਜੀ ਦੀ ਕਸਰਤ-ਘੋਲਾਂ ਲਈ, ਚੰਗੇ ਨਾਮੀ ਪਹਿਲਵਾਨਾ ਨਾਲ ਸ਼ੰਗਾਰਿਆ ਬੜਾ ਵਧੀਆ ਅਖਾੜਾ ਬਣਵਾਇਆ ਗਿਆ, ਅਤੇ, ਜੰਗੀ ਕਰਤਬਾਂ ਦੀ ਸਿਖਲਾਈ ਲਈ ਬੜਾ ਸੁੰਦਰ ਪ੍ਰਬੰਧ ਕਰ ਲੈਣ ਦੇ ਨਾਲ, ਘੋੜਿਆਂ ਦਾ ਵਪਾਰ ਵੀ ਸਤਿਗੁਰਾਂ ਨੇ ਅਰੰਭ ਕਰਵਾ ਲਿਆ ਸੀ।

੧੬ ਅਕਤੂਬਰ ਸੰਨ ੧੬●੫ ਨੂੰ ਅਕਬਰ ਫ਼ੌਤ ਹੋ ਗਿਆ। **੨੪ ਅਕਤੂਬਰ ੧੬●੫ ਨੂੰ** 'ਸਲੀਮ' ਨੇ "ਜਹਾਂਗੀਰ" ਦੇ 'ਲਕਬ' ਨਾਲ ਦਿੱਲੀ ਦਾ ਤਖ਼ਤ ਸਾਂਭ ਲਿਆ । ਇਸਲਾਮੀ ਸ਼ਰਾ ਅਨੁਸਾਰ ਰਾਜ ਚਲਾਉਣ ਦਾ ਪ੍ਰਣ ਕਰਕੇ ਤਖ਼ਤ ਤੇ ਬੈਠੇ ਜਹਾਂਗੀਰ ਨੇ, ਛੇ (੬) ਮਹੀਨਿਆਂ ਦੇ ਅੰਦਰ ਅੰਦਰ ਹੀ ਸਤਿਗੁਰੂ ਅਰਜਨ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰਵਾ ਕੇ 'ਅੱਗ ਤੇ ਪਾਣੀ' ਦੇ ਤਸੀਹੇ ਦੇ ਕੇ ਸ਼ਹੀਦ ਕਰ ਦੇਣ ਦਾ ਫ਼ੁਰਮਾਨ ਜਾਰੀ ਕਰ ਦੇਣਾ, ਉਸ ਦੀ ਚਿਰਾਂ ਤੋਂ ਵਿਚਾਰੀ ਕਰਤੂਤ ਸੀ। ਸਾਰੀਆਂ ਭੁਲੇਖੇ ਪਾਊ ਦਲੀਲਾਂ ਦੇ ਥ੍ਹਾਂ ਕੇਵਲ ਏਹੀ ਸੱਚ ਹੈ ਕਿ, ਸਤਿਗੁਰੂ ਅਰਜਨ ਸਾਹਿਬ ਦੀ **ਸ਼ਹੀਦੀ ਦਾ ਕਾਰਨ ਕੇਵਲ** ਇਸਲਾਮੀ ਤਅੱਸਬ ਅਥਵਾ ਮਜ਼ਹਬੀ ਕਟੱੜ ਵਾਦ ਹੀ ਸੀ। ਸਖ਼ਤ ਗਰਮੀ ਦੇ ਦਿਨੀ ਧੁੱਪੇ ਬਿਠਾਈ ਰੱਖਣ ਉਪਰੰਤ ਗਰਮ ਪਾਣੀ ਦੀ ਦੇਗ਼ ਵਿਚ ਬਿਠਾਏ ਗਏ ਫਿਰ ਅੱਗ ਵਰਗੀ ਗਰਮ ਲੋਹ ਤੇ ਬਿਠਾ ਕੇ ਛਾਲੇ ਪਾਉਣੀ ਗਰਮ ਰੇਤ ਦੇ ਕੜਛੇ ਸੀਸ ਤੇ ਪਾਈ ਰਖਣ ਦੇ ਕਾਰਨ, ਸਤਿਗੁਰੂ ਜੀ ਦਾ ਪਾਵਨ ਸਰੀਰ ਛਾਲਿਆ ਨਾਲ ਭਰ ਚੁੱਕਾ ਸੀ.....॥ {ਪੰਜ ਦਿਨ ਮਿਲਦੇ ਰਹੇ ਸਾਰੇ ਕਸ਼ਟਾਂ ਦਾ ਵੇਰਵਾ ਡਾ: ਭਾਈ ਵੀਰ ਸਿੰਘ ਪੁਸਤਕ 'ਅਸਟ ਗੁਰ ਚਮਤਕਾਰ' ਦੇ ੮● ਤੋਂ ੮੩ ਸਫ਼ੇ ਤੱਕ ਪੂਰੇ ਵਿਸਥਾਰ ਨਾਲ ਲਿਖਿਆ ਹੋਇਆ ਹੈਂ } ਛਾਲਿਆਂ ਨਾਲ ਉਧੜੀ ਚਮੜੀ ਵਾਲੇ ਸਰੀਰ ਨੂੰ ਦਰਿਆ ਦੇ ਠੰਡੇ ਪਾਣੀ ਵਿਚ ਗ਼ੋਤਾ ਦੇਣਾ ਜ਼ੁਾਲਮਾਂ ਦਾ ਅੰਤਮ ਕਹਿਰ ਸੀ। {ਇਹ ਕਹਿਣਾ ਜਾਂ ਲਿਖਣਾ ਬੜਾ ਅਜੀਬ ਕਿਸਮ ਦਾ ਝੂਠ ਹੈ, ਕਿ, ਉਸ ਹਾਲਤ ਵਿਚ ਗੁਰਦੇਵ ਜੀ ਨੇ ਇਸ਼ਨਾਨ ਕਰਨ ਦੀ ਇਛਿਆ ਦਰਸਾਈ ਜੋ ਝਟ ਪਰਵਾਨ ਕਰ ਲਈ ਗਈ ਸੀ। ਸਗੋਂ ਪ੍ਰਾਚੀਨ ਪੰਥ ਪ੍ਰਕਾਸ਼ ਵਿਚਲੇ ਸ: ਰਤਨਸਿੰਘ ਭੰਗੂ ਦੇ ਇਹ ਬਚਨ-"ਕਿ ਗੁਰੂ ਅਰਜ ਦਰਿਆਇ ਨਾ ਬੋੜਿਓ ?" ਕੀ (ਤੁਸਾਂ) ਗੁਰੂ ਅਰਜਨ ਸਾਹਿਬ ਨੂੰ ਫਿਰ ਦਰਿਆ ਦੇ ਠੰਢੇ ਪਾਣੀ ਵਿਚ ਨਹੀਂ ਸੀ ਡੋਬ ਦਿੱਤਾ' ? ਸਚਾਈ ਦੇ ਬਹੇਤੇ ਨੇੜੇ ਹਨ।}

ਉਨ੍ਹਾਂ ਦਿਨਾ ਵਿੱਚ ਰਾਵੀ ਦਰਿਆ ਲਾਹੌਰ ਦੇ ਸ਼ਾਹੀ ਕਿਲੇ ਦੇ ਨੇੜੇ ਹੀ ਵਗਦਾ ਸੀ। ਉਸ ਤੱਕ ਜਾਣਾ ਵੀ ਗੁਰਦੇਵ ਜੀ ਲਈ ਬੜਾ ਕਸ਼ਟ ਦਾਇਕ ਸੀ। ਡਾ: ਭਾਈ ਵੀਰ ਸਿੰਘ ਜੀ ਅਨੁਸਾਰ ਦਰਿਆ ਵੱਲ ਜਾਣ ਸਮੇ ਪੰਜ ਸਿੱਖ ਜੋ ਵੀ ਕੈਦ ਵਿਚ ਸਨ, ਅਤੇ ੧● ਸਿਪਾਹੀ ਗੁਰਦੇਵ ਜੀ ਦੇ ਨਾਲ ਗਏ ਸਨ। ਭਾਈ ਵੀਰ ਸਿੰਘ ਜੀ ਦੇ ਬਚਨ- "ਇਹ ਪੰਧ ਆਪ ਨੇ ਬਹੁਤ ਹੀ ਹੌਲੇ ਹੌਲੇ ਟੁਰਕੇ ਫਲੂਹਿਆਂ ਨਾਲ ਭਰੇ ਸਰੀਰ ਨੂੰ ਚੁੱਕੀ ਮਸਾਂ ਮੁਕਾਇਆ। 'ਪਿਰਾਣਾ' ਸੇਵਕ ਜੋ ਪੰਜਾਂ ਵਿਚੋਂ ਸੀ, ਤੁਰਨ ਵਿਚ ਅਸਰਾ ਦੇਂਦਾ ਗਿਆ"।

ਪੰਜਾਂ ਦਿਨਾਂ ਤੋਂ ਕੀਤੇ ਜਾ ਰਹੇ ਇਸ ਜ਼ੁਲਮ ਤੋਂ ਹਰ ਪਾਸੇ ਹਾਹਾਕਾਰ ਮਚ ਗਈ ਹੋਈ ਸੀ। ਸਤਿਗੁਰੂ ਜੀ ਦੇ ਥਾਂ ਹੁਣ ਗੁਰੂ ਕੌਣ ਬਣੇਗਾ ? ਸ਼ਾਇਦ ਅੱਗੇ ਤੋਂ ਗੁਰਿਆਈ ਖ਼ਤਮ ਹੋ ਗਈ ? ਪੰਜਾਂ ਸਾਥੀ ਸਿੱਖਾਂ ਨੇ ਵੀ ਜਦ ਏਹੀ ਤੌਖ਼ਲਾ ਗੁਰਦੇਵ ਜੀ ਕੋਲ ਉਸ ਅੰਤਮ ਸਮੇ ਪ੍ਰਗਟ ਕੀਤਾ, ਤਾਂ ਸਤਿਗੁਰੂ ਜੀ ਵਲੋਂ ਇਉ ਤਸੱਲ ਕਰਾਈ ਗਈ-" ਕੌਤਕਹਾਰ ਦਾਤਾਰ ਜੀ ਦੀ ਰਜ਼ਾ ਅਨੁਸਾਰ ਵਿਹਾਰ ਕਰਨ ਵਾਲਿਆਂ ਨੂੰ ਘਬਰਾਉਣ ਦੀ ਕੀ ਲੋੜ ਹੋਵੇ ? ਅਸਾਂ ਪਹਿਲਾਂ ਹੀ (ਸਾਹਿਬਜ਼ਾਦਾ) ਹਰਿਗੋਬਿੰਦਾ (ਸਾਹਿਬ) ਨੂੰ ਹਰ ਪੱਖੋਂ ਨਿਪੁੰਨ ਆਪਣੇ ਹੱਥੀਂ ਬਣਾਇਆ ਹੈ। ਘੋੜਿਆਂ ਦਾ ਵਪਾਰ ਵੀ ਇਨ੍ਹਾਂ ਦਿਨਾਂ ਵਾਸਤੇ ਹੀ ਅਰੰਭ ਕਰਾਇਆ ਸੀ। ਸਤਿਗੁਰੂ ਨਾਨਕ ਸਾਹਿਬ ਜੀ ਦਾ ਸੰਕਲਪ ਜ਼ਰੂਰ ਪੂਰਾ ਹੋਣਾ ਹੈ। ਜਾਉ ਜਾ ਕੇ ਦਰਸ਼ਨ ਕਰੋ। (ਸਾਹਿਜ਼ਾਦਾ) ਹਰਿਗੋਬਿੰਦ ਜੀ ਪੂਰੀ ਤਰ੍ਹਾਂ ਤਿਆਰ ਚੜ੍ਹਦੀ ਕਲਾ ਵਿਚ ਇਸ ਮਨਹੂਸ ਖ਼ਬਰ ਨੂੰ ਸੁਣ ਕੇ ਅਡੋਲ ਚਿੱਤ ਰਹਿੰਦਿਆਂ ਗੁਰਿਆਈ ਦਾ ਕਾਰਜ ਪੂਰੀ ਸੁਚੱਜਤਾ ਨਾਲ ਸੰਭਾਲ ਲੈਣ ਲਈ ਤਿਆਰ ਹਨ "। ਕੁਝ ਅਜੇਹੇ ਬਚਨਾਂ ਦੇ ਉਪਰੰਤ, ਪਿਆਰਾਂ ਲੱਦੇ ਜਿਹੜੇ ਗੁਰਦੇਵ-ਪਿਤਾ ਜੀ ਤ੍ਰਿਸ਼ਨਾ ਅਗਨੀ ਨਾਲ ਝੁਲਸਦੇ ਵਿਕਾਰੀ ਮਨੁੱਖ ਦੇ ਤਪਦੇ ਸੜਦੇ ਹਿਰਦਿੱਆਂ ਨੂੰ, ਨਾਮ ਰੂਪੀ ਸੀਤਲਤਾ ਨਾਲ ਸਦਾ ਠੰਡਾਂ ਪੁਚਾਉਂਦੇ ਰਹੇ ਸਨ, ਸਭਨਾਂ ਦੇ ਸੱਚੇ ਸੱਜਣ ਉਸੇ ਪਰਉਪਕਾਰੀ ਅਨੂਪਮ ਗੁਰਦੇਵ ਜੀ ਨੂੰ, ਮਨੁੱਖ ਦੀ ਅਕ੍ਰਿਤਘਣਤਾ ਨੇ ਆਪਣੇ ਲਾਮਿਸਾਲ ਮੁਹਸਨ ਨੂੰ , ਅੱਗ ਦੇ ਭਿਅਨਕ ਸੇਕ ਨਾਲ ਪਏ ਛਾਲਿਆਂ ਤੋਂ ਵਲੂੰਧਰੇ ਹੋਏ ਸਰੀਰ ਨਾਲ, ਬ੍ਰਰਫ਼ਾਨੀ ਪਾਣੀਆਂ ਵਾਲੇ ਦਰਿਆ ਵਲ ਧੱਕ ਦਿੱਤਾ। ਖਿਮਾ ਦੇ ਸਾਖਸ਼ਾਤ ਰੂਪ, ਬੁਰਿਆਂ ਨਾਲ ਭਲਿਆਈਆਂ ਕਰਨ ਵਾਲੇ, ਬਾਣੀ ਦੇ ਬੋਹਿਥ, ਮਿਠ-ਬੋਲੜੇ ਪ੍ਰੀਤਮ-ਪਿਆਰੇ ਜੀ, ਦਰਿਆ ਦੇ ਡੂੰਘੇ ਪਾਣੀਆਂ ਵਿੱਚ ਨਜ਼ਰਾਂ ਤੋਂ ਸਦਾ ਲਈ ਉਹਲੇ ਹੋ ਗਏ ਅਤੇ ਆਪਣੇ ਇਨ੍ਹਾਂ ਬਚਨਾ ਅਨੁਸਾਰ-

੭੯- ਰਾਮਕਲੀ ਮਹਲਾ ੫ ॥ ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥੧॥ **ਕਉਨੁ ਮੂਆ ਰੇ ਕਉਨੁ ਮੂਆ ॥** ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ਰਹਾਉ॥ ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥ ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥੨॥ ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥੩॥

ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥

**ਨਾ ਕੋਈ ਮਰੈ ਨ ਆਵੈ ਜਾਇਆ ॥ ੪ ॥ ੧● ॥** {੮੯●}

ਇਸ ਵਡੇ ਭਿਆਨਕ ਜ਼ੁਲਮੀ ਕਾਰੇ ਤੋਂ ਸਾਰੇ ਨੇਕ ਦਿਲ ਦੇਸ਼ਵਾਸੀਆਂ ਵਿੱਚ ਭੈ ਰਲਵਾਂ ਸੋਗ ਪੱਸਰ ਗਿਆ। ਹਜ਼ਾਰਾਂ ਸਾਲਾਂ ਤੋਂ ਜ਼ੁਲਮਾਂ ਦੇ ਮਿੱਧੇ ਹੋਏ ਡਰਪੋਕ ਲੋਕਾਂ ਵਿਚ ਨਵੀਂ ਨਿਆਰੀ ਜੀਵਨ-ਜੁਗਤ ਦੇ ਧਾਰਨੀ ਬਣ ਰਹੇ ਸਿੱਖ ਉਚੇਚੇ ਤੌਰ ਤੇ ਭੈ ਭੀਤ ਸਨ। ਘਰ ਘਰ ਦਹਿਸਤ ਤੇ ਸੋਗਾਂ ਭਰੀ ਘਬਾਰਟ ਦਾ ਰਾਜ ਸੀ । ਗੁਰੂ ਨਾਨਕ ਜੀ ਦਾ ਸਿੱਖ ਬਣਨ ਦੀ ਦਲੇਰੀ ਹੁਣ ਕਿਨ੍ਹ ਕਰਨੀ ਹੈ ? ਅਜੇਹਾ ਢਹਿੰਦੀਆਂ ਕਲਾਂ ਵਾਲਾ ਖ਼ਤਰਨਾਕ ਸਮਾ ਵਰਤ ਗਿਆ ਕਿ ਸਿੱਖੀ ਪਰਚਾਰ ਸਦਾ ਲਈ ਖ਼ਤਮ

ਹੋਇਆ ਨਜ਼ਰੀਂ ਆਉਣ ਲੱਗ ਪਿਆ ਸੀ। ਅਜੇਹੇ ਹਾਲਾਤ ਵਿਚ ਅੱਜ, ਸਿਖੀ ਦੀ ਅਗਵਾਈ ਕਿਸ ਨੇ ਕਰਨੀ ਹੈ ? ਗੁਰਿਆਈ ਦੀ ਸੰਭਾਲ ਤਾਂ ਸਿੱਧਾ ਮੌਤ ਨੂੰ ਸੱਦਾ ਦੇਣ ਤੁੱਲ ਸਮਝਿਆ ਜਾ ਰਿਹਾ ਸੀ। ਅਜੇ ਤੱਕ ਪੰਜਵੇ ਪਤਸ਼ਾਹ ਜੀ ਤੋਂ ਅਗੇ ਲੋਕਾ ਨੇ ਕਿਸੇ ਨਵੇ ਗੁਰੂ ਦਾ, ਜ਼ਿਕਰ ਤੱਕ ਵੀ ਨਹੀਂ ਸੀ ਸੁਣਿਆ। ਸ਼ਾਇਦ ਹੁਣ ਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਦਾ ਕੀ ਬਣੇ ? ਸਾਹਿਜ਼ਾਦਾ ਹਰਿਗੋਬਿੰਦ ਜੀ ਤਾਂ (ਜਨਮ-੧੪-ਜੂਨ ੧੫੯੫ ਗੁਰਿਆਈ-੨੫ ਮਈ ੧੬●੬) ਅਜੇ ਮਸਾਂ ੧੧ ਸਾਲ ਦੇ ਹੀ ਹਨ ? ਅੱਜ ਦੇ ਖ਼ਤਰਨਾਕ ਹਾਲਾਤ ਵਿਚ ਘਾਬਰੀ ਹੋਈ ਸਿਖੀ ਦੀ ਸੰਭਾਲ ਕਰਨ ਦੀ ਜ਼ਿਮੇਵਾਰੀ ਲੈਣ ਦੀ ਹਿੰਮਤ ਕਿਸ ਨੇ ਕਰਨੀ ਹੈ ?

'ਪਹਿਲਾਂ ਮਰਨ ਕਬੂਲ' ਕੇ ਬਣੇ ਕੁਝ ਮਰਜੀਵੜੇ ਸਿੱਖ ਰਲ ਮਿਲ ਕੇ, ਸਤਿਗੁਰੂ ਜੀ ਦੇ ਪਰਵਾਰ ਦੀ ਸੁਖ-ਸਾਂਦ ਦਾ ਪਤਾ ਲੈਣ ਗਏ। ਅੱਗੇ ਸਾਹਿਬਜ਼ਾਦਾ ਹਰਿਗੋਬਿੰਦਾ ਸਾਹਿਬ ਜੀ ਆਪਣੇ ਛੇਵੇਂ ਵਡਜੋਧੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਦੰਗ ਰਹਿ ਗਏ । ਗੁਰਦੇਵ ਪਿਤਾ ਜੀ ਦੀ ਸ਼ਹੀਦੀ-ਰੂਪ ਸਦੀਵੀ ਵਿਚੋੜੇ ਤੋਂ ਸੋਗਵਾਰ ਹੋਣ ਦਾ, ਜਾਂ ਚਿੰਤਾ ਫ਼ਿਕਰ ਹੋਣ ਦਾ ਕਿਤੇ ਕੋਈ ਝੋਲਾ ਵੀ ਨਹੀਂ ਸੀ ਪੈ ਰਿਹਾ। ਸਗੋਂ ਵਡੀਆਂ ਚੜ੍ਹਦੀਆਂ ਕਲਾਂ ਵਾਲਾ ਨਜ਼ਾਰਾ ? ਜਿਹੜੀ ਇਸਲਾਮੀ ਹਕੂਮਤਿ ਮੁਸਲਮਾਨ ਤੋਂ ਬਿਨਾ ਕਿਸੇ ਦੇ ਸਿਰ ਦੇ ਪੱਗ ਬੱਝੀ ਅਤੇ ਕੋਲ ਇਕ ਚਾਕੂ ਵੀ ਵੇਖਣਾ ਨਹੀਂ ਸੀ ਝੱਲਦੀ, ਜਿਸ ਹਕੂਮਤਿ ਨੇ ਪਿਤਾ ਗੁਰਦੇਵ ਜੀ ਨੂੰ ਭਿਆਨਕ ਤਸੀਹਾਂ ਨਾਲ ਸ਼ਹੀਦ ਕੀਤਾ, ਉਸੇ ਜਹਾਂਗੀਰ ਦੀ ਹਕੂਮਤ ਵਿਚ, ਬਾਲ ਉਮਰਾ ਸਤਿਗੁਰੂ ਸੂਰਮੇ ਨੇ ਕੇਵਲ ਸੁੰਦਰ ਦਸਤਾਰ ਹੀ ਨਹੀ ਸੀ ਸਜਾਈ, ਸਗੋਂ ਸੀਸ ਤੇ ਕਲਗ਼ੀ ਅਤੇ ਆਪਣੇ ਸੁੰਦਰ ਸਡੌਲ, ਬਾਂਕੇ ਪਾਵਨ ਪਵਿੱਤਰ ਸਰੀਰ ਤੇ ਇੱਕ ਦੇ ਥਾਂ ਦੋ ਕਿਰਪਾਨਾ ? ਨਿਆਰੀ ਸੱਜ-ਧੱਜ ਨੇ ਅੱਖੀਆਂ ਚੁਧਿਆ ਦਿੱਤੀਆਂ। ਮਰਦੀ ਜਾਂਦੀ ਸਿੱਖੀ ਵਿਚ ਨਵਾ ਲਹੂ ਗੇੜੇ ਖਾਣ ਲੱਗ ਪਿਆ । ਕੇਵਲ ਦਰਸ਼ਨਾ ਤੋਂ ਹੀ, ਲਲਕਰਾਂ ਤੇ ਭਬਕਾਰਾਂ ਸੁਣੀਆਂ ਜਾ ਰਹੀਆਂ ਸਨ, "ਸਤਿਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ, ਦਸਤਾਰ ਬੰਦੀ ਜਾ ਤਿਲਕਾ ਆਦਿ ਵਿਖਾਵੇ ਵਾਲੇ ਕਿਸੇ ਵੀ ਰਸਮ ਦੀ ਮੁਥਾਜ ਨਹੀਂ ਹੈ। ਸਤਿਗੁਰੂ ਨਾਨਕ ਸਾਹਿਬ ਜੀ ਦੀ ਗਿਆਨ-ਜੋਤਿ ਅਤੇ ਉਨ੍ਹਾਂ ਦੀ ਬਖ਼ਸ਼ੀ ਜੀਵਨ ਜੁਗਤਿ ਦਾ ਨਾਮ ਹੀ ਗੁਰਿਆਈ ਹੈ। ਕਿਰਪਾਨ-ਰੂਪ ਜਿਸ ਖੜਗ ਦੀ ਬਖ਼ਸ਼ਸ਼ ਗੁਰਿਆਈ ਦੇ ਨਾਲ ਦੂਜੀ ਪਾਤਸਾਹੀ ਤੋਂ ਬਖ਼ਸ਼ੀਸ਼ ਵਜੋਂ ਗੁਰਿਆਈ ਦੀ ਸੰਭਾਲ ਵਿਚ ਸੀ, ਉਹ ਹੁਣ ਪ੍ਰਗਟ ਰੂਪ ਵਿਚ ਗਾਤਰੇ ਆ ਪਈ । ਲੋੜ ਆ ਬਣੀ ਤਾਂ ਸਵੈ ਰਖਿਆ ਲਈ, ਅਥਵਾ ਮਜ਼ਲੂਮਾਂ ਨਿਆਸਰਿਆਂ ਦੀ ਸਹਾਇਤਾ ਲਈ, ਉਸੇ ਖੜਗ-ਬਖ਼ਸ਼ਸ਼ ਨੇ ਹੁਣ ਜੰਗ ਦੇ ਮੈਦਾਨ ਵਿਚ ਬਿਜਲੀ ਬਣ, ਲਸ਼ਕਾਰੇ ਵੀ ਮਾਰਨੇ ਹਨ" ਗੁਰਦੇਵ ਜੀ ਦੀ ਸ਼ਹੀਦੀ ਤੋਂ ਭੈ-ਭੀਤ ਹਿਰਦਿਆਂ ਵਿੱਚ ਰੋਹ ਭਰ ਅਇਆ। ਮੁਰਦਾ ਹੋ ਰਹੀਆਂ ਨਾੜੀਆਂ ਵਿੱਚ ਮਾਨੋ ਨਵਾਂ ਲਹੂ ਸਰਕ ਪਿਆ ਹੋਵੇ । ਮਰਦੀ ਜਾਦੀ ਸਿੱਖੀ ਵਿਚ ਜਾਨ ਪੈ ਆਈ। ਕਿਸੇ ਦਾ ਦੁਬੈਲ ਤਾਂ ਕੀ ਬਣਨਾ ਹੈ, ਸਗੋਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਨੇ ਤਾਂ, ਇੱਕ ਸ਼ਕਤੀਸਾਲੀ ਰਾਜ ਦਾ ਮਲਾਕ ਵੀ ਬਣਨਾ ਹੈ। ਘਾਬਰੇ ਹੋਏ ਸਿੱਖ ਜਗਤਿ ਵਿਚ ਨਵੀਂ ਜਾਨ ਪੈਦਾ ਹੋ ਰਹੀ ਅਨੁਭਵ ਹੋਣ ਲੱਗ ਪਈ। ਦਿਲ-ਕੰਬਾਊ ਸ਼ਹੀਦੀ ਸਾਕੇ ਦੇ ਨਾਲ ਹੁਣ, ਇਹ ਖ਼ਬਰਾਂ ਵੀ ਜੰਗਲ ਦੀ ਅੱਗ ਵਾਂਗ ਨਾਲ ਹੀ ਫੈਲ ਰਹੀਆਂ ਸਨ। ਭਿਆਨਕ ਪਾਪ ਦੇ ਕਾਰਨ ਪਾਪੀਆਂ ਦੇ ਹਿਰਦਿਆਂ ਵਿਚ ਕਮਜ਼ੋਰੀ ਵਰਤ ਰਹੀ ਸੀ ਪਰ, ਸਚਿਆਰ ਧਰਮੀਆਂ ਦੇ ਮਨਾਂ ਵਿਚ ਉਮਾਹ ਤੇ ਦਲੇਰੀ ਆਕੜਾਂ ਭੰਨਣ ਲੱਗ ਪਈ। ਮੁਰਦਾ ਹੋ ਰਹੀ ਕੌਮ ਸ਼ੇਰਵਈ ਸਾਹਸ ਦਾ ਪ੍ਰਗਟਾਵਾ ਕਰ ਰਹੀ ਸੀ। ਇਹ ਸੀ ਨਿਆਰਾ ਚਮਤਕਾਰ ਜੋ ਛੇਵੀਂ ਥਾਂ ਪੁਜਦਿਆਂ ਸਾਰ ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤ ਨੇ ਕਰ ਵਿਖਾਇਆ।

ਸੰਗਤਾਂ ਹੁਮ ਹੁਮਾ ਕੇ ਦਰਸ਼ਨਾਂ ਨੂੰ ਉਮਡ ਆਈਆਂ । ਹੁਣ ਤਾ ਗੁਰਦੇਵ ਜੀ ਆਪਣੇ ਬੈਠਣ ਲਈ ਤਖ਼ਤ ਰੂਪ ਬੁੰਗਾ ਵੀ ਬਣਵਾ ਚੁੱਕੇ ਸਨ। ਸੀਸ ਤੇ ਚੌਰ ਤੇ ਉਪੱਰ ਛੱਤਰ, ਸੋਭਾ ਪਾ ਰਿਹਾ ਸੀ। ਗੁਰੂ-ਤਖ਼ਤ ਦੇ ਗਿਰਦੇ ਨਿਰਭੈ ਬਹਾਦਰਰਾਂ ਦੀ ਭੀੜ ਜੁੜਨੀ ਸ਼ੁਰੂ ਹੋ ਗਈ। ਸਿਖੀ ਦੇ ਜਨਮ ਦਾਤਾ ਸਤਿਗੁਰੂ ਨਾਨਕ ਸਾਹਿਬ ਜੀ ਦੇ ਇਹ ਪਾਵਨ ਬਚਨ-**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨●॥**{੧੪੧੨} ਰਾਹਾਂ ਗਲੀਆਂ ਵਿਚ ਗਾਏ ਜਾਣੇ ਸ਼ੁਰੂ ਹੋ ਗਏ। ਛਟਮ ਪੀਰ ਵਡਜੋਧੇ ਪਰਉਪਕਾਰੀ ਜੀ ਦਾ ਪਹਿਲਾ ਦਰਬਾਰ ਸੱਜ ਗਿਆ। ਮਿਠਬੋਲੜੇ ਪਿਤਾ ਗੁਰਦੇਵ ਜੀ ਦੀ ਦੈਵੀ ਗੋਦ ਵਿਚ ਪਲ ਕੇ ਜਵਾਨੀ ਚੜ੍ਹ ਰਹੇ ਬਲਵਾਨ ਸਰੀਰ-ਸਤਿਗੁਰੂ ਜੀ ਨੇ ਬੜੀ ਗਰਜਵੀਂ ਸੁਰ ਵਿਚ ਸੰਗਤਾਂ ਨੂੰ ਸੰਬੋਧਨ ਕੀਤਾ-' ਹੇ, ਸਤਿਗੁਰੂ ਨਾਨਕ ਸਾਹਿਬ ਜੀ ਦੇ ਪਿਆਰਿਓ ! ਮੇਰੇ ਸਰੀਰ ਤੇ ਕਿਰਪਾਨ ਦੇ ਨਾਲ ਦੂਜੀ ਤਲਵਾਰ ਨੂੰ, ਸ਼ਸਤਰਾਂ ਦੀ ਕਿਸੇ ਉਚੇਚੀ ਜੰਗ ਦਾ ਐਲਾਨ ਨਾ ਸਮਝ ਲੈਣਾ। ਇਹ ਸਗੋਂ ਸੰਤ ਸੂਰਮਿਆਂ ਦੀ ਕੌਮ ਵਲੋਂ ਸਾਹਸ ਭਰਪੂਰ ਮਿਤਰਤਾ ਦਾ ਵਧਾਇਆ ਹੱਥ ਹੈ। "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥" ਅਸੀ ਆਪਣੇ ਇਸ ਜੀਵਨ ਸਿਧਾਂਤ ਤੋਂ ਬਾਹਰ ਜਾ ਹੀ ਨਹੀਂ ਸਕਦੇ । ਹੇ ਦੁਨੀਆ ਦੇ ਲੋਕੋ ! ਹੇ ਦਾਤਾਰ ਜੀ ਦੀ ਬਖ਼ਸ਼ਸ਼, ਸਿਆਸੀ ਸ਼ਕਤੀਆਂ ਦੇ ਮਾਲਕੋ ! ਸਰਬਤ ਦਾ ਭਲਾ ਮੰਗਣ ਵਾਲੇ ਸੁਹਿਰਦ ਅਤੇ ਸੱਚੇ ਸੇਵਕਾਂ ਨੂੰ, ਸਾਨੂੰ ਗ਼ਲਤ ਨਾ ਸਮਝਿਆ ਜਾਵੇ। ਅਸਾਂ ਨਿਰਦਈ ਜ਼ਾਲਮਾ ਦੇ ਹਿਰਦਿਆਂ ਵਿਚ ਵੀ ਗਿਆਨ ਜੋਤਿ ਜਗਾਉਣ ਦਾ ਭਪੂਰ ਯਤਨ ਕਰਨ ਲਈ ਆਪਣੇ ਪਿਤਾਮਾ ਗੁਰਦੇਵ ਜੀ ਦੇ ਇਨ੍ਹਾਂ ਬਚਨਾ ਦੀ ਪਾਲਣਾ-ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ ॥ ਕਰਨੀ ਹੈ। ਸਾਡਾ ਅਸਲ ਸ਼ਸਤਰ ਗੁਰਮਤਿ-ਗਿਆਨ-ਖੜਗ ਹੀ ਹੈ। ਅਸੀਂ ਕੇਵਲ ਬੇਦਲੀਲੀ ਧੱਕੇ ਖੋਰੀ ਦੇ ਵਿਰੁੱਧ ਅੜ ਖਲੋਣਾ ਹੈ। ਉਝ ਅਸੀ ਸਰਬੱਤ ਲੋਕਾਈ ਦੀ ਚਰਨਧੂੜ ਹੀ ਹਾਂ। ਅਸੀਂ ਆਪਣੇ ਗੁਰਦੇਵ ਪਿਤਾ ਜੀ ਦਾ ਇਹ ਫ਼ੁਰਮਾਨ-"**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ**" -ਕਦੇ ਕਿਸੇ ਵੀ ਹਾਲਤ ਵਿਚ ਨਹੀਂ ਭੁੱਲਣਾ। ਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਵਿਚ ਵੈਰ ਭਾਵਨਾਂ ਦਾ ਕਿਤੇ ਨਿਸ਼ਾਨ ਤੱਕ ਵੀ ਹੋਣਾ, ਸਤਿਗੁਰੂਨ ਨਾਨਕ ਸਾਹਿਬ ਜੀ ਦੀਆਂ ਸੱਧਰਾਂ ਦਾ ਪ੍ਰਤੀਕ ਸਮਝੇ ਰਹਿਣਾ ਲੋੜੀਏ। ਸਾਡੇ ਜੀਵਨ ਦਾ ਸਦੀਵੀ ਧੁਰਾ, ਗੁਰਦੇਵ ਪਿਤਾ ਜੀ ਦਾ ਇਹ ਪਾਵਨ ਗੁਰੂ ਸ਼ਬਦ :--

੮●- **ਧਨਾਸਰੀ ਮਃ ੫** ॥ ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ ॥ ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥੧॥ ਸਾਧਸੰਗਿ ਚਿੰਤ ਬਿਰਾਨੀ ਛਾਡੀ ॥ ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ ॥੧॥ ਰਹਾਉ ॥ **ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥ ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥ ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥ ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥੪॥੩॥** {੬੭੧}

ਗੁਰਦੇਵ ਪਿਤਾ ਜੀ ਦੀ ਸ਼ਹੀਦੀ-ਰੂਪ ਕਰਤਾਰ ਦਾ ਭਾਣਾ, ਅਸਾਂ ਮਿੱਠਾ ਕਰਕੇ ਮੰਨਣਾ ਹੈ। ਅਜੇਹੀ ਸਿਖਿਆ ਦੀ ਬਖ਼ਸ਼ਸ਼ ਕਰਕੇ ਹੀ ਸਤਿਗੁਰੂ ਨਾਨਕ ਸਾਹਿਬ ਨੇ, ਗੁਰਿਆਈ ਵਾਲਾ ਇਹ ਸਿਲਸਿਲਾ ਤੋਰਿਆ ਹੈ। ਗ੍ਰਿਫ਼ਤਾਰ ਕਰਕੇ ਲੈ ਜਾਣ ਸਮੇ ਗੁਰਦੇਵ ਜੀ ਦੀ ਇਹ ਸਿਖਿਆ ਅਸਾਂ ਕਦੇ ਨਹੀਂ ਭੱਲਣੀ। ਅਸਾਂ ਕਿਸੇ ਪਰਕਾਰ ਦੀ ਬਦਲਾ ਭਵਣਾ ਨੂੰ ਨੇੜੇ ਨਹੀਂ ਆਉਣ ਦੇਣਾ ॥ ਹੋਵੇਗਾ-" **ਜਹਾਂ ਖਿਮਾ ਤਹ ਅਪਿ**" ਬਚਨ ਸਦਾ ਯਾਦ ਰਖਣਾ ਹੈ। ਪਰ, ਨਾਜਾਇਜ਼ ਦਬਾ, ਧੱਕੇ ਖੋਰੀ ਅਥਵਾ ਜ਼ੁਲਮ ਸਾਹਿਮਣੇ ਅਸਾਂ ਕਦੇ ਕਿਸੇ ਹਾਲਤ ਵਿਚ ਨਹੀਂ ਝੁਕਣਾ । ਭਾਵੇਂ ਸਰਬੰਸ ਕੁਰਬਾਨ ਹੋ ਜਾਵੇ ਜ਼ਾਲਮ, ਦੀ ਈਨ ਅਸਾਂ ਕਦੇ ਨਹੀਂ ਮੰਨਣੀ "। ਕ੍ਰੋਧ ਅਗਨੀ ਤੋਂ ਤਪਦੇ ਹਿਰਦੇ ਠੰਢੇ ਠਾਰ ਹੋ ਗਏ ।

ਸਤਿਗੁਰੂ ਅਰਜਨ ਸਾਹਿਬ ਜੀ ਨੂੰ ਬੇਰਹਿਮੀ ਨਾਲ ਸ਼ਹੀਦ ਕੀਤੇ ਜਾਣ ਤੋਂ ਵਾਪਰ ਰਹੀ ਲੋਕਾਂ ਦੇ ਮਨਾਂ ਨੂੰ ਦਹਿਸ਼ਤ ਅਥਵਾ ਢਹਿੰਦੀਆਂ ਕਲਾਂ ਵੱਲ ਲੈ ਤੁਰਨ ਵਾਲੇ **ਭੈ** ਦਾ ਨਾਸ ਹੁੰਦਾ ਗਿਆ । ਸੰਤ ਦੇ ਨਾਲ ਹੀ ਮਨੁੱਖ ਨੂੰ ਸੂਰਮਾਂ ਬਣਾ ਰਹੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਛੇਵੇਂ ਸਰੂਪ ਵਡ-ਜੋਧੇ ਸਤਿਗੁਰੂ ਜੀ ਨੇ ਬਹਾਦਰੀ, ਦਲੇਰੀ ਅਤੇ, ਵਧੀਆ ਨਿਸ਼ਾਨੇ ਬਾਜ਼ੀ ਵਾਲੀ ਸ਼ਸਤਰ-ਵਿਦਿਆ ਵਿਚ ਨਿਪੁੰਨ ਕਰਨ ਦੀ ਯੋਜਨਾ ਅਧੀਨ, ਜੰਗਲੀ ਜਾਨਵਰਾਂ ਦੇ ਸ਼ਿਕਾਰ ਖੇਡਣ ਦਾ ਰਿਵਾਜ ਚਲਾਇਆ। ਅਜੇ ਤੱਕੜੀ ਦੀ ਡੰਡੀ ਹੀ ਜਿਨ੍ਹਾਂ ਦਾ ਕੇਵਲ ਮਾਤਰ ਹਥਿਆਰ ਸੀ, ਜਿਹੜੇ ਆਪਣੀਆਂ ਧੀਆਂ ਭੈਣਾ ਦੀ ਇੱਜ਼ਤ ਵੀ ਨਹੀਂ ਸਨ ਬਚਾ ਸਕਦੇ, ਉਨ੍ਹਾਂ ਭਾਰਤੀਆਂ ਵਿਚੋਂ ਬਣ ਰਹੇ ਸਿਖਾਂ ਨੂੰ ਬਹਾਦਰ ਜੋਧਿਆਂ ਦੀ ਕੌਮ ਬਣਾ ਦਿੱਤਾ । ਇਤਿਹਾਸ ਗਵਾਹ ਹੈ ਕਿ, ਸਤਿਗੁਰੂ ਜੀ ਦੀ ਪਾਵਨ ਜਾਨ ਦੀ ਵੈਰੀ ਬਣ ਆਈ ਮੁਗ਼ਲ ਸ਼ਾਹੀ ਦੀਆਂ ਫ਼ੌਜਾਂ ਨੂੰ ਚਾਰ ਯੁੱਧਾਂ ਵਿਚ **ਬੁਥਾੜ-ਭੰਨਵੀ ਹਾਰ** ਦਾ ਸੁਆਦ ਚਖਾਇਆ ਸੀ।

ਮੁਗ਼ਲ ਸ਼ਾਹੀ ਨਾਲ ਵਿਰੋਧਤਾ ਦਾ ਪ੍ਰਭਾਵ ਹੋਰ ਵੀ ਵੱਧ ਬਣ ਗਿਆ ਸੀ। ਸੰਤ-ਸੂਰਮਿਆਂ ਦੀ ਭੀੜ ਤਾਂ ਵਧਦੀ ਗਈ ਪਰ ਗੁਰਿਆਈ ਦੀ ਸ਼ੰਭਾਲ ਕਰਨ ਦੀ ਲਗਨ ਨਾਲ, **ਗਿਆਨ-ਜੋਤਿ** ਦੀ ਪ੍ਰਾਪਤੀ ਜੋਗ ਕੋਈ ਨਹੀਂ ਸੀ ਨਿੱਤਰ ਰਿਹਾ। ਪਰਵਾਰ ਵਿਚੋਂ ਬਾਬਾ ਗੁਰਦਿਤਾ ਜੀ ਦੇ ਵਡੇ ਸਾਹਿਜ਼ਾਦਾ ਹਰਿਰਾਇ ਜੀ ਨੇ ਸਤਿਗੁਰੂ ਜੀ ਦੀ

ਸੰਗਤ ਤੋਂ ਸਾਰੇ ਗੁਣ ਬੜੀ ਛੇਤੀ ਦ੍ਰਿੜ ਕਰ ਲਏ। ਜੀਵਨ ਜੁਗਤ ਤਾਂ ਚਾਰ ਪੀੜ੍ਹੀਆਂ ਤੋਂ ਸੰਸਕਾਰਾਂ ਵਿਚ ਸਮਾਉਂਦੀ ਆ ਰਹੀ ਸੀ। ਵਿਦਾਇਗੀ ਦਾ ਸਮਾ ਨੇੜੇ ਆਇਆ ਜਾਣ ਕੇ ਆਪਣੇ ਪੋਤ੍ਰੇ (ਗੁਰੂ) ਹਰਿ ਰਾਇ ਸਾਹਿਬ ਜੀ ਨੂੰ (ਮਾਰਚ ੧੬੪੪) ਗੁਰਿਆਈ ਦੀਆਂ ਜ਼ਿਮੇ ਵਾਰੀਆਂ ਸੰਭਾਲ ਕੇ ਆਪ ਨਿੱਝ ਧਾਮ ਨੂੰ ਸਿਧਾਰ ਗਏ-

ਸੁਜਾਨ ਸਤਿਗੁਰੂ ਗੁਰੂ ਹਰਿ ਰਾਇ ਸਾਹਬ ਜੀ ਨੇ ਦੂਰ ਨੇੜੇ ਫਿਰ ਕੇ ਗੁਰਮਤਿ ਦੇ ਖਿਮਾ ਅਤੇ ਸਹਿਨਸ਼ੀਲਤਾ ਵਾਲੇ ਗੁਣਾ ਨੂੰ ਦ੍ਰਿੜ ਕਰਾ ਕੇ '**ਬਦਲਾ ਲਊ ਭਾਵਣਾ**' ਨੂੰ ਹੋਰ ਵੀ ਦੂਰ ਕੀਤਾ ਗੁਰਮਤਿ ਦੇ ਨਿਰਭਉ-"**ਆਪਿ ਨ ਡਰਉ ਨ ਅਵਰ ਡਰਾਵਉ ॥**" ਰਹਿਣ ਵਾਲੇ ਗੁਰਮਤਿ-ਸਿਧਾਂਤ ਦੇ ਨਾਲ ਲੋਕਾਂ ਨੂੰ ਗੁਰਮਤਿ ਦਾ ਨਿਰਵੈਰਤਾ ਵਾਲਾ-"**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥**" ਗੁਰਮਤਿ ਸਿਧਾਂਤ ਦ੍ਰਿੜ ਕਰਾਇਆ। ਸੂਰਮਿਆਂ ਦੇ ਨਾਲ ਸ਼ਾਂਤ ਚਿੱਤ ਸੰਤ ਸੁਭਾਉ ਵਿਚ ਹੋਰ ਵਾਧਾ ਕੀਤਾ। ਦੋ ਸਾਹਿਜ਼ਾਦਿਆ ਵਿਚੋਂ ਵਡੇ 'ਬਾਬਾ ਰਾਮ ਰਾਏ ਜੀ' ਹੋਰ ਹਰ ਤਰ੍ਹਾਂ ਸੂਜਵਾਨ ਸਨ, ਪਰ ਗੁਮਤਿ ਦੇ ਠੀਕ ਧਾਰਨੀ ਨਾ ਹੋ ਸਕਣ ਦੇ ਕਾਰਨ ਔਰੰਗਜ਼ੇਬ ਦੇ ਮਾਇਆ ਪਸਾਰੇ ਤੇ ਮੋਹਤ ਹੋ ਕੇ ਮਨਮੁੱਖ ਬਣ ਗਏ ਸਨ। ਨਿਜ ਧਾਮ ਨੂੰ ਵਾਪਸੀ ਦਾ ਸਮਾ ਅਚਨਚੇਤ ਨੇੜੇ ਆ ਗਿਆ ਜਾਣ ਕੇ, ਜਨਮ ਤੋਂ ਹੀ ਚਮਤਕਾਰੀ ਸੂਝ ਬੂਝ ਵਾਲੇ ਅਤੇ ਬਾਲਪਨ ਤੋਂ ਗੁਰੂ-ਸੰਗਤ ਵਿਚ ਲੀਨਤਾ ਦਰਸਾ ਰਹੇ, ਦੈਵੀ ਬਰਕਤਾਂ ਵਾਲੇ (ਜੁਲਈ ੧੬੫੬ ਨੂੰ ਜਨਮੇ) ਆਪਣੇ ਛੋਟੇ ਸਪੁੱਤਰ, ਹਰਿ ਕ੍ਰਿਸ਼ਨ ਜੀ ਨੂੰ (ਅਕਤੂਬਰ ੧੬੬੧) ਆਪਣੇ ਥਾਂ ਗੁਰਿਆਈ ਦੀਆਂ ਜ਼ੰਵੇਵਾਰੀਆਂ ਸੌਂਪ ਕੇ ਆਪ ਪਰਮ ਜੋਤਿ ਵਿਚ ਜਾ ਲੀਨ ਹੋਏ।

ਕਰੀਬ ਪੰਜ ਸਾਲ ਦੇ ਬਾਲ ਉਮਰਾ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਸੰਸਾਰ ਵਿਚ ਸਿੱਧ ਕਰ ਦਿੱਤਾ ਕਿ ਗੁਰਮਤਿ-ਗਿਆਨ ਕਿਸੇ ਉਮਰ ਦਾ ਮੁਥਾਜ ਨਹੀਂ ਹੈ, ਜਿਸ ਨੇ ਜਿਸ ਉਮਰ ਵਿੱਚ ਆਪਣੇ ਸਤਿਗੁਰੂ ਜੀ ਦੀ ਪ੍ਰਸੰਨਤਾ-ਰੂਪ ਨੇੜਤਾ ਪ੍ਰਾਪਤ ਕਰਕੇ ਸ਼ਬਦ ਵਿਚਾਰ ਵਿੱਚ ਮਨ ਜੋੜ ਲਿਆ ਤਾਂ-"**ਸਤਿਗੁਰ ਸਬਦਿ ਉਜਾਰੋ ਦੀਪਾ ॥ ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥" ਬਾਲ ਉਮਰਾ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਸੌਂਪੀ ਜਾਣ ਤੋਂ ਬ੍ਰਹਮਣ ਵਰਗ ਕੱਛਾਂ ਵਜਾ ਰਿਹਾ ਸੀ ਕਿ, "ਇਸ ਬਾਲਕ ਕੋਲੋਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਗਿਆਨ ਦੀ ਸੰਭਾਲ ਨਹੀਂ ਹੋ ਸਕਣੀ ਤੇ ਮੇਰੀ ਮਰ ਰਹੀ ਸਾਖ਼ ਫਿਰ ਹਰੀ ਹੋ ਪੈਣੀ ਹੈ। ਮੇਰੇ ਕਰਮਕਾਂਡੀ ਜਾਲ ਦੀ ਪਕੜ ਮੇਰੀ ਪੂਜਾ ਫਿਰ ਉਵੇਂ ਦੀ ਉਵੇ ਬਹਾਲ ਹੋ ਜਾਣੀ ਹੈ।" ਪਰ ਗੁਰੂ ਸਾਹਿ ਜੀ ਦੀ ਵਦਵਤਾ ਤੋਂ ਵੈਰੀਆਂ ਦੇ ਮਨਸੂਬੇ ਟਿੱਟੀ ਵਿਚ ਮਿਲ ਗਏ। ਔਰੰਗਜ਼ੇਬ ਨੇ ਰਾਮਰਾਏ ਨੂੰ ਹੱਥ ਵਿਚ ਲੈ ਕੇ ਆਪਣੇ ਚਿੱਤੋਂ ਵੱਡੀ ਮੱਲ ਮਾਰ ਲਈ ਸੀ ਕਿ, ਹੁਣ ਗੁਰਿਆਈ ਦਾ ਅਸਰ ਘਟ ਜਾਣਾ ਹੈ। ਪਰ ਉਸ ਨੇ ਵੀ ਅਪਣਾ ਅਨੁਮਾਨ ਗ਼ਲਤ ਅਨੁਭਵ ਕਰ ਲਿਆ ਅਤੇ ਸਿੱਧਾ ਦਿਖ਼ਲ ਦੇਣ ਲਈ ਸਤਿਗੁਰੂ ਹਰਿ ਕ੍ਰਿਸ਼ਨ ਜੀ ਨੂੰ ਮਿਰਜ਼ਾ ਰਾਜਾ ਜੈ ਸਿੰਘ ਦੀ ਰਹੀਂ ਦਿੱਲੀ ਸਦ ਲਿਆ। "ਮਿਰਜ਼ਾਂ ਰਾਜਾ ਜੈ ਸਿੰਘ ਜੀ ਨੇ ਆਪਣੇ ਦੀਵਾਨ ਪਰਸ ਰਾਮ ਨੂੰ ੫● ਸਵਾਰ ਦੇ ਕੇ ਹਿਦਾਇਤ ਕੀਤੀ ਕਿ ਕੀਰਤਪੁਰ ਜਾ ਕੇ ਮੇਰੇ ਵਲੋਂ ਸਤਿਗੁਰੂ ਜੀ ਨੂੰ ਦਿਲ਼ੀ ਆਉਣ ਦੀ ਪ੍ਰਰਾਰਥਨਾ ਕਰੀਂ, ਤੇ ਉਨ੍ਹਾਂ ਨੂੰ ਬੜੇ ਆਦਰ ਸਤਿਕਾਰ ਨਾਲ ਇਕ ਪਾਲਕੀ ਵਿੱਚ ਸਵਾਰ ਕਰਕੇ ਲੈ ਆਉਣਾ।"**

**ਦਿੱਲੀ ਵਿਖੇ ਔਰੰਗਜ਼ੇਬ ਦੇ ਦਰਬਾਰ ਵਿਚ ਹਾਜ਼ਰ ਨਾ ਹੋਣ ਵਾਲੀ ਅਦੁਤੀ ਨਿਰਭੈਤਾ ਦੀ ਪ੍ਰਦਰਸ਼ਨੀ ਤੋਂ ਵੱਡੇ ਵਡੇ ਪੀਰਾਂ ਫ਼ਕੀਰਾਂ ਨੂੰ ਚਕ੍ਰਿਤ ਕਰ ਦਿੱਤਾ ਸੀ। ਸੀਤਲਾ** ਬੀਮਾਰੀ ਰੱਬੀ ਸੱਦੇ ਦਾ ਕਾਰਨ ਬਣ ਗਈ। ਸਤਿਗੁਰਾਂ ਨੇ ਅਪਣੀ ਵਾਪਸੀ ਦਾ ਸਮਾ ਨੇੜੇ ਅਇਆ ਜਾਣ ਲਿਆ। ਗੁਰਮਤਿ ਗਿਆਨ ਮਿਸ਼ਨਰੀ ਕਾਲਜ ਵਿਚ ਪੜ੍ਹਉਂਣ ਦੀ ਸੇਵਾ ਨਿਭਾ ਰਹੇ ਭਾਈ ਸਾਹਿਬ ਇੰਦਰ ਸਿੰਘ ਜੀ ਘੱਗਾ ਵੱਲੋ ਪਾਪਤ ਹੋਈ ਉਨ੍ਹਾਂ ਦੀ ਲਿਖ਼ਤ ਵਿਚਲੇ ਇਨ੍ਹਾਂ ਬਚਨਾ-"**ਡਾ: ਤਾਰਨ ਸਿੰਘ ਅਤੇ ਡਾ: ਫ਼ੌਜਾ ਸਿੰਘ ਵਲੋਂ ਲਿਖਿਆ ਜੀਵਨ ਤੇ ਰਚਨਾ ਗੁਰੂ ਤੇਗ਼ ਬਹਾਦਰ ਵਿੱਚ ਤਰੀਕਾਂ ਦੇ ਕੇ ਦਸਿਅ ਹੈ, ੯ਵੇਂ ਸਤਿਗੁਰੂ ਭੋਰੇ ਵਿਚ ਬੈਠੇ ਹੀ ਨਹੀਂ ਤਾਂ ਲੱਭਣ ਦਾ ਸਵਾਲ ਕਿਵੇਂ ਹੋਇਆ ? ੨੧ ਮਾਰਚ ੧੬੬੪ ਨੂੰ ਬਾਬਾ ਤੇਗ ਬਹਾਦਰ ਜੀ ਅਸਾਮ ਬਿਹਾਰ ਦੇ ਪਰਚਾਰ ਦੌਰੇ ਤੋਂ ਵਾਪਸ ਮੁੜਦਿਆਂ ਦਿੱਲੀ ਵਿਖੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਮਿਲੇ ਸਨ। ਅਠਵੇਂ ਸਗਿਰਾਂ ਨੇ ਤਦੋਂ ਹੀ ਆਖ ਦਿੱਤਾ ਸੀ ਕਿ, ਸਾਡਾ ਸਮਾ ਆਣ ਪੁਜਿਆ ਹੈ। ਤੁਸੀਂ ਬਕਾਲੇ ਜਾਉ, ਸੰਗਤਾਂ ਆ ਕੇ ਤੁਹਾਨੂੰ ਗੁਰਤਾ ਦੇਣ ਦੀ ਰਸਮ ਅਦਾ ਕਰ ਦੇਣਗੀਆਂ । ੩● ਮਾਰਚ ੧੬੬੪ ਨੂੰ ਅਠਵੇਂ ਸਤਿਗੁਰੂ ਜੋਤੀ ਜੋਤ ਸਮਾ ਗਏ ". ਅਨੁਸਾਰ ਗੁਰਿਆਈ ਦੀ ਜ਼ਿਮੇਵਾਰੀ ਆਪਣੇ ਪਿਤਾ ਗੁਰਦੇਵ ਜੀ ਦੇ ਚਾਚਾ ਜੀ, ਬਾਬਾ-ਗੁਰੂ ਤੇਗ਼ਬਹਾਦਰ ਸਾਹਿਬ ਜੀ ਕੋਲ ਜਾ ਟਿਕੀ। ਗੁਰੂ ਹਰਿ ਕ੍ਰਿਸ਼ਨ ਜੀ ਮਿਤੀ ੩● ਮਾਰਚ ੧੬੬੪ ਨੂੰ ਸੰਸਾਰਕ ਯਾਤਰਾ ਮੁਕਾ ਕੇ, ਸਰਬਜੋਤਾਂ ਦੇ ਅਪਾਰ ਨਿੱਧ ਵਿਚ ਜਾ ਲੀਨ ਹੋਏ ।**

ਗੁਰੂ ਬਾਣੀ ਦੇ ਰਚੇਤਾ ਮਹਾਨ ਤਿਆਗੀ ਸਤਿਗੁਰੂ ਤੇਗ਼ਬਹਾਦਰ ਜੀ ਨੇ ਸਾਰੇ ਦੇਸ਼ ਵਿਚ ਗੁਰਮਤਿ ਪੋਰਚਾਰ ਦੀ ਲਹਿਰਾ ਚਲਾਈ। ਅਸਾਮ ਨੂੰ ਜਾਂਦੇ ਸਮੇ ਆਣੇ ਮਹਲ ਗ੍ਰਭ-ਵਤੀ (ਮਾਤਾ) ਗੁਜਰੀ ਜੀ ਨੂੰ ਪਠਨੇ ਛੱਡ ਗਏ ਸਨ ਜਿੱਥੇ ਮਿਤੀ ੨੨ ਦਸੰਬਰ ਸੰਨ ੧੬੬੬ ਨੂੰ (ਸਾਹਿਬਜ਼ਾਦਾ ਗੋਬਿੰਦ ਰਾਏ ਜੀ ਦਾ ਜਨਮ ਹੋਇਆ। ਅਸਾਮ ਤੋਂ ਵਪਸੀ ਗੁਰਮਤਿ ਦਾ ਪਰਚਾਰ ਕਰਦੇ ਗੁਰੂ ਤੇਗ਼ਬਾਹਦਰ ਸਾਹਿਬ ਸ੍ਰੀ ਅਨੰਦਪੁਰ ਵਾਪਸ ਆ ਗਏ। ਗੁਰਦੇਵ ਜੀ ਵੋਂ ਬੁਲਾਵਾ ਗਿਆ ਤਾਂ ਮਾਤਾ ਗੁਜਰੀ ਜੀ ਵੀ ਸਾਹਿਜ਼ਾਦਾ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਆ ਗਏ। ਸਤਿਗੁਰੂ ਤੇਗ਼ਬਹਾਦਰ ਜੀ ਗੁਰਰਿਆਈ ਦੀਆਂ ਜ਼ਿਮੇਵਾਰੀ ਆਪਣੇ ਦੈਵੀ ਬਰਕਤ ਵਾਲੇ ਸਪੁਤਰ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਸੌਂਪ ਕੇ, ਔਰੰਗਜ਼ੇਬੀ ਦੱਕੋ-ਸ਼ਾਹੀ ਵਿਰੱਧ ਜੂਝਦੇ ਮਿਤੀ ੧੧ ਨਵੰਬਰ ੧੬੭੫ ਨੂੰ ਦਿੱਲੀ ਦੇ ਚਾਂਦਨੀ ਚੌਕ ਵਿੱਚ ਅਦੁਤੀ ਸ਼ਹੀਦੀ ਸਾਕਾ ਵਰਤਾ ਕੇ ਉਸੇ ਪਰਮ ਪਿਤਾ ਵਿਚ ਜਾ ਅਭੇਤ ਹੋਏ।

ਪਰ ਜਿਸ ਅਨੂਪਮ ਸਤਿਗੁਰੂ ਨਾਨਕ ਸਾਹਿਬ ਜੀ ਨੂੰ, ਪੰਚਮ-ਪਾਤਸ਼ਾਹ ਜੀ ਨੇ ਆਪਣੇ ਹੀ ਕਰ-ਕੰਵਲਾਂ ਨਾਲ ਲਿਖੇ " ਸਵਈਏ ਸ੍ਰੀ ਮੁਖ ਨਬਾਕ੍ਰ ਮਹਲਾ ੫ " ਵਿਚ, ਪਰਮਾਤਮ' ਅਕਾਲ ਨਪੁਰਖ ਜੀ ਤੁੱਲ ਮੰਨਦਿਆਂ ਇਹ ਪਰਬਚਨ-**>>** (ਸਵਈਏ ਸ੍ਰੀ ਮੁਖ ਬਾਕੵ ਮਹਲਾ ੫ -ਨੰ: ॥੨॥-ਤੋ-ਨੰ:॥੪॥ ਵਿਚਾਂ ਪਹਿਲਾਂ ਅਕਾਲ ਪੁਰਖ ਜੀ ਗੁਣ ਲਿਖ ਕੇ ਫਿਰ ਲਗਾਤਾਰ)-"**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕੱ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥**" ਚਾਰ ਵਾਰ,=**ਅਰਥ**:-ਹਰੀ ਦਾ ਭਗਤ ਦਾਸ (ਗੁਰੂ) ਨਾਨਕ (ਹਰੀ ਦੇ) ਦਰ ਤੇ ਪ੍ਰਵਾਨ (ਹੋਇਆ ਹੈ) ਅਤੇ ਹਰੀ ਵਰਗਾ ਹੈ। (ਮੇਰੀ) ਇੱਕ ਜੀਭ (ਉਸ ਗੁਰੂ ਨਾਨਕ ਜੀ ਦੇ) ਕੀ (ਗੁਣ) ਕਹਿ ਸਕਦੀ ਹੈ ? ਮੈਂ (ਗੁਰੂ ਨਾਨਕ ਸਾਹਿਬ ਜੀ ਤੋਂ) ਸਦਕੇ ਹਾਂ, ਸਦਕੇ ਹਾਂ, ਸਦਾ ਸਦਕੇ ਹਾਂ ॥੨॥੩॥੪॥ (ਗੁਰੂ ਗ੍ਰੰਥ ਰਪਣ ਪੋਥੀ ੧● ਸਫ਼ਾ ੪੨੯ ਤੋਂ ੪੩੨ ਤੱਕ)। ਅਤੇ ਫਿਰ ਸਵਈਏ ॥੫॥ ਤੋਂ ॥॥੮॥ ਤੱਕ- ਪਹਿਲਾਂ ਉਸ ਅਗੰਮ ਅਥਾਹ ਨਿਰਅਕਾਰ ਸਿਜਣਹਾਰ ਦੇ ਗੁਣ ਗਾਇਣ, ਤੇ ਫਿਰ ਲਗਾਤਾਰ, ਸਤਿਗੁਰੂ ਨਾਨਕ ਸਾਹਿਬ ਜੀ ਨੂੰ 'ਹਰੀ-ਰੂਪ ਸਤਿਗੁਰੂ ਨਾਨਕ ਸਾਹਿਬ ਜੀ" ਲਿਖਣ ਦੇ ਨਾਲ- '**ਹਰਿ ਗੁਰੁ ਨਾਨਕੁ' ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥,-'ਹਰਿ ਗੁਰੁ ਨਾਨਕੁ' ਜਿਨ੍ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥੬॥,-'ਹਰਿ ਗੁਰੁ ਨਾਨਕੁ' ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥,-'ਹਰਿ ਗੁਰੁ ਨਾਨਕੁ' ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥** ਲਿਖਣ ਉਪਰੰਤ ਵੀ, ਜਿਵੇਂ ਹਿਰਦਾ ਨਾ ਰੱਜਿਆ ਹੋਵੇ, ਅੰਤਲੇ ਨੌਵੇਂ (**੯ਵੇਂ**) ਪੂਰੇ ਸਵਈਏ ਵਿਚ-"**ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ ॥ ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥ ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥ ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥ ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥ ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥ ਅਰਥ**:-ਹੇ ਹਰੀ ! ਤੇਰਾ ਸੇਵਕ-ਹੇ ਪਾਰਬ੍ਰਹਮ ! ਤੇਰਾ ਰੂਪ ਗੁਰੂ ਨਾਨਕ ਸਾਰੇ ਜਗਤ ਵਿੱਚ ਪਰਗਟ ਹੋਇਆ ਹੈ। (ਗੁਰੂ ਨਾਨਕ) (ਘੁੱਪ) ਹਨੇਰੇ ਵਿੱਚ ਚਰਾਗ਼ ਜਗ ਪਿਆ ਹੈ, (ਉਸ ਦੇ ਦੱਸੇ ਹੋਏ) (ਗੁਰਮਤਿ ਗਿਆਨ ਰੂਪ) ਨਾਮ ਦੀ ਬਰਕਤਿ ਨਾਲ ਸਾਰੀ ਸ੍ਰਿਸ਼ਟੀ ਪਾਰ ਲੰਘ ਰਹੀ ਹੈ।੯। (ਗੁਰੂ ਗ੍ਰੰਥ ਦਰਪਣ ਪੋਥੀ ੧● ਸਫ਼ਾ ੪੩੭ ਤੋਂ ੪੩੮ ਤੱਕ)।**<<**ਲਿਖੇ ਹਨ ਜੋ ਅੱਜ ਉਹਨ ਪਾਵਨ ਬਚਨ ਸਤਿਗੁਰੂ ਗ੍ਰੰਥ ਸਾਹਿਬ ਰੂਪ ਹੋ ਕੇ, ਸਾਨੂੰ ਉਸੇ **ਸਤਿਗੁਰੂ ਨਾਨਕ ਸਾਹਿਬ ਜੀ** ਦੀ ਅਨੂਪਮ ਅਜ਼ਮਤ ਤੋਂ ਜਾਣੂ ਕਰਉਂਦੇ ਰਹਿਣ ਦੀ ਸਦੀਵੀ ਜ਼ਿੰਮੇਵਾਰੀ ਨਿਭਾ ਰਹੇ ਹਨ।

ਹੇ ਸੁਜਾਨ ਪਾਠਕ ਸੱਜਣ ਜੀਓ ! ਆਉ ਅਸੀਂ ਵੀ ਉਸੇ ਸਤਿਗੁਰੂ ਨਾਨਕ ਸੱਚੇ ਪਾਤਸ਼ਾਹ ਜੀ ਦੇ ਉੱਤਰ ਅਧਿਕਾਰੀ, ਨੌਂ ਸਤਿਗੁਰੂ ਸਾਹਿਬਨ ਤੋਂ ਕੁਰਬਾਨ ਜਾਂਦੇ ਹੋਏ ਉਨ੍ਹਾਂ ਦੇ ਪੂਰਨਿਆਂ-ਰੂਪ ਸ਼ਦਬ-ਗੁਰਬਾਣੀ-ਸਿਖਿਆ ਅਨੁਸਾਰ, ਜੀਵਨ ਬਣਾਉਣ ਦੀ ਆਹਰੇ ਲੱਗ ਜਾਈਏ, ਜਿਨ੍ਹਾਂ ਨੇ ਆਪਣੇ ਪ੍ਰਥਮ ਗੁਰਦੇਵ ਜੀ ਦੇ ਮਿਥੇ ਟੀਚੇ ਵਾਲਾ ਅਜੇਹਾ ਸੰਤ-ਸੂਰਮਾ ਸਿਰਜ ਵਿਖਾਇਆ ਜੋ, ਆਪਣੇ ਸਰੀਰ, ਆਪਣੀ ਜਿੰਦ-ਜਾਨ ਤੱਕ ਦੇ ਮੋਹ ਦਾ ਤਿਆਗੀ, ਗ਼ਰੀਬਾਂ ਦੀ ਸਹਾਇਤਾ ਵਿਚ ਬੰਦ ਬੰਦ ਕਟਿਆ ਜਾਣ

ਤੇ ਵੀ ਮੈਦਾਨ ਨਾ ਛੱਡਣ ਵਾਲਾ ਸੰਤ, ਸਰਬੱਤ ਦੇ ਭਲੇ ਦੀ ਕਾਮਨਾ ਕਰਦਾ ਹੋਇਆ ਅਪਣੇ ਆਪ ਨੂੰ ਸਭਨਾਂ ਦੀ ਚਰਨ-ਧੂੜ ਮੰਨਦਾ ਹੈ। ਸਤਿਗੁਰੂ ਸਾਹਿਬਾਨ ਦੀ ਮਹਾਨ ਕੁਬਾਨੀਆਂ ਭਰੀ, ਅਦੁਤੀ ਦ੍ਰਿੜਾ ਅਤੇ ਨਿਰਭੈਤਾ ਦੇ ਪੂਰਨੇ ਪਾ ਰਹੀ **ਦੇਣ ਨੂੰ**, ਕਦੇ ਨਾ ਵਿਸਾਰੀਏ। ਅਤੀਅੰਤ ਬਿਖੜੇ ਸਮਿਆਂ ਵਿਚ ਸਾਡੀ ਅਗਵਾਈ ਕਰਨ ਲਈ ਆਪਣੇ ਪਰਵਾਰ ਵਿਚੋਂ ਵੀ ਗੁਰੂ-ਪਦਵੀ ਦੀ ਯੋਗਤਾ ਵਾਲੇ ਨਿਪੁੰਨ ਗੁਰੂ ਸਾਹਿਬਾਨ ਰੂਪਮਾਨ ਕਰਦੇ ਰਹੇ, ਅਤੇ ਅਨੇਕ ਔਕੜਾ ਵਿਚੋਂ ਲੰਘਦਿਆ ਸਤਿਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ, ਨਿਰਧਾਰਤਾ ਟੀਚੇ ਤੱਕ ਪੁਚਾ ਦਿੱਤੀ । ਦਸ਼ਮੇਸ਼ ਪਿਤਾ ਜੀ ਨੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਦੀਆਂ ਅੰਤਲੀਆਂ ਹਦਾਇਤਾਂ ਨੂੰ ਸੰਪੂਰਣਤਾ ਤੱਕ ਪੁਚਾਉਂਦਿਆਂ, ਮਿੱਤੀ ੭ ਅਕਤੂਬਰ ਸੰਨ ੧੭●੮ ਨੂੰ, ਜਗੋਜੁਗ ਅਟੱਲ ਸਤਿਗੁਰੂ ਗ੍ਰੰਥ ਸਾਹਿਬ-ਰੂਪ, ਸ਼ਬਦ-ਗੁਰੂ ਦੀ ਹਜ਼ੂਰੀ ਵਿੱਚ ਸੀਸ ਨਿਵਾ ਕੇ, ਗੁਰਿਆਈ ਦੀਆਂ ਸਾਰੀਆਂ ਜ਼ਿਮੇਵਾਰੀਆਂ, ਤਖ਼ਤ ਚਵਰ ਦੇ ਅਸਲੀ ਤੇ ਸਦੀਵੀ ਮਾਲਕ-**ਸਤਿਗੁਰੂ-ਗ੍ਰੰਥਾਂ ਸਾਹਿਬ-ਰੂਪ ਸ੍ਰੀ ਗੁਰੂ ਨਾਨਕ ਸਾਹਿਬ ਜੀ** ਦੇ ਹਵਾਲੇ, ਕਰਕੇ ਆਪ ਪੰਜ ਭੂਤਕ ਸਰੀਰ ਤੋਂ ਨਿਰਲੇਪ, ਓਸੇ ਪਰਮਜੋਤਿ ਵਿਚ ਜਾ ਅਭੇਤ ਹੋਏ ਸਨ, ਜਿਸ ਆਦਿ ਪੁਰਖ ਨੇ ਸਤਿਗੁਰੂ ਨਾਨਕ ਸਾਹਿਬ ਦੁਆਰਾ ਸੰਤ ਸੂਰਮਾ ਸਿਰਜਣ ਵਾਲਾ ਅਦੁਤੀ ਕੌਤਕ ਰਚਾਇਆ ਸੀ।

**ਵਡੀ ਕੁਟਲਤਾ ਦੀ ਉਪਜ, "ਘਰ ਦੀ ਘਰੇ ਰਹੇ' ਨਿਰਮੂਲ ਵਰ' ਤੋਂ ਗੁਰਿਆਈ ਘਰੇ ਰਹਿਣ ਵਾਲੀ ਝੂਠ-ਕਹਾਣੀ ਵਿਚ ਉਲਝ ਕੇ, ਆਪਣੇ ਨਿਆਰੇ ਸਤਿਗੁਰੂ ਜੀ ਦੇ ਅਨੂਪਮ ਉਪਕਾਰ ਨੂੰ ਵਿਸਾਰ ਕੇ, ਅਸਾਂ ਸਗੋਂ ਆਪਣੇ ਸਤਿਗੁਰਾਂ ਦੇ ਮੱਥੇ ਪਰਵਾਰ-ਪਰਵਰੀ ਵਰਗੀ ਸੁਆਰਥੀ ਰਚੀ ਵਾਲੇ ਹੋਣ ਦਾ ਨਿਰਮੂਲ ਦੋਸ਼ ਲਗਾ, ਝੱਲ ਲੈਣ-ਰੂਪ ਪਾਪ ਕਰ ਬੈਠੇ।**

ਜਿਸ ਨੇ ਸ਼ਰਧਾ ਨਾਲ ਆਪਣੇ ਸਤਿਗੁਰੂ ਪਿਤਾ ਜੀ ਦੀ ਸਿਖਿਆ ਅਨੁਸਾਰ ਜੀਵਨ ਢਾਲ ਲਿਆ ਉਹੀ ਗੁਰਿਆਈ ਦਾ ਮਾਲਕ ਬਣ ਸਕਿਆ। ਗੁਰੂ ਪਦਵੀ ਦੇ ਅਨਿਨ ਸੇਵਕ, ਬਾਬਾ ਬੁਢਾ ਜੀ ਨੇ ਭਲਾ ਕਿਸੇ ਨੂੰ ਗੁਰੂ ਬਣ ਸਕਣ ਜੋਗ ਆਪਣੀ ਕਿਸ ਉਚੇਰੀ ਵਿਦਿਆ ਦੇ ਅਧਾਰ ਤੇ ਥਾਂਉਣਾ ਸੀ ?

# ਅਧਿਆਇ ਚੌਥਾ

## ੧

# ਧਾਰਮਿਕ ਆਗੂ ਅਤੇ ਧਰਮੀ ਮਹਾਂਪੁਰਖ

ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਵਿਚ ਕਈ ਥਾਈ ਸਪੱਸ਼ਟ ਕੀਤਾ ਜਾਂਦਾ ਰਿਹਾ ਹੈ। ਏਥੇ ਵੀ ਕਿਉਂਕਿ 'ਧਾਰਮਿਕ ਆਗੂ' ਦਾ ਜ਼ਿਕਰ ਨਿਰੰਤਰ ਆਉਂਦਾ ਆ ਰਿਹਾ ਹੈ, ਇਸ ਡਰੋਂ ਕਿ, ਕੁਟਲ ਬੁੱਧੀ ਸ਼ਰਾਰਤੀ ਮਨਮੁਖ, ਕਿਤੇ ਸੁਹਿਰਦ ਪਾਠਕਾਂ ਦੇ ਮਨ ਵਿਚ ਕੋਈ ਦੁਖਦਾਈ ਫੋਕਟ ਭਰਮ ਨਾ ਬਣਾ ਦੇਵੇ, ਇਸ ਲਈ ਅਗਲੀ ਵਿਚਾਰ ਲਿਖਣ ਤੋਂ ਪਹਿਲਾਂ "**ਧਰਮੀ ਮਹਾਂਪੁਰਖ**" ਅਤੇ "**ਧਾਰਮਿਕ ਆਗੂ**" ਦੇ ਅਰਥ ਸਪੱਸ਼ਟ ਕਰ ਦੇਣੇ ਜ਼ਰੂਰੀ ਹਨ।

**ਧਾਰਮਿਕ ਮਹਾਂਪੁਰਖ** ਅਕਾਲ ਪੁਰਖ ਦੀ ਮਿਹਰ ਨਾਲ ਕਿਸੇ ਦੇਸ਼ ਵਿਚ ਆਉਂਦੇ ਹਨ। ਉਸ ਦੇਸ਼ ਦੇ ਲੋਕਾਂ ਦੀ ਵਿਗੜੀ ਬਣਾਉਣ ਲਈ ਧਰਮੀ ਮਹਾਂਪੁਰਖ ਉਚੇਰੇ ਅਸੂਲਾਂ ਵਾਲਾ ਕਿਸੇ ਖ਼ਾਸ ਨਾਮ ਥਲੇ ਕੋਈ ਧਰਮ ਚਲਾਉਂਦੇ ਹਨ, ਅਤੇ ਆਪਣੇ ਸਮੇ ਨਾਲ ਉਹ ਵਾਪਸ ਪਰਤ ਜਾਂਦੇ ਹਨ-"**ਗੁਰਮੁਖਿ ਆਵੈ ਜਾਇ ਨਿਸੰਗੁ**"। ਉਸ ਦੇ ਮਗਰੋਂ ਉਸ ਧਰਮ ਨੂੰ ਜਾਰੀ ਰੱਖਣ ਵਾਲੇ, **ਧਾਰਮਿਕ ਆਗੂ** ਮੰਨੇ ਜਾਂਦੇ ਹਨ। ਅਜੇਹੇ ਧਾਰਮਿਕ ਆਗੂ, **ਧਰਮੀ ਮਹਾਂਪੁਰਖਾਂ** ਦੇ ਧਰਮ ਨੂੰ ਆਪਣੀ ਆਪਣੀ ਸਮਝ ਅਤੇ ਵਿਉਂਤ ਨਾਲ ਚਲਾਉਂਦੇ ਰਹਿੰਦੇ ਹਨ। ਜਿਸ ਤੋਂ ਸਮੇ ਨਾਲ ਹੌਲੀ ਹੌਲੀ ਅਰੰਭਕ ਧਰਮ ਦੀ ਰੂਪ ਰੇਖਾ ਵਿਗੜਦੀ ਰਹਿੰਦੀ ਹੈ। ਕਈ ਵਾਰੀ ਉਸ ਧਰਮ ਦ ਹਾਲਤ ਇਸ ਹੱਦ ਤੱਕ ਵਿਗੜ ਜਾਂਦੀ ਹੈ ਕਿ ਉਹ ਆਪਣੀ ਅਸਲ ਨੁਹਾਰ, ਬਿਲਕੁਲ ਗੁਆ ਹੀ ਬੈਠਦਾ ਹੈ। ਪਰ, ਸਿਰਜਣਹਾਰ ਜੀ ਦੀ ਬੜੀ ਉਚੇਰੀ ਕਿਰਪਾਲਤਾ ਦਾ ਸਦਕਾ ਹੀ ਕਦੇ ਵਿਰਲੇ ਵਾਂਜੇ, "**ਧਾਰਮਿਕ ਪਰਮ ਪੁਰਖ ਸਾਹਿਬ ਜੀ**" ਸੰਸਾਰ ਤੇ ਪ੍ਰਗਟ ਹੁੰਦੇ ਹਨ। ਅਜੇਹੇ ਪਰਮ ਪੁਰਖ ਜੀ, ਸਾਰੇ ਸੰਸਾਰ ਨੂੰ ਉਸ ਇਕ **੧** ਦੀ ਕਿਰਤ ਮੰਨ ਕੇ ਸਾਰੇ ਮਨੁੱਖ ਮਾਤ੍ਰ ਨੂੰ ਇਕ ਪਰਵਾਰ ਤਰ੍ਹਾਂ ਵਿਚਰਨ ਦਾ ਉਪਦੇਸ਼ ਦਿੰਦੇ ਹਨ। ਪ੍ਰਾਣੀ-ਮਾਤ੍ਰ ਦਾ ਜੀਵਨ ਮਰਨ, ਦੁਖ ਕਲੇਸ਼ਾਂ ਤੋਂ ਰਹਿਤ ਕਰਨ ਜੋਗ ਬਨਾਉਣ ਵਾਲੀ ਅਥਵਾ ਸੰਸਾਰ ਵਿਚ ਸੰਤ ਸੂਰਮਿਆਂ ਵਾਂਗ ਜੀਵਨ ਜੀਊਣ ਜੋਗ ਬਨਾਉਣ ਵਾਲੀ, **ਜੀਵਨ ਮਰਯਾਦਾ** ਦਾ ਗਿਆਨ ਪਰਦਾਨ ਕਰਦੇ ਹਨ। ਸੰਸਾਰ ਵਿਚ ਆਉਣ ਵਾਲਿਆਂ ਅਜੇਹੇ ਪਰਮ ਮਨੁਖਾਂ ਵਿਚੋਂ ਪਹਿਲੇ (ਅਤੇ ਸ਼ਾਇਦ ਆਖ਼ਰੀ) ਨਿਆਰੇ ਮਨੁੱਖ ਸ੍ਰੀ ਗੁਰੂ ਨਾਨਕ ਸਾਹਿਬ ਜੀ ਹਨ। ਅਸਲ ਵਿਚ ਉਹ ਇਸ ਕਰਕੇ ਪਰਮ-ਪੁਰਖ ਮੰਨੇ ਜਾਣੇ ਚਾਹੀਦੇ ਹਨ ਕਿਉਂ!ਕਿ ਉਨ੍ਹਾਂ ਦੇ ਹਿਰਦੇ ਵਿਚ ਕਾਦਰ ਦੀ ਸਮੂਹ ਕਿਰਤ ਨਾਲ ਸਾਵਾਂ ਪਿਅਰਾ ਅਤੇ ਡੂੰਘਾ ਸਨੇਹ ਹੋਣ ਦਾ ਕਾਰਨ ਉਨ੍ਹਾ ਨੇ ਲਗ ਪੱਗ ਅੱਧਾ ਸੰਸਾਰ ਪੈਦਲ ਫਿਰਿਆ ਅਤੇ ਮਨੁੱਖ ਮਾਤ੍ਰ ਲਈ-'**ਏਕੁ ਪਿਤਾ ਏਕਸ ਕੇ ਹਮ ਬਾਰਿਕ**" - ਸਾਰਾ ਸੰਸਾਰ ਇਕ ਪਿਤਾ ਦੀ ਔਲਾਦ ਹੋਣ ਦੇ ਕਾਰਨ ਸਾਰੇ ਜਗਤ ਦਾ ਮਨੁੱਖ ਇਕ ਪਰਵਾਰ ਵਾਂਗ ਰਹਿਣਾ ਚਾਹੀਦਾ ਹੈ ਅਥਵਾ -"ਜੋ **ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥ ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥ ੨ ॥** {੫੯੯}-ਜਦ ਉਸ ਤੋਂ ਬਿਨਾ ਕੋਈ ਹੈ ਹੀ ਨਹੀ ਤਾਂ--"**ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥**"-

{੧੨੩੮}"**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥**" **{੧੩੮੧॥**- ਅਥਵਾ- "**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**"-- ਜਦ ਸਾਰਿਆਂ ਵਿਚ ਉਹ ਆਪਿ ਹੀ ਆਪਿ ਹੈ ,ਫਿਰ ਕਿਸੇ ਨੂੰ ਮੰਦਾ ਕਹਿਣਾ ਉਸ ਕਰਤੇ ਨੂੰ ਹੀ ਬੁਰਾ ਕਹਿਣ ਦਾ ਪਾਪ ਹੈ । ਇਸ ਲਈ ਸਤਿਗੁਰਾਂ ਨੇ ਫੁਰਮਾਇਆ ਕਿ ਸਦਾ ਏਹੀ ਸਮਝੋ ਕਿ ਜੇ ਕੋਈ ਮੰਦਾ ਹੈ ਤਾਂ ਕੇਵਲ ਤੇਰੀ ਆਪਣੀ ਹਉਮੈ ਤੋਂ ਬਣੀ ਤੇਰੀ ਅੱਡਰੀ ਹੋਂਦ ਵਾਲੀ ਮਤਿ। ਇਸ ਲਈ- "**ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥{੯੯੧}** ਜਦ ਸਾਰਾ ਸੰਸਾਰ ਹੀ ਮੇਰਾ ਆਪਣਾ ਪ੍ਰਵਾਰ ਹੈ ਤਾਂ-"**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**"**{੧੨੯੯}- ਗੁਰਮਤਿ** ਦੀ ਦੱਸੀ '**ਜੀਵਨ ਜੁਗਤਿ**' ਹੀ, ਗੁਰਦੇਵ ਜੀ ਵਲੋਂ ਬਖ਼ਸ਼ਸ਼ ਹੋਇਆ ਅਸਲੀ ਨਿਅਰਾ ਧਰਮ ਹੈ। ਸੋ ਸਤਿਗੁਰੂ ਨਾਨਕ ਸਾਹਿਬ ਜੀ ਦਾ ਸਿੱਖ ਉਹ ਹੈ ਜੋ ਸਤਿਗੁਰਾਂ ਦੇ ਸ਼ਬਦ ਗਿਆਨ ਅਨੁਸਾਰ ਜੀਵਨ ਬਤੀਤ ਕਰਦਾ ਹੈ।

ਸਭ ਤੋ ਪਹਿਲੇ ਉਸ ਨਿਆਰੇ ਪਰਮ ਮਨੁੱਖ ਦੀ, ਸਭ ਤੋ ਪਹਿਲੀ ਅਨੂਪਮ ਮਰਿਯਾਦਾ-ਰੂਪ ਕਰਾਮਾਤ ਜੋ ਸੰਸਾਰ ਨੇ ਵੇਖੀ, ਉਹ ਸੀ, ਉਸ ਇਕ ਨੇ, ਨੌ ਹੋਰ ਮਨੁੱਖੀ ਸਰੀਰਾਂ ਵਿਚ ਵਿਚਰ ਕੇ ਸੰਸਾਰ ਵਿਚ ਹਲੇਮੀ ਰਾਜ ਸਥਾਪਤ ਕਰਨ ਵਾਲਾ ਸੰਤ ਸੂਰਮਾਂ ਸਿਰਜਿਆ। ੧੭●੮ ਨੂੰ ਸਤਿਗੁਰੂ ਜੀ ਨੂੰ ਜਦ, ਵਾਪਸ ਨਿੱਜ-ਧਾਮ ਨੂੰ ਪਰਤ ਆਉਣ ਦਾ ਸੰਕੇਤ ਪ੍ਰਾਪਤ ਹੋਇਆ ਤਾਂ, ਉਨ੍ਹਾਂ ਨੇ ਅਗੇ ਤੋਂ ਮਨੁੱਖਾ ਸਰੀਰ ਵਿਚ ਵਿਚਰਦਿਆ ਸਿਖਲਾਈ ਅਰੰਭ ਰੱਖਣ ਦੀ ਲੋੜ ਨਾ ਮੰਨ ਕੇ, ਸਾਡੀ ਸਦੀਵੀ ਅਗਵਾਈ ਲਈ ਆਪਣੀ ਗੁਰਿਆਈ ਦੀ ਸਦੀਵੀ ਮਾਲਕੀ ਸਤਿਗੁਰੂ ਗ੍ਰੰਥ ਸਾਹਿਬ ਜੀ-ਰੂਪ ਗੁਰੂ ਨਾਨਕ ਸਾਹਿਬ ਜੀ ਨੂੰ ਸੌਂਪ ਕੇ ਸਾਨੂੰ ਉਨ੍ਹਾਂ ਦੇ ਲੜ ਲਾਇਆ । ਸੰਸਾਰ ਵਿਚ ਠੰਢ ਵਰਤਾਉਣ ਵਾਲੀ ਇਸ ਅਨੂਪਮ ਅਤੇ ਸਰਬ-ਉੱਤਮ ਜੀਵਨ ਜੁਗਤ ਦੇ ਸਿੱਧਾਂਤ ਦਾ ਪਰਚਾਰ ਕਰਨ ਦੀ ਜ਼ਿਮੇਵਾਰੀ ਜਿਨ੍ਹਾਂ ਗੁਰਮੁਖਾਂ ਦੇ ਮੋਢਿਆਂ ਤੇ ਆ ਪਈ ਸੀ ਉਹ, ਗੁਰਉਪਦੇਸ਼ ਨੂੰ ਅੱਗੇ ਤੋਂ ਅੱਗੇ ਚਲਾਉਣ ਵਾਲੇ ਬਣ ਜਾਣ ਕਾਰਨ ਸਤਿਗੁਰਾਂ ਜੀ ਦਾ ਹੀ ਰੂਪ ਬਣ ਚੁੱਕੇ ਸਨ, "**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥ ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥**" ਗੁਰੂ ਰੂਪ ਉਹ ਖ਼ਾਲਸਾ, ਮੁਗ਼ਲੀਆਂ ਜਾਬਰ ਸ਼ਾਹੀ ਦੇ ਕਹਿਰ ਸਮੇ ਜੀਵਨ ਦੀ ਰਖਿਆ ਲਈ ਅਤੇ ਜ਼ੁਲਮੀ ਰਾਜ ਪ੍ਰਬੰਧ ਤੋਂ ਦੁਖੀ, ਪਰਜਾ ਲਈ ਨੇਕੀ ਦਾ ਰਾਜ ਸਥਾਪਤ ਕਰਨ ਹਿਤ, ਜੂਝਦੇ ਰਹਿਣ ਲਈ, ਉਸ ਸੰਤ ਸੂਰਮੇ ਨੂੰ ਜੰਗਲਾਂ ਦਾ ਵਾਸੀ ਬਣਨਾ ਪਿਆ। ਸਾਡੇ ਘਰ-ਘਾਟ ਅਤੇ ਧਰਮ ਅਸਥਾਨ ਵਿਹਲੇ ਪਏ ਵੇਖਕੇ ਸਾਡਾ ਮੁੱਢਲਾ ਵੈਰੀ, **ਉਦਾਸੀ. ਨਿਰਮਲਾ, ਮਹੰਤ-ਰੂਪ ਬਿੱਪ੍ਰ,** ਭਾਵ ਸਿੱਖੀ ਦਾ ਸਭ ਤੋਂ ਵੱਧ ਖ਼ਤਰਨਾਕ ਵੈਰੀ, ਹੀ ਸਾਡਾ ਧਾਰਮਿਕ ਆਗੂ ਆ ਬਣਿਆ। ੧੭੨● ਤੋਂ ੧੯੨੧ ਤੱਕ ਪੂਰੇ ੨●● ਸਾਲ ਵਿਚ ਸਤਿਗੁਰੂ ਜੀ ਦੀ ਸਾਰੀ ਮ੍ਰਯਾਦਾ ਦੇ ਥਾਂ ਬ੍ਰਾਹਮਣੀ ਮਰਯਾਦਾ ਸਾਡੇ ਲਈ ਗੁਰਮਤਿ ਬਣਾ ਦਿੱਤੀ। ਸਾਰਾ ਗੁਰ-ਇਤਿਹਾਸ ਅਥਵਾ ਸਿੱਖ ਇਤਿਹਾਸ ਵਿਗਾੜ ਕੇ ਉਨ੍ਹਾਂ ਵੈਰੀਆਂ ਨੇ ਅਜੇਹੀ ਸ਼ਬਦਾਵਲੀ ਵਿਚ ਲਿਖਿਆ ਕਿ, ਅੱਖਰ ਬੋਧ ਤੋਂ ਲਗ-ਪਗ ਕੋਰਾ ਗੁਰਸਿੱਖ ਚਕਰੀ ਖਾ ਗਿਆ ਅਤੇ ਇਸ ਗੁਰਬਿਲਾਸ ਵਿਚਲੇ '**ਕੂੜ ਕਬਾੜ**' ਨੂੰ ਗੁਰਮਤਿ ਮੰਨੀ ਤੁਰਿਆ ਗਿਆ।

ਅੱਜ (ਅਪਰੈਲ **੨●●੨ ਵਿਚ**) ਵੀ ਸਾਡੇ ਧਰਮ ਦੀ ਬਾਗ ਡੋਰ ਅਸਲ ਵਿਚ ਉਨ੍ਹਾਂ ਹੀ ਵੈਰੀ ਧਾਰਮਿਕ ਆਗੂਆਂ ਦੇ ਹੱਥ ਵਿਚ ਹੀ ਹੈ। (ਉਦਾਸੀ ਦੇ ਥਾਂ ਵੇਦਾਂਤੀ ? ਤੇ ਨਿਰਮਲੇ ਮਹੰਤਾ ਦਾ ਦੂਜਾ ਰੂਪ ਟਕਸਾਲੀਏ, ਰੰਗਾ ਰੰਗ ਰੂਪਾਂ ਵਾਲੇ ਡੇਰੇਦਾਰ ਬਹੁਰੂਪੀਏ ?) ਅੱਡ ਅੱਡ ਰੂਪਾਂ ਵਾਲੇ ਸਾਰੇ ਦੇ ਸਾਰੇ ਉਹੀ ਤਾਂ ਹਨ-ਸਾਡੇ ਸਨਮਾਨ ਜੋਗ ਬਿੱਪ੍ਰ ਜੀ" । ਸੋ ਜਦੋਂ ਦਾਸ '**ਧਾਰਮਿਕ ਆਗੂ**' ਲਿਖਦਾ ਹੈ ਉਸ ਦਾ ਅਰਥ ਅਜੋਕੇ ਜਥੇਦਾਰ ਸਾਹਿਬਾਨ, ਗ੍ਰੰਥੀ ਸਾਹਿਬਾਨ, ਪਰਚਾਰਕ ਅਤੇ ਕੀਰਤਨੀਏ ਅਥੜਾ ਡੇਰੇਦਾਰ ਸਾਹਿਬਾਨ ਹੀ ਹੋਇਆ ਕਰਦਾ ਹੈ।

ਅੱਜ ਸਾਡੇ "**ਧਰਮੀ-ਪਹਾਂਪੁਰਖ**" ਅਥਵਾ "**ਪਰਮਪੁਰਖ**" ਸਤਿਗੁਰੂ ਗ੍ਰੰਥ ਸਾਹਿਬ ਜੀ ਹਨ। ਪਰ ਬਦਕਿਸਮਤੀ ਦੀ ਹਾਲਤ ਇਹ ਹੈ ਕਿ, ਉਨ੍ਹਾਂ ਦੇ ਬਚਨਾ ਅਨੁਸਾਰ ਜੀਵਨ ਬਣਾਉਣ ਦੀ ਗੱਲ ਤਾਂ ਦੂਰ ਰਹੀ ਉਨ੍ਹਾਂ ਦੇ ਬਚ ਸੁਣਨੇ ਵੀ ਸਾਡੇ ਲਈ ਭਾਰੂ ਬਣ ਰਹੇ ਹਨ। ਜਿਸ ਪਾਸਿਉਂ ਸਾਨੂੰ ਸਤਿਗੁਰੂ ਨਾਨਕ ਸਾਹਿਬ ਜੀ ਨੇ ੧੫ਵੀਂ ਸਦੀ ਵਿਚ ਹੀ ਬੜੇ ਅਸਰ ਦਾਰ ਢੰਗ ਨਾਲ ਰੋਕ ਲਿਆ ਸੀ, ਅੱਜ ਅਸੀਂ ਉਸੇ ਹੀ ਸ਼ਖ਼ਸ਼ੀ (ਮਨੁੱਖ ਦੀ) ਪੂਜਾ ਵਲ ਨੂੰ ਦੋੜੇ ਜਾ ਰਹੇ ਹਾਂ? ਕਿਸੇ ਜਥੇਦਾਰ ਨੂੰ ਸਰਬ ਉੱਚ ਪਦਵੀ ਦਾ ਮਾਲਕ ਮੰਨ ਲੈਣਾ, ਸਤਿਗੁਰਾਂ ਦੀ ਸਰਬ ਉੱਚਤਾ ਖ਼ਤਮ ਕਰਨ ਦਾ ਰਾਹ ਖੋਹਲਣ ਦੀ ਭੁੱਲ ਹੈ। ਸਰਬ ਉੱਚ ਪਦਵੀ ਦੇ ਮਾਲਕ ਕੇਵਲ ਅਤੇ ਕੇਵਲ ਸਤਿਗੁਰੂ ਗ੍ਰੰਥ ਸਾਹਿਬ ਜੀ ਹੀ ਹਨ, ਇਹ ਜਥੇਦਾਰ ਸਾਹਿਬਾਨ ਵੀ ਉਸੇ ਦੇ ਹੀ, ਟਹਿਲੂਏ, ਬਰਦੇ ਅਥਵਾ ਉਨ੍ਹਾਂ ਦੀ ਮਰਿਯਾਦਾ ਦੇ ਪਹਿਰੂਏ ਹੀ ਮੰਨੇ ਜਾਣੇ ਚਾਹੀਦੇ ਹਨ। ਪਹਿਰੇਦਾਰ-ਟਹਿਲੂਆ ਹੀ ਜਦ ਮਾਲਕ ਤੋਂ ਅੱਗੇ ਲੰਘ ਤੁਰੇ. ਅਤੇ ਨਿਰਮਾਣ ਸੇਵਕ ਤੋਂ ਆਪ-ਹੁਦਰਾ " ਅਭਿਮਾਨੀ ਸਿੰਘ ਸਾਹਿਬ ਜਥੇਦਾਰ" ਬਣ ਬੈਠੇ, ਅਤੇ ਗੁਰਮਤਿ ਦੀ ਪਰਵਾਹ ਕਰਨੀ ਭੁੱਲ ਕੇ ਕੇਵਲ ਬਾਣੀ ਬਾਣੇ ਦੇ ਵਿਖਾਵੇ ਤੋਂ ਹੰਕਾਰੀ ਬਣ

ਬੈਠੇ ਤਾਂ, ਉਹ ਸਮਾਂ ਕੌਮੀ ਬਦਕਿਸਮਤੀ ਦਾ ਸੂਚਕ ਹੋ ਨਿਬੜਦਾ ਹੇ।

੨੪– **ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥**
**ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥ ੭ ॥**।੯੩੬}-੫-੮

੨

# ਨਵਾਂ ਸ਼ੋਸ਼ਾ। ਅਖੇ ਗੁਰਬਾਣੀ-ਗਿਆਨ ਦਾ ਸੋਮਾ ਵੇਦ ਸ਼ਾਸਤ੍ਰ ਸਿਮ੍ਰਿਤੀਅ, ਬ੍ਰਾਹਮਣੀ ਗ੍ਰੰਥ... ?

ਸਤਿਗੁਰੂ ਜੀ ਨੂੰ, ਕੰਧਾਂ ਕੋਠਿਆਂ ਦੀਆਂ ਪਰਿਕ੍ਰਮਾ ਕਰਦੇ ਨਿਰੰਤਰ ਦਰਸਾਈ ਜਾਣ ਵਾਲੇ ਲਿਖਾਰੀ ਨੇ ਏਥੇ ਹੁਣ, ਪਹਿਲਾਂ ਇਹ ਲਿਖ ਲਿਆ ਕਿ, ਸ੍ਰੀ ਗੁਰੂ ਜੀ ਦੀ ਕ੍ਰਿਪਾ ਨਾਲ ਅਪਾਰ ਕਥਾ ਵਰਣਨ ਕਰ ਰਿਹਾਂ ਹਾਂ ਜੇ ਕੋਈ ਭੁੱਲ ਕਰ ਬੈਠਾਂ ਤਾਂ ਤੁਸੀਂ ਆਪੇ ਸੁਧਾਰ ਲਇਉ। ਤੇ ਅਗਲੀਆਂ ਪੰਗਤੀਆਂ:-

ਏਕ ਸਮੇ ਮਨ ਮੈ ਧਰਯੋ ਗੁਰ ਅਰਜਨ ਵੀਚਾਰਿ । ਬਿਪ੍ਰ ਗਾਥ ਚਿਤਵਨ ਕਰੀ ਭਾਖਾ ਬਾਕ੪ ਉਚਾਰਿ ॥੨॥

ਸੰਪਾਦਕ ਵਿਦਵਾਨਾਂ ਦੇ ਲਿਖੇ ਹੋਏ, ਟੂਕ ਵਿਚਲੇ ਅਰਥ:-ਬ੍ਰਾਹਮਣ ਨਾਲ ਹੋਈ ਗੱਲ-ਬਾਤ ਨੂੰ ਯਾਦ ਕਰਕੇ ਨਿਰਣੈ ਕੀਤਾ।੪ਬਾਕ=ਉਹ ਬੋਲੀ ਜੋ ਦੇਸ਼ ਵਿਚ ਵਰਤੀ ਜਾਏ, ਭਾਵ, ਦੇਸ਼ ਦੀ ਭਾਸ਼ਾ ਵਿਚ ਬਾਣੀ ਦੀ ਰਚਨਾ ਕਰੀਏ ।

**ਸਤਿਗੁਰੂ ਜੀ ਦੇ ਪਾਵਨ ਨਾਮਣੇ ਦੇ** ਨਾਲ ਜੋੜੇ ਹੋਏ, ਏਨੇ ਹੀ ਬਚਨ ਤੋਂ ਉਪਜੇ ਗੰਭੀਰ ਸ਼ੰਕਿਆਂ ਦਾ ਵੇਰਵਾ:--

(੧) ਕੀ, ਪਹਿਲਾਂ ਸਾਰੀ ਬਾਣੀ ਕਿਸੇ ਵਿਦੇਸ਼ੀ ਭਾਸ਼ਾ ਵਿਚ ਸੀ ?,

(੨) ਕਿ ਜਾਂ, ਗੁਰੂਬਾਣੀ ਅਜੇਹੀ ਭਾਸ਼ਾ (ਸੰਸਕ੍ਰਿਤ ਆਦਿ) ਵਿਚ ਲਿਖੀ ਹੋਈ ਸੀ ਜੋ ਦੇਸ਼ ਵਿਚ ਪਰਚਲਤ ਨਹੀਂ ਸੀ ?

(੩) ਪਹਿਲੇ ਚਾਰ ਸਤਿਗੁਰੂ ਸਾਹਿਬਾਨ ਜੀ ਨੇ, ਕੀ, ਪੰਜਾਬੀ ਬੋਲੀ ਵਿਚ ਗੁਰੂ ਬਾਣੀ ਨਹੀਂ ਸੀ ਲਿਖੀ ?

(੪) ਇਹ ਯਾਦ ਆਉਂਦਿਆਂ ਹੈਰਾਨੀ ਹੋਰ ਵੀ ਵਧਦੀ ਹੈ ਕਿ, ਰਾਗ ਗਉੜੀ ਪੂਰਬੀ ਬਾਵਨ ਅਖਰੀ ਵਿੱਚ ਕਕਾ, ਖਖਾ, ਗਗਾ, ਘਘਾ, ਙੰਙਾ ਆਦਿ ਗੁਰਮੁਖੀ ਲਿਪੀ ਦੀ ਪੈਂਤੀ ਕੀ. ਕਬੀਰ ਸਾਹਿਬ ਜੀ ਨੇ ਆਪ ਨਹੀਂ ਸੀ ਲਿਖੀ ? ਕੀ, ਪੰਚਮ ਪਾਤਸ਼ਾਹ ਜੀ ਤੋਂ ਪਹਿਲਾਂ ਵਾਲੀ ਸਾਰੀ ਬਾਣੀ ਦਾ ਮੁਢਲਾ ਰੂਪ ਕੋਈ ਹੋਰ ਸੀ ?

(੫) ਉਪਰੋਕਤ ਅਰਥ ਲਿਖਣ ਵਾਲੀਆਂ ਮਹਾਨ ਸਖ਼ਸ਼ੀਅਤਾਂ ਨੇ, ਪੈਦਾ ਹੋਣ ਵਾਲੇ ਅਜੇਹੇ ਸ਼ੰਕਿਆਂ ਵਲ, ਕਿਸ ਕਾਰਨ ਧਿਆਨ ਨਾ ਦਿੱਤਾ ? ਕੀ, ਕਿਤੇ (ਜਿਵੇ ਗੁਰਬਾਣੀ ਤੱਕ ਪਹੁੰਚ ਹੋ ਸਕਣ ਦੀ ਸੰਭਾਵਣਾ ਨੂੰ ਸਿੰਘ ਸਾਹਿਬ ਗਿ: ਕੇਵਲ ਸਿੰਘ ਜੀ ਨੇ ਰਦ ਕੀਤਾ ਹੋਇਆ ਹੈ, ਏਵੇਂ ਹੀ ਸੰਪਾਦਕ ਮਹਾਂਪੁਰਖਾਂ ਨੂੰ ਵੀ ਇਹੀ ਯਕੀਨ ਤਾਂ ਨਹੀਂ ਸੀ, ਕਿ, ਉਨ੍ਹਾਂ ਦੇ ਕਰ-ਕੰਵਾਲਾਂ ਤੋਂ ਲਿਖਿਆ ਸਭ ਕੁਝ ਆਪ ਹੀ, ਪਾਠਕਾਂ ਲਈ ਗੁਰਮਤਿ ਬਣ ਜਾਂਣਾ ਹੈ ?

## ਮਸਲਾ ਹੋਰ ਵੀ ਗੰਭੀਰ ਸ਼ਕਲ ਫੜ ਗਿਆ ?--

ਅੱਗੇ ਅਜੇਹਾ ਚੰਦ ਚੜ੍ਹਿਆ ਹੋਇਆ ਹੈ ਜੋ ਗਿਆਨ ਦੀ ਰੌਸ਼ਨੀ ਦੇ ਥਾਂ, ਅਗਿਆਨਤਾ ਦਾ ਘੁੱਪ ਹਨੇਰਾ ਫੈਲਾਉਣ ਦਾ ਸੂਚਕ ਬਣਿਆ ਹੋਇਆ ਹੈ:-

ਚੌਪਈ ॥ ਗੁਰ ਅਰਜਨ ਮਨਿ ਐਸ ਧਾਰਯੋ । ਕਰੋਂ ਜਤਨ ਜਿਹ ਜਗ ਨਿਸਤਾਰਯੋ ।**>>**

**ਬਾਣੀ ਗੁਰੂ ਗੁਰੂ ਹੈ ਬਾਣੀ । ਬੇਦਨ ਤਤੁ ਮਥਿ ਬੁਧਿ ਮਧਾਣੀ ॥੩॥**

ਸਤਿਗੁਰੂ ਨਾਨਕ ਸਾਹਿਬ ਜੀ ਨੇ ਜਦੋ ਹੀਂ ਜਨੇਊ ਪਾਉਣ ਲੱਗੇ ਬ੍ਰਾਹਮਣ-ਗੁਰੂ ਕੋਲੋਂ, ਸਦਾ ਨਾਲ ਨਿਭਨ ਵਾਲੇ ਜਨੇਊ ਦੀ ਮੰਗ ਕਰ ਲਈ, ਉਨ੍ਹਾਂ ਪਲਾਂ ਤੋਂ ਹੀ, ਭਾਰਤ ਦੇ ਸਮੂਹ ਬ੍ਰਾਹਮਣੀ ਸਮਾਜ ਨੇ, ਸਤਿਗੂਰੂ ਨਾਨਕ ਸਾਹਿਬ ਜੀ ਦੀ ਸਿੱਖੀ ਵਿਰੁੱਧ ਕੁਟਲਤਾ ਭਰਪੂਰ, ਬਹੁ-ਪੱਖੀ ਯਤਨ ਅਰੰਭ ਕਰ ਦਿੱਤੇ ਸਨ। ਜ਼ਰਾ ਗਹੁ ਨਾ ਵਿਚਾਰਿਆਂ ਸਪਸ਼ਟ ਹੋ ਜਾਂਦਾ ਹੈ ਕਿ, ਮਹਾਂ ਕੁਟਲ ਲਿਖਾਰੀ ਨੇ, ਇਸ ਚੌਈ ਵਿਚ, ਗੁਰੂ ਬਾਣੀ ਦੇ ਗਿਆਨ ਤੋਂ (ਲੱਗ-ਪੱਗ) ਕੋਰੇ ਗੁਰਸਿੱਖਾਂ ਨੂੰ, ਗੁਰਮਤਿ-ਘਾਤਕ ਭਰਮ ਪਾਉਣ ਦਾ ਗੰਭੀਰ ਯਤਨ ਕੀਤਾ ਹੈ। ਪਹਿਲੀ ਪੰਗਤੀ (-"ਗੁਰ ਅਰਜਨ ਮਨਿ ਐਸ ਧਾਰਯੋ । ਕਰੋਂ ਜਤਨ ਜਿਹ ਜਗ ਨਿਸਤਾਰਯੋ)" ਤੋਂ ਇਹ ਭਰਮ ਬਣਾ ਲਿਆ ਕਿ, ਸਤਿਗੁਰੂ ਅਰਜੁਨ ਸਾਹਿਬ ਜੀ ਸੰਸਾਰ ਦੇ ਪਾਰ ਉਤਾਰੇ ਦਾ ਸਾਧਨ ਬਣਾ ਰਹੇ ਹਨ। ਪਰ ਅਗਲੀ ਹੀ ਪੰਗਤੀ-**"ਬਾਣੀ ਗੁਰੂ ਗੁਰੂ ਹੈ ਬਾਣੀ" । ਬੇਦਨ ਤਤੁ ਮਥਿ ਬੁਧਿ ਮਧਾਣੀ ॥੩॥** ਵਿਚ ਗੁਰੂਬਾਰੀ ਦੀ ਭਰਪੂਰ ਹੇਠੀ **?**

ਪੰਗਤੀ ਦਾ ਪਹਿਲਾ ਭਾਗ, ਲਿਖਾਰੀ ਨੇ ਗੁਰਬਾਣੀ ਦੀ ਇਸ ਤੁਕ **"ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ**

**ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥**"{੯੮੨} ਵਿਚੋਂ ਵਰਤਿਆ ਹੈ। ਪੰਗਤੀ ਦੇ ਇਸ ਜ਼ਰੂਰੀ ਭਾਗ '**ਬਾਣੀ ਗੁਰੂ ਗੁਰੂ ਹੈ ਬਾਣੀ**' ਨੂੰ ਸੰਪਾਦਕ ਸਾਹਿਬਾਨ ਨੇ ਅਣਗੌਲਿਆ ਕਰਕੇ ਰਹਿੰਦੇ ਭਾਗ (ਬੇਦਨ ਤਤੁ ਮਥਿ ਬੁਧਿ ਮਧਾਣੀ ॥੩॥) ਦੇ ਅਰਥ, ਇਸ ਪ੍ਰਕਾਰ ਲਿਖੇ ਹਨ:-"ਵੇਦਾਂ ਦੇ ਤੱਤ-ਸਾਰ ਨੂੰ ਬੁੱਧੀ ਰੂਪੀ ਮਧਾਣੀ ਨਾਲ ਰਿੜਕ ਕੇ ਕਢਿਆਂ ਹੈ "। ਪਰ, ਸਨਮਾਨ ਜੋਗ ਸੰਪਾਦਕ ਵਿਦਵਾਨਾ ਨੇ ਏਥੇ ਜਾਣ ਬੁੱਝ ਕੇ ਲਿਖਾਰੀ ਦੀ ਕੁਟਲਤਾ ਦਾ ਇਹ ਪੱਖ ਸੱਪਸ਼ਟ ਨਹੀਂ ਕੀਤਾ ਕਿ ਉਸ ਨੇ **ਵੇਦਾਂ ਦਾ ਤੱਤ-ਸਾਰ,** ਜੇ ਗੁਰਬਾਣੀ ਨੂੰ ਨਹੀਂ ਆਖਿਆ ਤਾਂ ਹੋਰ (ਵੇਦਾਂ ਦ ਤੱਤ ਸਾਰ) ਕਿਸ ਨੂੰ ਆਖਿਆ ਹੈ ?

**ਇਸ ਪੰਗਤੀ ਤੋਂ** ਦਾਸ ਦੇ ਮਨ ਦਿਆਂ ਕੰਨਾ ਨੇ ਲਿਖਾਰੀ ਨੂੰ ਇਉਂ ਲਲਕਾਰਦਾ ਸੁਣਿਆ ਹੈ-ਪਰਮਾਤਮਾ ਦੀ **ਉਚੇਚੀ ਮੌਜ** ਨਾਲ ਪ੍ਰਗਟ ਹੋਏ, **ਹੇ ਸਿੰਘ ਸਾਹਿਬ ਜੀਓ ! ਆਪਣੇ ਆਪ ਨੂੰ ਗੁਰਿਆਈ ਦੇ ਭਾਈਵਾਲ ਮੰਨ ਰਹੇ ਵਡੇ ਸੂਰਬੀਰ ਤੇ ਅਣਖੀ -ਹੇ ਉੱਚ ਦੁਮਾਲੀਏ ਖ਼ਾਲਸਾ ਸਾਹਿਬ ਜੀਉ !** ਜਿਸ 'ਸ਼ਬਦ' ਨੂੰ ਆਪਣਾ ਗੁਰੂ ਮੰਨਦੇ ਹੋ, ਜਿਹੜੀ ਗੁਰੂ ਬਾਣੀ ਨੂੰ ਤੁਸੀਂ ਧੁਰੋਂ ਆਈ ਮੰਨਦੇ ਹੋ, ਉਹ ਬਾਣੀ ਤਹਾਂਡੇ ਸਤਿਗੁਰਾਂ ਨੇ ਅਸਲ ਵਿਚ, ਸਾਡੇ ਪ੍ਰੋਹਿਤਾਂ ਦੇ ਲਿਖੇ ਹੋਏ ਵੇਦਾਂ ਸ਼ਿਾਸਤ੍ਰਾਂ, ਪੁਰਾਣਾਂ ਔਦ ਵਚੋਂ ਹੀ ਪ੍ਰਾਪਤ ਕੀਤੀ ਹੋਈ ਹੈ।"

ਕੁਟਲ ਲਿਖਾਰੀ ਦੀ ਪਿੱਠ ਪੂਰ ਰਹੇ ਹੇ ਸੰਪਾਦਕ ਸਾਹਿਬਾਨ ਜੀਓ ! ਉਪਰੋਕਤ ਚੌਪਈ ਦੇ ਇਹ ਬਚਨ- **ਬੇਦਨ ਤਤੁ ਮਥਿ ਬੁਧਿ ਮਧਾਣੀ**" ਅਤੇ ਤੁਹਡੇ ਲਿਖੇ ਇਹ ਅਰਥ-"ਵੇਦਾਂ ਦੇ ਤੱਤ-ਸਾਰ ਨੂੰ ਬੁੱਧੀ ਰੂਪੀ ਮਧਾਣੀ ਨਾਲ ਰਿੜਕ ਕੇ ਕਢਿਆਂ ਹੈ" ਭੁਲੇਖੇ ਖੜਾ ਕਰ ਰਿਹਾ ਨਿਰੋਲ **ਝੂਠ** ਹੈ ।ਏਧਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਬਚਨਾ ਨੂੰ ਧਯਾਨ ਨਾਲ ਸੁਣਨ ਦੀ ਖੇਚਲ ਕਰਕੇ ਸੰਪੂਰਨ ਸਚੁ ਦੇ ਦਰਸ਼ਨ ਕਰੋ ਕਿ, ਤੱਤ-ਗਿਆਨ ਪ੍ਰਾਪਤ ਕਰਨ ਲਈ ਸਤਿਗੁਰੂ ਨਾਨਕ ਸਾਹਿਬ ਜੀ ਨੇ ਕਿਸ ਪ੍ਰਕਾਰ ਦਾ ਰੇੜਕਾ ਪਾ ਕੇ ਕਿਹੋ ਜਿਹਾਂ ਤੱਥ ਕਢਿਆ ਸੀ ?:--

੧- **ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥ ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥ ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥ ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ** ॥ {੯੬੭}-੪

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ " ਦੀ ਸਤਵੀਂ ਪੋਥੀ ਦੇ ੨੩੯-੩੭ ਸਫ਼ੇ ਤੇ ਇਸ ਪਉੜੀ ਦੇ ਅਰਥ ਇਸ ਪ੍ਰਕਾਰ ਹਨ:--

" ਦੁਨੀਆ ਆਖਦੀ ਹੈ ਜਗਤ ਦੇ ਨਾਥ ਗੁਰੂ ਨਾਨਕ (ਸਾਹਿਬ ਜੀ) ਨੇ ਹੱਦ ਦਾ ਉੱਚਾ ਬਚਨ ਬੋਲਿਆ ਹੈ, ਉਸ ਨੇ ਤਾਂ ਹੋਰ ਪਾਸੇ ਵਲੋਂ ਹੀ ਗੰਗਾ ਵਗਾ ਦਿੱਤੀ। ਇਹ ਉਸ ਨੇ ਕੀਹ (ਅਸਚਰਜ ਕੌਤਕ) ਕੀਤਾ ਹੈ ? ਉਸ (ਗੁਰੂ ਨਾਨਕ ਸਾਹਿਬ ਜੀ) ਨੇ ਉੱਚੀ ਸੁਰਤ ਨੂੰ ਮਧਾਣੀ ਬਣਾ ਕੇ, (ਮਨ-ਰੂਪ) ਬਾਸਕ ਨਾਗ ਨੂੰ ਨੇਤ੍ਰੇ ਵਿਚ ਪਾ ਕੇ (ਭਾਵ, ਮਨ ਨੂੰ ਕਾਬੂ ਕਰ ਕੇ) "ਸ਼ਬਦ ਵਿਚ ਰੇੜਕਾ ਪਾਇਆ (ਭਾਵ, ਧੁਰੋਂ ਆ ਰਹੇ ਅਗੰਮੀ ਸ਼ਬਦ ਨੂੰ ਵਿਚਾਰਿਆ, ਇਸ ਤਰ੍ਹਾਂ) ਉਸ (ਗੁਰੂ ਨਾਨਕ ਜੀ) ਨੇ (ਇਸ ਸ਼ਬਦ-ਸਮੁੰਦਰ ਵਿਚੋਂ ਰੱਬੀ ਗੁਣ-ਰੂਪੀ) ਚੌਦਾਂ ਰਤਨ (ਜਿਵੇਂ ਕਥਿਤ ਤੌਰ ਤੇ) ਸਮੁੰਦਰ ਵਿਚੋਂ ਦੇਵਤਿਆਂ ਨੇ ੧੪ ਰਤਨ ਕੱਢੇ ਸਨ), ਕਢੇ ਤੇ (ਇਹ ਉੱਦਮ ਕਰ ਕੇ) ਸੰਸਾਰ ਨੂੰ ਸੋਹਣਾ ਬਣਾ ਦਿੱਤਾ। ਹੇ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਸਾਹਿਬ ਜੀਓ ! ਕੀ ਲਿਖਾਰੀ ਦਾ ਕਹਿਆ ਸਤਿਗੁਰੂ ਗ੍ਰੰਥ ਸਾਹਿਬ ਨੇ ਪੂਰੀ ਤਰ੍ਹਾਂ ਰੱਦ ਕਰ ਦਿੱਤਾ ਹੈ ਕਿ, ਜਾਂ ਕੋਈ ਕਸਰ ਰਹਿ ਗਈ ਹੈ ਜੀ ?

ਚੌਪਈ ਨੰਬਰ ੩ ਵਾਲੇ ਉਪਰੋਕਤ ਬਚਨਾਂ ਨੂੰ ਭਾਵੇਂ ਗੁਰੁ ਬਾਣੀ ਨੇ ਮੁਢੋਂ ਹੀ ਰੱਦ ਕਰ ਦਿੱਤਾ ਹੈ, ਪਰ ਅਜੇ ਲਿਖਾਰੀ ਬਸ ਨਹੀਂ ਕਰ ਬੈਠਾ, ਉਹ ਅੱਗੇ ਇਉਂ ਲਿਖਦਾ ਹੈ:--

(ੳ) ਚਹੁ ਖਟ ਨੌ ਕਾ ਸਾਰ ਨਿਕਾਰਾ । ਗੁਰ ਨਾਨਕ ਬਾਨੀ ਵਿਸਥਾਰਾ ।

(ਅ) ਦਸ ਮਹਲਾਂ ਤਕ ਰੂਪ ਹਮਾਰੇ । **ਆਗੇ ਪੂਜਾ** ਕਿਹ ਨਿਸਤਾਰੇ ॥ ੪ ॥

ਕਵੀ ਦੇ ਲਿਖੇ ਅਨੁਸਾਰ ਚੌਪਈ ਦੇ ਠੀਕ **ਅਰਥ:-** ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਸਾਰਾ ਹੀ ਵਿਸਥਾਰ, ਚਾਰਿ ਵੇਦ ਛੇ ਸ਼ਾਸਤ੍ਰ, ਨੌਂ ਵਿਆਕਰਣਾ ਤੋਂ ਕਢਿਆ ਹੋਇਆ ਤੱਤ (ਨਿਚੋੜ) ਹੀ ਹੈ। ਦਸਾ ਮਹਿਲਾਂ ਤੱਕ ਤਾਂ ਸਾਡੇ ਰੂਪ ਹੀ ਹਨ ਪਰ ਸਾਡੇ ਜੋਤੀ ਜੋਤਿ ਸਮਾਉਣ ਮਗਰੋਂਜੀਵਾਂ ਦੀ ਕਲਿਆਣ ਕਿਸ ਦੀ **ਪੂਜਾ** ਤੋਂ ਹੋਇਆ ਕਰੇਗੀ ?

ਉਪਰੋਕਤ ਤੀਜੀ ਚੌਪਈ ਵਿਚ ਬੜੀ ਚਤੁਰਈ ਨਾਲ ਪਾਏ ਇਸ ਭਰਮ ਦੀ ਕਿ, ਪਾਵਨ ਗੁਰੂ ਬਾਣੀ ਵੇਦਾਂ ਸ਼ਾਸਤ੍ਰਾਂ, ਵਿਅਕਾਰਨ ਆਦਿ ਦਾ ਹੀ ਤੱਤ ਅਥਵਾ ਨਿਚੋੜ ਹੈ, ਦੀ ਖੰਡਨਾ ਗੁਰੂ ਸ਼ਬਦਾਂ ਦੇ ਅਧਾਰ ਤੇ ਕੀਤ ਜਾ ਚੁੱਕੀ ਹੇ। ਹੁਣ ਇਸ ਚੌਥੀ ਚੌਪਈ ਵਿਚ ਸੰਪਾਦਕ ਸਾਹਿਬਾਨ ਨੇ ਕੁਟਲ ਲਿਖਾਰੀ ਦਾ ਸਾਥ ਨਿਭਾਉਂਦਿਆਂ ਟੂਕ ਵਿਚ ਬੜੇ ਭੁਲੇਖਾ ਪਾਊ ਸ਼ਬਦਾਵਲੀ ਵਿਚ ਆਪਣੀ ਹੀ ਵਿਉਂਤ ਦੇ ਅਰਥ, ਇਉਂ ਲਿਖੇ ਹਨ--"**ਚਾਰਿ ਵੇਦ ਛੇ ਸ਼ਾਸਤ੍ਰ, ਨੌਂ ਵਿਆਕਰਣਾ ਦਾ ਸਿਧਾਂਤ ਕੱਢ ਕੇ ਤੱਤ ਇਹ ਕਢਿਆ ਕਿ ਗੁਰਬਾਣੀ ਹੀ ਸਭਨਾ ਤੋਂ ਸਿਰਮੌਰ ਹੈ** ।" ਲਿਖਾਰੀ ਦੀ ਗੰਭੀਰ ਸ਼ਰਾਰਤ ਤੇ ਸੰਪਾਦਕ ਜੀ ਨੇ

ਝੂਠ-ਅਰਥਾਂ ਦੁਆਰਾ ਪਰਦਾ ਪਾ ਦਿੱਤਾ ? ਇਸ ਤੋਂ ਆਮ ਪਾਠਕ ਦੇ ਮਨ ਵਿਚ ਯਕੀਨ ਬਣ ਜਾਂਦਾ ਹੈ ਕਿ ਲਿਖਾਰੀ ਸੁਹਿਰਦ ਗੁਰਮੁਖ ਹੀ ਹੈ ਜੋ ਗੁਰੂ ਬਾਣੀ ਨੂੰ ਸਾਰੇ ਹਿੰਦੂ ਗ੍ਰੰਥਾਂ ਤੋਂ ਵਡਾ ਲਿਖ ਰਿਹਾ ਹੈ। ਅਤੇ ਇਹ ਭਰਮ ਵੀ ਪੱਕਾ ਹੋ ਰਿਹਾ ਹੈ, ਦੇਵ ਮੂਰਤੀਆਂ ਵਾਂਗ ਹੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਕੇਵਲ ਪੂਜਾ ਮਾਤਰ ਤੋਂ ਹੀ ਲੋਕਾਂ ਦੀ ਕਲਿਆਣ ਹੋ ਜਾਂਦੀ ਹੈ।

ਲਿਖਾਰੀ ਨੇ ਅੱਗੇ ਜਾ ਕੇ ਪਾਵਨ ਗੁਰਬਾਣੀ ਦਾ ਜਿਵੇਂ ਵਧ ਤੋਂ ਵੱਧ ਤ੍ਰਿਸਕਾਰ ਕਰਨਾ ਹੈ ਉਸ ਤੇ ਪਰਦਾ ਪਾਉਣ ਲਈ ਸੰਪਾਦਕ ਸਾਹਿਬਾਨ ਨਾਲੋ ਨਾਲ ਰਾਹ ਸਾਫ਼ ਕਰੀ ਜਾ ਰਹੇ ਹਨ। ਉਪਰੋਕਤ ਚੌਪਈਆਂ ਤੋਂ ਇਹ ਭਰਮ ਪੱਕਾ ਕਰ ਦਿੱਤਾ ਕਿ. ਗੁਰਬਣਿ ਵੇਦਾਂ ਦਾ ਹੀ ਸਾਰਅੰਸ ਹੈ, ਅਥਾ ਕੇਵਲ ਪੂਜਾ-ਮਾਤ੍ਰ ਤੋਂ ਹੀ ਚੌਰਾਸੀ ਕੱਟੀ ਜਾਣ ਦੇ ਬਣ ਰਹੇ ਭਰਮ ਦੀ ਸੰਭਾਵਨਾ ਨੂੰ ਰੱਦ ਕਰ ਰਹੀ ਪਾਵਨ ਗੁਰਬਾਣੀ ਦਾ ਪੱਖ ਨਿਵੇਕਲਾ ਕਰਕੇ ਲਿਖਣਾ. ਸੰਪਾਦਕ ਸਾਹਿਬਾਨ ਦਾ ਧਾਰਮਿਕ ਫ਼ਰਜ਼ ਬਣਦਾ ਸੀ। ਪਰ ਸਗੋਂ ਭਰਮ ਪੱਕਾ ਕਰਨ ਲਈ ਕੋਲੋਂ ਹੀ ਬਣਾ ਕੇ ਗ਼ਲਤ ਅਰਥ ਲਿਖ ਦੇਣ ਨਾਲ ਲਿਖਾਰੀ ਦੀ ਕੁਟਲਤਾ ਤੇ ਪਰਦਾ ਪਾ ਦਿੱਤਾ। "ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ" ਪੁਸਤਕ ਦੇ ਪਹਿਲੇ ਦੂਜੇ ਭਾਗਾਂ ਵਿਚ-**(ੳ)**-ਵੇਦ, ਸ਼ਾਸਤ੍ਰ, ਸਿਮ੍ਰਿਤੀਆਂ, ਆਦਿਕ, ਹਿੰਦੂ ਧਰਮ-ਗ੍ਰੰਥ ਅਤੇ ਗੁਰੂਬਾਣੀ, **(ਅ)- ਪੂਜਾ ਭੇਟਾ,** ਗੁਰਮਤਿ ਦੇ ਇਹ ਦੋਵੇਂ ਸਿਧਾਂਤ ਬੜੇ ਵਿਸਥਾਰ ਨਾਲ ਸਪੱਸ਼ਟ ਕੀਤੇ ਜਾ ਚੁੱਕੇ ਹਨ ਸੋ ਹੁਣ ਏਥਐ ਉਹੀ ਕੁਝ ਲਿਖਣਾ ਸਮੇ ਦਾ ਨਸ਼ਟ ਹੈ ਫਰਿ ਵੀ ਕੇਵਲ ਯਾਦ-ਦਹਾਨੀ ਲਈ ਟੂਕ ਕਰਮ ਵਾਰ ਗੁਰਮਤਿ ਵਿਚਾਰਾਂ ਕਰ ਲਈਏ:-

ੳ

## (ੳ) ਵੇਦ ਪੁਰਾਣ ਸਿਮ੍ਰਿਤੀਆਂ ਅਦਿ ਧਰਮ ਗ੍ਰੰਥ ਅਤੇ ਗੁਰਬਾਣੀ

ਬ੍ਰਾਹਮਣ ਦਾ ਕਥਨ ਹੈ ਕਿ ਵੇਦ ਕਿਸੇ ਸੰਸਾਰੀ ਵਿਦਵਾਨ ਦੀ ਲਿਖਤ ਨਹੀਂ ਹਨ । ਬ੍ਰਾਹਮਣ ਜੀ ਨੇ, ਵੇਦ ਸ਼ਾਸਤ੍ਰ ਆਦਿ ਧਰਮ ਗ੍ਰੰਥ, ਕੁਦਰਤੀ ਨਿਯਮਾਂ ਦੇ ਵਿਰੁੱਧ ਕਰਾਮਾਤੀ ਵਿਧੀਆਂ ਦੁਆਰਾ ਪ੍ਰਗਟ ਹੋਏ ਦਰਸਾਏ ਹੋਏ ਹਨ। ਜਿਨ੍ਹਾਂ ਧਰਮ ਗ੍ਰੰਥਾਂ ਦੀ ਤਿਆਰੀ ਬਾਰੇ ਹੀ ਅਜੇਹਾ ਝੂਠ ਜੁੜਿਆ ਹੋਇਆ ਹੈ, ਉਨ੍ਹਾਂ ਦੀ ਬਾਣੀ ਤੇ ਸ਼ਰਧਾ ਰੱਖਣ ਵਾਲੇ ਕਿੱਡੇ ਕੁ ਭਰੋਸੇ ਜੋਗ ਹੋ ਸਕਦੇ ਹਨ ? ਅਨਹੋਣੀਆਂ ਅਤੇ ਮਨੋਕਲਪਤ ਕਥਾ ਕਹਾਣੀਆਂ ਦੁਆਰਾ ਮਿਲਦੇ ਵੇਦ-ਗਿਅਨ ਨੂੰ, ਬ੍ਰਾਹਮਣ, ਸਰਬ ਸ੍ਰੇਸ਼ਟ ਅਥਵਾ ਈਸ਼ਵਰੀ ਹੁਕਮ ਦੱਸਦਾ ਹੈ। ਇਸ ਵਿਚਾਰ ਨੂੰ ਦਾਸ ਨੇ ਪੁਸਤਕ "ਬਿੱਪਰਨ ਕੀ ਰੀਤ ਤੋਂ ਸਚੁ ਦਾ ਮਾਰਗ" ਦੇ ਦੂਜੇ ਭਾਗ ਦੇ ਪੰਜਵੇਂ ਕਾਂਡ ਵਿਚ ਜਿਸ ਵਿਸਥਾਰ ਨਾਲ ਲਿਖਿਆ ਹੋਇਆ ਹੈ ਉਸ ਦਾ ਸੰਖੇਪ ਵੇਰਵਾ ਇਸ ਪ੍ਰਕ੍ਰਾ ਹੈ।

**(੧)** ਵੇਦ ਸ਼ਾਸਤ੍ਰ ਆਦਿ ਹਿੰਦੂ-ਧਰਮ ਗ੍ਰੰਥ (੨) ਹਿੰਦੂ-ਧਰਮ ਗ੍ਰੰਥਾਂ ਦਾ ਵੇਰਵਾ **(੩)**-ਵੇਦ, ਪੁਰਾਣ, ਸਿਮਰਤੀਆਂ ਆਦਿ ਧਰਮ ਗ੍ਰੰਥ ਅਤੇ ਗੁਰਬਾਣੀ- (ਇਸ ਵਿਚ ਉਨ੍ਹਾਂ ੧੨ ਗੁਰਸ਼ਬਦਾਂ ਦਾ ਅਰਥਾਂ ਸਮੇਤ ਹਵਾਲਾ ਹੈ ਜਿਨ੍ਹਾਂ ਦੁਆਰਾ ਸਿੱਧ ਹੈ ਕਿ, ਵੇਦ ਬਾਣੀ ਨੂੰ ਸਤਿਗੁਰਾਂ ਨੇ, ਮਨੁੱਖਤਾ ਲਈ ਹਾਨੀ ਕਾਰਕ ਮੰਨਿਆ ਹੈ। ਅਤੇ ਅਜੇਹੇ ੯੨ ਹੋਰ ਗੁਰੂ ਸ਼ਬਦਾਂ ਦੀ ਸੂਚੀ ਦਿੱਤੀ ਹੋਈ ਹੈ। **(੪)** ਹਿੰਦੂ ਧਰਮ ਗ੍ਰੰਥਾਂ ਦਾ ਨਿਆਰਾ ਲਿਖਣ-ਢੰਗ। ਇਸ ਲੇਖ ਵਿਚ ਵੇਦਾਂ, ਸ਼ਾਸਤਰਾਂ, ਪੁਰਾਣਾਂ ਆਦਿ ਦੀ ਵਿਲੱਖਣ ਲਿਖਣ-ਵਿਧੀ ਨੂੰ ਉਜਾਗਰ ਕੀਤਾ ਹੋਇਆਂ ਹੈ। ਜਿਵੇਂ ਇਕ ਖ਼ਾਸ ਵਿਲੱਖਣਤਾ ਇਹ ਹੈ ਕਿ, ਵੇਦਾਂ ਸਮੇਤ, ਹਿੰਦੂ ਦੇ ਕਿਸੇ ਵੀ ਧਰਮ-ਗ੍ਰੰਥ ਵਿਚੋਂ ਉਸ ਦੇ ਲਿਖਾਰੀ ਦੀ ਕੋਈ ਟੋਹ ਨਹੀਂ ਮਿਲਦੀ। ਲਗ-ਪੱਗ ਸਾਰੇ ਗ੍ਰੰਥ ਅਸਾਮਨੀ ਝੂਠ-ਸ਼ਕਤੀਆਂ ਦਾ ਸੰਬਾਦ ਭਾਵ,-ਆਪਸੀ ਗੱਲ ਬਾਤ ਹੋਈ ਹੀ ਦਰਸਾਈ ਹੋਈ ਹੈ, ਜਿਸ ਤੋਂ ਕੁਫ਼ਰ-ਤੁਫਾਨ ਦੀ ਜ਼ਿੰਮੇਵਾਰੀ, ਸੁਤੇ ਹੀ, ਗਲ ਬਾਤ ਕਰ ਰਹੇ ਪਾਤਰਾਂ ਦੇ ਸਿਰ ਪੈ ਰਹੀ ਹੁੰਦੀ ਹੈ। ਏਹੀ ਭਾਣਾ ਇਸ 'ਬਿਲਾਸ' ਵਿਚ ਵਰਤਿਆ ਹੋਇਆ ਹੈ। ਇਸ ਤਰ੍ਹਾਂ ਉਪਰੋਕਤ ਵਰਣਨ ਪੁਸਤਕ ਦੇ, ਸਮੁੱਚੇ ਪੰਜਵੇ ਕਾਂਡ ਵਿਚ ਹਿੰਦੂਅ ਦੇ ਇਨ੍ਹਾਂ ਧਰਮ ਗ੍ਰੰਥ੍ ਬਾਰੇ ਗੁਰਮਤਿ ਦਾ ਪੱਖ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ। ੧੯੯੫ ਤੋ ਇਸ ਪੁਸਤਕ ਦਾ ਦੂਜਾ ਐਡੀਸ਼ਨ ਵੀ ਸਮਾਪਤ ਹੋ ਗਿਆ ਹੈ ਪਰ ਕਿਸੇ ਬ੍ਰਾਹਮਣ ਅਥਵਾ ਹਿੰਦੂ ਨੇ ਉਸ ਲਿਖੇ ਬਾਰੇ ਕਦੇ ਕੋਈ ਕਿੰਤੂ ਪ੍ਰੰਤੂ ਨਹੀਂ ਕੀਤਾ। ਪਾਠਕਾਂ ਦੀ ਸਹੂਲਤ ਲਈ ਏਥੇ ਵੀ ਵਣਗੀ ਮਾਤਰ ਗੁਰੂ ਸ਼ਬਦ:--

੨- **ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥ ਬਿਖਿਆ ਮੈਲੁ ਬਿਖਿਆ ਵਾਪਾਰੁ ॥ ਮਰਿ ਜਨਮਹਿ ਫਿਰਿ ਹੋਹਿ ਖੁਆਰੁ ॥**
**ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ ॥੪॥ ਗੁਰੁ ਮਾਨੈ ਮਾਨੈ ਸਭੁ ਕੋਇ ॥ ਗੁਰ ਬਚਨੀ ਮਨੁ ਸੀਤਲੁ ਹੋਇ ॥**
**ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ ॥ ਨਾਨਕ ਗੁਰਮੁਖਿ ਵਿਰਲਾ ਕੋਇ ॥੫॥੪॥੧੩॥੯॥੧੩॥੨੨॥** {੧੨੬੨}

**ਅਰਥ**:-(ਜਿਹੜੇ ਪੰਡਿਤ) ਆਦਿਕ ਲੋਕ ਮਾਇਆ ਦੇ) ਤਿੰਨਾਂ ਗੁਂਣਾ ਵਿੱਚ ਰਖਣ ਵਾਲੀ ਵੇਦਾਂ ਦੀ ਬਾਣੀ ਦੀ ਵਿਚਾਰ ਕਰਦੇ ਰਹਿੰਦੇ ਹਨ (ਉਨ੍ਹਾਂ ਦੇ ਮਨ ਨੂੰ) ਮਾਇਆ ਦੇ ਮੋਹ ਦੀ ਮੈਲ (ਸਦਾ ਚੰਬੜੀ ਰਹਿੰਦੀ ਹੈ)। (ਉਨ੍ਹਾਂ ਦੇ ਇਸ ਵਿਚਾਰ ਤੋਂ ਮਨ) ਮਾਇਆ ਕਮਾਉਣ ਦਾ ਹੀ ਵਪਾਰੀ ਬਣਦਾ ਹੈ। (ਅਜੇਹੇ ਮਨੁੱਖ) ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਅਤੇ ਖ਼ੁਆਰ ਹੁੰਦੇ ਰਹਿੰਦੇ ਹਨ। ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਹਿਰਦੇ ਵਿੱਚ

ਹਰਿ-ਨਾਮ ਦਾ ਸਹਾਰਾ ਹੁੰਦਾ ਹੈ, ਉਹ ਉਸ ਗੁਣ ਤੋਂ ਉਸ ਅਵਸਥਾ ਨੂੰ ਹਾਸਲ ਕਰ ਲੈਂਦਾ ਹੈ ਜਿਹੜੀ ਮਾਇਆ ਦੇ ਤਿੰਨਾ ਗੁਣਾ ਤੋਂ ਉਤਾਂਹ ਹੁੰਦੀ ਹੈ।

੩- **ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ ਦੂਜੈ ਭਾਇਆ ॥**

**ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥੭॥** {੧੨੮}-੩●-੩੧

**ਅਰਥ:-** (ਪੰਡਿਤ ਵੇਦ ਆਦਿ ਧਰਮ ਪੁਸਤਕਾਂ) ਨੂੰ ਉੱਚੀ ਉੱਚੀ ਪੜ੍ਹਦਾ ਹੈ, (ਉਸ ਦੇ ਅੰਦਰ) ਤ੍ਰਿਗੁਣੀ ਮਾਇਆ (ਦਾ ਪ੍ਰਭਾਵ ਬਣਦਾ ਰਹਿੰਦਾ ਹੈ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨਮੁੱਖ (ਮਨੁੱਖ ) ਆਤਮਕ ਜੀਵਨ (ਦੀ ਵਡਿਆਈ) ਨੂੰ ਨਹੀਂ ਸਮਝਦੇ ਤੇ (ਉਨ੍ਹਾਂ ਦਾ ਮਨ) ਮਾਇਆਂ ਦੇ ਹੀ ਪਿਆਰ ਵਿਡ ਟਿਕਿਆ ਰਹਿੰਦਾ ਹੈ। ਉਹ ਇਨ੍ਹਾਂ ਧਰਮ ਪੁਸਤਕਾਂ (ਨੂੰ ਤ੍ਰੈਗੁਣੀ ਮਾਇਆ ਕਮਾਉਣ ਦੀ ਖ਼ਾਤਰ ਹੀ ਪੜ੍ਹਦੇ ਹਨ, ਇਕ ਪਰਮਾਤਮਾ ਨਾਲ ਸਾਂਝ ਨਹੀਂ ਪਾਉਂਦੇ (ਇਸੇ ਕਾਰਨ ਧਰਮ ਪੁਸਤਕਾਂ ਪੜ੍ਹਦੇ ਹੋਏ ਵੀ ਇਸ ਭੇਤ ਨੂੰ) ਨਹੀਂ ਸੁੰਜਦੇ ਅਤੇ ਸਦਾ ਦੁੱਖ ਹੀ ਪਾਉਂਦੇ ਹਨ।

ਉਪਰੋਕਿਤ ਗੁਰੂ ਸ਼ਬਦਾਂ ਵਿਚ ਸਤਿਗੁਰਾਂ ਨੇ ਸਪੱਸ਼ਟ ਕਰਕੇ ਸਮਝਾਇਆ ਹੈ ਕਿ ਵੇਦਾਂ ਦੀ ਬਾਣੀ ਲੋਕਾਂ ਨੂੰ ਪ੍ਰਭੂ ਦੀ ਯਾਦ ਨਾਲ ਜੋੜ ਕੇ ਉੱਚੇ ਜੀਵਨ ਵਾਲਾ ਬਣਾਉਣ ਦੀ ਥਾਂ, ਮਾਇਆ ਦੇ ਮੋਹ ਵਿਚ ਫਸਾ ਰਹੀ ਹੈ, ਸਿੱਟੇ ਵਜੋਂ ਲੋਕ ਵਿਕਾਰੀ ਬਣ ਰਹੇ ਹਨ। ਹੇਠਲੇ ਗੁਰੂ ਸ਼ਬਦ ਵਿਚ ਗੁਰਦੇਵ ਜੀ ਨੇ ਇਹ ਸਪੱਸ਼ਟ ਕੀਤਾ ਹੈ ਕਿ ਬ੍ਰਾਹਮਣੀ ਕਲਪਣਾ ਦੀ ਉਪਜ ਇਹ ਵੇਦ ਸ਼ਾਸਤ੍ਰ, ਸਿਮਿਰਤੀਆਂ, ਪੁਰਾਣ ਆਦ, ਮਨੁੱਖ ਨੂੰ ਕਰਮਕਾਂਡੀ ਬੰਧਨ-ਰੂਪ ਅਜੇਹੇ ਕੈਦ ਵਿਚ ਜਕੜ ਰਹੇ ਹਨ ਜਿਨ੍ਹਾਂ ਦੀ ਸਹਾਇਅਤਾ ਨਾਲ ਇਹ ਲੋਕ ਲੋਕਾਂ ਦੇ ਲਹੂਪਸੀਨੇ ਦੀ ਕਮਾਈ ਲੁੱਟ ਰਿਹਾ ਹੈ:--

੪- **ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥**

**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧●੪॥** {੧੩੬੯}

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੀ ਪੋਥੀ ਨੰਬਰ ੧● ਦੇ ਦਰਪਣ ਦੇ ੨●ਪਵੇਂ ਸਫ਼ੇ ਤੋਂ ਲਿਖੇ:--

**ਅਰਥ:-(ਇਹ ਪੰਡਿਤ ਮੈਨੂੰ ਨਾਮ ਵਚ ਜੁੜਨ ਤੋਂ ਹੋੜਦਾ ਹੈ,ਤੇ ਆਪਣੇ ਵੇਦ ਆਦਿਕ ਧਰਮ ਪੁਸਤਕਾਂ ਦੇ, ਕਰਮਕਾਂਡ ਦਾ ਢੋਲ ਵਜਾ ਕੇ ਮੇਰਾ ਗੁਰੂ. ਆਪ ਬਣਨਾ ਚਹੁੰਦਾ ਹੈ। ਪਰ ਹੇ ਕਬੀਰ ! ਅਜੇਹੇ ਗੁਰੂ ਦੀ ਤਾਂ ਸਗੋਂ ਮਾਂ ਦਾ ਸਿਰ ਮੰਨਣਾ ਚਾਹਦਿਾ ਹੈ (ਭਾਵ, ਅਜੇਹੇ ਕੁਟਲ ਬ੍ਰਾਹਮਣ ਨੂੰ ਜਨਮ ਦੇਣ ਵਾਲੀ ਮਾਂ ਧਿਰਕਾਰਯੋਗ ਹੈ) ਇਸ ਦੇ ਰਾਹ ਤੇ ਤੁਰਿਆਂ (ਸਰੀਰਕ ਮੋਹ ਦੀ ਭਟਕਣਾ ਦੂਰ ਨਹੀਂ ਹੋ ਸਕਦੀ) ਇਹ ਲੋਕ ਆਪ ਵੀ ਚਹੁਆਂ ਵੇਦਾ (ਤੋਂ ਉਪਜੇ ਕਰਮਕਾਂਡੀ ਸੰਗਲਾਂ ਵਿਚ ਨੂੜੇ ਹੋਏ)?)** ਇਸ ਦੇ ਰਾਹ ਤੇ ਤੁਰਿਆਂ (ਸਰੀਰਕ ਮੋਹ ਦੀ ਭਟਕਣਾ ਦੂਰ ਨਹੀਂ ਹੋ ਸਕਦੀ ਇਹ ਲੋਕ ਆਪ ਵੀ ਚਹੁਆਂ ਵੇਦਾਂ (ਦੇ ਕਰਮ-ਕਾਂਡ) ਵਿਚ ਪੈ ਕੇ (ਦੇਹ ਅੱਧਿਆਸ ਦੇ ਡੂੰਘੇ ਪਾਣੀਆਂ ਵਿਚ) ਡੁੱਬੇ ਹੋਏ ਹਨ । ਜੋ ਜੋ ਬੰਦੇ ਇਨ੍ਹਾਂ ਦੇ ਪਿੱਛੇ ਲੱਗਦੇ ਹਨ ਉਨ੍ਹਾਂ ਨੂੰ ਵੀ ਇਨ੍ਹਾਂ ਉਸ ਮੋਹ ਵਿਚ ਰੋੜ੍ਹ ਦਿੱਤਾ ਹੈ । {੧੦੪ } ਜੇ ਪਾਠਕ ਦੇ ਮਨ ਵਿਚ ਸ਼ੰਕਾ ਰਹੇ ਤਾਂ ਉਹ ਉਪਰੋਕਤ ਪੁਸਤਕ ਦਾ ਪੰਜਵਾਂ ਕਾਂਡ ਪੜ੍ਹਨ ਦੀ ਖੇਚਲ ਕਰ ਲੈਣ।

# ੪- (ਅ) ਪੂਜਾ ਅਰਚਾ ਅਤੇ ਗੁਰੂ ਬਾਣੀ

(ਅ) ਦਸ ਮਹਲਾਂ ਤਕ ਰੂਪ ਹਮਾਰੇ । **ਆਗੇ ਪੂਜਾ** ਕਿਹ ਨਿਸਤਾਰੇ ॥੪॥)

ਵਿਚਾਰ ਅਧੀਨ ਪੁਸਤਕ ਦੇ ਇਸ ਚੌਥੇ ਅਧਿਆਇ ਦੀ ਚੌਥੀ ਚੌਪਈ ਦੀ ਦੂਜੀ ਪੰਗਤੀ ਦੇ ਇਹ ਬਚਨ-' **ਦਸ ਮਹਲਾਂ ਤਕ ਰੂਪ ਹਮਾਰੇ** । ਆਗੇ ਪੂਜਾ ਕਿਹ ਨਿਸਤਾਰੇ ॥" ਅਤੇ- ਪੰਜਵੀਂ ਚੌਪਈ ਦੀ ਪਹਿਲੀ ਪੰਗੱਤੀ-" ਤਾ ਤੇ ਸਭ ਬਾਣੀ ਇਕਠੱਯੋ । **ਪੂਜਨੀਵ** ਗੁਰ ਗ੍ਰਿੰਥ ਬਨੱਯੋ ।" (ਪੂਜਨੀਵ=ਪੂਜਣਯੋਗ ) ਭਾਵ, ਸਾਰੀ ਬਾਣੀ ਇੱਕ ਥਾਂ ਇੱਕਤ੍ਰ ਕਰਕੇ ਪੂਜਨੀਕ ਗੁਰੂ ਗ੍ਰੰਥ ਬਣਾ ਦੇਣਾ ਚਾਹੀਦਾ ਹੈ । ਕੁਟਲਤਾ ਵਿਚ ਨਿਪੁੰਨ ਲਿਖਾਰੀ ਨੇ, ਪੰਚਮ ਪਾਤਸ਼ਾਹ ਜੀ ਦੇ ਮੁਖਾਰਬਿੰਦ ਤੋਂ ਹੀ ਇਹ ਕੁਝ ਬੋਲਿਆਂ ਦਰਸਾ ਲਿਆ ਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ (ਅਰਚਾ ਵੰਦਨਾਂ) ਹੀ ਪ੍ਰਾਣੀਆਂ ਲਈ ਮੁਕਤੀ ਦਾ ਸਾਧਨ ਬਣ ਜਾਣੀ ਹੈ। ਗੁਰਮਤਿ ਗਿਆਨ ਸਮਝਣ ਦੀ ਅਤੇ ਉਸ ਅਨੁਸਾਰ ਜੀਵਨ ਢਾਲ ਕੇ ਨਿਆਰਾ ਆਚਰਨ ਬਣਾਉਣ ਦੀ ਸੰਭਾਵਣਾ ਤੇ ਪੱਕੀ ਲਕੀਰ **?** ਸਤਿਗੁਰੂ ਨਾਨਕ ਸਾਹਿਬ ਜੀ ਦੇ ਜਿਸ ਗੁਰਮਤਿ ਗਿਆਨ ਤੋਂ ਪ੍ਰੋਹਿਤ ਜੀ ਘਾਬਰਹਟ ਵਿਚ ਆਏ ਸਨ, ਉਹ ਤੌਖ਼ਲਾ (ਸ਼ਾਇਦ ਸਦਾ ਲਈ ?) ਜਾਂਦਾ ਰਿਹਾ ? ਕੇਵਲ **ਪੂਜਾ** ਹੀ ਬਣ ਗਈ ਸਭ ਕੁਝ ਦੀ ਦਾਤੀ ?

**"ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ"** ਪੁਸਤਕ ਦੇ ਪਹਿਲੇ ਭਾਗ ਦੇ ਤੀਜੇ ਕਾਂਡ ਵਿਚ "ਪੂਜਾ" ਦੇ ਇਸ ਵਿਸ਼ੇ ਤੇ ਜਿਨ੍ਹਾਂ ਸਿਰਲੇਖਾਂ ਹੇਠ ਬੜੇ ਵਿਸਥਾਰ ਨਾਲ ਰੌਸ਼ਨੀ ਪਾਈ ਹੋਈ ਹੈ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

**(੧)** 'ਪੂਜਾ' ਤੇ **'ਅਰਚਾ'-** ਇਨ੍ਹਾਂ ਦੋਹਾਂ ਸ਼ਬਦਾਂ ਦੇ ਅੱਖਰੀ ਅਰਥ, ਅਤੇ ਗੁਰਮਤਿ ਵਿਰੋਧੀ ਅਜੇਹਾ ਵਿਅਰਥ ਦਾ ਭਰਮਾਊ ਰਿਵਾਜ ਪੈਣ ਦਾ ਪਿਛੋਕੜ (ਸਫ਼ਾ ੧●੨)-

**(੨)** **"ਦੇਵੀ ਦੇਵਤਿਆਂ ਦੀ ਪੂਜਾ ਅਤੇ ਗੁਰਮਤਿ"-** ਦਾਨ ਪੁੰਨ ਨਾਲ ਜੁੜੀ ਹਰ ਕਿਸਮ ਦੀ ਪੂਜਾ ਅਰਚਾ ਵੰਦਨਾ, ਹਵਨ, ਯੱਗ ਅਦਿ, ਸਾਰਾ ਅਡੰਬਰ ਕੁਟਲ ਧਰਮ-ਆਗੂਆਂ ਦੀ ਲੁਟ ਨੀਤੀ ਦੀ ਉਪਜ ਹੈ। ਪੂਜਾ ਅਰਚਾ ਆਰਤੀ ਆਦਿ ਵਾਸਤਵ ਵਿਚ ਦਾਨ ਪ੍ਰਥਾ ਦਾ ਹੀ ਵਟਾਇਆ ਹੋਇਆ ਰੂਪ ਹੈ। ਅਗਿਆਨੀ ਅਤੇ ਭੋਲੀ ਜੰਨਤਾ ਨੂੰ ਠੱਗ ਖਾਣ ਲਈ ਅਥਵਾ ਕਿਰਤੀਆਂ

ਦਾ ਲਹੂ ਪੀਣ ਲਈ ਬਣਾਈ ਦਾਨ-ਪੁੰਨ ਵਾਲੀ ਉਹੀ ਦੁਖਦਾਈ ਮਰਯਾਦਾ ਹੈ, ਜੋ ਸੰਸਾਰ ਵਿਚ ਸਭ ਤੋਂ ਪਹਿਲਾਂ ਬ੍ਰਾਹਮਣ ਨੇ ਹੀ ਚਾਲੂ ਕੀਤੀ ਸੀ। 'ਗੁਰਬਿਲਾਸ ਪਾਤਸ਼ਾਹੀ ੬" ਪੁਸਤਕ ਦਾ ਲਿਖਾਰੀ ਵੀ ਅਸਲ ਵਿਚ ਉਸੇ ਹੀ ਬਿੱਪ੍ਰ ਦਾ ਵੰਸ਼ਕ ਹੈ। ਗੁਰਮਤਿ ਦੇ ਇਸ ਪੱਖ ਨੂੰ ( ਉਪਰੋਕਤ ਵਰਣਨ ਪੁਸਤਕ ਦੇ ੧੦੩ ਤੋਂ ੧੦੫ ਸਫ਼ੇ ਤੱਕ) ਅਰਥਾਂ ਸਮੇਤ ਗੁਰੂ ਸ਼ਬਦਾਂ ਦੇ ਹਵਾਲੇ ਨਾਲ, ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ। ਵਣਗੀ ਮਾਤਰ ਕੇਵਲ ਇਕ ਗੁਰਬਾਣੀ ਸ਼ਬਦ:--**ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥**

੫- **ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥ ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥ ੧ ॥ ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥ ੧ ॥ ਰਹਾਉ ॥ ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥ ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥ ੨ ॥ ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥ ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ ੩ ॥ ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ॥ ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥ ੪ ॥ ੧ ॥** {੪੮੯}

**ਅਰਥ:-** (ਹੇ ਪ੍ਰਭੂ !) ਜੇ ਮੈਂ ਤੇਰੇ ਨਾਮ ਦੀ ਯਾਦ) ਨੂੰ ਚੰਦਨ ਦੀ ਲੱਕੜ ਬਣਾ ਲਵਾਂ, ਜੇ ਮੇਰਾ ਮਨ (ਉਸ ਚੰਦਨ ਦੀ ਲੱਕੜੀ ਨੂੰ ਘਸਾਉਣ ਵਾਸਤੇ) ਸਿਲ ਬਣ ਜਾਵੇ, ਜੇ ਮੇਰਾ ਉੱਚਾ ਆਚਰਨ (ਇਨ੍ਹਾਂ ਦੇ ਨਾਲ) ਕੇਸਰ (ਬਣ ਕੇ) ਰਲ ਜਾਏ, ਤਾਂ ਤੇਰੀ ਪੂਜਾ ਮੇਰੇ ਹਿਰਦੇ ਅੰਦਰ ਹੀ (ਆਪਣੇ ਆਪ) ਪਈ ਹੋਵੇਗੀ ।੧।

(ਹੇ ਭਾਈ !) ਪਰਮਾਤਮਾ- ਦਾ ਨਾਮ ਸਿਮਰਨਾ ਚਾਹੀਦਾ ਹੈ, ਇਹੀ ਹੈ ਉਸ ਪ੍ਰਭੂ ਦੀ ਪੂਜਾ। ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਹੋ ਕੋਈ ਪੂਜਾ ਐਸੀ ਨਹੀਂ (ਜੋ ਉਚੇਚੇ ਤੌਰ ਤੇ ਪਰਵਾਨ ਹੋ ਜਾਂਦੀ ਹੋਵੇ) ।੧। ਰਹਾਉ।

ਜਿਵੇਂ ਬਾਹਰੋਂ ਦੇਵ ਮੂਰਤੀ ਦੇ ਇਸ਼ਨਾਨ ਕਰਾਈਦੇ ਹਨ, ਤਿਵੇਂ ਹੀ ਕੋਈ ਮਨੁੱਖ ਆਪਣੇ ਮਨ ਨੂੰ (ਨਾਮ ਸਿਮਰਨ ਨਾ ਧੋਵ, ਤਾਂ ਉਸ ਦੇ ਮਨ ਤੋ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ, ਉਸ ਦੀ ਜਿੰਦ ਸ਼ੁੱਧ ਪਵਿੱਤ੍ਰ ਹੋ ਜਾਂਦੀ ਹੈ। ੨ ।

(ਇਸ ਧਰਤੀ ਉੱਤੇ ਮਨੁੱਖ ਨੂੰ ਪਸ਼ੂ ਪੰਖੀਆਂ ਆਦਿਕ ਦਾ ਸਿਰਦਾਰ ਮੰਨਿਆ ਜਾਂਦਾ ਹੈ ਪਰ) ਪਸ਼ੂਆਂ ਨੂੰ ਸ਼ਾਬਾਸ਼ੇ ਮਿਲਦੀ ਹੈ, ਕਿਉਂਕਿ ਉਹ ਘਾ ਖਾਂਦੇ ਹਨ ਤੇ (ਦੁੱਧ ਵਰਗਾ) ਉੱਤਮ ਪਦਾਰਥ ਦਿੰਦੇ ਹਨ। ਭਾਵ ਪਸ਼ ਤਾਂ ਮਨੁੱਖ ਦੀ ਦਿੱਤੀ ਸੁੱਕੀ ਸੜੀ ਤੁੜੀ ਖਾ ਕੇ ਦੁੱਧ ਦੇਂਦੇ ਹਨ, ਪਰ ਪ੍ਰਭੂ ਦੀਆਂ ਬੇਅੰਤ ਦਾਤਾਂ ਦੇ ਵੱਟੇ ਮਨੁੱਖ ਉਸ ਦਾ ਦਿਲੋਂ ਧਨਵਾਦ ਕਰਨ ਦੀ ਬਜਾਏ ਸਗੋਂ ਠੱਗੀਆਂ ਮਾਰਨ ਵਾਲੀ ਰੁਚੀ ਅਧੀਨ ਉਸ ਦੇ ਬੁੱਤ ਬਣਾ ਕੇ ਵਿਖਾਵੇ ਵਾਲੇ ਕਰਮ ਕਾਂਡ ਰਾਹੀ ਲੋਕਾਂ ਨੂੰ ਭਰਮ ਵਿਚ ਪਾ (ਕੇ ਲੁੱਟ ਰਿਹਾ) ਹੈ, ਸੋ ਅਜੇਹੇ) ਨਾਮ ਤੋਂ ਸੱਖਣੇ ਮਨੁੱਖਾਂ ਸਦ ਜੀਵਨ ਫਿਟਕਾਰ ਜੋਗ ਹੈ ਕਿਉਂਕਿ ਉਹ( ਨਾਮ ਵਿਸਾਰ ਕੇ ਹੋਰ ਠੱਗੀਆਂ ਮਾਰਨ ਕਵਾਲੇ ਕੰਮ ਕਰ ਰਹੇ ਹਨ ।੩। ਗੁਰਦੇਵ ਜੀ ਫ਼ੁਰਮਾਨ ਕਰਦੇ ਹਨ ਕਿ, ਸਾਡੀ ਤੇ ਪ੍ਰਭੂ ਦਈ ਬੜੀ ਨੇੜੇ ਦੀ ਸਾਂਝ ਹੈ (ਇਤਨੀ ਨੇੜੇ ਦੀ ਕਿ) ਜੋ ਕੁਝ ਉਹ ਸਾਨੂੰ ਦਿੰਦਾ ਹੈ ਉਹੀ ਖਾਂਦੇ ਹਾਂ, ਜੀਵਨ ਨਿਰਬਾਹ ਕਰਦੇ ਹਾਂ) ਉਹ ਦਾਤਾ ਹੈ ਵੀ ਸਦਾ (ਸਾਡੇ ਸਿਰ ਉਤੇ) ਕਾਇਮ। ਉਸ ਨੂੰ ਆਪਣੇ ਤੋਂ ਦੂਰ ਨਾ ਸਮਝੋ, ਉਹ ਸਾਡੀ ਸਾਰ ਲੈਂਦਾ ਹੈ (ਮੂਰਤੀਆਂ ਦੀ ਅਜੇਹੀ ਪੂਜਾ ਕਰਨ ਦੇ ਥਾਂ ਉਸ ਹਾਜ਼ਰ-ਹਜ਼ੂਰ ਪ੍ਰਭੂ ਦੇ ਨਿਰਮਲ-ਭੈ ਵਿਚ ਜੀਵਨ ਬਤੀਤ ਕਰੇ ਤਾਂ ਜੋਵਿਕਾਰਾਂ ਤੋਂ ਬਚੇ ਰਹਿ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਉ **।੪।**

ਕਿਸੇ ਖ਼ਾਸ ਸਮੱਗਰੀ ਨਾਲ, ਕਿਸੇ ਖ਼ਾਸ ਥਾਂ ਅਤੇ ਕਿਸੇ ਉਚੇਚੀ ਕਰਮਕਾਂਡੀ ਵਿਧੀ ਨਾਲ ਦੇਵੀ ਦੇਵਤੇ ਦੀ, ਪਰਮਾਤਮਾ ਦੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੀ ਪੂਜ ਕਰਨੀ ਆਰਤੀ ਕਰਨੀ, ਕਿਸੇ ਰੂਪ ਵਿੱਚ ਮਾਯਿਆ ਦੀ ਭੇਟਾ ਕਰਨ ਨੂੰ ਪੂਜਾ ਦਾ ਅੰਗ ਸਮਝਣਾ, ਅਥਵਾ ਗੁਰੂ ਜੀ ਅੱਗੇ ਕਿਸੇ ਪ੍ਰਕਾਰ ਦੇ ਪਦਾਰਥਾਂ ਦੀ ਭੇਟਾ (ਅਰਪਨ) ਕਰਨ ਵਿਚ, ਪਰਮਾਤਮਾ ਸਮੇਤ (ਇਸ਼ਟ, ਭਗਵਨ, ਦੇਵੀ ਦੇਵਤੇ ਰਿਸੀ ਆਦਿ) ਕਿਸੇ ਵੀ ਦੈਵੀ ਸ਼ਕਤੀ ਦੀ ਪ੍ਰਸੰਨਤਨਾ ਮੰਨ ਬਹਿਣੀ, ਗੁਰਮਤਿ ਵਿਰੋਧੀ ਫੋਕਟ ਭਰਮ ਹੈ। ਆਪਣੀ ਕਮਾਈ, (ਵਿਹਲੜ ਅਥਵਾ ਠੱਗ ਧਰਮ-ਅਗੂਆਂ (ਪੁਜਾਰੀ, ਪਾਦਰੀ, ਗ੍ਰੰਥੀ, ਡੇਰੇ ਦਾਰ ਅਖੌਤੀ ਮਹਾਂਪੁਰਖਾਂ ਆਦਿ ਚਿਟਕਪੜੀਏ ਲੁਟੇਰਿਆਂ ਤੋਂ ਵਿਅਰਥ) ਲੁੱਟਾਈ ਜਾਣ ਵਾਲੀ ਦੁਖਦਾਈ ਅਗਿਆਨਤਾ ਹੀ ਹੈ।

**(੩)-** "ਪੂਜਾ ਭੇਟਾ ਦਾ ਜ਼ੁਲਮੀ ਅਤੇ ਨਿਸਫਲ ਪੱਖ।"-ਇਸ ਸਚਾਈ ਨੂੰ ਮਨ ਵਿਚ ਪੱਕੀ ਤਰ੍ਹਾਂ ਬਿਠਾ ਲੈਣ ਦੀ ਲੋੜ ਹੈ ਕਿ, ਲਗ-ਪਗ ਸਾਰੇ ਧਾਰਮਿਕ ਆਗੂ, ਸਿਰਜਾਂਹਾਰ ਦਾ ਭੈ ਭੁਲਾ ਕੇ ਲੋਕਾਂ ਦੀ ਕਮਾਈ ਤੇ ਅੱਖ ਲਾਈ ਬੈਠੇ ਹੁੰਦੇ ਹਨ। ਮਾਇਆ ਦੇ ਮੋਹ ਵਿਚ ਫਸਿਆ ਪੁਜਾਰੀ ਆਪਣੀ ਲੰਪਟੀ ਤ੍ਰਿਸ਼ਨਾ ਦੀ ਪੂਰਤੀ ਲਈ ਦੇਵੀ ਦੇਵਤਿਆਂ ਦੀ ਪੂਜਾ ਦੇ ਬਹਾਨੇ ਗ਼ਰੀਬ ਕਿਰਤੀਆਂ ਨੂੰ ਲੁੱਟਦਾ ਹੈ। ਦਵਤੇ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਪੂਜਾ ਭੇਟਾ ਦੇ ਹੀ ਭਰਮ ਗ੍ਰਸਿਆਂ ਭੋਲਿਆਂ ਲੋਕਾਂ ਨੇ ਆਪਣੀਆਂ ਮਾਸੂਮ ਬਚੀਆਂ ਦੀਆਂ ਸ਼ਾਦੀਆਂ, ਪੱਥਰ ਦੇ ਭਗਵਾਨ ਨਾਲ ਕੀਤੀਆਂ । ਭਗਵਾਨ ਦੀ ਇਸ ਅਨੋਖੀ ਸੇਵਾਭਗਤੀ ਅਥਵਾ ਪੂਜਾ ਅਰਚਾ ਵੰਦਨਾ ਤੋਂ ਮੁਕਤੀ ਦੀ ਅਥਵਾ ਬੈਕੁੰਠ ਦੀ ਪਰਾਪਤੀ ਦੇ ਫੋਕਟ ਭਰਮ ਤੋਂ ਹਜ਼ਾਰਾਂ ਮਾਸੂਮ ਬੱਚੀਆਂ ਪੁਜਾਰੀਆਂ ਦੀ ਹਵਸ ਦਾ ਸ਼ਿਕਾਰ ਬਣੀਆਂ। ਅਜੇਹੇ ਜ਼ੁਲਮੀ ਕਾਰਿਆ ਤੋਂ ਪੱਥਰ ਦਿਲ ਹੋਇਆ ਪੁਜਾਰੀ ਏਨਾ ਨਿਰਦਈ ਬਣ ਗਿਆ ਕਿ, ਉਸ ਨੇ ਮਰੇ ਪਤੀ ਦੀ ਲਾਸ਼ ਨਾਲ ਉਹ ਬੱਚੀਆਂ ਵੀ ਸਾੜ ਕੇ ਸੁਆਹ ਕਰ ਦਿੱਤੀ ਜਿਨ੍ਹਾਂ ਦੀ ਸ਼ਾਦੀ ਬਚਪੁਣੇ ਵਿਚ ਅਜੇ ਹੁਣੇ ਹੀ ਕੀਤੀ ਸੀ। ਜਿਸ ਮਿਰਤਕ ਲੋਥ ਬਾਰੇ ਸਤਿਗੁਰਾਂ ਦਾ ਫ਼ੁਰਮਾਨ ਇਸ ਪਰਕਾਰ ਹੈ-"**ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ**

**ਜਾਈ ॥੩॥**" {੧੧੬੧} ਇਸ ਸਤੀ ਹੋਣ ਦੀ ਰਸਮ ਨੇ ਬੇਅੰਤ ਮਾਸੂਮ ਬਚੀਆਂ ਜੀਉਂਦੀਆਂ ਅਜਾਈ ਸਾੜ ਕੇ ਕਬਾਬ ਬਣਾ ਦਿੱਤੀਆਂ ਗਈਆਂ। ਲਾਲਚ ਗ੍ਰਸੇ ਪੁਜਾਰੀ ਨੇ ਮਾਨੋ ਜ਼ੁਲਮ ਦੀ ਛੁਰੀ ਫੜੀ ਹੋਈ ਸੀ। ਵਿਖਾਵਾ ਦਰਮ ਦਾ ਪਰ ਅੰਦਰੋਂ ਪਾਪ ਦੀ ਰੁਚੀ--

੬- **ਮਃ ੧ ॥ ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥ ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥ ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥ ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥ ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥ ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥ ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥ ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥ ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥ ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥ ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥** {੪੭੧}-੧੬

**ਅਰਥ:**-(ਕਾਜ਼ੀ ਤੇ ਮੁਸਲਮਾਨ ਹਾਕਮ) ਹਨ ਤਾਂ ਮਾਣਸ ਖਾਣੇ=(ਵੱਢੀ-ਖ਼ੋਰੇ), ਪਰ ਪੜ੍ਹਦੇ ਹਨ ਨਮਾਜ਼ਾਂ । (ਇਨ੍ਹਾਂ ਹਾਕਮਾ ਦੇ ਅੱਗੇ ਮੁਨਸ਼ੀ ਉਹ ਖੱਤ੍ਰੀ ਹਨ ਜੋ) ਛੁਰੀ ਚਲਾ ਰਹੇ ਹਨ (ਭਾਵ ਗ਼ਰੀਬਾਂ ਉੱਤੇ ਜ਼ੁਲਮ ਕਰਦੇ ਹਨ), ਪਰ ਉਨ੍ਹਾਂ ਦੇ ਗਲ ਵੀ ਜਨੇਊ ਹਨ। ਇਨ੍ਹਾਂ ਜ਼ਾਲਮ ਖੱਤ੍ਰੀਅਸ਼ਾਂ ਦੇ ਘਰ ਬ੍ਰਾਹਮਣ ਜਾ ਕੇ ਸੰਖ ਵਜਾਉਂਦੇਨ ਹਨ, ਤਾਂ ਤੇ ਉਨਹਾਂ ਬ੍ਰਾਹਮਣਾ ਨੂੰਨ ਵੀ ਉਨ੍ਹਾਂ ਨਹੀਨ ਪਦਾਰਥਾਂ ਦੇ ਸੁਆਦ ਆਉਂਦੇ ਹਨ (ਭਾਵ, ਉਹ ਬ੍ਰਾਹਮਣ ਵੀ ਜ਼ੁਲਮ ਦੇ ਕਮਾਏ ਹੋਏ ਪਦਾਰਥ ਖਾਂਦੇ ਹਨ) । ਇਨ੍ਹਾਂ ਲੋਕਾਂ ਦੀ) ਇਹ ਝੂਠੀ ਪੂੰਜੀ ਹੈ ਅਤੇ ਝੂਠਾ ਹੀ ਇਨ੍ਹਾਂ ਦਾ ਇਹ ਵਿਉਪਾਰ ਹੈ। ਝੂਠ ਬੋਲ ਬੋਲ ਕੇ (ਹੀ) ਇਹ ਰੋਜ਼ੀ ਕਮਾਉਂਦੇ ਹਨ। ਹੁਣ ਸ਼ਰਮ ਤੇ ਧਰਮ ਦੀ ਸਭਾ ਉਠ ਗਈ ਹੈ (ਭਾਵ, ਇਹ ਲੋਕ ਨਾ ਆਪਣੀ ਸ਼ਰਮ ਦਾ ਖ਼ਿਆਲ ਕਰਦੇ ਹਨ ਅਤੇ ਨਾ ਹੀ ਧਰਮ ਦੇ ਕੰਮ ਕਰਦੇ ਹਨ ) । ਹੇ ਨਾਨਕ ! ਸਭ ਥਾਈਂ ਝੂਠ ਹੀ ਪ੍ਰਧਾਨ ਹੈ।

(ਇਹ ਖੱਤ੍ਰੀ) ਮੱਥੇ ਉੱਤੇ ਟਿੱਕਾ ਲਾਉਂਦੇ ਹਨ, ਲੱਕ ਦੁਆਲੇ ਗੇਰੂਏ ਰੰਗ ਦੀ ਧੋਤੀ (ਬੰਨ੍ਹਦੇ ਹਨ) ਪਰ ਹੱਥ ਵਿਚ, (ਮਾਨੋ) ਛੁਰੀ ਫੜੀ ਹੋਈ ਹੈ। (ਵੱਸ ਲੱਗਦਿਆ) ਹਰੇਕ ਜੀਵ ਉੱਤੇ ਜ਼ੁਲਮ ਕਰਦੇ ਹਨ । ਨੀਲੇ ਰੰਗ ਦੇ ਕੱਪੜੇ ਪਾ ਕੇ (ਤੁਰਕ ਹਾਕਮਾ ਦੇ ਪਾਸ ਜਾਂਦੇ ਹਨ, ਤਾਂ ਹੀ) ਉਨ੍ਹਾਂ ਪਾਸ ਜਾਣ ਦੀ ਆਗਿਆ ਮਿਲਦੀ ਹੈ। (ਜਿੰਨ੍ਹਾਂ ਨੂੰ) ਮਲੇਛ (ਆਖਦੇ ਹਨ, ਉਨ੍ਹਾਂ ਹੀ) ਪਾਸੋਂ ਰੋਜ਼ੀ ਲੈਂਦੇ ਹਨ, ਤੇ (ਫੇਰ ਵੀ) ਪੁਰਾਣ ਨੂੰ ਪੂਜਦੇ ਹਨ (ਭਾਵ, ਫੇਰ ਵੀ ਇਹੀ ਸਮਝਦੇ ਹਨ ਕਿ ਅਸੀਂ ਪੁਰਾਣਾ ਅਨੁਸਾਰ ਤੁਰ ਰਹੇ ਹਾਂ) । (ਇਥੇ ਹੀ ਬੱਸ ਨਹੀਂ) ਖ਼ੁਰਾਕ ਇਨ੍ਹਾਂ ਦੀ ਉਹ ਬੱਕਰਾ ਹੈ ਜੋ ਕਲਮਾ ਪੜ੍ਹ ਕੇ ਹਲਾਲ ਕੀਤਾ ਹੋਇਆ ਹੈ (ਭਾਵ, ਜੋ ਮੁਸਲਮਾਨਾ ਦੇ ਹੱਥਾਂ ਦਾ ਤਿਆਰ ਕੀਤਾ ਹੋਇਆ ਹੈ, ਪਰ ਆਖਦੇ ਹਨ ਕਿ) ਸਾਡੇ ਚੌਕੇ ਉੱਤੇ ਕੋਈ ਹੋਰ ਨਾ ਆ ਚੜ੍ਹੇ । ਚੌਕਾ ਬਣਾ ਕੇ (ਦੁਆਲੇ) ਲਕੀਰਾਂ ਕੱਢਦੇ ਹਨ, (ਪਰ ਇਸ) ਚੌਕੇ ਵਿਚ ਉਹ ਮਨੁੱਖ ਆ ਬੈਠਦੇ ਹਨ ਜੋ ਆਪ ਝੂਠੇ ਹਨ। (ਹੋਰਨਾਂ ਨੂੰ ਆਖਦੇ--ਸਾਡੇ ਚੌਕੇ ਦੇ ਨੇੜੇ ਨਾ ਆਉਣਾ) ਕਿਤੇ ਚੌਕਾ ਭਿੱਟਿਆ ਨਾ ਜਾਏ, (ਪਰ ਆਪ ਇਹ ਲੋਕ) ਅਪਵਿੱਤਰ ਸਰੀਰ ਨਾਲ ਮੰਦੇ ਕੰਮ ਕਰਦੇ ਹਨ ਅਤੇ ਝੂਠੇ ਮਨ ਨਾਲ ਹੀ, (ਭਾਵ ਮਨ ਤਾਂ ਅੰਦਰੋਂ ਮਲੀਨ ਹੈ, ਵਿਖਾਵੇ ਨੂੰ) ਚੁਲੀਆਂ ਭਰਦੇ ਕਰਦੇ ਹਨ । ਹੇ ਨਾਨਕ ! ਆਖ ਪ੍ਰਭੂ ਨੂੰ ਦਿਆਉਣਾ ਚਾਹਦਿਾ ਹੈ। ਤਾਂ ਚੀ ਸੁਲ਼ਚ-ਪਵਿੱਤਰਤਾ ਹੋ ਸਕਦੀ ਹੈ ਜੇ ਸੱਚਾ ਪ੍ਰਭੂ ਮਿਲ ਪਏ ।੨।

ਸਤਿਗੁਰੂ ਜੀ ਦੀ ਸਿੱਖਿਆ ਅਨੁਸਾਰ ਜੀਵਨ ਢਾਲ ਲੈਣਾ ਹੀ ਸਤਿਗੁਰੂ ਜੀ ਦੀ ਅਸਲੀ ਪੂਜਾ ਹੈ। ਏਵੇਂ, ਹਿਰਦੇ ਵਿਚ ਪ੍ਰਭੂ ਦੀ ਸਦੀਵੀ ਯਾਦ ਟਿਕਾਈ ਰੱਖਣੀ, ਪਰਮਾਤਮਾ ਦੀ ਪੂਜਾ ਹੈ। ਸਾਨੂੰ ਗੁਰਮਤਿ ਗਿਆਨ ਤੋਂ ਦੂਰ ਰੱਖਣ ਲਈ, ਪੂਜਾ-ਅਰਚਾ ਵਾਲੀ ਕਮਕਾਂਡੀ ਸ਼ਰਧਾ ਦੇ ਧਾਰਨੀ ਬਣਾਉਣਾ ਹੀ, ਇਸ ਲਿਖਾਰੀ ਵਲੋਂ ਵਰਤੇ **ਪੂਜਾ** ਸ਼ਬਦ ਦਾ ਅੰਤ੍ਰੀਵ ਭਾਵ ਹੈ। ਗੁਰਮਤਿ ਵਿਚ ਵਿਖਾਵੇ ਵਾਲੀ ਪੂਜਾ ਭੇਟਾ ਦਾ ਕੋਈ ਥਾਂ ਨਹੀਂ ਹੈ। ਅਸਲੀਅਤ ਇਹ ਹੈ ਕਿ, ਵੇਦਾਂਤੀ-ਰੂਪ ਅਜੋਕੇ ਧਾਰਮਿਕ ਆਗੂਆਂ ਦੇ ਵਡੱਕਿਆਂ ਨੇ ਹੀ ਇਸ ਕੋਝੇ ਰਿਵਾਜ ਨੂੰ ਸਿੱਖੀ ਵਿਚ, ਅਥਵਾ ਗੁਰਮਤਿ ਮਰਯਾਦਾ ਵਿੱਚ ਵਾੜਿਆ ਸੀ। ਏਹੀ ਕਾਰਨ ਹੈ ਕਿ ਇਹ ਲੋਕ ਗੁਰਮਤਿ ਦੇ ਅਨਕੂਲ ਪੁਸਤਕਾਂ ਦੀ ਵਿਰੋਧਤਾ ਕਰਦੇ ਹਨ, ਪਰ ਗੁਰਮਤਿ ਵਿਰੋਧੀ ਪੁਸਤਕਾਂ ਦੀ ਸਰਪਰੱਸਤੀ ਕਰ ਰਹੇ ਹਨ।

ਕੁਟਲਤਾ ਵਿਚ ਨਿਪੁੰਨ, ਹੁਸ਼ਿਆਰ ਲਿਖਾਰੀ ਕਿੱਡੀ ਸਫ਼ਾਈ ਨਾਲ ਗੁਰਮਤਿ ਵਿਰੋਧੀ ਇਹ ਬਚਨ , ਸਤਿਗੁਰੂ ਜੀ ਦੇ ਹੀ ਮੂਹੋਂ ਅਖਵਾ ਰਿਹਾ ਹੈ ਕਿ, ਉਹ ਸ੍ਰੀ ਗੁਰੂ ਦੀ ਸੰਪਾਦਨਾ ਕੇਵਲ ਇਸ ਕਰਕੇ ਕਰ ਰਹੇ ਹਨ ਕਿ ਲੋਕ ਦੇਵੀ ਦੇਵਤਿਆਂ ਦੀ ਪੂਜਾ ਵਾਂਗ ਹੀ ਗੁਰਬਾਣੀ ਦੀ ਪੂਜਾ ਕਰਦੇ ਰਹਿ ਕੇ ਸੰਸਾਰ ਸਮੁੰਦਰ ਤੋਂ ਪਾਰ ਹੋਈ ਜਾਣਗੇ ?

# ੫- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਵਿਚਾਰ

" ਤਬ ਲੋ ਏਕੁ ਸਿੱਖ ਤਹ ਆਯੋ । ਗੁਰ ਅਰਜਨ ਕੋ ਸੀਸੁ ਨਿਵਾਯੋ ॥੫॥ ਤਦੋਂ ਤਈਂ ਇਕ ਸਿੱਖ ਨੇ ਸਤਿਗੁਰੂ ਜੀ ਨੂੰ ਸੀਸ ਆ ਨਿਵਾਇਆ ਅਤੇ ਇਹ ਗਿਲਾ ਕੀਤੀ, ਕਿ, ਉਹ ਭਾਈ ਗੁਰਦਾਸ ਜੀ ਦੀ ਬਾਣੀ ਬੜੇ ਪਿਆਰ ਨਾਲ ਪੜ੍ਹਦਾ ਹੈ ਪਰ, ਗੁਰੂ ਬਿਨਾ **ਕਿਸੇ ਕੱਚੀ ਬਣੀ ਵਿਚ** ਮਨ ਨਹੀਂ ਲੱਗਦਾ। ਤੇ ਸਤਿਗੁਰੂ ਜੀ ਕੋਲ ਬੇਨਤੀ ਕੀਤੀ ਕਿ, ਉਹ ਉਸ ਨੂੰ ਠੀਕ ਗੁਰਬਾਣੀਬਾਰੇ ਸਮਝਾਉਣ। ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ. ਉਸ ਸਿੱਖ ਵਲੋਂ ਕੀਤੀ ਫ਼ਰਿਆਦ ਕਹਿ

ਸੁਣਾਈ।(ਚੌਪਈ ੮)।

ਕਬਿੱਤ॥ ਸ੍ਰੀ ਗੁਰ ਕ੍ਰਿਪਾ ਪਾਇ ਸਿੱਖ ਸੁੱਧ ਬੁਧਿ ਕਾਇ, ਸ੍ਰੀ ਗੁਰਬਾਣੀ ਸਿੱਖ ਅਬ ਤੋ ਪਛਾਣ ਹੈਂ ।
ਆਗੇ ਕਲੂ ਬਲ ਪਾਵੈ ਸੁੱਧ ਬੁਧਿ ਨ ਰਹਾਵੈ, ਨਿਜ ਗੁਰਬਾਣੀ ਸਿੱਖ ਕੈਸਕ ਸਯਾਨ ਹੈਂ ।
**ਤਾ ਤੇ ਗੁਰਬਾਣੀ ਸਭ ਕੀਝਯੈ ਇਕਤ੍ਰ ਅਬ, ਸੋਧ ਗੁਰਬਾਣੀ ਤਾਹਿ ਗ੍ਰੰਥ ਕੋ ਰਚਾਨ ਹੈ ।**
**ਪੂਜਨੀਵ ਜਗਿ ਹੋਇ ਗੁਰੂ ਸਮ ਗ੍ਰਿੰਥ ਸੋਇ, ਜੋਊ ਪੂਜ ਕਰੈਂ ਮੁਕਤਿ ਰੂਪ ਸੁ ਜਹਾਨ ਹੈ ॥੯॥**

ਅਤੇ ਆਖਿਆ ਕਿ ਅਜੇ ਤਾਂ ਅਜੇਹੀ ਸੁਧਿ ਬੁਧ ਵਾਲੇ ਕਈ ਸਿੱਖ ਮੌਜੂਦ ਹਨ ਜੋ ਕੱਚੀ ਬਾਣੀ ਦੀ ਪਛਾਣ ਕਰ ਸਕਦੇ ਹਨ ਪਰ ਅਗਾਂਹ ਨੂੰ ਕਲਜੁਗ ਨੇ ਅਜੇਹਾ ਬਲ ਪਾ ਲੈਣਾ ਹੈ ਕਿ ਸੁਧ ਬੁੱਧ ਨਹੀ ਰਹਿਣੀ ਸੋ ਉੱਦਮ ਕਰਕੇ ਸਾਰੀ ਗੁਰਬਾਣੀ ਇਕੱਤਰ ਕਰਕੇ ਪੂਰੀ ਤਰ੍ਹਾਂ ਸੋਧ ਕੇ ਇਕ ਅਜੇਹਾ ਗ੍ਰੰਥ ਰਚ ਲਈਏ ਜੋ ਅਜੇਹਾ ਪੂਜਨੀਕ ਹੋਵੇ ਕਿ ਲੋਕਾਂ ਦੀ ਮੁਕਤੀ ਦਾ ਸਾਧਨ ਬਣ ਜਾਵੇ।

"ਅੱਜ ਪਤਾ ਲੱਗਾ ਹੈ ਕਿ. ਮਹਾਂ ਕੁਟਲ ਬਰਾਹਮਣ ਨੇ, ਪੱਥਰ ਦਿਆਂ ਦੇਵੀ ਦੇਵਤਿਆਂ ਅਥਵਾ ਰੰਗਾ ਰੰਗ ਭਗਵਾਨਾਂ ਵਾਂਗ ਹੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਕੇਵਲ ਪੂਜਾ ਤੋਂ ਚਾਰ ਪਦਾਰਥਾਂ ਦੀ ਬਖ਼ਸ਼ਸ਼ ਕਰਨ ਵਾਲਾ ਵਰ-ਦਾਤਾ ਬਣਾ ਲੈਣ ਦਾ ਸ੍ਰੀਗਣੇਸ਼ ਸੰਨ ੧੭੧੮ ਵਿਚ ਹੀ, ਭਾਈ ਮਨੀ ਸਿੰਘ ਜੀ ਦੀ ਰਾਹੀਂ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਦੀ ਜ਼ਬਾਨੀ ਹੀ ਕਰਵਾ ਲਿਆ ਸੀ।

## ਏਨੇ ਲਿਖੇ ਬਾਰੇ ਗੁਰਮਤਿ ਵਿਚਾਰਾਂ:--

**(੧) ਗੁਰਬਾਣੀ ਵਿਚ ਕੱਚੀ ਬਾਣੀ ਦੇ ਰਲੇ ਦਾ ਚੇਤਾ,** ਜੇ ਕੋਈ ਸੂਝਵਾਨ ਸਿੱਖ ਨਾ ਕਰਾਉਂਦਾ ਤਾਂ ਕੀ, ਪੰਚਮ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਨਹੀਂ ਸੀ ਕਰਨੀ ? ਸਤਿਗੁਰਾਂ ਨਾਲੋਂ ਕਦੇ, ਬਾਬਾ ਬੁੱਢਾ ਜੀ ਨੂੰ ਸਿਆਣਾ, ਕਦੇ ਪਿਸਤੇ ਕੁੱਤੇ ਨੂੰ ਅਤੇ ਹੁਣ ਬਿੱਪ੍ਰ ਲਿਖਾਰੀ ਕਿਸੇ ਅਜੇਹੇ ਸਿੱਖ ਨੂੰ ਸਿਆਣਾ ਦਰਸਾ ਰਿਹਾ ਹੈ ਜਿਸ ਦੇ ਨਾਮ ਤੱਕ ਦਾ ਪਤਾ ਲਿਖਾਰੀ ਨੂੰ ਵੀ ਨਾ ਮਿਲ ਸਕਿਆ ?

ਮਿੱਟੀ, ਲੱਕੜ. ਪੱਥਰ ਅਥਵਾ ਧਾਤ, ਅਦਿ ਦੀਆਂ ਨਿਰਜਿੰਦ ਮੂਰਤੀਆਂ ਵਿਚ ਰੱਬੀ ਸ਼ਕਤੀਆਂ ਦਰਸਾ ਕੇ ਉਨ੍ਹਾਂ ਨੂੰ **ਪੂਜਨੀਕ ਇਸ਼ਟ ਬਣਾ ਲੈਣਾ,** ਧਰਮ-ਆਗੂ ਬ੍ਰਾਹਮਣ ਦੀ ਲੁੱਟ-ਨੀਤੀ ਦਾ ਬੜਾ ਜ਼ਰੂਰੀ ਅੰਗ ਸੀ। ਜੇ ਮੂਰਤੀਆਂ ਵਿਚ ਦੈਵੀ ਸ਼ਕਤੀਆਂ ਹੋਣ ਦਾ ਭਰਮ ਬਣਾ ਕੇ, ਲੋਕਾਂ ਦੀ ਕਲਿਆਣ ਦਾ ਸਾਧਨ ਦੇ ਰੂਪ ਵਿਚ, ਅਦਭੁਤ ਮੰਦਰਾਂ ਵਿਚ ਸਥਾਪਤ ਨਾ ਕੀਤੀਆਂ ਜਾਂਦੀਆਂ ਤਾਂ, ਜਨਤਾ ਦੀ ਕਮਾਈ ਵਿਚੋਂ ਅਪਾਰ ਧਨ-ਦੌਲਤ ਵਿਹਲੜ ਪੁਜਾਰੀਆਂ ਦੀ ਐਸ਼-ਇਸ਼ਰਤ ਦਾ ਸਦੀਵੀ-ਸਾਧਨ ਕਿਵੇਂ ਬਣਦਾ? ਧਰਮੀ ਅਤੇ ਲੋਕਾਂ ਦੇ ਸੱਚੇ ਹਮਦਰਦ ਮਹਾਂਪੁਰਖ-ਧਰਮੀਆਂ ਦੀਆਂ ਲਿਖੀਆਂ ਪੁਸਤਕਾਂ ਅਥਵਾ, ਪਰਮ ਮਨੁੱਖਾਂ ਦੇ ਲਿਖੇ ਗ੍ਰੰਥਾਂ ਦਾ ਬਹੁਪੱਖੀ ਗਿਆਨ ਦਾ ਅਨਮੋਲ ਸਾਧਨ ਹਨ। ਜੇ ਉਨ੍ਹਾਂ ਤੋਂ ਗਿਆਨ ਪ੍ਰਾਪਤ ਕਰ ਕੇ ਉਸ ਅਨੁਸਾਰ ਜੀਵਨ ਜੁਗਤ ਨਾ ਢਾਲੀ ਜਾਂਦੀ ਤਾਂ ਲੋਕਾਂ ਦੇ ਆਚਰਨ ਵਿਚ ਸੁਖਾਵੀਆਂ ਬਰਕਤਾ ਵਾਲੇ ਗੁਣ ਕਦੇ ਨਜ਼ਰੀਂ ਨਾ ਆਉਂਦੇ। ਗਿਆਨ ਵਗਿਆਨ ਵਿਚ ਨਿਪੰਨ ਵਿਦਵਾਨਾਂ ਦੀਆਂ ਲਿਖੀਆਂ ਪੁਸਤਕਾਂ ਨੂੰ ਵੀ ਆਲੀਸ਼ਾਨ ਮਹਿਲ-ਮੰਦਰਾਂ ਵਿਚ ਟਿਕਾ ਕੇ, ਉਨ੍ਹਾਂ ਦੀ ਕੇਵਲ ਪੂਜਾ ਹੀ ਕੀਤੀ ਜਾਂਦੀ , ਤਾਂ ਸੰਸਾਰ ਵਿਚ ਆਈਆ ਅਜੋਕੀਆਂ ਇਨਕਲਾਬੀ ਰੌਣਕਾਂ ਨਾ ਹੁੰਦੀਆਂ, ਨਵੀਆਂ ਨਵੀਆਂ ਕਾਢਾਂ ਨਹੀਂ ਸੀ ਕੀਤੀਆਂ ਜਾ ਸਕਦੀਆਂ ਅਥਵਾ ਅਜੋਕੀਆਂ ਮਸ਼ੀਨੀ ਸੁਹੂਲਤਾਂ ਕਿਵੇਂ ਪ੍ਰਾਪਤ ਹੁੰਦੀਆਂ? ਏਵੇਂ ਹੀ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਉਨ੍ਹਾਂ ਦੇ ਉਪਦੇਸ਼ ਅਨੁਸਾਰ ਜੀਵਨ ਨਾ ਢਾਲਿਆ ਜਾਣ ਦੇ ਕਾਰਨ, ਦੁੱਖ ਕਲੇਸ਼ਾਂ ਭਰਪੂਰ, ਭਰਮਾਂ ਗ੍ਰਸੀ ਵਿਕਾਰੀ ਜ਼ਿੰਦਗੀ ਦੀ ਭਰਮਾਰ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ, ਪ੍ਰਾਣੀ ਨੂੰ ਲੋਕ ਪਰਲੋਕ ਵਿਚ ਮਾਣ ਸਤਿਕਾਰ ਵਾਲੀ ਜੀਵਨ-ਜੁਗਤ ਪ੍ਰਾਪਤ ਕਰਨ ਜੋਗ ਬਣਾ ਰਹੇ ਅਨਮੋਲ ਗਿਆਨ ਦਾ ਅਮੁੱਕ ਖ਼ਜ਼ਾਨਾ ਹਨ। ਇਨ੍ਹਾਂ ਦੀ ਕੇਵਲ ਪੂਜਾ ਤੋਂ ਹੀ, ਮੁਕਤੀ ਦਾ ਸਾਧਨ ਮਨ ਬਹਿਣ ਦੀ ਸਿਖਿਆ ਲਿਖਣੀ, **ਲਿਖਾਰੀ ਦੀ ਬੜੀ ਖ਼ਤਰਨਾਕ ਵੈਰੀ-ਚਾਲ ਹੈ।** ਕਿੱਡੀ ਮੰਦਭਾਗੀ ਸਥਿਤੀ ਬਣ ਰਹੀ ਹੈ ਕਿ, ਲਿਖਾਰੀ ਦੀ ਇਸ ਗੁਰਮਤਿ ਵਿਰੋਧੀ ਖ਼ਤਰਨਾਕ ਕਰਤੂਤ ਨੂੰ ਪੰਥ ਦੇ ਧਰਮ ਆਗੂ ਨੇ, ਸਿੱਖ ਜਗਤ ਲਈ ਅਨਮੋਲ ਸੁਗਾਤ ਮੰਨ ਲਿਆ ?

**ਕਥਾ ਕਹਾਣੀ ਬੇਦੀ ਆਣੀ** {=The Vedas bring forth stories and legends)

{ਏਸੇ ਚੌਥੇ ਅਧਿਆਇ ਦੇ, ੧੧ ਨੰਬਰ ਤੇ ਲਿਖੇ ਗੁਰੂ ਸ਼ਬਦ ਦੀ ਪਹਿਲੀ ਪੰਗਤੀ }

ਬ੍ਰਾਹਮਣੀ ਸੋਚ ਜਿਵੇਂ ਸਿੱਖੀ ਸਿਧਾਂਤ ਨੂੰ ਖ਼ਤਮ ਕਰਕੇ ਖ਼ਾਲਸਾ ਜੀ ਨੂੰ ਮੰਦਰਾਂ ਵਿਚ ਲੈ ਜਾਣ ਲਈ ਬੇਚੈਨ ਹੋ ਰਹੀ ਹੈ, ਉਸ ਦਾ ਵੇਰਵਾ ਦਾਸ ਨੇ ੧੯੯੫ ਤੋਂ ਛਪੀ ਪੁਸਤਕ '**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**' ਵਿਚ ਬੜਾ ਵਿਸਥਾਰ ਨਾਲ ਲਿਖਿਆ ਹੈ। ਉਪ੍ਰੰਤ ਉਸੇ ਪੁਸਤਕ ਦੇ ਹੁਣ ਤੱਕ ਛਪ ਚੁੱਕੇ ਛਿਆਂ ਹੀ ਭਾਗਾਂ ਵਿਚ ਬ੍ਰਾਹਮਣੀ ਕੁਟਲਤਾ ਦਾ ਉਹ ਵੇਰਵਾ ਨਿਰੰਤਰ ਲਿਖਿਆਂ ਹੋਇਆ ਹੈ। ਗੁਰਸਿੱਖ ਨੂੰ ਗੁਰੂਬਾਣੀ ਦੇ ਗਿਆਨ ਤੋਂ ਤੋੜਨ ਲਈ, ਇਸ ਪੁਸਤਕ ਦਾ ਲਿਖਾਰੀ, ਗੁਰੂ ਇਤਿਹਾਸ ਦੀ ਰੂਪ-ਰੇਖਾ ਵਿਗਾੜ ਕੇ ਬ੍ਰਾਹਣੀ ਕਥਾ- ਕਹਾਣੀਆਂ ਦੀ ਰੰਗਤ ਵਿਚ ਪੇਸ਼ ਕਰ ਰਿਹਾ ਹੈ। ਉਸੇ ਹੀ ਯੋਜਨਾ ਦੇ ਅਧੀਨ, ਸਤਿਗੁਰੂ ਨਾਨਕ ਸਾਹਿਬ ਜੀ ਦੇ ਉਪ੍ਰੋਕਿਤ ਫ਼ੁਰਮਾਨ ਤੋਂ ਚਿੜ ਕੇ, ਗੁਰਬਾਣੀ ਨੂੰ ਵੀ ਕਥਾ ਕਹਾਣੀਆਂ ਦੇ ਹੀ ਅਧਾਰ ਤੇ ਲਿਖੀ ਹੋਈ ਸਿੱਧ ਕਰਨ ਲਈ, ਗੁਰ ਬਾਣੀ ਵਿਚੋਂ ਆਪਣੀ ਵਿਉਂਤ ਅਨੁਸਾਰ ਗੁਰੂ-ਸ਼ਬਦ ਚੁਣ ਕੇ ਉਨ੍ਹਾਂ ਨੂੰ ਉਨ੍ਹਾਂ ਹੀ ਕਹਾਣੀਆਂ ਪ੍ਰਥਾਇ ਉਚਾਰੇ ਦਰਸਾ ਰਿਹਾ ਹੈ, ਜਿਹੜੀਆਂ ਪੁਰਾਣਕ ਝੂਠ-ਕਹਾਣੀਆਂ ਬ੍ਰਾਹਮਣ ਨੇ ਆਪ ਹੀ ਘੜੀਆਂ ਹੋਈਆਂ ਸਨ । ਗੁਰੂ ਇਤਿਹਾਸ (ਗੁਰਪ੍ਰਤਾਪ ਸੂਰਜ, ਸੂਰਜ ਪ੍ਰਕਾਸ਼, ਜਨਮਸਾਖੀਆਂ, ਬਿਲਾਸ ਆਦਿ) ਨੂੰ ਵੀ ਉਨ੍ਹਾਂ ਦੇ ਹੀ ਰੂਪ ਵਿੱਚ ਪੇਸ਼ ਕੀਤਾ ਹੈ । ਏਹੀ ਭਾਣਾ ਇਸ ਹਥ ਵਿਚਲੇ ਗ੍ਰੰਥ ਦੇ ਲਿਖਾਰੀ (ਪ੍ਰੋਹਿਤ) ਨੇ ਵਰਤਾਇਆ ਹੋਇਆ ਹੈ।

ਗੁਰੂ ਅਮਰਦਾਸ ਸਾਹਿਬ ਜੀ ਦੇ ਵਡੇ ਸਾਹਿਬਜ਼ਾਦਾ ਜੀ ਦਾ ਨਾਮ 'ਬਾਬਾ ਮੋਹਨ ਜੀ' ਸੀ। ਝੂਠ-ਕਹਾਣੀਆਂ ਘੜ ਕੇ ਜਨਤਾ ਦੀ ਸੋਚਣੀ ਨੂੰ ਆਪਣੀ ਮਰਜ਼ੀ ਅਨੁਸਾਰ ਮੋੜਾ ਦੇ ਲੈਣ ਵਿਚ ਨਿਪੁੰਨ ਹੋ ਚੁੱਕੇ, ਗੁਰਮਤਿ ਦੇ ਵੈਰੀ ਇਸ ਲਿਖਾਰੀ ਨੇ. ਗੁਰਬਾਣੀ ਵਿਚੋਂ ਪੰਚਮ ਪਾਤਸ਼ਾਹ ਜੀ ਦਿਆਂ ਗੁਰੂ ਸ਼ਬਦਾਂ ਵਿਚੋਂ ਉਹ ਪਾਵਨ ' ਛੰਦ ' ਚੁਣ ਲਿਆ ਜਿਸ ਵਿਚ 'ਮੋਹਨ' ਪਦ ਦੀ ਵਰਤੋਂ ਇਕ ਤੋਂ ਵੱਧ (ਛੇ) ਵਾਰੀ ਹੋਣ ਦੇ ਨਾਲ, ਮਹਿਲਾਂ, ਮੰਦਰਾਂ, ਦੁਆਰਿਆਂ ਆਦਿ ਦਾ ਜ਼ਿਕਰ ਵੀ ਹੈ । ਉਸ ਸਮੇਂ ਦੀ ਸਥਿਤੀ ਵਿਚ ਵਿਚਰਦਿਆਂ ਸਰੋਤਿਆਂ ਨੂੰ '**ਆਦਿ-ਸਚੁ**" ਦੇ ਅਥਵਾ "**ਸੁੰਦਰ ਸਰੂਪ**" ਕੇਵਲ ਮਾਤ੍ਰ ਉਸ "ਬ੍ਰਹਮ" ਦੇ ਸਰਗਣ ਸਰੂਪ ਦੇ ਦਰਸ਼ਨ ਕਰਾ ਕੇ ਸਤਿਗੁਰੂ ਜੀਂ ਨੇ ਉਸੇ ਨਾਲ ਹੀ ਜੋੜਨ ਦਾ ਉਪਰਾਲਾ ਕੀਤਾ ਹੋਇਆ ਹੈ। ਪਰ ਬਿੱਪ੍ਰ ਨੇ ਉਸ ਗੁਰੂ ਸ਼ਬਦ ਨੂੰ ਆਪਣੀ ਮਤਿ ਅਨੁਸਰ ਵਿਗਾੜ ਕੇ ਲਿਖੇ ਅਰਥਾਂ ਤੋਂ, ਗੁਰਮਤਿ ਵਿਰੋਧੀ ਕਹਾਣੀ ਘੜ ਲਈ, ਕਿ, ਸਿੱਖੀ ਸਿਧਾਂਤ ਦੇ ਜਨਮ ਦਾਤਾ, ਸਤਿਗੁਰੂ ਨਾਨਕ ਸਾਹਿਬ ਜੀ ਵਲੋਂ ਚਲਾਈ ਮਰਯਾਦਾ ਦੇ ਉਲਟ, ਗੁਰੂ ਅਮਰਦਾਸ ਜੀ ਨੇ **ਗੁਰੂਬਾਣੀ ਦੀਆਂ ਪੋਥੀਆਂ**, ਉਸ ਸ੍ਰੀ ਜੇਠਾ ਜੀ ਨੂੰ ਨਾ ਸੌਂਪੀਆਂ, ਜਿਹੜੇ **(ੳ)** ਕਈ ਸਾਲਾਂ ਤੋਂ ਗ੍ਰਿਹਸਤੀ ਜੀਵਨ ਦੀਆਂ ਜ਼ਿਮੇਵਾਰੀ ਨਿਭਾਉਂਦੇ ਰਹਿਣ ਦੇ ਨਾਲ, ਗੁਰੂ ਦਰਬਾਰ ਦੀਆਂ ਸਾਰੀਆਂ ਜ਼ਿਮੇਵਾਰੀਆਂ ਵੀ ਬੜੀ ਯੋਗਤਾ ਨਾਲ ਨਿਭਾ ਰਹੇ ਸਨ **(ਅ)** ਸਤਿਗੁਰੂ ਜੀ ਦੀ ਹਰ ਆਗਿਆ ਦੀ ਪਾਲਣਾ ਖਿੜੇ ਮੱਥੇ ਕਰਨ ਲਈ, ਗੁਰੂ ਅਮਰਦਾਸ ਜੀ ਨੂੰ ਸਦਾ ਕਮਰ-ਬਸਤਾ ਤਿਆਰ-ਬਰ-ਤਿਆਰ ਮਿਲਦੇ ਰਹੇ ਜਿਹੜੇ ਸਾਰੀਆਂ ਪ੍ਰੀਖਿਅਵਾਂ ਵਿਚ ਪੂਰੇ ਉੱਤਰਦੇ ਰਹੇ **ਤਾਂ** ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤ ਦਾ ਮਾਲਕ ਬਣਾਏ ਜਾ ਰਹੇ ਸਨ। ਸਗੋਂ ਗ੍ਰਿਹਸਤ ਦੀਆਂ ਜ਼ਿਮੇਵਾਰੀਆਂ ਨਿਭਾਉਣ ਦੇ ਅਸਮਰਥ, ਬਚਪਨ ਤੋਂ ਅਲੱਗ ਥਲੱਗ ਪਿਤਾ-ਗੁਰਦੇਵ ਤੋਂ ਬਾਗੀ, ਉਹ ਪਾਵਨ ਪੋਥੀਆਂ ਵਿਹਲੜ ਬਾਬਾ ਮੋਹਨ ਜੀ ਦੇ ਹਵਾਲੇ ਕਰ ਦਿਤੀ **?** ਅਜੇਹੀ ਬੇਦਲੀਲੀ ਅਤੇ ਗੁਰਮਤਿ ਵਿਰੋਧੀ ਗਾਥਾ ਨੂੰ ਅਸਾਂ ਗੁਰੂ ਇਤਿਹਾਸ ਮੰਨ ਲਿਆ ? (ਨੋਟ ਭੂਮਕਾ ਵਿਚ ਵੇਦਾਂਤੀ ਸਾਹਿਬ ਨੇ ਵੀ ਮੰਨਿਆ ਹੈ ਕਿ ਪੋਥੀਆਂ ਵਾਲੀ ਇਹ ਗਾਥਾ ਝੂਠੀ ਹੈ)

## ੬- ਬਾਬਾ ਮੋਹਨ ਜੀ ਤੋਂ ਪੋਥੀਆਂ ਲੈਣ ਜਾਣ ਵਾਲੀ ਗਾਥਾ ਤੇ ਗੁਰਬਾਣੀ ਦੀ ਘੋਰ ਨਿਰਾਦਰੀ ?

ਲਿਖਾਰੀ ਨੇ ਜੋ ਕਹਾਣੀ ਲਿਖੀ ਹੈ ਉਸ ਅਨੁਸਾਰ, ਬਾਬਾ ਮੋਹਨ ਜੀ ਤੋਂ ਪੋਥੀਆਂ ਲਿਅਉਣ ਲਈ ਸਤਿਗੁਰੂ ਅਰਜਨ ਸਾਹਿਬ ਜੀ ਨੇ ਪਹਿਲਾਂ ਭਾਈ ਗੁਰਦਾਸ ਜੀ ਨੂੰ ਭੇਜਿਆ ਪਰ ਬਾਬਾ ਮੋਹਨ ਜੀ ਨੇ ਚੁਬਾਰੇ ਦਾ ਦਰਵਾਜ਼ਾ ਹੀ ਨਾ ਖੋਹਲਿਆ। ਫਿਰ ਬਾਬਾ ਬੁੱਢਾ ਜੀ ਗਏ। ਅਖੇ, ਉਨ੍ਹਾਂ ਨੇ ਬਾਬਾ ਮੋਹਰੀ ਜੀ ਦੇ ਘਰ ਦੇ ਦੂਜੇ ਜੀਆਂ ਦੀ ਸਹਾਇਤਾ ਲੈਣ ਦੇ ਥਾਂ, ਹੂੜ ਮਤੀਆਂ ਵਾਗ ਚੁਬਾਰੇ ਦਾ ਦਰਵਾਜ਼ਾ ਜਾ ਪੁੱਟਿਆ। ਪਰ ਬਾਬਾ ਮੋਹਨ ਜੀ ਦੀ ਸਮਾਧੀ ਫਿਰ ਵੀ ਨਾ ਖੁੱਲੀ। ਅਖੇ ਬਾਬਾ ਜੀ ਜਿਉ ਦੇ ਤਿਉਂ ਅਡੋਲ ਸਮਾਧੀ ਅਸਥਿਤ ਬੈਠ੍ਹੇ ਰਹੇ। ਦਰਵਾਜ਼ਾ ਪੁੱਟੇ ਜਾਣ ਦਾ ਖੜਕਾ ਸੁਣ ਕੇ ਬਾਬਾ ਮੋਹਰੀ ਜੀ ਦੌੜ ਕੇ ਉਪਰ ਚੁਬਾਰੇ ਵਿਚ ਆ ਗਏ ਅਤੇ-"**ਆਇ ਬਚਨ ਬੁੱਢੇ ਕੋ ਕਹੇ । ਇਹ ਅਲਮਸਤ ਮਸਤ ਹੀ ਰਹੇ**"।੨●। ਮਿਠੀ ਜਹੀ ਝਾੜ-ਰੂਪ ਪ੍ਰਸ਼ਾਦ ਲੈ ਕੇ, ਬਾਬਾ ਮੋਹਨ ਜੀ ਨੇ ਬਾਬਾ ਮੋਹਰੀ ਜੀ ਨੂੰ ਨਮਸਕਾਰ ਕਰਕੇ ਬਾਬਾ ਬੁੱਢਾ ਜੀ ਅਛੋਪਲੇ ਹੀ ਵਾਪਸ ਮੁੜ ਆਏ। ਅਤੇ ਸਤਿਗੁਰੂ ਜੀ ਨੂੰ ਇਉਂ ਆ ਆਖਿਆ:-

ਕੁੰਡਲੀਅ॥ ਗੁਰ ਅਰਜਨ ਕੇ ਚਰਨ ਲੱਗਿ ਬੁਢੇ ਕੀਨ ਬਖਾਨ ।

ਲਿਆਵੈ ਕੌਣ ਸੁ ਪੋਥੀਆਂ ਖੁਲ੍ਹੇ ਨਾ ਤਿਨ ਕਾ ਧਯਾਨ ।
ਖੁਲ੍ਹੇ ਨ ਤਿਨ ਕਾ ਧਯਾਨ ਜਤਨ ਹਮ ਕੀਨ ਅਨੇਕਾ ।
ਯੌਂ ਸੁਨਿ ਬੁਢੇ ਬੈਨ ਸ੍ਰੀ ਗੁਰੂ ਧਾਰਿ ਬਿਬੇਕਾ ।..੨੩॥

ਬਾਬਾ ਜੀ ਤੋਂ ਸਾਰੀ ਵਾਰਤਾ ਸੁਣ ਕੇ ਗੁਰੂ ਅਰਜਨ ਸਾਹਿਬ ਜੀ ਆਪ ਗੋਇੰਦਵਾਲ ਸਾਹਿਬ ਗਏ। ਉਨ੍ਹਾਂ ਪਹਿਲਾਂ ਬਉਲੀ ਸਾਹਿਬ ਇਸ਼ਨਾਨ ਕੀਤਾ ਤੇ ਫਿਰ ਸਮਾਧੀ ਲਾ ਕੈ ਬੈਠ ਗਏ। ਇਕ ਘੜੀ ਭਰ ਪਹਿਲੇ ਚੌਹਾਂ ਸਤਿਗੁਰਾਂ ਦਾ ਧਿਆਨ ਧਰਿਆ ਤਾਂ ਸ੍ਰੀ ਗੁਰੂ ਅਮਰਦਾਸ ਜੀ ਜਿਵੇ ਪ੍ਰਗਟ ਹੋ ਪਏ, ਲਿਖਾਰੀ ਦੇ ਹੀ ਬਚਨਾ ਵਿਚ:--

ਦੋਹਰਾ॥ **ਚਾਰਿ ਗੁਰੂ ਕੋ ਧਿਅਨੁ ਤਬ.ਏਕ ਮਹੂਰਤ ਕੀਨੁ । ਅਮਰ ਗੁਰੂ ਦਰਸ਼ਨੁ ਦੀਯੋ ਦਿਖਿ ਅਰਜਨ ਸੁਖ ਲੀਨੁ ॥੨੧॥**
**ਗੁਰ ਅਮਰਦਾਸ ਐਸੇ ਕਹਾ ਮੋਹਨ ਉਪਮਾ ਉਚਾਰ । ਸੋਊ ਆਇ ਚਰਨੀ ਲਗੈ ਪੂਰੈ ਇੱਛ ਤੁਮਾਰ ॥੨੬॥**

ਜੇ, ਗੁਰੂ ਅਮਰਦਾਸ ਜੀ ਦੀਆਂ ਨਜਰਾਂ ਵਿਚ ਬਾਬਾ ਮੋਹਨ ਦੀ ਅਵਸਥਾ ਏਡੀ ਉੱਚੀ ਸੀ ਕਿ, ਉਨ੍ਹਾਂ ਨੇ, ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤਿ ਦੇ ਮਾਲਕ, ਪੂਰਨ ਸਤਿਗੁਰੂ ਜੀ, ਜਿਹੜੇ ਸੰਸਾਰ ਨੂੰ ਇਹ ਉਪਦੇਸ਼ ਦ੍ਰਿੜ ਕਰਾ ਰਹੇ ਸਨ- '**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ** ॥' ਜਿਹੜੇ ਸਤਿਗੁਰੂ ਦਾ ਦਾ ਉਪਦੇਸ਼ ਇਹ ਹੈ- **ਸਲੋਕ ਮਃ ੫ ॥ ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥ ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥** ਜੇ ਕਦੇ ਉਸਤਤਿ ਕੀਤੀ ਵੀ ਤਾਂ ਕੇਵਲ ਉਸ ਨਿਰੰਕਾਰ ਜੀ ਦੀ-' **ਉਸਤਤਿ ਮਨ ਮਹਿ ਕਰਿ ਨਿਰੰਕਾਰ ॥**" ਉਸ ਸਮਰਥਿ ਸਤਿਗੁਰੂ ਜੀ ਨੂੰ ਇਕ ਅਜੇਹੇ ਮਨੁੱਖ ਦੀ ਉਸੱਤਤਿ ਕਰਨ ਲਈ ਕਿਹਾ ਜਾ ਰਿਹਾ ਹੈ ਜਿਹੜਾ ਸੰਸਾਰ ਲਈ ਨਿਕੰਮਾ ਅਥਵਾ ਦੂਜਿਆਂ ਦੀ ਕਮਾਈ ਤੇ ਦਿਨ ਗੁਜ਼ਾਰਨ ਵਾਲਾ ਸੀ। ਜਿਸ ਨੂੰ ਪਰਮਾਤਮਾ ਦੇ ਰਾਹ ਦੀ ਪਛਾਣ ਦਾ ਵਲ-"**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥**"{੧੨੪੫} ਸਿੱਖਣ ਦੀ ਲੋੜ ਕਦੇ ਅਨੁਭਵ ਹੀ ਨਹੀਂ ਸੀ ਹੋਈ।

## ਗੰਭੀਰ ਸ਼ੰਕੇ:--

(ੳ) ਜੇ ਸਤਿਗੁਰੂ ਅਮਰਦਾਸ ਜੀ ਨੇ, ਕੇਵਲ ਇਹੀ ਗੁਰਮਤਿ ਵਿਰੋਧੀ ਮਸ਼ਵਰਾ ਦੇਣ ਲਈ, ਅਜੇਹੇ ਦੇਸੋਂ ਮੁੜ ਕੇ ਆਉਣਾ ਪੈਣਾ ਸੀ, ਜਿੱਥੇ ਗਿਆ ਕਦੇ ਕੋਈ ਇਸ ਤਰ੍ਹਾਂ ਵਾਪਸ ਆਇਆ ਹੀ ਨਹੀਂ ਸੀ, ਤਾਂ ਅਭੁੱਲ ਸਤਿਗੁਰੂ ਜੀ ਨੇ ਗੁਰੂ ਬਾਣੀ ਦੀਆਂ ਪੋਥੀਆਂ ਅਜੇਹੇ ਅੜੀਖੋਰੇ ਮੁਨੱਖ ਨੂੰ ਸੌਂਪਣੀਆਂ ਹੀ ਕਿਉਂ ਸਨ ? (ਅ) ਕੁਟਲ ਲਿਖਾਰੀ, ਤੀਜੇ ਸਤਿਗੁਰੂ ਨਾਨਕ ਜੀ ਕੋਲੋਂ, ਪੰਜਵੇ ਨਾਨਕ ਸਾਹਿਬ ਨੂੰ ਅਖਵਾ ਰਿਹਾ ਹੈ, ਕਿ ਉਹ ਵਿਹਲੜ ਮਨੁੱਖ ਦੀ ਉਸੱਤਤਿ ਕਰਨ ? (ੲ) ਤੀਸਰੇ ਪਾਤਸ਼ਾ ਸਾਰੇ ਰੱਬੀ ਨਿਯੱਮ ਭੰਨ ਕੇ ਜੇ ਪਰਲੋਕ ਵਿਚੋਂ ਵਾਪਸ ਮੁੜ ਆਉਣ ਦੇ ਸਮਰੱਥ ਸਨ, ਤਾਂ ਗੁਰਬਾਣੀ ਦੀਆਂ (ਕਥਿਤ) ਪੋਥੀਆਂ ਵੀ ਉਸੇ ਅਸਲੀ ਵਾਰਸ ਤੱਕ ਪੁਚਾਉਂਣੀਆਂ ਸਮਰੱਥ ਸਤਿਗੁਰੂ ਜੀ ਲਈ ਔਖੀਆਂ ਕਿਸ ਕਾਰਨ ਬਣ ਗਈਆਂ ? ਪੁਰਾਣਕ ਝੂਠ ਦਾ ਰੂਪ ਇਸ ਪੁਸਤਕ ਨੂੰ ਗੁਰਮਤਿ ਦੇ ਅਨਕੂਲ ਦਰਸਾ ਕੇ ਪੰਥ ਵਿਚ ਸੁਗ਼ਾਤ ਵਜੋਂ ਵੰਡਣ ਵਾਲੇ, ਹੇ ਸਤਿਕਾਰਤ ਮਹਾਂਪੁਖ ਸਾਹਿਬਾਨ ਜੀਓ ! ਇਨ੍ਹਾਂ ਸ਼ੰਕਿਆਂ ਦੀ ਨਿਵਰਤੀ ਵੀ ਨਾਲ ਹੀ ਕਰ ਦੇਣੀ ਸੀ ਜੀ ? ਹੁਣ ਹੀ ਲਿਖ ਭੇਜੋ ਕਿ, ਇਨ੍ਹਾਂ ਸ਼ੰਕਿਆਂ ਦਾ ਸਮਾਧਾਨ ਕਿਸ ਨੇ ਕਰਨਾ ਸੀ ? ਵਾਹਿਗੁਰੂ ਜੀ ਦੀ ਰਜ਼ਾ ਵਿਚ ਰਹਿੰਦਿਆਂ, ਆਉ ਲਿਖਾਰੀ ਦੀ ਬੋਲੀ ਵਿਚ **ਨਾਨਕ ਦੀ ਮੋਹਰ** ਵਰਤ ਕੇ ਲਿਖੀ ਹੋਈ ਮੋਹਨ ਜੀ ਦੀ **ਉਸਤਤਿ ਦਾ ਹਾਲ ਪੜ੍ਹੀਏ ?**

ਕੁੰਡਲੀਆ॥ ਅਮਰ ਅਸ ਭਾਖਿ ਕੈ ਭਏ ਸੁ ਅੰਤਰ ਧਯਾਨ ।
ਗੁਰ ਅਰਜਨ ਮਨਿ ਸੁਖੁ ਲਯੋ ਸ੍ਰੀ ਗੁਰ ਬੰਦਨ ਠਾਨਿ ।
ਸ੍ਰੀ ਗੁਰ ਬੰਦਨ ਠਾਨ ਮੋਹਨ ਕੈ ਚਲੇ ਚੁਬਾਰੇ ।
ਜਾਇ ਹਾਂ ਨਿਕਟਾਰ ਗਲੀ ਮਧਿ ਭੂਮਿ ਬੈਠਾਰੇ ।
ਕੌਤਕ ਤਹਾਂ ਨਿਹਾਰਿ, ਸਿਖ ਬਹੁ ਸਫ਼ਾ ਲਿਆਏ ।
ਗ਼ਲੀਚੇ ਦਰੀ ਅਪਾਰ ਸ੍ਰੀ ਗੁਰ ਸਭੈ ਹਟਾਏ ॥੨੭॥

**ਪਦ ਅਰਥ:-ਅਸ**=ਇਸ ਪ੍ਰਕਾਰ ਦੇ ਬਚਨ ਆਖੇ।**ਅੰਤਰ ਧਯਾਨ**=ਗੁਪਤ ਹੋ ਗਏ ।**ਬੰਦਨ ਠਾਨ**=ਨਮਸਕਾਰ ਕਰਕੇ। **ਨਿਕਟਾਰ**=ਕੋਲ ਦੀ ਗਲੀ ਵਿਚ**ਭੂਮਿ ਬੈਠਾਰੇ**=ਧਰਤੀ ਤੇ ਬੈਠਗਏ।

## ੭- ਇਹ ਕੀਹ ? ਝੂਠ ਬਾਣੀ ਨੂੰ ਗੁਰੂ ਬਾਣੀ ਸਮਝਣ ਦਾ ਪੰਥਕ ਫ਼ੁਰਮਾਨ ?

ਸੋਰਠਾ॥ ਤੰਬੂਰਾ ਹਾਥ ਸੁਧਾਰ ਗੁਰ ਅਰਜਨ ਮੁਖ ਕਮਲ ਸੋਂ ।
ਕੀਨੋਂ ਸਬਦੁ ਉਚਾਰ, ਮੋਹਨ ਕੀ ਉਪਮਾ ਲੀਯੋ ॥੨੮॥

**ਟੂਕ ਵਿਚ ਲਿਖੇ ਅਰਥ ਇਸ ਪ੍ਰਕਾਰ ਹਨ:- "ਗੁਰੂ** ਅਰਜਨ ਦੇਵ ਜੀ ਨੇ ਤੰਬੂਰਾ ਸੁਰ ਕਰਕੇ ਹੱਥ ਵਿਚ ਲੈ ਲਿਆ। ਕੰਵਲ ਸਰੀਖੇ ਮੁੱਖ ਤੋਂ ਮੋਹਨ ਦੀ ਸੋਭਾ ਵਿਚ ਭਾਵ, ਕਰਤਾਰ ਦੀ ਸੋਭਾ ਵਿਚ ਜੋ ਸਭ ਨੂੰ ਮੋਹਤ ਕਰ ਰਿਹਾ ਹੈ। ਇਹ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਦੀ ਉਸਤਤਿ ਵਿਚ ਉਚਾਰਨ ਕੀਤਾ ਪਰ ਵਿਚ ਮੋਹਨ ਸ਼ਬਦ ਦੇ ਪ੍ਰਯੋਗ ਤੋਂ ਮੋਹਨ **ਜੀ ਭੁਲੇਖਾ ਖਾ** ਗਏ ਕਿ ਸ਼ਾਇਦ ਗੁਰੂ ਜੀ ਉਸ ਦੀ ਵਡਿਆਈ ਕਰ ਰਹੇ ਹਨ ਤੇ **ਗੁਰਬਾਣੀ ਦੀਆਂ ਪੋਥੀਆਂ ਦੇ ਦਿੱਤੀਆਂ"**।{੨੮}

ਇਸ ੨੮ ਨੰਬਰ ਸੋਰਠੇ ਤੋਂ ਉਪਜੇ ਸ਼ੰਕਿਆਂ ਦਾ ਵੇਰਵਾ:-

(੧) ਲਿਖਾਰੀ ਜੀ ਨੇ ਪੋਥੀਆਂ ਦਾ ਤਾਂ ਕਿਤੇ ਇਸ਼ਾਰਾ ਤੱਕ ਨਹੀਂ ਕੀਤਾ, ਫਿਰ ਵੀ ਵੇਦਾਂਤੀ ਜੀ ਨੇ " **ਗੁਰਬਾਣੀ ਦੀਆਂ ਪੋਥੀਆਂ ਦੇ ਦਿੱਤੀਆਂ"** ਲਿਖਣ ਤੋਂ ਇਉਂ ਅਨੁਭਵ ਹੁੰਦਾ ਹੈ ਜਿਵੇਂ, **ਪਰਮ ਸਤਿਕਾਰ ਯੋਗ**, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ, ਭਵਿੱਖ ਦੀਆਂ ਖ਼ਬਰਾਂ ਜਾਣਨਹਾਰ ਹਨ। ਪਰ, ਜੇ ਲਿਖਾਰੀ ਤੋਂ ਅਗਾਂਹ ਵਗ ਤੁਰਨਾ ਠੀਕ ਹੈ, ਤਾਂ ਅੱਗੇ ਵਰਤਨ ਵਾਲੇ ਕਈ ਦੁਖਦਾਈ ਭਾਣਿਆਂ ਤੋਂ ਵੀ ਸਿੰਘ ਸਾਹਿਬ ਜ਼ਰੂਰ ਸੁਚੇਤ ਹੋਣੇ ਚਾਹੀਦੇ ਹਨ। ਨਹੀਂ ਤਾਂ ਭਲਾ ਬਿਨਾ ਨਿਸ਼ਾਨੇ ਤੋਂ ਤੀਰ ਛੱਡੀ ਜਾਣ ਵਿਚ ਕੀ ਭੇਤ ? ਕਿੱਥੋਂ ਪਤਾ ਲੱਗੇ ਕਿ, ਸਿੰਘ ਸਾਹਿਬ ਦਾ ਅਸਲ ਨਿਸ਼ਾਨਾ ਕਿਥੇ ਟਿਕਿਆ ਹੋਇਆ ਹੈ ?

(੨) ਮਾਇਆ ਉਗ੍ਰਾਹੁਣ ਦੀ ਨਿਯੱਤ ਨਾਲ ਬਣੇ ਰਾਗੀ ਢਾਡੀ, ਪਰਚਾਰਕਾਂ ਦੀ ਕਿਰਪਾ ਨਾਲ ਲਗ-ਪਗ ਸਾਰਾ ਸਿੱਖ ਜਗਤ ਏਹੀ ਮੰਨ ਰਿਹਾ ਸੀ ਕਿ, ਸਤਿਗੁਰੂ ਅਰਜਨ ਸਾਹਿਬ ਜੀ ਨੇ ਉਹ ਸ਼ਬਦ ਬਾਬਾ ਮੋਹਨ ਜੀ ਦੀ ਉਸਤਤਿ ਵਿਚ ਉਚਾਰਿਆ ਸੀ । ਚੌਹਾਂ ਛੰਦਾ ਦੇ । ਉਸ ਪਾਵਨ ਗੁਰੂ ਸ਼ਬਦ ਦੇ ਥਾਂ ਪੁਸਤਕ ਦੇ ਲਿਖਾਰੀ ਨੇ, **ਤਿੰਨ ਕਬਿੱਤ** ਅਤੇ ਇਕ ਅਨੰਗ ਸੇਖਰ ਛੰਦ, ਲਿਖੇ ਤਾਂ ਆਪ ਹਨ, ਪਰ ਦਰਸਾਏ ਸਤਿਗੁਰੂ ਅਰਜਨ ਦੇਵ ਜੀ ਦੀ ਕਿਰਤ ਵਜੋਂ ਹਨ। ਚੌਹੀ ਥਾਂਈ "ਮੋਹਨ" ਪਦ ਦੀ ਵਰਤੋਂ ਕੀਤੀ ਹੋਈ ਹੈ। ਕਬਿੱਤਾਂ ਵਿਚ 'ਬਿਨਵੰਤ ਨਾਨਕ" ਅਤੇ ਅਨੰਗ ਛੰਦ ਵਿਚ "ਨਾਨਕ ਅਲਾਇ" ਪਦਾਂ ਦੀ ਵਰਤੋਂ ਵੀ ਕੀਤੀ ਹੋਈ ਹੈ । ਚੰਗਾ ਭਲਾ ਪੜ੍ਹਿਆ ਲਿਖਿਆ ਮਨੁੱਖ ਵੀ ਇਸ ਭਰਮ ਵਿਚ ਪੈ ਜਾਂਦਾ ਹੈ ਕਿ, ਇਹ ਚਾਰੇ (**੩ ਕਬਿੱਤ ਤੇ ੧ ਅਨੰਗ ਛੰਦ**) ਸ਼ਾਇਦ ਗੁਰਬਾਣੀ ਹੀ ਹੋਵੇ ? ਪਰ ਸਰਬ ਉਚ ਧਾਰਮਿਕ ਪੋਦਵੀ ਦੇ ਮਾਲਕ ਗੁਰੂਬਾਣੀ ਦੇ ਬੜੇ ਸੁਲਝੇ ਹੋਏ ਕਥਾਕਾਰ, ਗੁਰੂ ਇਤਿਹਾਸ ਦੇ ਗਿਆਤਾ, ਕਿਰਪਾਲੂ ਵੇਦਾਂਤੀ ਜੀ ਦਾ ਇਉਂ ਲਿਖਣਾ-**"ਇਹ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਦੀ ਉਸਤਤਿ ਵਿਚ ਉਚਾਰਨ ਕੀਤਾ, ਪਰ ਵਿਚ ਮੋਹਨ ਸ਼ਬਦ ਦੇ ਪ੍ਰਯੋਗ ਤੋਂ ਮੋਹਨ ਜੀ ਭੁਲੇਖਾ ਖਾ ਗਏ ਕਿ ਸ਼ਾਇਦ ਗੁਰੂ ਜੀ ਉਸ ਦੀ ਵਡਿਆਈ ਕਰ ਰਹੇ ਹਨ।"** ਲਿਖਾਰੀ ਦੀ ਲਿਖਤ ਨੂੰ ਕਵਿਤਾ ਦੇ ਥਾਂ ਗੁਰਬਾਣੀ ਸਮਝ ਲੈਣ ਵਾਲੀ ਝਿਜਕ ਦੂਰ ਕਰ ਦਿੱਤੀ। ਸ੍ਰੀ ਦਰਬਾਰ ਸਾਹਿਬ ਜੀ ਦੇ ਗ੍ਰੰਥੀ ਸਾਹਿਬ ਵਲੋਂ ਉਪਰੋਕਤ ਨੋਟ Notified ਸਨਦ ਹੈ ਜਿਸ ਤੋ, -**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥"** ਦੀ ਪਾਬੰਦੀ ਤੋਂ ਮੁਕਤ, ਸ਼ੁੱਧ ਗੁਰੂ ਬਾਣੀ ਬਣ ਗਈ ਹੈ ? ਇਹ ਕਿਵੇਂ ਮੰਨ ਲਿਆ ਜਾਵੇ ਕਿ, ਸੁਲਝੇ ਹੋਏ ਮਹਾਂਨ ਵਿਦਵਾਨ ਵੇਦਾਂਤੀ ਜੀ ਉਕਾਈ ਖਾ ਗਏ ਹਨ ? ਇਹ ਨੋਟ ਲਿਖ ਦੇਣਾ ਕਿੱਡੀ ਕੁ ਔਖੀ ਗਲ ਸੀ ਕਿ, "ਇਹ ਗੁਰਬਾਣੀ ਨਹੀਂ ਹੈ" । ਸਾਰੀ ਪੁਸਤਕ ਨੂੰ ਸਾਹਮਣੇ ਰੱਖ ਕੇ ਨਿਰਣਾ ਕੀਤਾ ਜਾਵੇ ਤਾਂ ਹਿਰਦਾ ਪੁਕਾਰ ਉਠੱਦਾ ਹੈ ਕਿ, ਸੰਪਾਦਕ ਮਹਾਂਪੁਰਖ ਜੀ ਸਭ ਕੁਝ ਸੋਚ ਸਮਝ ਕੇ ਲਿਖ ਰਹੇ ਹਨ।

(੩) **(ੳ)** ਇਸ ਪੁਸਤਕ ਨੂੰ ਪੰਥ ਦੀ (ਕਥਿਤ) ਸਰਬਉੱਚ ਸੰਸਥਾ ਵਲੋਂ ਆਪਣੀ ਮੋਹਰ ਹੇਠ, ਗੁਰਮਤਿ ਦੇ ਅਨਕੂਲ, ਅਨਮੋਲ ਸੁਗ਼ਾਤ ਦੇ ਰੂਪ ਵਿਚ ਵੰਡਿਆ ਜਾਣਾ **(ਅ)** ਸਿੱਖ ਜਗਤ ਦੀ ਗੁਰਬਾਣੀ ਤੋਂ ਅਗਿਆਨਤ ਦੀ ਗੱਲ ਸਿੰਘ ਸਾਹਿਬ ਕੇਵਲ ਸਿੰਘ ਜੀ ਆਪਣੇ ਪਰਸ਼ੰਸਾ ਪੱਤਰ ਵਿਚ ਮੰਨ ਚੁੱਕੇ ਹਨ। ਇਨ੍ਹਾਂ ਹਾਲਾਤ ਤੋ ਸਮਝਿਆ ਜਾਣਾ ਚਾਹੀਦਾ ਹੈ ਕਿ ਪੁਸਤਕ Release ਕਰਤਾ, ਜਥੇਦਾਰ ਸਾਹਿਬਾਨ ਹਰ ਪੱਖੋ ਬੜੇ ਸੁਚੇਤ ਸਨ।

ਸੁਜਾਨ ਪਾਠਕ ਸੱਜਣ ਇਕਾਗਰਤਾ ਨਾਲ ਪੜ੍ਹ ਕੇ ਅਸਲੀਯੱਤ ਨੂੰ ਸਮਝਣ ਦਾ ਯਤਨ ਨਾਲੋ ਨਾਲ ਕਰਦੇ ਹੋਏ ਨੋਟ ਰੱਖੀ ਜਾਣ ਦੀ ਖੇਚਲ ਕਰਨ ਤਾਂ ਜੋ ਦਾਸ ਦੀ ਬਿਰਧ ਅਵਸਥਾ ਕੋਈ ਗੰਭੀਰ ਉਕਾਈ ਨਾ ਕਰਵਾ ਦੇਵੇ ?:-

ਕਬਿੱਤ॥ ਮੋਹਨ ਤੇਰੇ ਊਚੇ ਗ੍ਰੇਹ ਸਕ੍ਰ ਸਮ ਛਬਿ ਲੇਹਿ, ਮੋਹਨ ਤੇਰੇ ਦੁਆਰ ਧਰਮਸਾਲ ਸਾਧਸੰਗ ਕੀ ।<br>
ਧਰਮਸਾਲ ਮਾਹਿ ਸੁ ਗੁਪਾਲ ਜਸੁ ਸਦਾ ਗਹਿ, ਉਪਮਾ ਸੁ ਰਰੇ ਤੇਰੀ ਤੇਰੋ ਜਸ ਮੰਗ ਕੀ ।<br>
ਦਇਆ ਮਯਾ ਧਾਰਿ ਹਰਿ ਦੀਨਨ ਨਿਹਾਲ ਕਰਿ **ਬਿਨਵੰਤਿ ਨਾਨਕ** ਸੁ ਮੋਹ ਫਾਸ ਬੰਦ ਕੀ ।<br>
ਦਰਸ਼ਨ ਕੀ ਇਛ ਮੇਰੀ ਉਪਮਾ ਅਪਾਰ ਤੇਰੀ, ਦੇਖਿ ਕੈ ਚੁਬਾਰਾ ਛਬਿ ਲਾਜਤ ਅਨੰਗ ਕੀ ॥੨੯॥

ਪਦ ਅਰਥ:-**ਮੋਹਨ ਤੇਰੇ**...=ਹੇ ਮੋਹਨ ! ਤੇਰੇ ਉੱਚੇ ਮਹਲ ਮੰਦਰ ਇੰਦਰਪੁਰੀ ਵਾਂਗ ਸੁਭਾਇਮਾਨ ਹੋ ਰਹੇ ਹਨ। (ਇਥੇ ਲਿਖਾਰੀ ਕੋਲੋਂ ਬਦੋ ਬਦੀ ਸਚੁ

ਲਿਖਿਆ ਗਿਆ, ਭਾਵ, ਜਿਵੇਂ ਇਸ ਸ੍ਰਿਸ਼ਟੀ ਤੇ ਇੰਦਰਪੁਰੀ ਦਾ ਥਾਂ ਹਿੰਦੂ ਵੀਰਾਂ ਦੇ ਧਰਮ ਗ੍ਰੰਥਾਂ ਤੋਂ ਬਾਹਰ ਹੋਰ ਕਿਤੇ ਨਹੀਂ ਹੈ, ਏਵੇਂ ਹੀ ਉਸ ਵਰਗੇ ਸੁਭਾਇਮਾਨ ਮੋਹਨ ਦੇ ਕਿਸੇ ਚੁਬਾਰੇ ਦਾ ਵੀ ਸ੍ਰੀ ਗੋਇੰਦਵਾਲ ਵਿਚ ਕੋਈ ਨਾਮ ਨਿਸ਼ਾਨ ਨਹੀਂ)। **ਗੋ**=ਧਰਤੀ, **ਪਾਲ**=ਪਾਲਣ ਵਾਲਾ, ਭਾਵ ਪ੍ਰਭੂ। **ਰਰੇ**=ਉਚਾਰਦੇ ਹਨ।**ਦੀਨਨ..**=ਗਰੀਬਾਂ ਨੂੰ ਨਿਹਾਲ ਕਰਨ ਵਾਲੇ। **ਮੋਹ**=ਮੋਹ ਦੀ ਫਾਹੀ। **ਅਨੰਗ**=ਕਾਮਦੇਵ।

ਉਹ ਮੋਹਨ ਜੀ, ਜਿਨ੍ਹਾਂ ਦੀ ਸਮਾਧੀ ਚੁਬਾਰੇ ਦਾ ਬੂਹਾ ਪੁੱਟਣ ਤੇ ਵੀ ਨਹੀਂ ਸੀ ਖੁਲ੍ਹੀ, ਹੁਣ:-

ਸਵੱਯਾ=ਸੁਨਿ ਕੈ ਗੁਰ ਵਾਕ ਸੁ ਮੋਹਨ ਜੀ ਤਬ, ਖੋਲਿ ਬਾਰੀ **ਕਟ ਬੈਨ** ਉਚਾਰੇ ।
ਪਾਟਕ ਪਾਇ ਦੀਯੋ ਅਪਨੈ ਗ੍ਰਿਹਿ, ਭ੍ਰਾਤ ਨਿਕਾਸ ਵਡੇ ਸੁਖ ਧਾਰੇ ।
ਆਪ ਗੁਰੂ ਬਨਿ ਹੋਇ ਨਿਲੱਜ, ਬਡੋ ਤੁਮ ਢੀਠ ਨ ਕੋਇ ਨਿਹਾਰੇ ।
ਪੋਥੀਆ ਲੇਵਨ ਆਯੋ ਈਹਾਂ ਤੁਮ, ਬੀਥਨ ਮੈ ਦੀਯੋ ਡਿੰਭ ਪਸਾਰੇ ॥੩●॥

**ਪਦ ਅਰਥ**:-**ਪਾਟਕ**=ਫੁੱਟ ਪਾ ਦਿੱਤੀ। **ਭ੍ਰਾਤ..**=ਭਰਾ ਨੂੰ ਘਰੋਂ ਕੱਢ ਕੇ। **ਨਿਲੱਜ**=ਲੱਜਾ ਤੋਂ ਰਹਿਤ। **ਬੀਥਨ..**=ਗੀਲਆਂ ਵਿਚ ਪਾਖੰਡ ਖਿਲਾਰ ਰਹੇ ਹੋ। **ਬਡੋ ਤੁਮ ਢੀਠ ਨ ਕੋਇ ਨਿਹਾਰੇ.**=ਤੁਹਾਡੇ ਵਰਗਾ **ਨਿੱਡਰ** ਕੋਈ ਨਹੀਂ ਵੇਖਿਆ।

## ੮- ਸੰਪਾਦਕ ਮਹਾਂਪੁਰਖਾਂ ਦੀ ਮਜਬੂਰੀ ?

ਉਪਰੋਕਤ ਪਹਿਲੀ ਪੰਗਤੀ ਵਿਚਲੇ 'ਕਟ ਬੈਨ' ਪਦ ਦਾ ਅਰਥ, ਕਾਟ ਕਰਨ ਵਾਲੇ ਤਿੱਖੇ ਬਚਨ, ਲਿਖਣੋ ਵੇਦਾਂਤੀ ਜੀ ਸੰਗ ਗਏ। ਅਤੇ ਤੀਜੀ ਪੰਗਤੀ ਵਿਚਲੇ **ਢੀਠ** ਸ਼ਬਦ ਦਾ ਅਰਥ ਨਿਲੱਜ ਲਿਖਣ ਤੋਂ ਟਲ ਕੇ **ਨਿੱਡਰ** ਲਿਖਣੇ. ਕੀ ਮੋਹਨ ਜੀ ਦੇ ਕੂਟ-ਕਿਰਦਾਰ ਤੇ ਪਰਦਾ ਪਇਆ ਗਿਆ ਹੈ। ਖ਼ਾਲਸ਼ਾ ਜੀ ਦੇ ਕੇਂਦਰੀ ਅਸਥਾਨ ਤੇ ਗ੍ਰੰਥੀ ਸਿੰਘ ਦੀ ਸੇਵਾ ਨਿਭਾਉਂਦੇ ਹੋਇਆਂ ਤਾਂ ਸਗੋਂ ਵੇਦਾਂਤੀ ਸਾਹਿਬ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪ੍ਰਾਪਤ ਹੋ ਰਹੇ ਹਰ ਛੋਟੇ ਤੋ ਛੋਟੇ ਸੰਕੇਤ ਨੂੰ ਪਾਤਸ਼ਾਹੀ ਹੁਕਮ ਮੰਨ ਕੇ ਸਦਾ ਉਸ ਦੇ ਅਨਕੂਲ ਵਿਹਾਰ ਕਰਦੇ ਰਹਿਣ ਦੇ ਪੂਰਨੇ ਪਾਉਂਦੇ ਰਹਿਣਾ ਵਿਚ ਜ਼ਰਾ ਵੀ ਆਲਸ ਨਹੀਂ ਕਰਨਾ ਚਾਹੀਦਾ । ਗੁਰੂ ਬਾਣੀ ਵਿਚੋ ਪੰਚਮ ਪਾਤਸ਼ਾਹ ਜੀ ਦੇ ਲਿਖੇ **ਢੀਠ, ਢੀਠੁ** ਜਾਂ **ਢੀਠਾ** ਪਦ ਵਾਲੇ ੫ (ਪੰਜ) ਗੁਰੂ ਸ਼ਬਦਾਂ ਦੀ ਸੂਚੀ::-(੧)-**ਆਸਾ ਮਹਲਾ ੫ ॥.... ਬਿਨਸਿਓ ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ ਲਾਗਾ ਮੀਠਾ ॥੨॥...੪॥ ੧੫॥੬੬॥** {੩੮੭}{**ਮੂਰਖ ਢੀਠਾ**=ਮਨ ਤੋਂ ਮੂਰਖਤਾਈ ਵਾਲਾ ਢੀਠ ਪੁਣਾ ਦੂਰ ਹੋ ਗਿਆ}(੨)**ਧਨਾਸਰੀ ਮਃ ੫ ॥ ....ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥੪॥੩॥**{੬੭੧} {**ਬਿਨਸਿਓ ਢੀਠਾ**=ਢੀਠਪੁਣਾ ਦੂਰ ਹੋ ਗਿਆ} (੩)-**ਟੋਡੀ ਮਹਲਾ ੫॥....ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥ ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥...੨॥੮॥੨੭॥**{੭੧੨}**ਬਿਨਸੇ ਮਦ ਢੀਠੇ**=(ਮੁੜ ਮੁੜ ਹੱਲੇ ਕਰਕੇ ਆਉਣ ਵਾਲੇ ਕਾਮ ਕ੍ਰੋਧ ਓਹੰਕਾਰ ਆਦਿ ਢੀਠ ਵਿਕਾਰ ਨਾਸ ਹੋ ਗਏ। (੪)--**ਸੂਹੀ ਮਹਲਾ ੫ ॥... ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥**{੭੩੮}-(੫)-**ਬਿਲਾਵਲੁ ਮਹਲਾ ੫ ॥...ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ ॥ ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ ॥੧॥ ੨॥੨॥੧੧੮॥** {੮੨੮}

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਅਨੁਸਾਰ, ਇਨ੍ਹਾਂ ਪੰਜਾਂ ਗੁਰੂ ਸ਼ਬਦਾਂ ਵਿਚ ਆਏ **ਢੀਠ ਸ਼ਬਦ** ਦਾ ਅਰਥ, ਨਿੱਡਰ ਕਿਸੇ ਥਾਂ ਲਿਖਿਆ ਨਹੀਂ ਮਿਲਿਆ, ਸਗੋਂ ਸਾਰੇ ਥਾਈ **ਢੀਠ** ਦਾ ਅਰਥ **ਨਿਰਲੱਜ** ਹੀ ਹੈ। ਸਾਰੇ ਗੁਰੂ ਸ਼ਬਦ, ਹਨ ਵੀ ਮਹਲਾ ਪਜਵੇਂ ਦੇ ਹੀ । ਇਸ ਸਾਰੀ ਵਿਚਾਰ ਤੋਂ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ, ਪੁਸਤਕ ਗੁਰਬਿਲਾਸ ਪਾਤਸ਼ਾਹੀ ੬ ਨੂੰ ਗੁਰਮਤਿ ਦੇ ਅਨਕੂਲ ਲਿਖੀ ਤੁਰੀ ਜਾ ਰਹੀ (**SGPC** ਦੀ) ਧਰਮ ਪਰਚਾਰ ਕਮੇਟੀ ਵੀ, (ਪੜ੍ਹੋ ਫ਼ਰਵਰੀ ਮਹੀਨੇ ਦਾ ਗੁਰਮਤਿ ਪ੍ਰਕਾਸ਼ ਸਫ਼ਾ ੧੧੧-੧੧੨) ਗੁਰਬਾਣੀ ਵਿਚੋਂ ਨਿੱਡਰ ਅਰਥਾਂ ਵਿਚ ਆਇਆ **ਢੀਠ** ਪਦ ਨਹੀਂ ਲੱਭ ਸਕਣਗੇ।

ਬੜੀ ਸਖ਼ਤ ਹੈਰਾਨੀ ਜਨਕ ਸਥਿਤੀ ਬਣ ਰਹੀ ਹੈ, ਕਿ, {ਹਾਲਾਂ ਕਿ ਬਾਬਾ ਮੋਹਨ ਜੀ ਆਪ ਹੀ ਮੰਨ ਰਹੇ ਹਨ- **ਮੁਝੈ ਬੋਲ ਪਠਯੋ ਪਿਤਾ, ਨਾਹਿ ਗਯੋ ਕਰਿ ਦਾਪ** ॥੪੫॥} ਉਨ੍ਹਾਂ ਦਾ ਕ੍ਰੋਧ ਆਪਣੇ ਪਿਤਾ-ਗੁਰਦੇਵ ਦੀ ਆਗਿਆ ਤੇ ਵੀ ਭਾਰੀ ਬਣ ਖਲੋਤਾ ਹੋਇਆ ਸੀ, ਤਾਂ ਵੀ ਵੇਦਾਂਤੀ ਜੀ, ਸਪੱਸ਼ਟ ਸ਼ਬਦਾਂ ਵਿਚ ਕਿਸ ਮਜਬੂਰੀ ਦੇ ਕਾਰਨ ਨਹੀਂ ਮੰਨ ਰਹੇ ਕਿ, ' ਬਾਬਾ ਮੋਹਨ ਜੀ ਕ੍ਰੋਧਵਾਨ ਹੋਏ ਅਦਬ ਰਹਿਤ ਕਰੜੇ ਬਚਨਾਂ ਦੁਆਰਾ ਸਤਿਗੁਰੂ ਜੀ ਦੀ ਸਖ਼ਤ ਬੇਅਦਬੀ ਕਰ ਰਹੇ ਸਨ? **ਇਸ ਝਿਜਕ ਦਾ ਕਾਰਨ**, ਉਨ੍ਹਾਂ ਦੀ ਵਿਦਵਤਾ ਅਤੇ ਗੁਰਮਤਿ ਬਾਰੇ ਵਿਸ਼ਾਲ ਜਾਣਕਾਰੀ ਹੈ। ਉਹ ਜਾਣਦੇ ਹਨ ਕਿ ਜੇ ਉਹ ਇਹ ਮਨ ਜਾਣ ਕਿ, ਬਾਬਾ ਮੋਹਨ ਜੀ ਪਰਲੇ ਦਰਜੇ ਦੇ ਕ੍ਰੋਧੀ ਸਨ ਤਾਂ ਪੋਥੀਆਂ ਮੋਹਨ ਦੇ ਕਬਜ਼ੇ ਵਿਚ ਆਉਣ ਤੋਂ ਗੁਰੂ ਇਤਿਹਾਸ ਨੂੰ ਵਿਗਾੜਨ ਲਈ, ਬੁਣਿਆ, ਇਸ ਗਾਥਾ ਦਾ ਸਾਰਾ ਤਾਣਾ ਬਾਣਾ ਤਾਰ ਤਾਰ ਹੋ ਜਾਣਾ ਹੈ। (ਹਾਲਾਂ ਕਿ, ਪਿੱਛੇ ਭੁਮਿਕਾ ਵਿਚ ਲਿਖ ਆਏ ਹਨ ਕਿ ਪੋਥੀਆਂ ਲਿਉਣ ਵਾਲੀ ਲਿਖਾਰੀ ਦੀ ਇਹ ਕਹਾਣੀ ਝੂਠੀ ਹੈ। ਪਰ ਏਥੇ ਜਿਥੋਂ ਪਾਠਕਾਂ ਦੇ ਮਨਾ ਤੇ ਬਾਬਾ ਮੋਹਨ ਜੀ ਇਸ ਕਹਾਣੀ ਤੋਂ ਸੁਚੇ ਕਰਨਾ ਸੀ ਉਥੇ ਸਗੋਂ ਸਮਰਥਨ ਕਰੀ ਜਾਣ ਦਾ ਅਰਥ ਗੁਰਸਿੱਖੀ ਨਾਲ ਵੈਰ ਕਮਾਉਣਾ ਹੈ ਕਿ ਜਾਂ ਸੱਜਣਤਾਈ ?

ਪਰਮ ਸਨਮਾਨ ਜੋਗ ਵੇਦਾਂਤੀ ਜੀ ਜਾਣਦੇ ਹਨ ਕਿ, ਕਾਮ, ਕਾਮਣਾ ਅਥਵਾ ਹਉਮੇ ਹੰਕਾਰ ਜੇ ਨਾ ਹੋਵੇ ਤਾਂ ਕ੍ਰੋਧ ਲਈ ਕਦੇ ਥਾਂ ਨਹੀਂ ਬਣਦੀ । ਜੇ ਬਾਬਾ ਜੀ ਨੂੰ ਕਰੋਧੀ ਮੰਨ ਲੈਣ ਤਾਂ, ਇਸਤ੍ਰੀ ਦੇ ਤਿਆਗੀ ਅਥਵਾ ਜਤੀ ਅਖਵਾਉਣ ਵਾਲਾ ਗੁਰਮਤਿ ਵਿਰੋਧੀ ਪਖੰਡ ਨੰਗਾ ਹੋਣ ਦਾ ਡਰ ਹੈ। ਕਿਉਂਕਿ ਕਾਮ-ਕਾਮਣਾ ਤੋ ਕਿਸੇ ਵੀ ਵਿਧੀ ਨਾਲ ਮੁਕਤੀ ਪਾ ਲੈਣ ਦੀ ਗੱਲ ਨੂੰ ਗੁਰੂ ਬਾਣੀ ਰੱਦ ਕਰਦੀ ਹੈ। ਸਤਿਗੁਰੂ ਨਾਨਕ ਸਾਹਿਬ ਜੀ ਤੋਂ ਪੋਥੀਆਂ ਉੱਤਰ ਅਧਿਕਾਰੀ ਦੇ ਹਵਾਲੇ ਕੀਤੀਆਂ ਜਾਣ ਵਾਲੀ ਮਰਯਾਦਾ, ਗੁਰੂ ਅਮਰਦਾਸ ਜੀ, (ਕਾਮੀ ਕ੍ਰੋਧੀ ਬਾਬਾ ਮੋਹਨ ਜੀ ਵਾਸਤੇ) ਭੰਗ ਕਿਵੇਂ ਕਰ ਦਕਦੇ ਸਨ ?

ਗੁਰਬਾਣੀ ਦੇ ਹਰ ਪੱਖ ਤੋਂ ਜਾਣੂ, ਉੱਚ ਕੋਟੀ ਦੇ ਵਿਦਾਵਾਨ ਵੇਦਾਂਤੀ ਜੀ ਨੂੰ ਤਾਂ ਸੂਰਜ ਨੂੰ ਦੀਵਾ ਵਿਖਾਉਣ ਵਾਲੀ ਗੱਲ ਹੈ, ਪਰ, ਸਿੱਖ ਜਗਤ ਦੇ ਆਮ ਪਾਠਕਾਂ ਦੀ ਕਚੈਹਰੀ ਵਿਚ ਪੇਸ਼ ਹੋ ਰਿਹਾ ਇਹ ਮਸਲਾ ਮੰਗ ਕਰਦਾ ਹੈ ਕਿ, ਗੁਰਮਤਿ ਦੇ ਸਾਰੇ ਸੰਬੰਧਤ ਪੱਖਾਂ ਨੂੰ, ਗੁਰੂਬਾਣੀ ਦੇ ਪਾਵਨ ਸ਼ਬਦਾਂ ਦੇ ਹਵਾਲੇ ਨਾਲ ਸਪਸ਼ਟ ਕਰਦੇ ਜਾਈਏ:-

(ੳ) **ਕ੍ਰੋਧ, ਕਾਂਮ ਅਦਿ ਬਾਰੇ ਗੁਰਮਤਿ ਦਾ ਫ਼ਤਵਾ ਕੀ ਹੈ:--**

੭- **ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥੧॥ ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥ ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥੨॥੪॥** {੨੧੯}-੪

**ਅਰਥ:-** (ਹੇ ਸੰਤ ਜਨੋ) ਵਾਸ ਵਿਚ ਨਾ ਆਉਣ ਵਾਲਾ (ਪਰਤਾ) ਕ੍ਰੋਧ (ਜਦੋਂ) ਹਿਰਦੇ ਵਿਚ (ਪ੍ਰਬਲ ਰੂਪ ਧਾਰ ਖਲੋਂਦਾ ਹੈ ਤਾਂ ਮਨੁਖ ਨੂੰ ਭਲੇ ਪਾਸੇ ਦੀ) ਸਾਰੀ ਹੋਸ਼ ਭੁਲਾ ਦਿੰਦਾ ਹੈ। (ਕ੍ਰੋਧ ਨੇ) ਮਨੱਖ ਦਾ ਸ੍ਰੇਸ਼ਟ ਗਿਆਨ (ਮਾਨੋ) ਚੁਰਾ ਲਿਆ ਹੈ, ਉਸ ਨਾਲ ਕਿਸੇ ਦੀ ਕੋਈ ਪੇਸ਼ ਨਹੀਂ ਜਾਂਦੀ ।੧। ਸਾਰੇ ਜੋਗੀ ਇਸ ਨੂੰ ਕਾਬੂ ਕਰਨ ਦੇ) ਜਤਨ ਕਰਦੇ ਥੱਕ ਗਏ, ਵਿਦਵਾਨ ਮਨੁੱਖ ਆਪਣੀ ਵਿੱਦਿਆ ਦੀਆਂ ਵਡਿਆਈਆਂ ਕਰਦੇ ਥੱਕ ਗਏ (ਨਾ ਜੋਗ-ਸਾਧਾਨ ਅਤੇ ਨਾ ਹੀ ਵਡੀ ਤੋਂ ਵਡੀ ਵਿਦਿਆ ਇਸ ਮਨ ਨੂੰ ਵੱਸ ਵਿਚ ਲਿਆਉਣ ਦੇ ਸਮਰੱਥ ਹੈ)। ਹੇ ਦਾਸ ਨਾਨਕ ! ਜਦੋਂ ਪ੍ਰਭੂ ਜੀ ਦਰਿਆਵਾਨ ਹੁੰਦੇ ਹਨ, ਤਾਂ (ਇਸ ਮਨ ਨੂੰ ਕਾਬੂ ਵਿਚ ਰੱਖਣ ਦੇ) ਸਾਰੇ ਢੋ ਢੁੱਕ ਪਓਂਦੇ ਹਨ।੨।

ਸਹਿਸਕ੍ਰਿਤੀ ਸਲੋਕਾਂ ਵਿਚ ਪੰਚਮ ਪਾਤਸ਼ਾਹ ਜੀ ਦਾ ਕ੍ਰੋਧ ਬਾਰੇ ਫ਼ਤਵਾ:-

੮- **ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥ ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖੵਾ ਕਰੋਤਿ ॥੪੭॥** {੧੩੫੮}

**ਅਰਥ:**--ਹੇ ਝਗੜੇ ਦੇ ਮੁੱਢ ਕ੍ਰੋਧ ! (ਤੇਰੇ ਅੰਦਰ) ਕਦੇ ਦਇਆ ਨਹੀਂ ਉਪਜਦੀ । ਤੂੰ ਵਿਕਾਰੀ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈਂ । ਤੇਰੇ ਵੱਸ ਵਿਚ ਆਇਆ ਜੀਵ ਇਉਂ ਨੱਚਦਾ ਹੈ ਜਿਵੇਂ ਬਾਂਦਰ । ਤੇਰੀ ਸੰਗਤ ਵਿਚ ਨੀਚ (ਸੁਭਾਵ ਵਾਲੇ) ਬਣ ਜਾਂਦੇ ਹਨ । ਜਮਦੂਤ ਉਨ੍ਹਾਂ ਨੂੰ ਅਨੇਕਾਂ ਹੁਕਮ ਤੇ ਦੰਡ ਦਿੰਦੇ ਹਨ । ਹੇ ਨਾਨਕ ! ਦੀਨਾਂ ਦੇ ਦੁੱਖ ਦੂਰ ਕਰਨ ਵਾਲਾ ਦਿਆਲ ਪ੍ਰਭੂ ਹੀ (ਇਸ ਕ੍ਰੋਧ ਤੋਂ) ਸਭ ਜੀਵਾਂ ਦੀ ਰਖਿਆ ਕਰਦਾ ਹੈ (ਹੋਰ ਕੋਈ ਨਹੀਂ ਕਰ ਸਕਦਾ) ।੪੭।

ਕਰੋਧ ਦੇ ਵੱਸ ਵਿਚ ਪਿਆ ਮਨੁੱਖ ਬੁੱਧ ਹੀਨ ਕਸਾਦੀ, ਨਿਰਦਈ ਅਤੇ ਨੀਚ ਸੁਭਾ ਵਾਲਾ ਹੁੰਦਾ ਹੈ। ਆਉ ਹਣ ਕ੍ਰੋਧ ਰੂਪ ਦੁਖਦਾਈ ਰੋਗ ਦੇ ਜਨਮ ਦਾਤੇ, ਹਉਮੈ-ਅਹੰਕਾਰ ਬਾਰੇ ਗੁਰਮਤਿ ਦਾ ਫ਼ਤਵਾ ਵੀ ਸਮਝ ਲਈਏ:-

੯- **ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮੵੰ ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥ ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥** {੧੩੫੮}

ਅਰਥ:--ਹੇ ਕਾਮ ! ਤੂੰ (ਜੀਵਾਂ ਨੂੰ ਆਪਣੇ ਵੱਸ ਵਿਚ ਕਰ ਕੇ) ਨਰਕ ਵਿਚ ਅਪੜਾਉਣ ਵਾਲਾ ਹੈਂ, ਅਤੇ ਕਈ ਜੂਨਾਂ ਵਿਚ ਭਟਕਾਉਣ ਵਾਲਾ ਹੈ । ਤੂੰ ਜੀਵਾਂ ਦੇ ਮਨ ਭਰਮਾ ਲੈਂਦਾ ਹੈਂ, ਤਿੰਨਾਂ ਹੀ ਲੋਕਾਂ ਵਿਚ ਤੇਰੀ ਪਹੁੰਚ ਹੈ, ਤੂੰ ਜੀਵਾਂ ਦੇ ਜਪ ਤਪ ਤੇ ਸੁੱਧ ਆਚਰਨ ਨਾਸ ਕਰ ਦਿੰਦਾ ਹੈਂ ।

ਹੇ ਚੰਚਲ ਕਾਮ ! ਤੂੰ ਸੁਖ ਤਾਂ ਥੋੜਾ ਹੀ ਦਿੰਦਾ ਹੈਂ, ਪਰ ਇਸੇ ਨਾਲ ਤੂੰ ਜੀਵਾਂ ਨੂੰ (ਸੁੱਧ ਆਚਰਨ ਦੇ) ਧਨ ਤੋਂ ਸੱਖਣਾ ਕਰ ਦਿੰਦਾ ਹੈਂ । ਜੀਵ ਉੱਚੇ ਹੋਣ, ਨੀਵੇਂ ਹੋਣ, ਸਭਨਾਂ ਵਿਚ ਤੂੰ ਪਹੁੰਚ ਜਾਂਦਾ ਹੈ । ਸਾਧ (-ਗੁਰੂ ਗ੍ਰੰਥ ਸਾਹਿਬ ਦੀ) ਸੰਗਤਿ ਵਿਚ ਪਹੁੰਚਿਆਂ ਤੇਰੇ ਡਰ ਤੋਂ ਖ਼ਲਾਸੀ ਹੈ । ਗੁਰਦੇਵ ਜੀ ਦਾ ਫ਼ੁਰਮਾਨ-- (ਸਾਧ ਗੁਰੂ ਗ੍ਰੰਥ ਸਾਹਿਬ ਦੇ ਸੰਗ ਵਿਚ ਜਾ ਕੇ) ਪ੍ਰਭੂ ਦੀ ਸਰਨ ਲੈ । ੪੬ ।

*[Foot note:--ਰਾਮਾਇਣ ਦੀ Video Documentary ਵਿਚ, **ਵਿਸ਼ਵਾਮਿਤ੍ਰ** ਨਾਮੀ ਇੱਕ ਬੜਾ ਪ੍ਰਸਿੱਧ ਰਿਖੀ ਆਪਣਾ ਕਈ ਸਾਲਾਂ ਦਾ ਤਪ ਇਕ ਸੁੰਦਰ ਅਪੱਛਰਾ ਤੋਂ ਭੰਗ ਕਰਦਾ ਦਰਸਾਇਆ ਹੋਇਆ ਹੈ । (੨) ਸਿੱਖ ਇਤਿਹਾਸ ਵਿਚ ਵੀ ਢਾਂਡੀਆਂ, ਰਾਗੀਆਂ ਪਰਚਾਰਕਾਂ ਆਦਿ ਨੇ ਇੱਕ ਸਾਖੀ ਵਿਚ ਦਸ਼ਮੇਸ਼ ਜੀ ਦੇ ਨਿਕਟਵਰਤੀ, ਭਾਈ ਜੋਗਾ ਸਿੰਘ ਨਾਮਕ ਇੱਕ ਸਿਦਕੀ ਸਿੱਖ ਨੂੰ ਕਥਿਤ ਤੌਰ ਤੇ ਹੁਸ਼ਿਆਪੁਰ ਦੀ ਕਿਸੇ ਵੇਸਵਾ ਨੂੰ ਵੇਖ ਕੇ ਸਿਦਕ ਤੋਂ ਡੋਲਿਆਂ ਹੋਇਆ ਦਰਸਾ ਕੇ ਸੰਗਤਿ ਕੋਲੋਂ ਮਾਇਆ ਠੱਗ ਖਾਣ ਦਾ ਪਰਪੰਚ ਰਚਾਇਆ ਹੋਇਆ ਹੈ । ਭਾਂਵੇਂ ਇਸ ਕਹਾਣੀ ਨੂੰ ਪੰਥ ਵਿਰੋਧੀਆਂ ਨੇ ਹੀ ਕਿਸੇ ਕਿਤਾਬ ਵਿਚ ਲਿਖ ਦਿੱਤਾ ਹੋਵੇ ਪਰ ਇਹ ਗਥਾ ਇੱਕ ਸਾਖੀ ਦੇ ਰੂਪ ਵਿਚ ਗੁਰੂ ਦਰਬਾਰਾਂ ਦਾ ਸਿੰਗਰ ਬਣ ਰਹੀ ਹੁੰਦੀ ਹੈ। ]

# ੯- ਕੀ, ਬਾਬਾ ਮੋਹਨ ਜੀ ਵਾਕਿਆ ਹੀ ਬਾਲ ਬ੍ਰਹਮਚਾਰੀ ਸਨ ?-

ਕੇਵਲ ਸ਼ਾਦੀ (ਵਿਆਹ, ਅਨੰਦ-ਕਾਰਜ Marriage)) ਨਾ ਕਰਾਉਣ ਵਾਲੇ ਨੂੰ ਨਪੁੰਸਕ, ਖੁਸਰਾ, ਨਾਮਰਦ, ਆਦਿ ਕਹਿਣ ਦੇ ਥਾਂ 'ਬਾਲ ਬ੍ਰਹਮਚਾਰੀ ਕਹਿਣ,' ਗੁਰਮਤਿ ਨਹੀਂ ਸਗੋਂ **ਬ੍ਰਾਹਮਣ ਕੁਟਲ-ਬੋਲੀ** ਹੈ। ਕਾਦਰ ਦੇ ਅਟੱਲ ਨਿਯੱਮ ਦੇ ਅਧਾਰ ਤੇ, ਸਤਿਗੁਰੂ ਜੀ ਦਾ ਫ਼ੁਰਮਾਨ ਇਸ ਪ੍ਰਕਾਰ ਹੈ -

੧●- **ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥**
**ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥** {੧੧੮੬}-੨

**ਅਰਥ**::-ਪਾਪਾਂ ਵਿਚ ਫਸਾਉਣ ਵਾਲੀ ਕਾਮ-ਵਾਸਨਾ (ਮਨੁੱਖ ਦੇ) ਹਿਰਦੇ ਵਿਚ ਟਿਕੀ ਰਹਿੰਦੀ ਹੈ।, ਇਸ ਵਾਸਤੇ(ਮਨੱਖ ਦਾ) ਚੰਚਲ ਮਨ ਕਾਬੂ ਨਹੀ' ਆ ਸਕਦਾ । ੧ । ਰਹਾਉ ।ਜੋਗੀ ਜੰਗਮ ਅਤੇ ਸੰਨਿਆਸੀ ਇਨ੍ਹਾਂ ਸਭਨਾਂ ਉੱਤੇ (ਕਾਮ ਵਾਸਨਾ ਦੀ) ਇਹ ਫਤਹੀ ਪਈ ਹੋਈ ਹੈ ।੧

੧੧- **ਇਸੁ ਤਨ ਮਨ ਮਧੇ ਮਦਨ ਚੋਰ ॥ ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥**
**ਮੈ ਅਨਾਥੁ ਪ੍ਰਭ ਕਹਉ ਕਾਹਿ ॥ ਕੋ ਕੋ ਨ ਬਿਗੂਤੋ ਮੈ ਕੋ ਆਹਿ ॥੧॥ ਮਾਧਉ**
**ਦਾਰੁਨ ਦੁਖੁ ਸਹਿਓ ਨ ਜਾਇ ॥ ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥੧॥ਰਹਾਉ॥**{੧੧੯੪}-੬

ਕਾਮ ਅਤੇ ਕ੍ਰੋਧ ਚੰਗੇ ਭਲੇ ਮਨੁੱਖ ਨੂੰ ਬਾਂਦਰ ਬਣਾ ਦਿੰਦੇ ਹਨ। ਦਾਸ ਨੇ ਆਪਣੀ ਲਿਖੀ ਪੁਸਤਕ ਦੇ ਅਠਵੇਂ ਭਾਗ ਵਿਚ ਇਨ੍ਹਾਂ ਪੰਜ ਵਿਕਾਰਾਂ ਬਾਰੇ ਬੜੇ ਵਿਸਥਾਰ ਨਾਲ ਗੁਮਤਿ ਵਿਚਾਰਾਂ ਲਿਖੀਆਂ ਹਈਆਂ ਹਨ। ਕਾਮ ਤੋਂ ਸੱਖਣਾ ਕੋਈ ਜੀਵ ਵੀ ਨਹੀ ਪਰ ਮਨੁੱਖ ਕਾਮ ਦਾ ਰੋਗੀ ਹੈ। ਇਨ੍ਹਾਂ (ਕਾਮ, ਕ੍ਰੋਧ, ਲੋਭ, ਮੋਹ, ਹਉਮੈ ਆਦਿ) ਵਿਕਾਰਾਂ ਨੂੰ ਸੰਜਮ ਵਿਚ ਰੱਖਣ ਨਾਲ, ਇਨ੍ਹਾਂ ਦੇ ਮਾਰੂ ਅਸਰਾਂ ਤੋਂ ਗੁਰਮਖਿ, ਬਚ ਨਿਕਲਦਾ ਹੈ।

ਉਂਜ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ੯੩ ਅੰਕ ਉਤਲੇ ਗੁਰੂ ਸ਼ਬਦ ਵਿਚ ਸਾਫ਼ ਲਿਖਿਆ ਹੈ ਕਿ, ਉਮਰ ਦੇ ਅੰਤਲੇ ਸਮੇ ਜਦ ਮਨੁੱਖ ਦੇ ਕੇਸ ਦੁੱਧ ਵਰਗੇ ਚਿੱਟੇ ਹੋ ਚੁੱਕੇ ਹੁੰਦੇ ਹਨ, ਅੱਖੀਆਂ ਵਿੱਚੋਂ ਪਾਣੀ ਸਿੰਮ ਰਿਹਾ ਹੁੰਦਾ ਹੈ, ਅਵਾਜ਼ ਇਉਂ ਹੁੰਦੀ ਜਿਵੇਂ ਸਤਵੇਂ ਪਤਾਲ ਵਿਚੋਂ ਆ ਰਹੀ ਹੋਵੇ, ਅਕਲ ਜਵਾਬ ਦੇ ਚੱਕੀ ਹੁੰਦੀ ਹੈ, ਪਰ ਕਾਮ ਵਾਸਨਾ ਏਡੀ ਕਮਜ਼ੋਰੀ ਵੀ ਕਾਵ ਵਸਨਾ ਦੀ ਮਧਾਣੀ ਉਸ ਕਰੰਗ ਹੋ ਚੁੱਕੇ ਸਰੀਰ ਵਿਚ ਵੀ ਚੱਲ ਰਹੀ ਹੁੰਦੀ ਹੈ:--

੧੨- ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ ॥..... ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥ ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥ ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥ ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥...॥੫॥{੯੩}

ਸਤਿਗੁਰੂ ਨਾਨਕ ਸਾਹਿਬ ਜੀ ਦਾ ਫ਼ਤਵਾ ਹੈ, ਕਿ ਭਾਵੇਂ ਕੋਈ ਕਿੰਨਾ ਵੀ ਜਤਨ ਕਰ ਲਏ, ਵੀਰਜ ਰੂਪ ਕਾਮ ਨੂੰ ਰੋਕ ਕੇ ਕਦੇ ਨਹੀਂ ਰਖਿਆ ਜਾ ਸਕਦਾ। ਹੇਠ ਲਿਖਿਆ ਗੁਰੂ ਸ਼ਬਦ, ਸਤਿਗੁਰੂ ਜੀ ਨੇ ਧਰਮ ਦਾ ਚੋਲਾ ਪਾਈ ਫਿਰਦੇ ਸਿਧ-ਸਾਧਕ ਸਾਧੂ ਨੂੰ ਹੀ ਸੰਬੋਧਨ ਕਰਕੇ ਉਚਾਰਿਆ ਹੈ:-

੧੩- ਰਾਮਕਲੀ ਮਹਲਾ ੧ ॥....**ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥ ਮਨੂਆ ਡੋਲੈ ਨਰਕੇ ਪਾਈ ॥ ਜਮ ਪੁਰਿ ਬਾਧੋ ਲਹੈ ਸਜਾਈ ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥੫॥ ਸਿਧ ਸਾਧਿਕ ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥ ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥੬॥** .....੮॥੬॥{੯●੫-●੬}

ਔਰਤ ਨਾਲ ਸ਼ਾਦੀ ਕਰਕੇ ਗ੍ਰਿਹਸਤੀ ਜੀਵਨ ਗੁਜ਼ਾਰਨ ਦੀ ਥਾਂ ਬ੍ਰਹਮਚਾਰੀ ਜਾਂ ਤਿਆਗੀ-ਜਤੀ ਸਤੀ ਬਣ ਬੈਠਣ ਵਾਲਾ ਮਨੁੱਖ, ਨਿਰਸੰਦੇਹ. (ਅਯੋਗ ਵਿਧੀਆਂ ਨਾਲ ਕਾਮ ਅਗਨੀ ਨੂੰ ਸ਼ਾਂਤ ਕਰਨ ਵਾਲਾ) ਦੁਰਾਚਾਰੀ ਜਾਂ ਰੋਗੀ ਹੁੰਦਾ ਹੈ।

੧੪- **ਮਾਰੂ ਮਹਲਾ ੧ ॥ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥.....ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥ ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥ ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ॥ ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ॥ ੬ ॥ ... ੯॥੭॥{੧●੧੩}**

ਸਤਿਗੁਰੂ ਜੀ ਦੀ ਮਿਹਰ ਦਾ ਸਦਕਾ ਜਿਵੇਂ ਦਾਸ ਨੇ ਇਸਤ੍ਰੀ ਦੇ ਤਿਆਗੀ ਇਕ ਪਾਦਰੀ ਨੂੰ ਸਤਿਗੁਰੂ ਜੀ ਦੇ ਸਚੁ ਤੋਂ ਪ੍ਰਭਾਵਤ ਕੀਤਾ ਸੀ, ਉਸ ਦਾ ਪੂਰਾ ਵੇਰਵਾ, ਪੁਸਤਕ '**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ** ' ਦੇ ਚੌਥੇ ਭਾਗ ਵਿਚ ਛਪ ਚੁੱਕਿਆ ਹੈ। ਪਾਠਕਾਂ ਦੀ ਦਿਲਚਸਪੀ ਅਥਵਾ ਸਹੂਲਤ ਲਈ, ਏਥੇ ਵੀ ਉਹ ਵਾਤਾਲਾਪ ਹਾਜ਼ਰ ਹੈ:-

**ਹਡ ਬੀਤੀ:-**ਇਕ ਦਿਨ ਕੈਥੋਲਿਕ ਈਸਾਈਆਂ ਦੇ ਪਾਦਰੀ ਨਾਲ, ਉਸੇ ਦੀ ਕਾਰ ਵਿਚ ਬੈਠ ਕੇ ਸਫ਼ਰ ਕਰਨ ਦਾ ਸਮਾ ਬਣ ਗਿਆ। ਧਰਮ ਬਾਰੇ ਵਿਚਾਰ ਤੁਰ ਪਈ। ਗਲ-ਬਾਤ ਸਮੇ ਪਾਦਰੀ ਜੀ ਇਹ ਦੱਸਣ ਵਿਚ ਫ਼ਖ਼ਰ ਮਹਿਸੂਸ ਕਰ ਰਹੇ ਸਨ ਕਿ, ਉਨ੍ਹਾਂ ਦੇ ਧਰਮ ਵਿਚ ਪਾਦਰੀ ਅਥਵਾ **Nuns** ਸਾਰੀ ਉਮਰ ਵਿਆਹ ਨਹੀਂ ਕਰਦੇ। ਉਸ ਨੇ ਦਾਸ ਤੋਂ ਪੁੱਛ ਲਿਆ ਕਿ, ਕੀ ਸਿੱਖ ਧਰਮ ਦੇ **Priest** ਭਾਵ, ਗ੍ਰੰਥੀ ਵੀ **Single** ਭਾਵ, ਛੜੇ ਹੀ ਰਹਿੰਦੇ ਹਨ। ਦਾਸ ਨੇ ਇਹ ਦੱਸਣ ਵਿਚ ਬੜਾ ਮਾਣ ਅਨੁਭਵ ਕੀਤਾ- "ਸਾਡੇ ਤਾਂ ਗੁਰੂ ਸਾਹਿਬਾਨ ਵੀ ਵਿਆਹੇ ਹੋਏ, ਬਾਲ-ਬੱਚਿਆ ਵਾਲੇ ਪੂਰੇ ਗ੍ਰਿਹਸਤੀ ਸਨ"। ਪਾਦਰੀ ਜੀ ਦੀ ਉਮਰ ੪● ਕੁ ਸਾਲ ਦੇ ਲਗ-ਪਗ ਸੁਣ ਕੇ, ਉਨ੍ਹਾਂ ਨਾਲ ਜੋ ਗਲ ਬਾਤ ਹੋਈ ਉਸ ਦਾ ਸੰਖੇਪ ਰੂਪ :--

' 'ਖਿਮਾ ਕਰਨਾ ਜੀ, ਜੇ ਸੱਚੁ ਸੱਚੁ ਦੱਸਣ ਵਿਚ ਸੰਗ ਨਾ ਮੰਨਦੇ ਹੋਵੋ ਤਾਂ ਦਾਸ, ਆਪ ਜੀ ਦੇ ਨਿਜੀ ਜੀਵਨ ਬਾਰੇ ਕੁਝ ਪੁੱਛਣਾ ਚਾਹੁੰਦਾ ਹੈ।

' ਸ਼ੰਕਾ ਅਤੇ ਝਿਜਕ ਰਹਿਤ ਹੋ ਕੇ ਪੁੱਛੋ ਸੱਚ ਦਸਣ ਵਿਚ ਮੈਂ ਸਦਾ ਫ਼ਖ਼ਰ ਅਨੁਭਵ ਕਰਿਆਂ ਕਰਦਾ ਹਾਂ।

' ਕੀ ਤੁਸਾਂ ਸਏਣ ਕਰਨ ਦੀ ਇਛਿਆ (ਕਾਮ ਵਾਸਨਾ) ਨੂੰ ਪੂਰੀ ਤਰ੍ਹਾਂ ਮਾਰ ਲਿਆ ਹੋਇਆ ਹੈ ?

' ਨਹੀਂ- ਕਾਮ ਵਾਸਨ; ਨਹੀਂ ਸੀ ਮਾਰ ਸਕਿਆ, ਮੈਂ ਤਾਂ ਇਕ ਦੇ ਪਿੱਛੋ ਹੁਣ ਦੂਜੀ ਇਸਤ੍ਰੀ (ਘਰਿਲ ਡਰਇਨਦ) ਰਖੇਲ ਬਣਾ ਲਈ ਹੈ। ਬੜੀ ਸਰਲਤਾ ਨਾਲ ਇਹ ਕੁਝ ਕਹਿ ਦਿੱਤਾ। ਪਰ ਬੜਾ ਹੈਰਾਨ ਹੋ ਕੇ ਉਸ ਨੇ ਇਉਂ ਅਖਿਆ-

'ਅਜੇਹੇ ਸੁਆਲ ਦੀ ਮੈਂ ਜ਼ਰਾ ਵੀ ਆਸ ਨਹੀਂ ਸਾਂ ਰੱਖਦਾ। ਸਚ ਸਚ ਕਹਿਣ ਲਈ ਬਚਨ ਬੱਧ ਸਾਂ, ਸੋ ਮੈਂ ਸਚ ਕਹਿ ਦਿੱਤਾ, ਪਰ ਮੈਨੂੰ ਵਡੀ ਹੈਰਾਨੀ ਇਸ ਗੱਲ ਦੀ ਹੋਈ ਹੈ ਕਿ, ਇਸ ਤਰ੍ਹਾਂ ਨਿਝੱਕ ਹੋ ਕੇ, ਬੜੀ ਯਕੀਨ ਭਰੀ ਸੁਰ ਵਿਚ, ਏਡੀ ਦਲੇਰੀ ਨਾਲ ਕਿਸੇ ਪਾਦਰੀ ਤੋਂ, ਜਾਂ ਸਾਡੀ ਕਿਸੇ ਨੱਨ ਤੋਂ, ਤੁਹਾਥੋਂ ਪਹਿਲਾਂ ਕਦੇ ਵੀ ਕਿਸੇ ਨੇ ਨਹੀਂ ਪੁਛਿਆ। ਤੁਸੀਂ ਦੱਸੋ ਕਿ, ਅਚਨਚੇਤ ਅਜੇਹੀ ਗੱਲ ਪੁੱਛਣ ਦੀ ਹਿੰਮਤ, ਤੁਸਾਂ ਕਿਸ ਯਕੀਨ ਅਤੇ ਭਰੋਸੇ ਤੇ ਕੀਤੀ ਹੈ ?" ਅਗੋਂ ਬੜੀ ਦ੍ਰਿੜਤਾ ਅਤੇ ਦਲੇਰੀ ਭਰੀ ਸੁਰ ਵਿਚ ਦਾਸ ਨੇ ਇਉਂ ਆਖਿਆ:--

**"ਸਾਡੇ ਗੁਰਦੇਵ ਜੀ ਦਾ ਫ਼ਤਵਾ ਹੈ ਕਿ, ਬਿੰਦ ਨੂੰ ਸਰੀਰ ਵਿਚ ਸਦਾ ਰੋਕੀ ਰੱਖਣ ਦੀ ਗੱਲ ਕਾਦਰ ਦੇ ਕਾਨੂੰਨ-ਰੂਪ ਹੁਕਮ ਦੇ ਵਿਰੁੱਧ ਹੈ। ਉਨ੍ਹਾਂ ਦਾ ਆਪਣਾ ਲਿਖਿਆ, ਸਦੀਵੀ ਸਚਾਈ ਵਾਲਾ ਇਹ ਸੱਪਸ਼ਟ ਐਲਾਨ, ਸਾਡੇ ਧਰਮ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ) ਸਦਾ ਲਈ ਸੁਰਖਿਅਤ ਹੈ । ਸੰਸਾਰ ਵਿਚ ਅਜੇਹਾ ਕੋਈ ਵੀ ਮਨੁੱਖ (ਮਹਾਂਪੁਰਖ, ਅਵਤਾਰ ਵਲੀ-ਅੱਲ੍ਹਾ ਪੈਗ਼ੰਬਰ ਆਦਿ,) ਪੈਦਾ ਨਹੀਂ ਹੋਇਆ ਜਿਸ ਨੇ ਕਾਮ ਦੇ ਹੜ-ਰੂਪੀ ਇਸ ਵੇਗ ਨੂੰ, ਸਦਾ ਲਈ ਬੰਨ੍ਹ ਰਖਿਆ ਹੋਵੇ। ਸ਼ਾਦੀ ਕਰਕੇ ਗ੍ਰਿਹਸਤੀ ਪਰਵਾਰ ਦੀ ਰਹਿਣੀ, ਕੁਦਰਤ-ਕਾਨੂੰਨ ਦੇ ਅਨਕੂਲ ਹੈ। ਫਿਰ ਆਦਰ ਸਤਿਕਾਰ ਨਾਲ ਜੀਊਂਣ ਦੀ ਇਸ ਮਰਯਾਦਾ ਨੂੰ ਤਿਆਗ ਕੇ ਕੋਈ ਬਾਲ ਬ੍ਰਹਚਾਰੀ ਹੋਣ ਦਾ ਝੂਠ-ਪਖੰਡ ਰਚਾ ਬੈਠਣ ਵਾਲਾ ਵਿਅਕਤੀ ਸੁਹਿਰਦ ਮਹਾਂਪੁਰਖ ਕਿਵੇਂ ਮੰਨਿਆਂ ਜਾਵੇ ਜੀ ? ਕਿਸੇ ਗੰਭੀਰ ਰੋਗ ਦੇ ਰੋਗੀ ਦੀ ਗੱਲ ਨਹੀਂ, ਪਰ ਅਰੋਗ ਮਨੁੱਖ ਜਤੀ ਹੋਣ ਦਾ ਜੇ ਸੁਆਂਗ ਰਚਾ ਬੈਠੇ ਤਾਂ ਉਹ ਕਈ ਤਰ੍ਹਾਂ ਦੇ ਗ਼ੈਰ ਕੁਦਰਤੀ, ਸਮਾਜ ਵਿਰੋਧੀ ਅਥਵਾ ਕਾਨੂੰਨ ਵਿਰੋਧੀ ਪੰਗੇ ਲੈਣ ਤੋਂ ਕਦੇ ਨਹੀਂ ਬਚਿਆ ਰਹਿ ਸਕਦ। ਤੁਸਾਂ ਆਪ ਮੰਨ ਲਿਆ ਹੈ ਕਿ ਤੁਸਾਂ ਕੋਈ ਬੀਬੀ ਸਾਥਣ ਬਣਾ ਲਈ ਹੈ। ਤੁਹਾਡਾ ਇਹ ਉਦੱਮ ਭਾਵੇਂ ਕੁਦਰਤ ਦੇ ਨੇਮਾ ਦੇ ਵਿਰੁੱਧ ਨਹੀਂ ਹੈ, ਪਰ ਸਮਾਜੀ ਰਿਵਾਜਾਂ ਦੀ ਪਾਵਨਤਾ ਦਾ, ਤੁਹਾਡੇ ਆਪਣੇ ਧਾਰਮਿਕ ਵਿਸ਼ਵਾਸ਼ ਦਾ ਘਾਤ, ਜ਼ਰੂਰ ਹੋ ਰਿਹਾ ਹੈ। ਸੁਪਨੇ ਵਿਚ ਮੰਦ ਹੋ ਜਾਣਾ, ਵਿਚਾਰਾਂ ਦੇ ਮੰਦੇ ਹੋਣ ਦਾ ਸੰਕੇਤ ਹੈ।** Rape, Adultery,Sodomy Masturbation,ਆਦਿ, ਘਿਰਣਤ ਦੋਸ਼ਾਂ ਵਿਚੋਂ ਕੋਈ ਨ ਕੋਈ ਦੋਸ਼ ਅਪਣਾਉਣ ਤੋਂ ਬਿਨਾ, ਇਹ, ਅਣਵਿਅਹੇ ਮਹਾਂਪੁਰਖ ਕਦੇ ਵੀ ਬਚ ਨਹੀਂ ਸਕਦੇ। ਜੇ ਇਸਤ੍ਰੀ ਦੇ ਤਿਆਗ ਵਿਚ ਜ਼ਰਾ ਵੀ ਵਡੱਪਣ ਜਾਂ ਗੁਣ ਹੁੰਦਾ, ਤਾਂ ਗੁਰਮਤਿ ਇਸ ਦਾ ਵਿਰੋਧ, ਕਦੇ ਨਾ ਕਰਦੀ। {**ਘਰ ਕੀ ਨਾਰਿ ਤਿਆਗੇ ਅੰਧਾ॥**"}ੱਗ੍ਰਿਹਸਤ ਦੇ ਤਿਆਗੀ ਵਡੇ ਪੂਜਨੀਕ ਬਣੇ ਬੈਠੇ ਇਕ ਬਾਬਾ ਜੀ ਵੀ, ਜੇਲ੍ਹ ਵਿਚ ਜਾ ਬਿਰਾਜੇ ਸਨ। ਅਨੋਖੇ ਤਿਅਗੀ ਉਸ ਬਾਬਾ ਜੀ ਨੇ ਕਬਰਸਤਾਨ ਦੇ ਕੰਢੇ ਆਪਣਾ ਡੇਰਾ ਬਣਾਇਆ ਹੋਇਆ ਸੀ ਅਤੇ ਉਸ ਦੀ ਮਾਨਤਾ ਦੂਰ ਦੂਰ ਤਕ ਖਿੱਲਰੀ ਹੋਈ ਸੀ। ਬੜਿਆਂ ਦੀਆਂ ਸੁਖਣਾ ਪੂਰੀਆਂ ਹੋ ਰਹੀਆਂ ਸਨ। ਹੌਲੀ ਹੌਲੀ ਰੌਲਾ ਪੈ ਗਿਆ ਕਿ ਸੱਜਰੇ ਦੱਬੇ ਪੁਰਦੇ ਦੀ ਕਬਰ ਪੁੱਟ ਕੇ ਇਸਤ੍ਰੀ ਦੀ ਲਾਸ਼ ਨਾਲ ਖ਼ਰਾਬੀ ਕੀਤੀ ਜਾਂਦੀ ਹੈ। ਆਖ਼ਰ ਇਕ ਜਵਾਨ ਉਮਰ ਇਸਤ੍ਰੀ ਦੀ ਰਾਖੀ ਰੱਖਣ ਤੇ ਪਖੰਡੀ ਬ੍ਰਹਮਚਾਰੀ ਬਾਬਾ ਜੀ ਮੰਦ ਕਮਾਉਂਦੇ, ਸਿਰੋਂ ਫੜੇ ਗਏ। ਅਜੇ ਕੱਲ ਜਿਹੜੇ ਲੋਕ ਉਸ 'ਸਾਧੂ ਜੀ' ਤੋਂ ਮੂੰਹ ਮੰਗੀਆਂ ਮੁਰਾਦਾਂ ਪੂਰੀਆਂ ਹੋਣ ਦੀਆਂ ਸਾਖ਼ੀਆਂ ਸੁਣਾ ਰਹੇ ਸਨ, ਅਤੇ ਉਸ ਦੇ ਚਰਨਾਂ ਵਿਚ ਮਥੇ ਰਗੜ ਰਹੇ ਸਨ ਅੱਜ ਉਸੇ 'ਕਰਣੀ ਵਾਲੇ' ਬਾਬਾ ਜੀ ਨੂੰ ਜੇਲ੍ਹ ਵਿਚ ਬੰਦ ਕਰਵਾਉਣ ਲਈ ਜ਼ੋਰ ਜ਼ੋਰ ਦੀ ਨਾਅਰੇ ਲਾਉਣ ਵਿਚ ਸੰਘ ਪਾੜ ਰਹੇ ਸਨ। ਸੰਸਾਰ ਵਿਚ ਅਜੇਹਾ ਮਨੁੱਖ ਕਦੇ ਪੈਦਾ ਨਹੀਂ ਹੋਇਆ ਜਿਸ ਨੇ ਜਨਮ ਤੋਂ ਲੈ ਕੇ ਬੁੱਢਾ ਹੋ ਕੇ ਮਰਨ ਤੱਕ, (ਸਾਰੀ ਉਮਰ) ਆਪਣਾ ਵੀਰਜ ਸਰੀਰ ਵਿਚੋਂ ਬਾਹਰ ਜਾਂਦੇ ਦਾ ਰਸ ਨਾ ਮਾਣਿਆ ਹੋਵੇ। ਏਹੀ ਕਾਰਨ ਸੀ ਜੋ ਸਾਡੇ ਸਤਿਗੁਰੂ ਜੀ ਨੇ ਔਰਤ ਨੂੰ ਈਮਾਨ, ਅਤੇ ਗ੍ਰਿਹਸਤ ਨੂੰ ਪ੍ਰਧਾਨ ਮੰਨਿਆਂ ਹੈ।

ਦਾਸਰੇ ਤੋਂ ਇਹ ਬਚਨ ਸੁਣ ਕੇਂ ਪਾਦਰੀ ਸਾਹਿਬ ਏਨੇ ਪ੍ਰਭਾਵਤ ਹੋਏ ਕਿ, ਸਤਿਗੁਰੂ ਜੀ ਦੀ ਸੋਭਾ ਕਰਦਿਆਂ ਕਿਹਾ ਕਿ, ਸਾਚਾਈ ਦੇ ਏਡਾ ਨੇੜੇ ਸਿੱਖ ਧਰਮ, ਅਸਲ ਵਿਚ ਸਾਰੇ ਸੰਸਾਰ ਦਾ ਸਾਂਝਾ ਧਰਮ ਬਣ ਜਾਣਾ ਚਾਹੀਦਾ ਹੈ। ਉਸ ਭਲੇ ਲੋਕ ਨੂੰ ਕੀ ਪਤਾ ਕਿ ਅਸੀਂ ਤਾਂ ਆਪ ਹੀ ਆਪਣੇ ਸਤਿਗੁਰੂ ਜੀ ਦੀ ਅਸਲ ਮਹਿਮਾਂ ਨੂੰ ਨਹੀਂ ਪਛਾਣ ਸਕੇ, ਕਿਸੇ ਦੂਜੇ ਨੂੰ ਕੀ ਦੱਸਣਾ ਹੈ ? ਇਨ੍ਹਾਂ ਪਖੰਡੀਆਂ ਨੂੰ ਬਾਲ-ਬ੍ਰਹਮਚਾਰੀ ਮੰਨ ਕੇ ਉਨ੍ਹਾਂ ਦੀ ਪੂਜਾ ਕਰਦੇ ਉਨ੍ਹਾਂ ਤੋਂ ਵਰ ਮੰਗਣ ਵਾਲੇ ਭਲੇਖੇ ਵਿਚ ਫਸੇ ਹੋਏ ਮਨਮੁੱਖ ਅਤੇ ਮੂਰਖ ਹਨ। ਉਨ੍ਹਾਂ ਨਿਰਦਈ ਅਤੇ ਵਿਹਲੜ ਠੱਗਾ ਤੋਂ ਅਸੀਂ ਅਪਣੀ ਮਿਹਨਤ ਦੀ ਕਮਾਈ ਲੁਟਾ ਰਹੇ ਹੁੰਦੇ ਹਾਂ। ਅਜੇਹੇ ਭਰਮੀ ਲੋਕ ਹੀ, ਠੱਗੀ ਦੇ ਗੜ੍ਹ, ਸਾਧ ਡੇਰਿਆਂ ਦੀ ਗਿਣਤੀ ਵਧਾਉਣ ਦਾ ਪਾਪ ਖੱਟਦੇ ਹਨ। ਲੁਟ-ਖਾਣੇ ਇਨ੍ਹਾਂ ਵਿਹਲੜਾ ਨੂੰ ਸਤਿਗੁਰੂ ਜੀ ਦੇ ਬਚਨ-**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥** ਵਿਹੁ ਸਮਾਨ ਬਣ ਰਹੇ ਹਨ।

ਛੜੇ ਮਨੁੱਖ ਬਾਰੇ ਉਪਰੋਕਤ ਗੁਰਮਤਿ -ਵਿਚਾਰਾਂ ਤੋਂ, ਸਿੱਧ ਹੋ ਜਾਣਾ ਚਾਹੀਦਾ ਹੈ ਕਿ. ਬਾਬਾ ਮੋਹਨ ਜੀ ਦਾ ਗੁਰਮਤਿ ਨਾਲ ਅਥਵਾ, ਗੁਰੂ ਪੰਥ ਨਾਲ ਜ਼ਰਾ ਵੀ ਕੋਈ ਨੇੜ ਨਹੀਂ ਸੀ ? ਪਰ ਵੇਦਾਂਤੀ ਜੀ, ਜਾਂ ਪੁਸਤਕ ਦੇ ਪ੍ਰਸ਼ੰਸਕ, ਸਿੰਘ ਸਾਹਿਬਾਨ, ਅਥਵਾ ਮਸਕੀਨ ਜੀ ਸਾਰੇ ਦਾ ਸਾਰੇ ਬਾਬਾ ਸਿਰੀ ਚੰਦ ਨੂੰ ਪੰਥ ਦਾ ਮਹਾਂਪੁਰਖ ਮੰਨਦੇ ਪਰਚਾਰਦੇ ਹਨ।

ਇਹ ਸਚਾਈ, ਲਿਖਾਰੀ ਨੇ ਆਪ ਹੀ ਬਾਬਾ ਮੋਹਨ ਜੀ ਦੇ ਹੀ ਮੁਖਾਰਬਿੰਦ ਵਿਚ ਪਾਈ ਹੋਈ ਹੈ ਕਿ, ਉਨ੍ਹਾਂ ਨੇ ਕ੍ਰੋਧ ਵਸ ਹੋਇਆਂ ਹੋ ਕੇ ਆਪਣੇ ਪਿਤਾ-ਗੁਰਦੇਵ ਜੀ ਦੇ ਬਚਨਾਂ ਦੀ ਪਰਵਾਹ ਨਹੀਂ ਸੀ ਕੀਤੀ। ਕ੍ਰੋਧੀ ਮਨੁੱਖ ਕਾਮੀ ਨਾ ਹੋਵੇ- ਇਹ ਕਾਦਰ ਦੇ ਨਿਯਮਾਂ ਦੇ ਉਲਟ ਹੈ। ਕਾਮੀ ਕ੍ਰੋਧੀ ਵੀ ਜ਼ਰੂਰ ਹੈ ਅਤੇ ਕ੍ਰੋਧੀ ਕਾਮ ਵਾਸਨਾ ਤੋਂ ਬਿਨਾ ਹੋ ਹੀ ਨਹੀਂ ਸਕਦਾ।

ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਦੇ ਯਤਨਾ ਨਾਲ ਵੀ ਜਿਨ੍ਹਾਂ ਦੀ ਸਮਧੀ ਨਹੀਂ ਸੀ ਖੁਲ੍ਹ ਸਕੀ, ਗਲੀ ਵਿਚ ਗਾਉਂਦੇ ਗੁਰੂ ਅਰਜਨ ਸਾਹਿਬ ਜੀ ਦੇ ਬਚਨ, ਉਨ੍ਹਾਂ ਲਈ ਤੀਰ ਕਿਵੇਂ ਬਣ ਗਏ ?

ਬਾਬਾ ਮੋਹਨ ਜੀ ਦੀ ਹਉਮੈ ਤਾਂ ਏਡੀ ਸਿਖ਼ਰਾਂ ਤੇ ਜਾ ਬਿਰਾਜੀ ਹੋਈ ਹੈ ਕਿ, ਪਿਤਾ ਗੁਰਦੇਵ ਜੀ ਦੇ ਹੁਕਮ ਦੀ ਪਰਵਾਹ ਕਰਨੀ ਤਾਂ ਕੀ ਕਰਨੀ ਸੀ , ਜਿਹੜੇ ਬਾਬਾ ਬੁੱਢਾ ਜੀ ਨੇ ਪਹਿਲੀ ਪਤਸ਼ਾਹੀ ਤੋਂ ਹੀ ਸਤਿਗੁਰੂ ਜੀ ਦੀਆਂ ਨਜ਼ਰਾ ਵਿਚ ਸਤਿਕਾਰ ਵਾਲੀ ਥਾਂ ਬਣਾ ਲਈ ਹੋਈ ਸੀ, ਉਨ੍ਹਾਂ ਦੀ ਤਾਂ, ਗੱਲ ਸੁਣਨੀ ਵੀ, ਬਾਬਾ ਮੋਹਨ ਜੀ ਦੇ ਅਹੰਕਾਰ ਨੇ ਪਸੰਦ ਨਹੀਂ ਸੀ ਕੀਤੀ। ਵਡਹੰਸੁ ਮਹਲਾ ੩ ॥ ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥....੪॥੯॥੧੨॥

ਹੇ ਭਾਈ ! ਹਉਮੈ ਦਾ ਪਰਮਾਤਮਾ ਦੇ ਨਾਮ ਨਾਲ ਵੈਰ ਹੈ, ਇਹ ਦੋਵੇ ਇਕੱਠੇ (ਹਿਰਦੇ ਵਿਚ) ਨਹੀਂ ਰਹਿ ਵੱਸ ਸਕਦੇ। ਹਉਮੈ ਵਿਚ ਟਿਕੇ ਰਹਿਆਂ ਪਰਮਾਤਮਾ ਦੀ ਸੇਵਾ-ਭਗਤੀ ਨਹੀਂ ਹੋ ਸਕਦੀ (ਜਦੋਂ ਮਨੁੱਖ ਹਉਮੈ ਵਿਚ ਟਿਕਿਆ ਰਹਿ ਕੇ ਭਗਤੀ ਕਰਦਾ ਹੈ) ਤਾਂ ਉਸ ਦਾ ਮਨ (ਨਾਮ ਤੋਂ) ਸੱਖਣਾ ਹੋ ਜਾਂਦਾ ਹੈ ।੧।

ਪਰ, ਏਧਰ ਲਿਖਾਰੀ ਧੰਗ਼ਾਣੇ ਹੀ ਬਾਬਾ ਮੋਹਨ ਜੀ ਨੂੰ ਅਖੰਡ ਸਮਾਧੀ ਵਿਚ ਸੰਸਾਰ ਤੋਂ ਬੇਸੁੱਧ ਹੋਏ ਦਰਸਾ ਰਿਹਾ ਹੈ । ਪਹਿਲੀ ਪੰਗਤੀ ਹੀ ਸਪੱਸ਼ਟ ਕਰ ਰਹੀ ਹੈ ਕਿ ਹਉਮੇ ਵਾਲਾ ਮਨੁੱਖ ਪਰਮਾਤਾ ਦੀ ਯਾਦ ਵਿਚ ਜੁੜ ਹੀ ਨਹੀਂ ਸਕਦਾ। ਗਾਥਾ ਤੋਂ ਸਿੱਧ ਹੋ ਰਿਹਾ ਹੈ ਕਿ, ਗੁਰੂ ਦੀ ਸਿਖਿਆਂ ਅਨੁਸਾਰ ਆਪਣਾ ਜੀਵਨ ਢਾਲ ਲੈਣ ਦੀ ਕਮਾਈ ਕਰਨੀ ਬਾਬਾ ਮੋਹਨ ਜੀ ਜਾਣਦੇ ਤਕ ਨਹੀਂ ਸਨ। ਉਨ੍ਹਾਂ ਦੀ ਸਾਰੀ ਜੀਵਨ ਮਰਯਾਦਾ ਗੁਰਮਤਿ ਦੇ ਵਿਰੋਧ ਵਾਲੀ ਨਜ਼ਰੀਂ ਆ ਰਹੀ ਹੈ।

ਕਿਡੀ ਵਚਿੱਤਰ ਗਲ ਹੈ ਕਿ, ਪਰਮ ਠੰਡ ਵਿਚ ਸਮਾਏ ਹੋਵੇ, ਪਰਮ-ਸੁਖਦਾਈ ਸੀਤਲਤਾ ਦੇ ਸੋਮੇ, ਸਤਿਗੁਰੂ ਨਾਨਕ ਸਾਹਿਬ ਜੀ ਦੇ ਤੀਸਰੇ ਪਰਤੱਖ ਸਰੂਪ, ਉਸੇ ਹੀ ਘਰ ਵਿੱਚ ਦਰਸ਼ਨਾ ਦੀ ਠੰਢ ਵਰਤਾ ਰਹੇ ਸਨ, ਪਰ ਬਾਬਾ ਮੋਹਨ ਜੀ ਦਰਸਨਾਂ ਦੀ ਉਹ ਠੰਢ ਕਿਉਂ ਨਾ ਮਾਣ ਸਕੇ ?ਹਾਲਾਂ ਕਿ-ਪਿਤਾ ਗੁਰੁਦੇਵ ਜੀ ਨੇ ਨੇੜੇ ਰਹਿੰਦਿਆਂ ਬਣੀ ਇਸ ਦੂਰੀ ਦਾ ਕਾਰਨ ਵੀ ਸਮਜਾਇਆ:-ਮਃ ੩ ॥ **ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥ ੨ ॥** {੮੪} ਬਾਬਾ ਮੋਹਨ ਜੀ ਦਾ ਮਨ ਤਾਂ ਲੋਭ, ਈਰਖਾ ਅਤੇ ਹਉਮੈ ਨੇ ਆਪਣੇ ਵੱਸ ਵਿਚ ਕੀਤਾ ਹੋਇਆ ਸੀ। ਮਨ ਦੀ ਅਜੇਹੀ ਗ਼ੈਰਹਾਜ਼ਰੀ ਦੇ ਕਾਰਨ ਉਨ੍ਹਾਂ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਕਿਵੇਂ ਪ੍ਰਾਪਤ ਹੋਣੀ ਸੀ ?

੧੫- **ਹਉਮੈ ਕਰਤ ਭੇਖੀ ਨਹੀ ਜਾਨਿਆ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ॥੧॥ ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ ॥ ਹਉਮੈ ਕਰਿ ਰਾਜੇ ਬਹੁ ਧਾਵਹਿ ॥ ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥ ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥ ਅੰਤਰਿ ਸਾਚੁ ਸਹਜ ਘਰਿ ਆਵਹਿ ॥ ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥ ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥ ਨਿਰਭਉ ਕੈ ਘਰਿ ਤਾੜੀ ਲਾਵੈ ॥੫॥ ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥ ਜੇਤੀ ਹੈ ਤੇਤੀ ਕਿਹੁ ਨਾਹੀ ॥ ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥ ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥੧੩॥**{੨੨੬}

## ੧●- ਬਾਬਾ ਮੋਹਨ ਜੀ ਦੀ ਸਮਾਧੀ ਕਿ ਜਾਂ.....? --

ਗੁਰੂ ਬਾਣੀ ਵਿਚ ਹੋਰ ਵੀ ਕਈ ਗੁਰੂ ਸ਼ਬਦ ਦਰਸ਼ਨਦੇ ਰਹੇ ਹਨ, ਪਰ (ਹੇਠ ਲਿਖੇ) ਦੋਂ ਗੁਰੂ ਸ਼ਬਦਾਂ ਤੋਂ ਹੀ ਸਪੱਸ਼ਟ ਹੋਣ ਵਿਚ ਕਸਰ ਨਹੀਂ ਰਹਿੰਦੀ, ਕਿ ਸਮਾਧੀ ਲਾਈ ਰਖਣ ਵਾਲੀ ਬਾਬਾ ਮੋਹਨ ਜੀ ਕਰਤੂਤ ਪਖੰਡ ਤੋਂ ਵੱਧ ਹੋਰ ਕੁਝ ਨਹੀਂ ਹੈ । ਪੰਚਮ ਪਾਤਸਾਹ ਜੀ ਦਾ ਇਹ ਪਾਵਨ ਗੁਰੂ-ਸ਼ਬਦ:--

੧੬- **ਮਾਰੂ ਮਹਲਾ ੫ ॥ ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ ॥ ਮੋਨੀ ਹੋਇ ਬੈਠਾ ਇਕਾਂਤੀ ਹਿਰਦੈ**

ਕਲਪਨ ਗਾਠਾ ॥ ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥੧॥ ਜੀਅ ਕੀ ਕੈ ਪਹਿ ਬਾਤ ਕਹਾ ॥ ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ ਰਹਾਉ ॥ ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥ **ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ** ॥ ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥੨॥ ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥ ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥ ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥੩॥ ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥ ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥ ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥੪॥ ਮੇਰਾ ਅੰਤਰਜਾਮੀ ਹਰਿ ਰਾਇਆ ॥ ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ ॥੧॥ ਰਹਾਉ ਦੂਜਾ ॥੬॥੧੫॥{੧●●੩}

ਚੁੱਪ ਸਾਧ ਕੇ ਸਮਧੀ ਲਾ ਬਹਿਣ ਵਾਲ ਹਠ ਕਰਮ, ਗੁਰਮਤਿ ਨੇ ਪਸੰਦ ਨਹੀਂ ਕੀਤਾ। ਸਗੋਂ, ਅਜੇਹੇ ਹਠੀ ਮੋਨ-ਸਮਾਧੀਏ ਨੂੰ ਮੱਛੀਆਂ ਫੜ ਫੜ ਖਾਣ ਵਾਲਾ ਬਗੁਲਾ ਮੰਨਿਆ ਹੈ:- "**ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ** ॥ {੬੮੭} ਬਗਲਸਮਾਧੀਆ ਅਥਵਾ " ਬਗੁਲ ਸਮਾਧੰ ॥" (੪੭●}-ਸ਼ਬਦ ਵੀ ਵਰਤਿਆ ਹੈ। ਚੁੱਪ ਸਾਧੀ ਬੈਠੇ ਮਨੁੱਖ ਦਾ ਮਨ ਸਗੋਂ ਬਹੁਤਾ ਭਟਕਣਾ ਵਿਚ ਪਿਆ ਰਹਿੰਦਾ ਹੈ। ਅੰਗ੍ਰੇਜ਼ੀ ਦਾ ਕਥਨ ਹੈ-"**An Idle mind is devils workshop** " ਵਿਹਲੜ ਮਨੁੱਖ ਦਾ ਮਨ ਸਦਾ ਸਰਾਰਤਾਂ ਹੀ ਘੜਦਾ ਰਹਿੰਦਾ ਹੈ। ਦੂਜਿਆਂ ਦੀ ਕਮਾਈ ਤੇ ਮੌਜਾਂ ਮਾਣ ਰਹੇ ਵਿਹਲੜ ਬਾਬਾ ਜੀ, ਕੀ ਜਾਣਨ, ਹੇਠ ਲਿਖੇ ਇਸ ਗੁਰੂ ਫ਼ੁਰਮਾਨ ਦਾ ਭਾਵ-ਅਰਥ ਨੂੰ ?:--

੧੭- **ਸਲੋਕੁ ਮਃ ੫ ॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥**{੫੨੨}ਵਾ-੧੭

# ੧੧- ਪਾਵਨ ਗੁਰੂਬਾਣੀ ਦੀ ਘੋਰ ਬੇਅਦਬੀ
# ਤੇ
# ਗੁਰਦੇਵ ਪਿਤਾ ਜੀ ਦੀ ਸ਼ਾਨ ਵਿਰੁੱਧ ਹੌਲੇ ਬੋਲ

ਦੋਹਰਾ॥ ਕਟਕ ਬਚਨ ਮੋਹਨ ਕਹੈ, ਨਿੰਦ ਉਸਤਤੀ ਬਯਾਜ ।
ਸੋ ਸੁਨਿ ਮਨਿ ਸੁਖੁ ਪਾਇ ਕੈ ਬੋਲਯੋ ਗਰੀਬ ਨਿਵਾਜ ॥੩੧॥

**ਪਦ ਅਰਥ**:-ਨਿੰਦ...=(ਮੋਹਨ ਜੀ ਨੇ ਉਪ੍ਰੋਕਤ ਕਹੇ ਗਾਲ੍ਹੀਆਂ ਤੁੱਲ ਬੜੇ ਸਖ਼ਤ ਬਚਨਾ ਦੇ ਨਾਲ ਇਹ ਬਚਨ ਵੀ ਆਖੇ-) ਵਡਿਆਈ ਦੇ ਬਹਾਨੇ ਨਿੰਦਾ ਵਾਲੇ ਬੋਲ। ਗਰੀਬ ਨਿਵਾਜ=ਗ਼ਰੀਬਾਂ ਨੂੰ ਨਿਵਾਜਣ ਵਾਲੇ ।

**ਕਬਿੱਤ**॥ ਮੋਹਨ ਬਚਨ ਤੇਰੇ ਸੁਨਿ ਮਨਿ ਭਾਏ ਮੇਰੇ, ਚਾਲ ਹੈ ਨਿਰਾਲੀ ਤੇਰੀ ਸਦਾ ਇਕ ਮਾਨ ਹੋ ।
ਅਵਰ ਤੁਮ ਮੋਹ ਚੂਰਾ ਠਾਕੁਰ ਅਲਖ ਪੂਰਾ, ਜਿਨਹਿ ਕਲਧਾਰੀ ਸਦਾ ਤਿਸਹੀ ਕੋ ਜਾਨ ਹੋ ।
ਮੋਹਨ ਗੁਰ ਬੈਨ ਲੀਆ ਆਦਿ ਪੁਰਖੁ ਵਸਿ ਕੀਆ, ਅਮਰ ਗੁਰ ਭਏ ਈਹਾਂ ਗਿਆਨ ਹੋ ।
ਮੋਹਨ ਸ਼ਰਨਿ ਤੇਰੀ ਪੈਜ ਰਾਖਹੁ ਲਾਜ ਮੇਰੀ, **ਬਿਨਵੰਤਿ ਨਾਨਕ** ਸੁ ਲਾਗੈ ਧਿਆਨ ਹੋ ॥੩੨॥

**ਪਦ ਅਰਥ**:-ਭਾਏ=ਚੰਗੇ ਲੱਗੇ। ਚੂਰਾ=ਮੋਹ ਦੂਰ ਕਰ ਦਿੱਤਾ । ਠਾਕੁਰ..=ਜਾਨਣ ਤੋਂ ਰਹਿਤ ਪਰੀ ਪੂਰਨ ਪ੍ਰਭੂ । ਗੁਰ..=ਗੁਰੂ ਦੇ ਚਰਨ ਮੰਨ ਕੇ।

ਸੁਜਾਨ ਪਾਠਕ ਭਲੀ ਭਾਂਤੀ ਜਾਣਦੇ ਹਨ, ਸਤਿਗੁਰੂ ਜੀ ਦੇ ਸਮੇ ਤੋਂ ਹੀ 'ਨਾਨਕ' ਨਾਮ ਦੀ ਵਰਤੋ ਕੇਵਲ ਗੁਰਬਾਣੀ ਵਿੱਚ ਹੀ ਕੀਤੀ ਜਾਣ ਦੀ ਪਾਬੰਦੀ ਮਨੀ ਜਾ ਚੁੱਕੀ ਸੀ। ਪਰ ਇਸ ਕੁਟਲ ਲਿਖਾਰੀ ਨੇ ਅੰਤਲੀ ਪੰਗਤੀ ਵਿਚ ਗੁਰੂ ਬਾਣੀ ਵਾਗ ਏਥੇ ਵੀ "ਬਿਨਵੰਤ ਨਾਨਕ" ਪਦ ਵਰਤ ਕੇ ਇਸ ਕੱਚੀ ਬਾਣੀ ਨੂੰ ਗੁਰੂਬਾਣੀ ਸਮਝੀ ਜਾਣ ਦਾ ਦੁਖਦਾਈ ਭੁਲੇਖਾ ਪਾਇਆ ਹੋਇਆ ਹੈ । ਆਉ ਹੁਣ ਪੰਚਮ ਪਾਤਸ਼ਾਹ ਜੀ ਦੇ ਉਸ ਗੁਰੁ-ਸ਼ਬਦ ਦੇ ਪ੍ਰਤੱਖ ਦਰਸ਼ਨ-ਵਿਚਾਰਾਂ ਵਿਚ ਮਨ ਜੋੜੀਏ:-

## ਮੋਹਨ ਪਦ ?

ਅੱਗੇ ਤੁਰਨ ਤੋਂ ਪਹਿਲਾਂ ਗੁਰੂ ਬਾਣੀ ਵਿਚ '**ਮੋਹਨ' ਦੀ ਵਰਤੋਂ ਦਾ ਵੇਰਵਾ** ਸਮਝ ਲਈਏ::- ਗੁਰੂ ਬਾਣੀ ਵਿਚ, ਇਹ ਲਫ਼ਜ਼ " **ਮੋਹਨ, ਮੋਹਨੁ** ਅਤੇ **ਮੋਹਨਿ**", ਇਨ੍ਹਾ ਤਿੰਨਾਂ ਰੂਪਾਂ ਵਿਚ ਆਇਆ ਹੈ। ਬਾਣੀ ਦੇ ਰਚੇਤਾ ਸਤਿਗੁਰੂ ਸਾਹਿਬਾਨ ਦੇ ਹਵਾਲੇ

ਨਾਲ ਗਿਣਤੀ ਦਾ ਵੇਰਵਾ, ਕਰਮ ਵਾਰ ਇਸ ਪ੍ਰਕਾਰ ਹੈ:- **ਮਹਲਾ ੧ ॥** (ਮੋਹਨਿ) ੭ ਵਾਰ, **ਮਹਲ ੩॥** (ਮੋਹਨਿ) ੧ ਵਾਰੀ, **ਮਹਲਾ ੪ ॥** (ਮੋਹਿਨ=੨ ਮਨਮੋਹਨੋ=੧ ਕੁਲ) ੩ ਵਾਰੀ, ਅਤੇ **ਮਹਲ ੫॥** (ਮੋਹਨ=੨੩, ਮੋਹਨੁ=੬, ਮੋਹਨਾ=੩, ਮੋਹਨਿ=੨, ਮਨਮੋਹਨ=੧ ਕੁਲ-) ੩੫ ਵਾਰੀ।

ਪੰਚਮ ਪਾਤਸ਼ਾਹ ਜੀ ਦੇ ਮਨ ਨੂੰ ਪਰਮਾਤਮਾ ਲਈ "**ਮੋਹਨ**" ਪਦ ਏਨਾ ਭਾਇਆ ਕਿ, ਲਿਖਾਰੀ ਦੀ ਚੋਣ ਵਿਚ ਆਏ ਕੇਵਲ ਮਾਤ੍ਰ ਗੁਰੂ-ਸ਼ਬਦ ਵਿਚ ਹੀ ਨਹੀਂ ਸਗੋ (ਪਾਠਕ ਸੱਜਣਾ ਨੇ ਉਪਰ ਵੇਖ ਲਿਆ ਹੈ ਕਿ), ਇਸ ਪਦ ਦੀ ਵਰਤੋਂ ਹੋਰ ਵੀ ਕਈ ਗੁਰੂ ਸ਼ਬਦਾਂ ਵਿਚ ਕੀਤੀ ਹੋਈ ਹੈ। ਉਨ੍ਹਾਂ ਕਈ ਗੁਰੂ ਸ਼ਬਦਾਂ ਵਿਚੋਂ ਲਿਖਾਰੀ ਨੇ ਅਪਣੀ ਵਿਉਂਤਾ ਦਾ ਚੁਣ ਕੇ ਆਪਣੀ ਬੋਲੀ ਵਿੱਚ ਉਸ ਦੀ ਬਨਤਰ ਵਿਗਾੜ ਕੇ ਅਰਥ ਵੀ ਆਪਣੀ ਮਰਜ਼ੀ ਅਨੁਸਾਰ ਢਾਲ ਕੇ ਲਿਖੇ ਹੋਏ ਹਨ, ਪਰ ਦਾਸ ਉਸ ਸ਼ੁੱਧ ਗੁਰੂ ਸ਼ਬਦ ਦੇ ਅਰਥ ਉਹੀ ਲਿਖੇ ਹਨ ਜੇ '**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ**' ਦੀ ਦੂਜੀ ਪੋਥੀ ਦੇ ੪੯੫ ਸਫ਼ੇ ਤੋਂ ੪੯੯ ਸਫ਼ੇ ਤਕ ਲਿਖੇ ਹੋਏ ਹਨ:-

੧੮/੧- **ਗਉੜੀ ਮਹਲਾ ੫ ॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥ ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥ ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥ ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥ ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥ ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥ ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥{੨੪੮}**

**ਅਰਥ**:-ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ! ਤੇਰੇ ਮੰਦਰ (ਅਥਵਾ) ਮਹਿਲ ਏਨੇ ਉੱਚੇ ਹਨ ਕਿ ਉਨ੍ਹਾਂ ਦਾ ਪਾਰਲਾ ਬੰਨਾ ਨਹੀਂ ਦਿੱਸਦਾ। ਹੇ ਮੋਹਨ ! ਤੇਰੇ ਦਰ ਤੇ ਤੇਰੇ ਧਰਮ-ਅਸਥਾਨਾਂ (-ਧਰਮਸ਼ਾਲਾ) ਵਿਚ, ਤੇਰੇ ਸੰਤ ਜਨ (ਬੈਠੇ) ਸੋਹਣੇ ਲੱਗ ਰਹੇ ਹਨ। ਹੇ ਬੇਅੰਤ ਪ੍ਰਭੂ ! ਹੇ ਦਇਆਲ ਪ੍ਰਭੂ ! ਹੇ ਠਾਕੁਰ ! ਤੇਰੀ ਅਪਾਰ ਧਰਮ ਸਾਲ ਵਿਚ, ਤੇਰੇ ਸੰਤ ਜਨ ਸਦਾ ਤੇਰਾ ਕੀਰਤਨ ਗਾਉਂਦੇ ਹਨ। ਹੇ ਮੋਹਨ !) ਜਿਥੇ ਵੀ ਸਾਧ ਸੰਤ ਇਕੱਠੇ ਹੁੰਦੇ ਹਨ ਉਥੇ ਤੈਨੂੰ ਹੀ ਧਿਆਉਂਦੇ ਹਨ। ਹੇ ਦਇਆ ਦੇ ਘਰ ਮੋਹਨ ! ਸਭ ਦੇ ਮਾਲਕ ਮੋਹਨ ! ਤੂੰ ਦਇਆ, ਤਰਸ ਕਰ ਕੇ ਗ਼ਰੀਬਾਂ ਅਨਾਥਾਂ ਉਤੇ ਕਿਰਪਾਲ ਹੁੰਦਾ ਹੈਂ। (ਹੇ ਮੋਹਨ !) ਨਾਨਕ ਬੇਨਤੀ ਕਰਦਾ ਹੈ--ਤੇਰੇ ਦਰਸ਼ਨ ਦੇ ਪਿਆਸੇ (ਤੇਰੇ ਸੰਤ ਜਨ) ਤੈਨੂੰ ਮਿਲ ਕੇ ਤੇਰੇ ਦਰਸ਼ਨ ਦਾ ਸੁਖ ਬਾਣਦੇ ਹਨ ।੧।

ਹੇ ਮੋਹਨ ! ਤੇਰੀ ਸਿਫ਼ਤਿ ਸਾਲਾਹ ਦੇ ਬਚਨ ਸੋਹਣੇ ਹਨ, ਤੇਰੀ ਚਾਲ (ਜਗਤ ਦੇ ਜੀਵਾਂ ਦੀ ਚਾਲ ਨਾਲੋਂ) ਵੱਖਰੀ ਹੈ। (ਸਾਰੇ ਜੀਵ) ਸਿਰਫ ਤੈਨੂੰ ਹੀ ਸਦਾ (ਕਾਇਮ ਰਹਿਣ ਵਾਲਾ) ਮੰਨਦੇ ਹਨ, ਹੋਰ ਸਾਰੀ ਸ੍ਰਿਸ਼ਟੀ ਨਾਸਵੰਤ ਹੈ। ਹੇ ਮੋਹਨ ! ਸਿਰਫ਼ ਤੈਨੂੰ ਇਕ ਨੂੰ (ਅਸਥਿਰ) ਮੰਨਦੇ ਹਨ-ਸਿਰਫ ਤੈਨੂੰ-ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਤੂੰ ਜੋ, ਸਭ ਦਾ ਪਾਲਣਹਾ ਹੈਂ ਅਤੇ ਜਿਸ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਸੱਤਾ ਵਰਤਾਈ ਹੋਈ ਹੈ। ਹੇ ਮੋਹਨ ! ਤੈਨੂੰ (ਤੇਰੇ ਭਗਤਾਂ ਨੇ) ਗੁਰੂ ਦੇ ਦਰਸ਼ਨ ਦੀ ਰਾਹੀਂ (ਪਿਆਰ-) ਵੱਸ ਕੀਤਾ ਹੈ, ਤੂੰ ਸਭ ਦਾ ਮੁੱਢ ਹੈਂ, ਤੂੰ ਸਰਬ-ਵਿਆਪਕ ਹੈਂ, ਤੂੰ ਸਾਰੇ ਜਗਤ ਦਾ ਮਾਲਕ ਹੈਂ। ਹੇ ਮੋਹਨ ! (ਸਾਰੇ ਜੀਵਾਂ ਵਿਚ ਮੌਜੂਦ ਹੋਣ ਕਰਕੇ) ਤੂੰ ਆਪ ਹੀ (ਉਮਰ ਭੋਗ ਕੇ ਜਗਤ ਤੋਂ) ਚਲਾ ਜਾਂਦਾ ਹੈਂ, ਫਿਰ ਵੀ ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈ, ਤੂੰ ਹੀ ਜਗਤ ਵਿਚ ਆਪਣੀ ਸੱਤਾ ਵਰਤਈ ਹੋਈ ਹੈ। ਨਾਨਕ ਬੇਨਤੀ ਕਰਦਾ ਹੈ --(ਆਪਣੇ ਸੇਵਕਾਂ ਦੀ ਤੂੰ ਆਪ ਹੀ) ਲਾਜ ਰੱਖਦਾ ਹੈਂ, ਸਾਰੇ ਸੇਵਕ-ਭਗਤ ਤੇਰੀ ਸਰਨ ਪੈਂਦੇ ਹਨ ।੨।

ਦੋਹਰਾ॥ ਗੁਰ ਅਰਜਨ ਕੇ ਬਚਨ ਸੁਨਿ ਮੋਹਨ ਭਯੋ ਕ੍ਰਿਪਾਲ । ਮਨ ਮੈ ਐਸ ਵਿਚਾਰਯੋ ਕਰੋਂ ਕਾਜ ਦਰਹਾਲ ॥੩੩॥

{ਦਰਹਾਲ=ਛੇਤੀ ਹੀ}

ਅੜਿਲ॥ ਸਮਤਾ ਬਚਨ ਸੁਨਾਇ ਮਨੈ ਸੁਖ ਪਾਵਹੀਂ । ਗੁਰੂ ਬਿਖਮਤਾ ਨਾਹਿ ਸੁ ਸਾਂਤਿ ਰਹਾਵਹੀਂ ।
ਤਾ ਤੇ ਦੇਰਿ ਤਿਆਗਿ ਪੋਥੀਆਂ ਦੀਜਯੈ । ਹੋ ਨਿਜ ਮਨ ਮੈ ਸੁਖੁ ਪਾਇ ਬਡੋ ਜਸੁ ਲੀਜੀਯੈ ॥੩੪॥

**ਪਦ ਅਰਥ**:-ਸਮਾ=ਸ਼ਾਂਤੀ ਵਾਲੇ ਬਚਨ। ਗੁਰੂ ਬਿਖਮਤਾ=ਗੁਰੂ ਕ੍ਰੋਧ ਵਾਲਾ ਨਹੀ । ਸੁ ਸ਼ਾਂਤਿ ਰਹਾਵਹੀਂ=(ਸੁ) ਅਤੀਅੰਤ ਸ਼ਾਂਤ ਹੀ ਰਹਿੰਦੇ ਹਨ।

ਦੋਹਰਾ॥ ਗੁਰੂ ਅਰਜਨ ਰੂਪ ਨਿਹਾਰਿ ਕੈ ਮੋਹਨ ਮਨਿ ਸੁਖ ਪਾਇ । **ਚਾਰਿ ਗੁਰੂ ਕੀ ਜੋਤਿ ਜੋ** ਇਸ ਮੈ ਰਹੀ ਸਮਾਇ ॥੩੫॥

{ਚਾਰਿ ਗੁਰ ਕੀ ਜੋਤਿ-ਲਿਖਣਾ-**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ** ॥-ਗੁਰੂਬਾਣੀ ਫ਼ੁਰਮਾਨ ਦੀ ਉਲੰਙਣਾ ਹੈ। ਜੋਤਿ ਅਤੇ ਜੁਗਤਿ, ਕੇਵਲ ਸਤਿਗੁਰੂ ਨਾਨਕ ਸਾਹਿਬ ਵਾਲੀ ਹੀ ੯ ਗੁਰੂ ਸਾਹਿਬਨ ਦੁਆਰਾ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਹੋ ਸਾਡੀ ਅਗਵਾਈ ਕਰ ਰਹੀ ਹੈ। ।

ਮੋਹਨ ਜੀ ਤਬ ਹੀ ਉਠੇ ਹਾਥ ਪੋਥੀਆਂ ਧਾਰਿ ।
ਤੀਜੀ ਪਉੜੀ ਤਬ **ਰਹੀ ਮੋਹਨ ਜਸ ਬਿਸਥਾਰ** ॥੩੬॥

{ਨੋਟ:-ਯਾਦ ਰਹੇ ਕਿ, ਇਸ ਪੁਸਤਕ ਵਿਚਲੇ ਔਖੀ ਬੋਲੀ ਦੇ ਪਦ ਅਰਥ, ਸਦਾ ਉਨ੍ਹਾਂ ਅਰਥਾਂ ਦਾ ਹੀ ਉਤਾਰਾ ਹੈ, ਜੋ ਸਨਮਾਨ-ਜੋਗ

ਵੇਦਾਂਤੀ ਸਾਹਿਬ ਜੀ ਨੇ ਹੇਠਾ ਟੂਕ ਵਿਚ ਲਿਖੇ ਹੁੰਦੇ ਹਨ}- **ਪਦ ਅਰਥ:- ਜਸ ਬਿਸਥਾਰ**=ਵਡਿਆਈ ਵਿਸਥਾਰ ਪੂਰਵਕ।

ਭਾਵ, ਤੀਜੀ ਪਉੜੀ ਵਿਚ, ਗੁਰੂ ਅਰਜਨ ਸਾਹਿਬ ਜੀ ਨੇ-**ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥** ਦੀ ਗਲ ਨਹੀਂ ਲਿਖੀ, ਸਗੋਂ, ਆਪਣੇ ਮਾਮਾ, ਬਾਬਾ ਮੋਹਨ ਜੀ ਦੀ ਵਡਿਆਈ ਬੜੇ ਵਿਸਥਾਰ ਨਾਲ ਲਿਖੀ ਹੈ। ਸ਼੍ਰੋਮਣੀ ਗੁ:ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਮੋਹਰ ਹੇਠ, **(?)** ਲਖਾਰੀ ਵਲੋਂ ਗੁਰੂ ਬਾਣੀ ਦਾ ਵਿਗਾੜਿਆ ਹੋਇਆ ਰੂਪ:-{ਨੋਟ: ਭੂਮਕਾ ਵਿਚ ਪੋਥੀਆਂ ਵਾਲੀ ਗਾਥਾ ਝੂਠੀ ਲਿਖਣ ਦੇ ਨਾਲ ਗੁਰਬਾਣੀ ਦੀ ਕੁਟਲ ਵਰਤੋਂ ਬਾਰੇ ਕਿਸੇ ਥਾਂ ਵੀ ਕੋਈ ਨੋਟ ਨਾ ਦੇਣਾ, ਸੰਪਾਦਕ ਮਹਾਂਪੁਰਖਾਂ ਦੀ ਸੁਹਿਰਦਤਾ ਨੂੰ ਗੰਭੀਰ ਰੂਪ ਵਿੱਚ ਸ਼ੱਕੀ ਬਣਾਉਂਦਾ ਰਹਿਣ ਵਾਲੀ (ਜਾਣ ਬੁੱਝ ਕੇ ਕੀਤੀ ?) ਉਕਾਈ ਹੈ}

, ਕਬਿੱਤ ॥ ਮੋਹਨ ਸਤਿਸੰਗਿ ਬੀਚ ਦਰਸ ਧਿਆਨ ਅਮੀ ਸੀਂਚ, ਮੋਹਨ ਜੁ ਜਪੈ ਤੋਹਿ ਅੰਤਕ ਬਿਲਾਇ ਹੈ ।
ਜਮਕਾਲ ਲਗੈ ਨਾਹੀ ਜੋਊ ਇਕ ਮਨ ਧਿਆਹੀਂ, ਮਨ ਬਚ ਅਰਾਧ ਤੁਧੁ ਸਭੀ ਫਲ ਪਾਏ ਹੈ ।
ਮਲ ਮੂਤ ਮੂੜ੍ਹ ਮੁਗਧ ਜੋਊ ਤੁਧ ਦਰਸ ਕੈ ਗਿਆਨ ਹੋਊ, **ਰਾਜ ਤੁਧੁ ਨਿਹਚਲ ਗੁਰੂ ਨਾਨਕ ਅਲਾਇ** ਹੈ ।
ਮੋਹਨ ਤੁਮ ਪੂਰਨ ਪੁਰਖ ਭਗਵਾਨ ਸਮ, ਦੀਜੈ ਮੋਹਿ ਦਰਸ ਤੇਰੋ ਜਸੁ ਸਦਾ ਗਾਇ ਹੈ ॥੩੭॥

**ਪਦ ਅਰਥ**:-ਮਲ ਮੂਤ=ਅਪਵਿੱਤ੍ਰ । ਮੂੜ੍ਹ ਮੁਗਧ=ਮਹਾਂ ਮੂਰਖ। ਦਰਸ ਕੈ ਗਿਆਨ=ਦਰਸ਼ਨ ਕਰਕੇ ਗਿਆਨ ਵਾਲੇ ਬਣ ਜਾਂਦੇ ਹਨ। ਸਮ=ਪ੍ਰਭੂ ਵਰਗੇ। {ਪੰਥ ਦੀ (ਕਥਿਤ) ਸਰਬਉੱਚ ਧਾਮਿਕ ਪਦਵੀਆਂ ਮਾਣ ਰਹੇ, ਪਦ ਅਰਥ ਲਿਖਣ ਵਾਲੇ ਸਨਮਾਨ ਜੋਗ ਸੰਪਾਦਕ-ਮਹਾਂਪੁਰਖ ਜੀ ਨੇ, ਉਪਰੋਕਤ ੩੭ ਨੰਬਰ ਕਬਿਤ ਨੂੰ ਗੁਰਬਣੀ ਸਮਝ ਲੈਣ ਵਾਲਾ ਟਪਲਾ ਖਾਣ ਦਾ ਡਰ ਮੁਕਾਉਣ ਲਈ ਕੁਝ ਵੀ ਨਾ ਲਿਖ ਕੇ, (ਗੁਰਬਾਣੀ ਤੋਂ ਅਗਿਆਨੀਆਂ ਲਈ) ਇਸ ਕਬਿੱਤ ਨੂੰ ਵੀ ਗੁਰੂਬਾਣੀ ਹੀ ਸਮਝੀ ਜਾਣ ਦਾ ਭਰਮ ਪੱਕਾ ਕਰ ਦਿੱਤਾ ਹੈ ?}

**ਉਪਰੋਕਤ ੧੯/a ਨੰਬਰ ਤੋਂ ਅਰੰਭ** ਕੀਤੇ, ਗੁਰੂ ਸ਼ਬਦ ਦੀ ਤੀਜੀ ਪਉੜੀ ਅਸਲ ਰੂਪ ਇਸ ਪ੍ਰਕਾਰ ਹੈ :--

੧੯/੨ **ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥ ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥ ਜਮਕਾਲੁਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥ ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥** ਪਦ ਅਰਥ:-ਨਿਦਾਨਾ=ਅੰਤ ਨੂੰ । ਲਗੈ ਨਾਹੀ=ਪੋਹ ਨਹੀਂ ਸਕਦਾ । ਇਕ ਮਨ=ਇਕਾਗਰ ਮਨ ਨਾਲ। ਮਲ ਮੂਤ=ਗੰਦੇਵਿਕਾਰੀ ਲੋਕ। ਜਿ=ਜਿਹੜੇ ਮਨੁੱਖ। ਸੁਗਿਆਨਾ=ਸਿਆਣੇ। ਪੂਰਨ ਪੁਰ=ਹੇ ਪੂਰਨ ਸਰਬ-ਵਿਆਪਕ ! । ੩। {ਬਾਬਾ ਮੋਹਨ ਜੀ ਨੂੰ, ਜਾਂ ਕਿਸੇ ਵੀ ਵਿਯਕਤੀ ਨੂੰ ਇਉਂ ਸੰਬੋਧਨ ਨਹੀਂ ਕੀਤਾ ਜਾ ਸਕਦਾ। ਕਿਸੇ ਮਨੁੱਖ ਲਈ ਅਜੇਹੇ ਬਚਨ, ਉਸ ਮਨੁੱਖ ਦੀ ਝੋਲੀ ਚੁਕਣ ਦਾ ਅਥਵਾ ਗੁਰਮਤਿ ਵਿਰੋਧ ਕਰਮ, ਉਸਤਤਿ ਕਰਨ ਦੇ ਦੋਸ਼ੀ ?-**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥**

ਅੱਗੇ ਵੇਖੀਏ (ਬ-ਇਮਦਾਦ ਪੰਥਕ ਸਰਬਉੱਚਤਾ) ਹੋਰ ਕੀ ਚੰਦ ਚੜ੍ਹਦੇ ਹਨ:-

ਦੋਹਰਾ ॥ ਮਮ ਬਿਨਤੀ ਸੁਨੀਏ ਪ੍ਰਭੂ ਨਿਜ ਸ੍ਰਤਨ ਕੇ ਮਾਹਿ । {**ਨਿਜ**=ਆਪਣੂ ਕੰਨਾ ਨਾਲ।}
ਜਗਿ ਜਸੁ ਤੁਮਰਾ ਹੋਇ ਗੋ ਮੋ ਕੌ ਦਰਸ ਦਿਖਾਇ ॥੩੮॥

ਭਾਵ, ਪ੍ਰਭੂ ਮੇਰੀ ਇਹ ਬੇਨਤੀ ਆਪਣੇ ਕੰਨਾ ਨਾਲ ਸੁਣ ਲਉ ਕਿ, ਜੇ ਇਸ ਦਾਸ ਨੂੰ ਦਰਸ਼ਨ ਵਿਖਾ ਦਿਉ ਤਾਂ ਜੱਗ ਵਿਚ ਤੁਹਾਡੀ ਬੜੀ ਸੋਭਾ ਹੋਵੇਗੀ :--

ਸਵੱਯਾ॥ ਇਮ ਵਾਕ ਸੁਨੇ ਗੁਰ ਅਰਜਨ ਕੇ, ਤਬ ਮੋਹਨ ਜੀ ਮਨ ਅਨੰਦ ਪਾਯੋ ।
ਪੋਥੀਆਂ ਹਾਥ ਲੈ ਆਯੋ ਤਬੈ, ਜਨੁ ਬੀਨ ਸੁਨੈ ਚਲਿ ਬਾਸੁਕ ਆਯੋ ।
ਦੀਨ ਸੁ ਪੋਥੀਆਂ ਹਾਥ ਗੁਰੂ, ਗੁਰ ਕੇ ਚਰਨੰਬੁਜ ਸੀਸ ਨਿਵਾਯੋ ।
ਸ੍ਰੀ ਗੁਰ ਸੀਸ ਉਠਾਇ ਦੀਯੋ, ਅਸ ਮੋਹਨ ਜੀ ਤੁਮ ਨਾਹਿ ਸੁਹਾਯੋ ॥੩੯॥

ਪਦਅਰਥ:-ਜਨ....ਆਯੋ=ਜਾਣੇ ਜਿਸ ਤਰ੍ਹਾਂ ਬੀਨ ਸੁਣ ਕੇ ਸੱਪ ਦੌੜਿਆ ਆਉਂਦਾ ਹੈ । ਚਰਨੰਬੁਜ=ਚਰਨ ਕੰਵਲਾਂ ਉਤੇ ।ਨਾਹਿ ਸੁਹਾਯੋ=ਇਸ ਤਰ੍ਹਾਂ ਚੰਗਾ ਨਹੀਂ ਲੱਗਦਾ।

ਚੌਪਈ॥ ਹਮ ਕੋ ਸੀਸ ਨਿਵਾਵਨ ਜੋਗ । ਚਰਨ ਪਰਨ ਤੁਮ ਕੋ ਸੁ ਅਜੋਗ ।
ਮੋ ਗੁਰ ਗੁਰ ਕੇ ਸੁਤ ਤੁਮ ਦੋਊ । ਤੁਮਰੇ ਦਰਸ਼ਨ ਤੇ ਸੁਖ ਹੋਊ ॥੪੧॥

ਪਦ ਅਰਥ:-ਹਮ...=ਸਾਡਾ ਸੀਸ ਨਿਵਾਉਣਾ ਣੋਗ ਹੈ। ਚਰਨ...=ਤੁਹਾਡਾ ਸਾਡੇ ਚਰਨਾ ਤੇ ਝੁਕਣਾ ਅਯੋਗ ਹੈ। ਮੋ ਗੁਰ..=ਸਾਡੇ ਗੁਰੂ ਜੀ ਦੇ ਗੁਰੁ ਦੇ ਤੁਸੀਂ ਸਪੁੱਤਰ ਹੋ।

ਇਹ ਬਚਨ ਸੁਣ ਕੇ ਬਾਬਾ ਮੋਹਨ ਜੀ ਬੜੇ ਪ੍ਰਸੰਨ ਹੋਏ।ਅਤੇ ਬੋਲੇ:-

ਹਮ ਤੇ ਭੂਲ ਪਰੀ ਹੈ ਭਾਰੀ । ਹਮਰੇ ਪਰਿ ਪਿਤ ਕੋਪ ਸਧਾਰੀ ।
ਸੋ ਪ੍ਰਸਨੋਤਰ ਅਬ ਸੁਨਿ ਲੀਜੈ । ਭੂਲ ਛਿਮਾਪਨ ਹਮਰੀ ਕੀਜੈ ॥੪੩॥

ਪਦ ਅਰਥ:- ਹਮ..=ਮੇਰੇ ਪਾਸੋਂ ਭਾਰੀ ਗਲਤੀ ਹੋ ਗਈ ਹੈ। ਹਮਰੇ..=ਮੇਰੇ ਪਿਤਾ ਜੀ ਨੇ ਮੇਰੇ ਤੇ ਗੁੱਸਾ ਕੀਤਾ ਜੋ ਸਹੀ ਸੀ। ਭੂਲ...=ਮੇਰੀ ਭੁੱਲ

ਮੁਆਫ਼ ਕਰ ਦੇਵੋ। ਮੋਹਨ ਜੀ ਬੋਲੇ ਕਿ-ਤੁਹਾਡੇ ਸੋਭਨੀਕ ਪਿਤਾ ਸ੍ਰੀ ਰਾਮਦਾਸ ਜੀ ਨੇ ਮੇਰੇ ਪਿਤਾ ਦੀ ਬੜੀ ਸੇਵਾ ਕੀਤੀ। ਸੇਵਾ ਤੋਂ ਹੀ ਉਹ ਗੁਰੂ ਬਣੇ।(੪੪)

ਦੋਹਰਾ= ਗੁਰਿਆਈ ਦੇਵਨ ਲਗੇ ਰਾਮਦਾਸ ਕੋ ਆਪਿ । **ਮੁਝੈ ਬੋਲ ਪਠਯੋ ਪਿਤਾ ਨਾਹਿ ਗਯੋ ਕਰਿ ਦਾਪ ॥੪੫॥**

**ਪਦ ਅਰਥ:-ਮੁਝੈ .....ਦਾਪ**=ਮੈਨੂੰ ਸੁਨੇਹਾ ਭੇਜਿਆ ਤੇ ਮੈਂ (ਦਾਪ) ਅਹੰਕਾਰ ਕਾਰਨ ਉਨ੍ਹਾਂ ਪਾਸ ਨਾ ਗਿਆ।੪੫। **ਭ੍ਰਾਤ**=ਮੇਰਾ ਭਾਈ ਮੋਹਰੀ ਜੀ।

ਭਾਵ, ਮੋਹਨ ਜੀ ਆਪਣੇ ਮੁਖਾਰ ਬਿੰਦ ਤੋਂ ਹੀ ਕਹਿ ਰਹੇ ਹਨ ਕਿ, ਜਦੋਂ ਮੇਰੇ ਪਿਤਾ ਜੀ ਰਾਮਦਾਸ ਜੀ ਨੂੰ ਗੁਰਿਆਈ ਦੇਣ ਲੱਗੇ ਤਾਂ, ਮੇਰੇ ਵਲ ਵੀ ਬੁਲਾਵਾ ਭੇਜਿਆ ਪਰ ਮੈ **ਹੰਕਾਰ-ਵੱਸ ਹੋਣ ਦੇ** ਕਾਰਨ ਉਨ੍ਹਾਂ ਕੋਲ ਨਾ ਗਿਆ। ਹੰਕਾਰੀ ਦੇ ਨੇੜੇ ਪ੍ਰਭੂ ਦਾ ਨਾਮ ਕਿਵੇ ਆ ਸਕਦਾ ਸੀ, ਕਿਉਂਕਿ-"**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**" ਅੱਗੇ:-

ਮੁਝੈ ਭ੍ਰਾਤ ਮੋਹਰੀ ਗਯੋ ਰਾਮਦਾਸ ਪਗ ਲਾਗ ।ਗੁਰੂ ਰਾਮ ਦਾਸ ਰਿਧਿ ਸਿਧਿ ਦੇ ਕਹਯੋ ਪੁਤ੍ਰ ਵਡਭਾਗ ॥੪੬॥

**ਮੇਰਾਂ ਭਾਈ ਮੋਹਰੀ ਗੁਰੂ ਰਾਮਦਾਸ ਜੀ ਦੇ ਚਰਨੀ ਜਾ ਲੱਗਾ ਤਾਂ ਗੁਰੂ ਰਾਮਦਾਸ ਜੀ ਨੇ ਉਸ ਨੂੰ ਰਿਧੀਆਂ ਸਿਧੀਆਂ ਦੀ ਬਖ਼ਸ਼ਸ਼ ਕਰਕੇ ਉਸ ਨੂੰ ਵਡਭਾਗਾ ਬਣਾ ਦਿੱਤਾ। ੪੬।**

## ਲਿਖਾਰੀ ਦੀ ਪ੍ਰਤੱਖ ਕੁਟਲਤਾ:-

ਸ੍ਰੀ ਜਪੁ ਸਾਹਿਬ ਵਿਚ ਹੀ ਸਤਿਗੁਰੂ ਨਾਨਕ ਸਾਹਿਬ ਜੀ ਦਾ ਸਪਸ਼ਟ ਫ਼ੁਰਮਾਨ-"**ਰਿਧਿ ਸਿਧਿ ਅਵਰਾ ਸਾਦ**" ਭਾਵ, "ਰਿਧੀਆਂ ਸਿਧੀਆ (ਨਾਮ ਰਸ ਤੋਂ ਹਟਾ ਕੇ) ਦੂਜੇ ਪਾਸੇ (ਮਾਇਆ ਦੇ ਮੋਹ ਵਿਚ ਨਫਸਉਣ ਵਾਲਾ) ਸੁਆਦ ਹੈ" ਰਿਧੀਆਂ ਸਿਧੀਆਂ ਵੀ ਮਾਇਆਂ ਹੀ ਹੋਣ ਦੇ ਕਾਰਨ ਇਸ ਪਾਸੇ ਪੈਣੋ ਰੋਕਿਆ ਹੋਇਆ ਹੈ। ਅਤੇ ਫਿਰ **ਪ੍ਰਭਾਤੀ ਮਹਲਾ ੧ ॥** ਇਹ ਸਪੱਸ਼ਟ ਫ਼ੁਰਮਾਨ-"**ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕ ਕ੍ਰਿਤਾਰਥ ॥ ੫ ॥**"{੧੩੪੫}-੬ "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ", ਪੋਥੀ ਨੌਵੀਂ ਦੇ ੬੨੭ ਸਫ਼ੇ ਤੇ ਇਸ ਤੁਕ ਦੇ ਅਰਥ ਇਸ ਪ੍ਰਕਾਰ ਹਨ:-(ਲੋਕ ਦੁਨੀਆ ਦੇ ਪਦਾਰਥਾਂ ਦੀ ਖ਼ਾਤਰ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਪਰ) ਸਤਿਗੁਰੂ ਦੇ ਇਖ਼ਤਿਆਰ ਵਿਚ (ਧਰਮ, ਅਰਥ. ਕਾਮ, ਮੋਖ) ਚਾਰੇ ਹੀ ਪਦਾਰਥ ਹਨ। ਗੁਰੂ ਦੀ ਸਰਨੀ ਪਿਆਂ (ਪਹਿਲੇ) ਤਿੰਨਾਂ ਦਾਰਥਾਂ ਦੀ ਵਾਸਨਾ ਹੀ ਮੁੱਕ ਜਾਂਦੀ ਹੈ, ਮਨੁੱਖ ਨੂੰ ਇੱਕ ਵਿਚ ਸਫ਼ਲਤਾ ਮਿਲਦੀ (ਭਾਵ, ਮਾਇਆ ਦੇ ਮੋਹ ਤੋਂ ਮੁਕਤੀ ਮਿਲ ਜਾਂਦੀ ਹੈ)।੫। ਸੋ ਸਤਿਗੁਰੂ ਜੀ ਨੇ ਬਾਬਾ ਮੋਹਰੀ ਜੀ ਦੇ ਮਨ ਵਿਚੋਂ ਰਿਧੀਆਂ ਸਿਧੀਆਂ ਦੀ ਵਾਸਨਾ ਖ਼ਤਮ ਕਰਨ ਦੇ ਥਾਂ ਗੁਰਮਤਿ ਵਿਰੋਧੀ ਰਿਧੀਆਂ ਸਿੱਧੀਆਂ ਦੇਣ ਵਾਲੀ ਗੱਲ ਕਦੇ ਨਹੀਂ ਕੀਤੀ ਹੋਣੀ? ਲਿਖਾਰੀ ਨੇ ਇਹ ਲਿਖ ਕੇ-"**ਗੁਰੂ ਰਾਮ ਦਾਸ ਰਿਧਿ ਸਿਧਿ ਦੇ ਕਹਯੋ ਪੁਤ੍ਰ ਵਡਭਾਗ**" ਸਤਿਗੁਰੂ ਦੀ ਹੇਠੀ ਕੀਤੀ ਹੈ। ਫਿਰ ਲਿਖਾਰੀ ਨੇ ਬਾਬਾ ਮੋਹਨ ਜੀ ਦੇ ਮੂੰਹੋਂ ਗੁਰੂ ਅਮਰਦਾਸ ਜੀ (ਗੁਰੂ) ਰਾਮਦਾਸ ਜੀ ਨੂੰ ਗੁਰਿਆਈ ਦਾ ਤਿਲਕ ਲਾਉਂਦੇ, ਪੰਜ ਪੈਸੇ ਅਤੇ ਨਰੇਲ ਰੱਖ ਕੇ ਸੀਸ ਝੁਕਾਉਂਦੇ ਅਤੇ ਜੋਤੀ ਜੋਤਿ ਸਮਾ ਗਏ ਦਰਸਾਇਆ ਹੈ। ਗੁਰੂ ਰਾਮਦਾਸ ਜੀ ਦੇ ਹਜ਼ੂਰ ਸ਼ਰਧਾਲੂਆਂ ਵਲੋਂ ਬੜੀ ਮਾਇਆ ਭੇਟ ਕੀਤੀ ਜਾਣ ਤੋਂ ਆਪਣੇ ਅੰਦਰ ਵਧੀ ਚਿੰਤਾ ਦਾ ਜ਼ਿਕਰ ਅਤੇ ਚੁਬਾਰੇ ਤੇ ਚੜ੍ਹ ਬੈਠਣ ਦੀ ਗੱਲ ਕਰਕੇ ਗੁਰੂ ਰਾਮਦਾਸ ਜੀ ਵਲੋਂ ਪੋਥੀਆਂ ਦਿਤੀਆਂ ਜਾਣ ਦਾ ਜ਼ਿਕਰ, ਇਨ੍ਹਾਂ ਸ਼ਬਦਾਂ ਵਿਚ-"ਰਖੋ ਪਾਸਿ ਪੋਥੀ ਕਟੰ ਪਾਪ ਤੇਰੇ"।

ਆਪਣੀ ਵਿਉਂਤ ਦਾ ਕਈ ਤਰਾਂ ਦਾ ਵਾਰਤਾਲਾਪ ਹੋਇਆ ਦਰਸਾ ਕੇ ਲਿਖਾਰੀ ਨੇ ਅੰਤ ਵਿਚ ਇਉਂ ਲਿਖਿਆ:-

ਸੋਰਠਾ॥ ਸ੍ਰੀ ਮੁਖਿ ਯੌਂ ਫ਼ੁਰਮਾਇ, ਜੋ ਭਾਵੈ ਸੋਈ ਕਰੋ ।
ਮੋਹਨ ਚਰਨ ਗਹਾਇ ਗੁਰ ਅਰਜਨ ਤਬ ਵਰੁ ਦੀਯੋ ॥੫੩॥

**ਅਰਥ**:-ਮੋਹਨ=ਮੋਹਨ ਨੇ ਚਰਨ ਫੜ ਲਏ । ਵਰੁ ਦੀਯੋ= ਅਸ਼ੀਰਵਾਦ ਦਿੱਤਾ ।

ਦੋਹਰਾ॥ ਚੌਥੀ ਪੌੜੀ ਤਬ ਕਹੀ ਸ੍ਰੀ ਗੁਰ ਅਰਜਨ ਦੇਵ ।
ਅਬਿਨਾਸੀ ਮੋਹਨ ਸੁਜਸ ਬਰਨਨ ਕੀਨ ਅਭੇਵ ॥੫੪॥

**ਪਦ ਅਰਥ**:-ਅਭੇਵ=ਜਿਸ ਦਾ ਭੇਦ ਨਾ ਜਾਨਿਆ ਜਾ ਸਕਦਾ ਹੋਵੇ ।

**ਅਨੰਗ ਸੇਖਰ ਛੰਦ॥** ਮੋਹਨ ਤੂੰ ਫਲਯੋ ਸਫਲ ਸਭੀ ਪਰਵਾਰ ਸਣੁ, ਕੁਟੰਬ ਭਾਈ ਮੀਤ ਤਾਰਯੋ ਜਹਾਨ ਕੋ ।
ਗੁਰਦਾਸ ਬੁਢੇ ਮਾਨੁ ਹਰ ਨਿਜ ਮਾਨੁ ਦੂਰ ਕਰਿ, ਜਿਨੀ ਦਰਸ ਪਾਯੋ ਤੋਹਿ, ਦੁਖੁ ਨ ਨਿਦਾਨ ਕੋ ।
ਜੋਊ ਧੰਨ ਕਹੈਂ ਅੰਤਕ ਤਯਾਗਿ ਓਹਿ, ਬਿਅੰਤ ਗੁਣ ਤੇਰੇ ਕਥੇ ਕੌਣ ਧਰਿ ਧਿਆਨ ਕੋ ।
ਪੁਰਖ ਮੁਰਾਰੀ ਤੋਹਿ ਟੇਕ ਰਾਖੀ ਲਾਜ ਮੋਹਿ, **ਬਿਨਵੰਤਿ ਨਾਨਕ** ਜਿਤੁ ਲਗਿ ਨਰੁ ਗਿਆਨ ਕੋ ॥੫੫॥

ਅਨੰਗ ਸੇਖਰ ਛੰਦ=ਇਕ ਛੰਦ ਦਾ ਨਾਮ ਹੈ। ਸਣੁ ਕੁਟੰਬ=ਪ੍ਰਵਾਰ ਸਮੇਤ=ਪਰਵਾਰ ਸਮੇਤ। ਭਾਈ ਮੀਤ=**ਭਰਾਵਾਂ ਤੇ ਦੋਸਤਾਂ ਨੂੰ । ਮਾਨੁ ਹਰ**=ਹੰਕਾਰ ਦੂਰ ਕਰਕੇ। ਨਿਜ ਮਾਨ ਦੂਰ ਕਰਿ=ਆਪਣਾ ਅਭਿਮਾਨ ਤਿਆਗ ਕੇ। ਦੁਖ ਨਾ ਨਿਦਾਨ ਕੋ=ਅੰਤ ਸਮੇਂ ਕੋਈ ਦੁਖ ਨਹੀਂ ਪੁੰਚੇਗਾ । ਅੰਤ ਤਯਾਗਿ ਓਹਿ=ਜਮਦੂਤ ਵੀ ਉਸ ਨੂੰ ਛੱਡ ਦਿੰਦੇ ਹਨ। ਮੁਰਾਰੀ=ਅਗਿਆਨ ਬਿਨਾਸ਼ਕ ? (ਗੁਰਸ਼ਬਦ ਵਿਚ ਮੁਰਾਰੇ ਹੈ)। ਟੇਕ ਰਾਖੀ ਲਾਜ ਮੋਹਿ=ਮੇਰੀ ਤੂੰ ਓਟ ਹੈਂ ਤੇ ਮੇਰੀ ਲਾਜ ਰਖ ? (ਕਿ, ਮੇਰੀ ਲਾਜ ਰੱਖ ਲਈ ?) ਜਿਤੁ ਲਗਿ ਨਰੁ ਗਿਆਨ ਕੋ=ਜਿਸ ਨਾਲ ਜੁੜ ਕੇ ਮਨੱਖ ਗਿਆਨਵਾਨ ਬਣ ਜਾਂਦਾ ਹੈ।

ਦੋਹਰਾ॥ ਚੌਥੀ ਪੌੜੀ ਤਾਹਿ ਵਰੁ ਗੁਰ ਅਰਜਨ ਜਬ ਦੀਨ ।
ਮੋਹਨ ਸੁਨਿ ਗਦ ਗਦ ਭਯੋ ਨਿਜ ਮਨਿ ਅਨੰਦ ਲੀਨੁ ॥੫੬॥

**ਭਾਵ ਅਰਥ:-ਗਦ ਗਦ**=ਪ੍ਰਸੰਨ ਹੋ ਗਿਆ। ਭਾਵ, ਚੌਥੀ ਪੌੜੀ ਵਿਚ ਸਤਿਗੁਰੂ ਅਰਜਨ ਸਾਹਿਬ ਜੀ ਨੇ ਬਾਬਾ ਮੋਹਨ ਜੀ ਨੂੰ ਵਰੁ ਦਿੱਤਾ ਤਾਂ ਸੁਣ ਕੇ ਬਾਬਾ ਜੀ ਗਦ ਗਦ ਹੋ ਗਏ ਅਤੇ ਮਨ ਵਿਚ ਬੜਾ ਅਨੰਦ ਮਾਣਿਆ।

ਲਿਖਾਰੀ ਦਲੇਰ ਹੋ ਕੇ 'ਨਾਨਕ' ਨਾਮ ਦੀ ਵਰਤੋਂ ਕਰਕੇ ਕੱਚੀ ਬਾਣੀ ਨੂੰ ਗੁਰਬਾਣੀ ਦਾ ਰੂਪ ਦੇ ਰਿਹਾ ਹੈ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਸਿੰਘ ਸਾਹਿਬ ਵੇਦਾਂਤੀ ਜੀ, ਕੋਈ ਕਿੰਤੂ ਤੱਕ ਨਹੀਂ ਲ਼ਿਖ ਰਹੇ। ਉਪਰੋਕਤ ੫੬ ਨੰਬਰ ਦੋਹਰੇ ਵਿਚ ਲਿਖਾਰੀ ਨੇ ਗੁਰੂ ਸ਼ਬਦ ਦੀ ਜਿਸ ਚੌਥੀ ਪੌੜੀ ਵਿਚ ਬਾਬਾ ਮੋਹਨ ਜੀ ਦੀ ਸਿਫ਼ਤ ਨਹੀਂ ਕੀਤੀ ਹੋਈ ਉਸ ਪਉੜੀ ਵਿਚ ਪੰਚਮ ਪਾਤਸ਼ਾਹ ਜੀ ਨੇ ਮਨਾਂ ਨੂੰ ਮੋਹ ਰਹੇ ਉਸ ਪ੍ਰਭੂ ਦੀਆਂ ਵਡਿਆਈਆਂ ਕੀਤੀਆਂ ਹਨ। ਉਸ ਪਾਵਨ ਚੌਥੀ ਪਉੜੀ ਦੀ ਅਰਥਾਂ ਸਮੇਤ ਵਿਚਾਰ ਉਪਰੰਤ ਸੁਜਾਨ ਪਾਠਕ ਸੱਜਣਾ ਨੇ ਆਪ ਹੀ ਨਿਰਣਾ ਕਰ ਲੈਣ, ਕਿ, ਸਾਡੇ ਧਾਰਮਿਕ ਆਗੂਆਂ ਨੇ ਇਸ ਪੁਸਤਕ ਦੀ ਪੁਨਰ ਸੰਪਾਦਨਾ ਦੇ ਰੂਪ ਵਿਚ ਸਾਡੇ ਨਾਲ ਗੁਣ ਕੀਤਾ ਹੈ ਕਿ, ਜਾਂ ਵਡਾ ਵੈਰ ਕਮਾਇਆ ਹੈ:--

੨●/੩ **ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥ ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥ ਬਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥ ੪॥੨॥ {੨੪੮}**

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੀ ਦੂਜੀ ਪੋਥੀ ਦੇ ੪੯੮ ਸਫ਼ੇ ਤੇ ਲਿਖੇ 'ਪਦ ਅਰਥ' ਅਤੇ 'ਅਰਥ' ਇਸ ਪ੍ਰਕਾਰ ਹਨ:--

**ਪਦ ਅਰਥ**:-ਮੋਹਨ=ਮਨ ਨੂੰ ਮੋਹ ਲੈਣ ਵਾਲੇ ਹੇ ਮੋਹਨ ! ਹੇ ਸੁਫਲ=ਫਲ ਵਾਲਾ, ਬਾਗ-ਪਰਵਾਰ ਵਾਲਾ, ਜਗਤ-ਰੂਪ ਪਰਵਾਰ ਵਾਲਾ। ਸਣੁ=ਸਮੇਤ । ਸਣੁ ਪਰਵਾਰੇ=ਪਰਵਾਰ ਸਮੇਤ ਹੇਂ, ਬੇਅੰਤ ਜੀਵਾਂ ਦਾ ਪਿਤਾ ਹੈਂ । ਪੁਤ੍ਰ ਮੀਤ ਭਾਈ ਕੁਟੰਬ=ਪੁੱਤਰ ਮਿੱਤਰਾਂ, ਭਰਾਵਾਂ ਵਾਲੇ ਸਾਰੇ (ਅਨੇਕਾਂ) ਟੱਬਰ{ ਨੋਟ:-ਬਾਬਾ ਮੋਹਨ ਜੀ ਨੇ ਸਾਰੀ ਉਮਰ ਵਿਆਹ ਨਹੀਂ ਸੀ ਕੀਤਾ, ਉਨ੍ਹਾਂ ਦਾ ਕੋਈ ਟੱਬਰ ਹੈ ਹੀ ਨਹੀਂ ਸੀ} । ਤਾਰਿਆ ਜਹਾਨ=ਤੂੰ ਸਾਰਾ ਜਹਾਨ ਤਾਰ ਦਿੱਤਾ ਹੈ ਬਾਬਾ ਮੋਹਨ ਜੀ ਨਹੀਂ, ਇਹ ਮੋਹਨ-ਪ੍ਰਭੂ ਹੀ ਹੋ ਸਕਦਾ ਹੈ}। ਟੇਕ=ਆਸਰਾ । ਜਿਤ=ਜਿਸ 'ਟੇਕ' ਦੀ ਬਰਕਤਿ ਨਾਲ।੪।

**ਅਰਥ**:--ਹੇ ਮੋਹਨ ਪ੍ਰਭੂ ! ਤੂੰ (ਆਪਣੀ ਅਪਾਰ ਅਦਭੁਤ ਰਚਨਾ ਦੇ ਰੂਪ ਵਿਚ) ਬੜਾ ਸੋਹਣਾ ਫਲਿਆ ਹੋਇਆ ਹੈ, (ਇਸ ਤਰ੍ਹਾਂ) ਤੂੰ ਬੜੇ ਹੀ ਵੱਡੇ ਪਰਵਾਰ ਵਾਲਾ ਹੈਂ। ਹੇ ਪ੍ਰਭੂ ! ਪੁੱਤਰਾਂ ਭਰਾਵਾਂ ਮਿੱਤਰਾਂ ਵਾਲੇ ਵਡੇ ਟੱਬਰ ਤੂੰ ਸਾਰੇ ਦੇ ਸਾਰੇ (ਸੰਸਾਰ ਸਮੁੰਦਰ ਤੋਂ) ਲੰਘਾ ਦਿੰਦਾ ਹੈ। ਹੇ ਮੋਹਨ ! ਜਿੰਨਾਂ ਨੇ ਤੇਰਾ ਦਰਸ਼ਨ ਕੀਤਾ, ਉਨ੍ਹਾਂ ਦੇ ਅੰਦਰੋਂ ਤੂੰ ਅਹੰਕਾਰ ਦੂਰ ਕਰ ਦਿਤਾ (ਕਿਉਂਕਿ-" **ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**" ਪੰਨਾ ੫੬●)। **ਤੂੰ ਸਾਰੇ ਜਹਾਨ ਨੂੰ ਹੀ ਤਾਰਨ ਦੀ ਸਮਰਥਾ ਵਾਲਾ ਹੈਂ । ਹੇ ਮੋਹਨ ! ਜਿੰਨ੍ਹਾਂ ਵਡਭਾਗੀਆਂ) ਨੇ ਤੇਰੀ ਸਿਫ਼ਤਿ-ਸਾਲਾਹ ਕੀਤੀ, ਆਤਮਕ ਮੌਤ ਉਨ੍ਹਾਂ ਦੇ ਨੇੜੇ ਨਹੀਂ ਢੁੱਕਦੀ।** ਹੇ ਸਭ ਤੋਂ ਵਡੇ, ਸਰਬ ਵਿਆਪਕ ਪ੍ਰਭੂ ! ਤੇਰੇ ਗੁਣ ਬੇਅੰਤ ਹਨ, ਬਿਆਨ ਨਹੀਂ ਕੀਤੇ ਜਾ ਸਕਦੇ। ਨਾਨਕ ਬੇਨਤੀ ਕਰਦਾ ਹੈ--ਮੈਂ ਤੇਰਾ ਹੀ ਆਸਰਾ ਲਿਆ ਹੈ, ਜਿਸ ਆਸਰੇ ਦੀ ਬਰਕਤਿ ਨਾਲ ਮੈਂ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਰਿਹਾ ਹਾਂ ।੪।

ਉਪਰੋਕਤ ੫੫ ਨੰਬਰ 'ਅਨੰਗ ਸੇਖਰ ਛੰਦ' ਜੋ, ਇਸ ੨●/੩ ਨੰਬਰ ਤੇ ਵਿਚਾਰੀ ਪਾਵਨ ਪਉੜ ਦਾ ਵਿਗਾੜਿਆ ਹੋਇਆ ਰੂਪ ਹੈ, ਵਿਚ ਵੀ, ਕੁਟਲ ਲਿਖਾਰੀ ਨੇ ਅੰਤਲੀ ਪੰਗਤੀ ਵਿਚ "**ਬਿਨਵੰਤਿ ਨਾਨਕ**" ਲਿਖ ਕੇ ਗੁਰਬਾਣੀ-ਅਰਥਾਂ ਤੋਂ ਅਣਜਾਣ ਪਾਠਕਾਂ ਲਈ ਟਪਲਾ ਖਾਣ ਦਾ ਰਾਹ ਬਣਾ ਦਿਤਾ ਹੋਇਆ ਅਸਾਂ ਵੇਖ ਲਿਆ ਹੈ। ਆਪਣੀ ਵਿਧੀ ਅਨੁਸਾਰ ਲਿਖੀ ਬਾਬਾ ਜੀ ਦੀ ਉਸਤਤਿ ਤੋਂ ਉਹੂ ਮੋਹਨ ਜੀ ਜਿਨ੍ਹਾਂ ਨੂੰ ਵਡਾ ਹਠੀ ਕ੍ਰੋਧਵਾਨ ਦਰਸਾ ਰਿਹਾ ਸੀ ਤੇ ਹੁਣ:-

ਕਰ ਨਿਜ ਮੋਹਨ ਜੋਰਿ ਕੈ ਐਸੇ ਕੀਨੁ ਉਚਾਰੁ । ਦਾਸੁ ਜਾਨਿ ਬਿਨਤੀ ਸੁਨੋ ਤੁਮ ਗੁਰ ਰੂਪ ਮੁਰਾਰਿ ॥੫੮॥

ਸਤਿਗੁਰੂ ਜੀ ਦੇ ਵਡੇ ਮਾਮਾਂ ਜੀ ਤੋਂ ਅਤੀਅੰਤ ਨੀਵੇ ਦਾਸ ਬਣ ਖਲੋਤੇ ਅਤੇ ਅਪਣੀ ਭੈਣ ਦੇ ਬੇਟੇ ਤੋਂ ਰੱਬ ਰੂਪ ਗੁਰੂ ਹੋ ਦਿੱਸੇ? ਅਤੇ ਇਉਂ ਲਿਖਾਰੀ ਜੀ ਨੇ ਬਾਬਾ ਮੋਹਨ ਜੀ ਨੂੰ ਇਉਂ ਤਰਲੇ ਲੈਂਦੇ ਦਰਾਸਾ ਦਿੱਤਾ:-

**ਸਵੱਯਾ** ॥ ਦੇਹਿ ਨਿਦੇਸ ਪ੍ਰਭੂ ਹਮ ਕੋ, ਤੁਮ ਸਾਥਿ ਚਲੋਂ ਕਛੁ ਸੇਵ ਕਮਾਵੋਂ ।
ਕਿੰਕਰ ਔਰ ਕਢੈਂ ਜਸ ਕਾਰ ਸੁ, ਕਾਰ ਕਢੋਂ ਨਿਜ ਸੀਸ ਟਿਕਾਵੋਂ ।
ਮੋਹਿ ਨਿਹਾਲ ਦਿਆਲ ਕਰੋ, ਚਰਨੰਬੁਜ ਨਿਕਟਿ ਸਦਾ ਸੁਖ ਪਾਵੋਂ ।
ਗਦ ਗਦ ਹੈਵ, ਰੋਮਾਚ ਖਰੇ, ਅਸ ਆਦਿਸ ਦੁਹੁ ਸੁ ਸੰਗਿ ਸਿਧਵੋਂ ॥੫੯॥

ਜਿਹੜੇ ਬਾਬਾ ਮੋਹ ਜੀ ਅਪਣੇ ਪਿਤਾ ਗੁਰਦੇਵ ਸਤਿਗੁਰੂ ਅਮਰਦਾਸ ਜੀ ਤੋਂ ਨਸਾਰੀ ਉਮਰ ਬਾਗ਼ੀ ਰਹੇ ਅਤੇ ਅੰਤਲੇ ਸਮੇ ਬੁਲਾਣ ਨਤੇ ਵੀ ਹੰਕਾਰ ਵੱਸ ਹਾਜ਼ਰ ਨਾ ਹੋਏ ਹੁਣ ਆਪਣੇ ਪੁੱਤਰ ਰੂਪ ਗੁਰੂ ਅਰਜਨ ਸਾਹਿਬ ਜੀ ਦੀ ਸਾਰੀ ਉਸ ਗ਼ੁਲਾਮੀ

ਕਰਨ ਲਈ ਤਿਆਰ ਦਰਸਾਉਣ ਵਿਚ ਲਿਖਾਰੀ ਨੂੰ ਕੀ ਸੁੱਝੀ ? ਦਰਸ਼ਨ ਕਰੋ ਕਿ, ਉਹੀ ਗੁਰੂ ਅਰਜਨ ਸਾਹਿਬ ਜਿਨ੍ਹਾਂ ਨੂੰ ਅਜੇ ਹੁਣੇ ਹੀ ਬਾਬਾ ਮੋਹਨ ਜੀ ਦੇ ਆਪਰ ਸੋਹਲੇ ਗਾ ਰਹੇ ਦਰਸਾਇਆ ਸੀ, ਹੁਣ ਉਸੇ ਹੀ ਵਡੇ ਮਾਮਾ ਜੀ ਬਾਬਾ ਮੋਹਨ ਨੂੰ ਅਸ਼ਨਿਨ ਭਗਤ ਤੇ ਸੇਵਕ ਬਣੇ ਤੋਂ, ਉਪਰੋਕਤ ਉਸਤਤਿ ਰੂਪ ਬਚਨ ਸੁਣ ਕੇ, ਨਿਮਰਤਾ ਦੇ ਅਨੂਪਮ ਪੂਰਨੇ ਪਾ ਰਹੇ ਸਤਿਗੁਰੂ ਅਰਜਾਨ ਸਾਹਿਬ ਜੀ 'ਦੇ ਮੁਖਾਰਬਿੰਦ ਵਿਚੋਂ, ਇਹ ਮਹਾਂ ਹੁਸ਼ਿਅਰ ਲਿਖਾਰੀ, 'ਸਮਧੀ ਅਸਥਿਤ' ਹੋ ਬੈਠਣ ਦੇ ਆਦੇਸ਼-ਰੂਪ, ਗੁਰਮਤਿ ਵਿਰੋਧੀ ਬਚਨ ਬੋਲੇ ਦਰਸਾ ਰਿਹਾ ਹੈ:-

ਚੌਪਈ ॥ ਮੋਹਨ ਕੇ ਇਮ ਬਚਨ ਸੁਨਾਈ । ਗੁਰ ਅਰਜਨ ਮਨਿ ਅਨੰਦ ਪਾਈ ।
ਸ੍ਰੀ ਮੁਖਿ ਅਸ ਨਿਦੇਸ਼ ਤਿਹ ਦੀਨੀ । ਮੋਹਨ ਜੀ ਤੁਮ ਸਭ ਚਿਤਿ ਚੀਨੀ ॥੯●॥
ਬੀਚ ਚੁਬਾਰੇ "**ਧਰੋ ਸਮਾਧ**" । **ਪੂਰਨ ਪੁਰਖ ਸਿਉ ਹ੍ਰਿਦੇ ਰਾਧ** ।
**ਗੁਰ ਨਾਨਕ ਕਾ ਮੰਤ੍ਰ ਉਚਾਰੋ । ਆਪ ਤਰੋ ਸਗਲੇ ਕੁਲ ਤਾਰੋ ॥੯੧॥**

**ਕੀ, ਲਿਖਾਰੀ ਦਾ ਭਾਵ ਇਹ ਹੈ ਕਿ ਕੁਲ ਤਾਰਨ ਵਾਲਾ ਕੁਲਾਂ ਤਾਰਨ ਵਾਲਾ ਕਥਿਤ ਕਾਰਜ ਬਾਬਾ ਮੋਹਨ ਜੀ ਦੇ ਪਿਤਾ ਗਰਦੇਵ ਸਤਿਗੁਰੂ ਅਮਰਦਾਸ ਜੀ ਨਹੀਂ ਸਨ ਕਰ ਸਕੇ, ਜੋ ਹੁਣ ਪੰਚਮ ਪਾਤਸਾਹ ਜੀ ਮੋਹਨ ਜੀ ਤੋਂ ਕਰਵਾ ਰਹੇ ਸਨ ?**

# ੧੨-ਸਤਿਗੁਰੂ ਅਰਜਨ ਸਾਹਿਬ ਜੀ ਦੀ ਘੋਰ (ਨਿਰਾਦਰੀ ਅਥਵਾ) ਬੇਅਦਬੀ

ਲਿਖਾਰੀ ਅਨੁਸਰ ਬਾਬਾ ਮੋਹਨ ਜੀ ਨੇ ਸਤਿਗੁਰੂ ਅਰਜਨ ਸਾਹਿਬ ਜੀ ਅਗਿਆ ਤੋਂ:-

ਮੋਹਨ ਅਸ ਗੁਰ ਆਗਯਾ ਪਾਏ । ਪਰਿਕ੍ਰਮਾ ਕਰਿ ਗੁਰ ਚਰਨ ਗਹਾਏ ।
**ਬੰਦਨ ਕਰਿ ਤਬ ਗਯੋ ਚੁਬਾਰੇ । ਲਗੀ ਸਮਾਧਿ ਅਖੰਡ ਅਪਾਰੇ ॥ ੯੨॥**

**ਧਿਅਨ ਰਹੇ ਕਿ ਲਿਖਾਰੀ ਪਰਕਰਮਾ ਕਰਉਣੀਆਂ ਨਹੀਂ ਭੁੱਲਦਾ । ਪਰ ਕਿਸ ਕਾਰਨ ? ਇਹ ਸ਼ੰਕਾ ਵਧਦਾ ਜਾ ਰਿਹਾ ਹੈ?**

ਏਨੇ ਵਿਚ ਬਾਬਾ ਮੋਹਰੀ ਜੀ ਆ ਗੇਏ । ਨਮਸਕਰਾਂ ਦਾ ਵਟਾਂਦਰਾ ਕਰਨ ਉਪਰੰਤ ਬਾਬਾ ਮੋਹਰੀ ਜੀ, ਸਤਿਗੁਰੂ ਜੀ ਨੂੰ ਆਪਣੇ ਘਰ ਲੈ ਗਏ। ਬਾਬਾ ਮੋਹਰੀ ਜੀ ਦੀ ਇਸਤਰੀ ਨੇ ਹਿਰਦੇ ਵਿਚ ਬੜਾ ਅਨੰਦ ਮਾਣਿਆ। ਕਈ ਕੱਪੜੇ ਅਤੇ ਗਹਿਣੇ ਸਤਿਗੁਰੂ ਜੀ ਤੋਂ ਵਾਰੇ। ਸੁਖ ਅਨੰਦ ਪੁਛਣ ਉਪ੍ਰੰਤ, ਬੜੇ ਦੁਖੀ ਹਿਰਦੇ ਨਾਲ (ਗੁਰੂ ਅਰਜਨ ਸਾਹਿਬ ਜੀ ਦੇ ਮਾਤਾ) ਬੀਬੀ ਭਾਨੀ ਜੀ ਅਤੇ (ਪਿਤਾ) ਗੁਰੂ ਰਾਮਦਾਸ ਜੀ ਦੇ ਚਲਾਣੇ ਦੀ ਗੱਲ ਕਰਕੇ..{੭੩ ਤੱਕ}-

ਦੋਹਰਾ॥ ਐਸ ਭਾਖ ਰੋਵਤ ਭਈ, ਮੋਹਰੀ ਜੀ ਕੀ ਬਾਮ ॥ **ਨਰ ਅਨੁਹਰ ਰੋਵਤ ਭਏ ਸ੍ਰੀ ਗੁਰ ਪੂਰਨ ਕਾਮ** ॥੭੪॥

**ਪਦ ਅਰਥ:-ਮੋਹਰੀ ਜੀ ਕੀ ਬਾਮ**=ਮੋਹਰੀ ਜੀ ਦੀ ਇਸਤ੍ਰੀ। (**ਸ੍ਰੀ ਗੁਰੂ ਅਰਜਨ ਦੇਵ ਜੀ ਵੀ**) **ਨਰ ਅਨੁਹਰ**=ਆਮ ਮਨੁੱਖਾਂ ਵਾਂਗ (ਰੋਣ ਲੱਗ ਪਏ?॥

ਮੋਹਰੀ ਜੀ **ਨਿਜ ਨਾਰਿ ਕੋ** ਕਹੀ ਗਯਾਨ ਕੀ ਬਾਤ ।
ਸੰਤਨ ਕੋ ਨਹਿ ਰੋਈਐ ਜੋ ਅਪਨੋ ਗ੍ਰਿਹ ਜਾਤ ॥੭੫॥

ਚੌਪਈ॥ **ਸ੍ਰੀ ਗੁਰ ਕੋ ਤਬ ਕਹਾ ਸੁਨਾਈ** । ਸਭੁ ਮਿਥਿਆ ਸੰਸਾਰੁ ਦਿਖਾਈ ।
ਪ੍ਰਭ ਬਿਸਾਰਿ ਜੋ ਮਨਮਤਿ ਲਾਗੇ। ਸੋਚਯ ਤਾਹਿ ਜੋ ਭਏ ਅਭਾਗੇ ॥੭੬॥
ਮਿਲ ਬਿਛਰਤ ਨਦ ਕਾਠ ਸਮਾਨਾ । ਜਥਾ ਪੂਰ ਨਉਕਾ ਮਨਮਾਨਾ ।
ਤਸ ਕੁਟੰਬ ਕੋ ਮੇਲ ਪਛਾਨੀ । ਸੋਚਤ ਨਹਿ ਜੋਊ ਸੁਧ ਗਿਆਨੀ ॥੭੭॥
ਰਾਮਦਾਸ ਗੁਰ ਪ੍ਰਭ ਆਗਯਾ ਪਾਏ । ਜਗ ਤਾਰਨ ਹਿਤਿ ਇਹ ਠਾਂ ਆਏ ।
ਕਰਿ ਕਾਰਜ ਪ੍ਰਭ ਰੂਪ ਸਮਾਨੇ । ਸੋਚਨ ਜੋਗ ਨਹੀਂ ਸੁਖਕਾਨੇ ॥੭੮॥

ਅਰਥ:-'ਮਾਤਾ ਭਾਨੀ ਜੀ ਅਤੇ ਗੁਰੂ ਰਾਮਦਾਸ ਸਾਹਿਬ ਦੇ ਅਕਾਲ ਚਲਾਣੇ ਦੀ ਗਲ, ਕਰਕੇ, ਬਾਬਾ ਮੋਹਰੀ ਜੀ ਦੀ ਪਤਨੀ ਰੋਣ-ਖਪਣ ਲੱਗ ਪਈ। ਗੁਰੂ ਅਰਜਨ ਦੇਵ ਜੀ ਵੀ (ਆਪਣੇ ਮਾਤਾ ਪਿਤਾ ਨੂੰ ਯਾਦ ਕਰਕੇ) ਆਮ ਮਨੁੱਖਾਂ ਵਾਂਗ ਰੋਣ-(ਪਿੱਟਣ ?) ਲੱਗ ਪਏ ਤਾਂ ਬਾਬਾ ਮੋਹਰੀ ਜੀ ਨੇ ਆਪਣੀ ਇਸਤ੍ਰੀ ਨੂੰ ਗਿਆਨ ਦੀ ਗੱਲ ਸਮਝਾਈ, ਕਿ, ਸੰਤ (ਮਰ ਕੇ) ਆਪਣੇ (ਅਸਲੀ) ਘਰ ਚਲੇ ਜਾਂਦੇ ਹਨ, ਉਨ੍ਹਾਂ ਨੂੰ ਕਦੇ ਨਹੀਂ ਰੋਣਾ ਚਾਹੀਦਾ।(੭੫) ਫਿਰ (ਰੋ-ਕੁਰਲਾ ਰਹੇ ?) ਸਤਿਗੁਰੂ ਜੀ ਨੂੰ ਸੁਣਾ ਕੇ ਆਖਿਆ, ਨਜ਼ਰ ਆਉਂਦਾ ਸੰਸਾਰ ਸਭ ਨਾਸਵੰਤ ਹੈ, ਜਿਹੜਾ ਮਨੁੱਖ ਪ੍ਰਭੂ (ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਗੱਲ ) ਨੂੰ ਭੁੱਲ ਕੇ ਮਨਮਤਿ ਪਿੱਛੇ ਲਗ ਤੁਰਦਾ ਹੈ, ਉਸ ਨੂੰ ਬਸਕਿਸਮਤ ਸਮਝਣਾ ਚਾਹੀਦਾ ਹੈ।(੭੬) ਮਿਲਣਾ ਵਿਛੜਨਾ ਨਦੀ ਦੇ ਵਹਿਣ ਵਾਂਗ ਹੁੰਦਾ ਹੈ, (ਸੰਸਾਰ ਦੀ ਰਿਸ਼ਤੇਦਾਰੀਆਂ, ਭਾਈ ਬੰਦ) ਬੇੜੀ ਦੇ ਪੂਰ ਸਮਾਨ ਹੁੰਦਾ ਹੈ ਫਿਰ ਮੁੜ ਕੇ ਮੇਲ ਸੰਜੋਗ ਨਾਲ ਹੀ ਹੁੰਦਾ ਹੈ, ਵੀਚਾਰਨਾ ਕਰੋ । ਸੋ ਸੰਸਾਰੀ ਸੰਬੰਧਾਂ ਨੂੰ ਇਸ ਪ੍ਰਕਾਰ ਹੀ ਸਮਝਣਾ ਚਾਹੀਦਾ ਹੈ। ਜੋ ਪਵਿੱਤ੍ਰ ਗਿਆਨਵਾਨ ਹੈ, ਇਸ ਤਰ੍ਹਾਂ ਨਹੀਂ ਵਿਚਾਰਦਾ। ਗੁਰੂ ਰਾਮਦਾਸ ਜੀ ਪਰਮਾਤਮਾ ਦੀ ਆਗਿਆ ਨਾਲ ਏਥੇ ਸੰਸਾਰ ਨੂੰ ਤਾਰਨ ਆਏ ਸਨ ਆਪਣਾ ਕਾਰਜ ਕਰਕੇ ਪ੍ਰਮਾਤਮਾ ਵਿਚ ਹੀ

ਲੀਨ ਹੋ ਗਏ ਹਨ, ਇਹ ਗਲ ਸੋਚ ਵਿਚਾਰਨ ਵਾਲੀ ਨਹੀਂ, ਭਾਵ, ਚਿੰਤਾ ਫਿਕਰ ਕਰਨ ਵਾਲੀ (ਰੋਣ ਕੁਰਲਾਉਣ ਦੀ ਲੋੜ) ਨਹੀਂ ਹੈ, ਸਤਿਗੁਰੂ ਜੀ ਤਾਂ ਸੁਖਾਂ ਦੇ ਖ਼ਜ਼ਾਨੇ (ਹੁੰਦੇ) ਹਨ। (੨੨-੨੮)'

ਏਨੇ ਨੂੰ ਬਾਬਾ ਮੋਹਰੀ ਜੀ ਦਾ ਪੁੱਤਰ ਬਾਬਾ ਅਨੰਦ ਜੀ, ਆਪਣੇ ਬੇਟੇ ਬਾਬਾ ਸੁੰਦਰ ਜੀ ਦੇ ਨਾਲ ਉਥੇ ਆ ਗਏ।

## ਲਿਖਾਰੀ ਦੀ ਸੁਹਿਰਦਤਾ ਗੁਰਮਤਿ ਦੀ ਕਸਵੱਟੀ ਤੇ:-

ਬਿਬੇਕ-ਬੁੱਧੀ ਨਾਲ ਵਿਚਾਰੀਏ ਕਿ- ਪੰਚਮ ਪਾਤਸ਼ਾਹ ਜੀ ਆਪਣੇ ਪਿਤਾ ਗੁਰਦੇਵ ਜੀ ਦੀ ਸੰਗਤਿ ਵਿਚ ਰਹਿ ਕੇ ਹਰ ਪੱਖੋਂ ਏਡੇ ਨਿਪੁੰਨ ਹੋ ਚੁੱਕੇ ਸਨ ਕਿ, ਵਡੇ ਦੋ ਭਰਵਾਂ ਨੂੰ ਪਿੱਛੇ ਛੱਡ ਕੇ ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤਿ ਦੇ ਮਾਲਕ ਬਣ ਗਏ ਅਤੇ ਭੱਟ ਭਗਤ. ਸ੍ਰੀ ਮੁਥਰਾ ਜੀ ਨੂੰ ਜਗਤ ਦੇ ਤਾਰਨਹਾਰ ਹੋ ਦਿੱਸੇ -"**ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥ ਜਪੵਉ ਜਿਨੑ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥**" ਸਰਬ ਉੱਚ ਅਵਸਥਾ ਦੇ ਮਾਲਕ ਬਣ ਚੁੱਕੇ, ਸੁਜਾਨ ਸਤਿਗੁਰੂ ਅਰਜਨ ਸਾਹਿਬ ਜੀ, ("**ਸਭ ਤੇ ਵਡਾ ਸਤਿਗੁਰੁ ਨਾਨਕੁ**" ਸਾਹਿਬ ਜੀ ਦੇ ਸਮੇ ਤੋਂ ਹੀ ਗੁਰੂਮਤਿ ਦਾ ਹਿੱਸਾ ਬਣੇ ਹੋਏ), ਇਸ ਪਾਵਨ ਸਲੋਕ ਤੋਂ-'**ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥ ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥**{੧੩੬੫} ਕੀ, ਅਣਜਾਣ ਹੀ ਸਨ ? ਜਿਸ ਅਭੁੱਲ ਸਤਿਗੁਰੂ ਦਾ ਆਪਣਾ ਉਪਦੇਸ਼ ਇਹ ਹੈ- "**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥**"{੬●੮} ਅਤੇ ਦ੍ਰਿਸ਼ਟਮਾਨ ਸੰਸਾਰ ਲਈ ਜੋ ਇਉਂ ਫ਼ਰਮਾ ਰਹੇ ਹਨ-"**ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥**"{੨੪੧} ਜਿਹੜੇ ਸਮਰਥ ਸਤਿਗੁਰੂ ਜੀ, ਸੰਸਾਰ ਨੂੰ ਇਹ ਅਨਮੋਲ ਉਪਦੇਸ਼ ਦੇ ਰਹੇ ਸਨ--"**ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥ ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥ ਕਾ ਕੋ ਮਾਤ ਪਿਤਾ ਸੁਤ ਧੀਆ ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥**"..॥੧੫॥{ਗਉੜੀ ਬਾਵਨ ਅਖਰੀ ਮ:੫॥ ਪੰਨਾ- ੨੫੩} ਅਤੇ ਸੁਖਮਨੀ ਸਾਹਿਬ ਦੀ ਪੰਜਵੀ ਅਸਟਪਦੀ ਵਿਚ-**ਮਿਥਿਆ ਤਨੁ ਧਨੁ ਕੁਟੰਬੁ ਸਬਾਇਆ।** ਉਦੇਸ਼ ਦ੍ਰਿੜ ਕਰਾਉਣ ਦੇ ਨਾਲ ਸਾਰੇ ਦ੍ਰਿਸਟਨ ਜਗਤ-ਪਸਾਰੇ ਨੂੰ ਨਾਸਵੰਤ ਹੋਣ ਦੀ ਸਚਾਈ ਸਮਝਾ ਏਹੇ ਪੰਚਮ ਗੁਰਦੇਵ ਜੀ ਦਾ ਸਹਿਸਕ੍ਰਿਤੀ ਸਲੋਕ:-.

੨੧- **ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥ ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਹਤੇ ॥ ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥ ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥੧॥**{**ਸਲੋਕ ਸਹਸਕ੍ਰਿਤੀ ਮਹਲਾ ੫ ॥** {੧੩੫੩}

**ਅਰਥ**:-ਕਿੱਥੇ ਰਹਿ ਜਾਂਦੀ ਹੈ ਮਾਂ, ਤੇ ਕਿੱਥੇ ਰਹਿ ਜਾਂਦਾ ਹੈ ਪਿਉ ? ਤੇ ਕਿੱਥੇ ਰਹਿ ਜਾਂਦੇ ਹਨ ਇਸਤ੍ਰੀ ਦੇ ਲਾਡ-ਪਿਆਰ? ਕਿੱਥੇ ਰਹਿ ਜਾਂਦੇ ਹਨ ਭਰਾ ਮਿਤ੍ਰ ਜਿਤ੍ਰ ਤੇ ਦਨਬੰਧੀ ? ਤੇ ਕਿੱਥੇ ਰਹਿ ਜਾਂਦਾ ਹੈ ਪਰਵਾਰ ਦਾ ਮੋਹ ? ਕਿੱਥੇ ਜਾਂਦੀ ਹੈ ਮਨ ਨੂੰ ਮੋਹਨ ਵਾਲੀ ਚੰਚਲ ਮਾਇਆ ਵੇਖਦਿਆਂ ਹੀ ਛੱਡ ਜਾਂਦੀ ਹੈ। ਹੇ ਨਾਨਕ ! (ਮਨੁੱਖ ਦੇ) ਨਾਲ (ਸਦਾ) ਰਹਿੰਦਾ ਹੈ ਭਗਵਾਨ ਦਾ ਭਜਨ (ਹੀ), ਤੇ ਇਹ ਭਜਨ ਮਿਲਦਾ ਹੈ ਅਬਿਨਾਸ਼ੀ ਪ੍ਰਭੂ ਦੇ ਪੁੱਤਰਾਂ ਤੋ ।(ਅਕਾਲਪੁਰਖ ਨਾਲ ਜੋੜ ਦੇਣ ਦੇ ਸਮਰੱਥ. ਅੱਜ ਸਾਡੇ ਲਈ ਅਬਿਨਾਸ਼ੀ ਪ੍ਰਭੂ ਦੇ ਅਬਿਨਾਸ਼ੀ ਸਪੁੱਤਰ, ਸਤਿਗੁਰੂ ਗ੍ਰੰਥ ਸਾਹਿਬ ਹੀ ਹਨ)'।੧।

ਅਜੇਹੇ ਪਾਵਨ ਪਵਿੱਤਰ ਅਤੇ ਬਹੁਪੱਖੀ ਗਿਆਨ ਦੇ ਅਥਾਹ ਸਾਗਰ ਸਤਿਗੁਰੂ ਅਰਜਨ ਸਾਹਿਬ ਜੀ ਨੂੰ, ਬਾਬਾ ਮੋਹਰੀ ਜੀ ਦੀ ਜ਼ਬਾਨੀ, (ਕੁਟਲਤਾ ਵਿਚ ਲਾਸਾਨੀ ਇਸ) ਅਦਭੁਤ ਲਿਖਾਰੀ ਨੇ, **ਅਪਵਿਤਰ ਗਿਆਨ ਵਾਲੇ ਦਰਸਾਉਣ-ਰੂਪ ਸਤਿਗੁਰੂ ਜੀ ਦੀ ਘੋਰ ਬੇਅਦਬੀ ਕੀਤੀ ਹੈ।**

{ਨੋਟ:-ਪਾਠਕਾਂ ਸੱਜਣਾ ਦੇ ਧਿਅਨ ਵਿਚ ਰਹੇ ਕਿ, ਪਹਿਲਾਂ ਉਪਰੋਕਤ ੨੬ ਨੰਬਰ ਚੌਪਈ ਦੇ ਅਰੰਭ ਵਿਚ ਇਉਂ ਲਿਖ ਲਿਆ-'ਸ੍ਰੀ **ਗੁਰ ਕੋ ਤਬ ਕਹਾ ਸੁਨਾਈ** " ਭਾਵ ਸਤਿਗੁਰੂ ਜੀ ਨੂੰ ਸੁਣਾ ਕੇ ਅਖਿਆ'। ਅਤੇ ਫਿਰ ੨੨ ਨੰਬਰ ਚੌਪਈ ਵਿਚਲੀ -"**ਸੋਚਤ ਨਹਿ ਜੋਊ ਸੁਧ ਗਿਆਨੀ ॥੨੨॥** " ਪੰਗਤੀ ਦੇ ਅਰਥ ਵਿਦਾਂਤੀ ਜੀ ਨੇ ਟੂਕ ਵਿਚ ਇਉ ਲਿਖੇ ਹਨ- 'ਜੋ ਪਵਿਤ੍ਰ ਗਿਆਨ ਵਾਲਾ ਹੈ ਇਸ ਤਰ੍ਹਾਂ ਨਹੀਂ ਵਿਚਾਰਦਾ। ਭਾਵ, ਪਿਤਾ ਜੀ ਦੇ ਪਰਲੋਕ ਸਿਧਾਰ ਜਾਣ ਦੀ ਖ਼ਬਰ ਸੁਣ ਕੇ ਸਤਿਗੁਰੂ ਜੀ ਨੂੰ ਰੋਂਦੇ ਕੁਰਲਉਂਦੇ ਦਰਸਾਉਨਣ ਉਪਰੰਤ, ਕੁਲਟ ਲਿਖਾਰੀ ਨੇ ਉਨ੍ਹਾਂ ਨੂੰ **ਅਸ਼ੁੱਧ ਗਿਆਨੀ** ਦਰਸਾ ਦਿੱਤਾ ? ਪਰ ਵੇਦਾਂਤੀ ਜੀ ਦੇ ਕੰਨ ਤੇ ਜੂੰ ਤਕ ਨਾ ਸਰਕੀ। ਸਗੋਂ ਗੁਰਮਤਿ ਵਿਰੋਧੀ ਸਭ ਕੁਝ ਲਈ, ਉਨ੍ਹਾਂ ਵਲੋਂ ਚੁੱਪ ਰੂਪ ਪਰਵਾਨਗੀ ?}

ਇਸ ਤੋਂ ਅੱਗੇ ਲਿਖਾਰੀ ਅਨੁਸਾਰ, ਮੋਹਰੀ ਜੀ ਨੇ ਸਤਿਗੁਰੂ ਜੀ ਨੂੰ ਤਿੰਨ ਦਿਨਾ ਲਈ ਅਟਕਾ ਲਿਆ। ਅਗਲੇ ਦਿਨ ਸੁੰਦਰ ਜੀ ਦੇ ਨਾਲ ਦਰਿਆ ਬਿਆਸ ਦੇ ਕੰਢੇ ਗਏ ਅਤੇ ਗੁਰੂ ਅਮਰਦਾਸ ਜੀ ਦੇ ਅੰਗੀਠੇ ਦੇ, ਭਾਵ, ਉਨ੍ਹਾਂ ਦੀ "**ਮੜ੍ਹੀ**" ਦੇ ਦਰਸ਼ਨ ਅਤੇ ਪਰਿਕ੍ਰਮਾ ਕੀਤੀਆਂ ਫਿਰ (ਲਿਖਾਰੀ ਅਨੁਸਾਰ-) ਉਥੋਂ ਦੀ ਧੂੜ ਆਪਣੇ ਪੱਥੇ ਤੇ ਲਾਈ। ਉਥੇ ਕੁਝ ਸਮਾਂ ਬੈਠ ਕੇ ਬਾਬਾ ਸੁੰਦਰ ਜੀ ਕੋਲੋਂ ਗੁਰੂ ਅਮਰਦਾ ਜੀ ਦੇ ਸਰੀਰ ਤਿਅਗਣ ਦੀ ਅਤੇ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਸੌਂਪਣ ਦੀ ਗੱਲ ਸੁਣੀ ਜੋ ਰਾਮਕਲੀ ਰਾਗ ਵਿਚਲੀ "**ਸਦੁ** " ਦੇ ਰਪ ਵਿਚ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਬਣ ਚੁੱਕੀ ਹੈ।

ਫਿਰ, ਗੁਰੂ ਸਾਹਿਬ ਜੀ ਆਪਣੇ ਪਿਤਾ ਗੁਰਦੇਵ (ਸਤਿਗੁਰੂ ਰਾਮਦਾਸ) ਜੀ ਦੇ ਅੰਗੀਠੇ ਤੇ ਗਏ ਅਤੇ ਨਮਸਕਾਰਾਂ

ਸਹਿਤ ਪਰਿਕ੍ਰਮਾ ਕੀਤੀਆਂ ਤੇ ਘਰ ਪਰਤ ਆਏ। ਭਾਵ. ਲਿਖਾਰੀ ਨੇ ਗੁਰਮਤਿ ਦੇ ਗਿਆਤਾ (ਦਸ਼ਮੇਸ਼ ਜੀ ਦੇ) "ਗਿਆਨੀ" ਭਾਈ ਮਨੀ ਸਿੰਘ ਜੀ ਦੀ ਜ਼ਬਾਨੀ ਹੀ ਪੰਚਮ ਨੂੰ ਮੜ੍ਹੀਆਂ ਦੀ ਪੂਜਾ ਕਰਦੇ ਦਰਸਾ ਕੇ ਸਿੱਖਾਂ ਵਿਚ ਮੜ੍ਹੀਆਂ, ਕਬਰਾਂ ਪੂਜਣ ਵਾਲਾ ਗੁਰਮਤਿ ਵਿਰੋਧੀ ਭਰਮ ਵਾੜ ਲਿਆ ? (੯੬ ਚੌਪਈ ਤੱਕ) ਲਿਖਾਰੀ ਅਨੁਸਾਰ ਤਿਨ ਦਿਨ ਬਾਬਾ ਮੋਹਰੀ ਜੀ ਕੋਲ ਅਟਕ ਕੇ ਚੌਥੇ ਦਿਨ:-- ਦੋਹਰਾ॥ ਮਾਮਾ ਜੀ ਤੁਮ ਕ੍ਰਿਪਾ ਕਰਿ ਦੇਹੁ ਬਿਦਾ ਤਤਕਾਲ ।

ਸੇਧਾ ਸਰੋਵਰ ਹਮ ਚਲੈਂ ਤੁਮ ਸਭਿ ਭਏ ਨਿਹਾਲ ॥੯੯॥

ਮੋਹਰੀ ਜੀ ਨੂੰ ਆਪਣੇ ਨਾਲ ਜਾਣ ਲਈ ਤਿਆਰ ਕਰ ਲਿਆ। ਮਾਮੀ ਜੀ ਤੋਂ ਬਿਦਾ ਲਈ ਤੇ ਫਿਰ:-

ਤਿਨ ਕੀ ਆਗਿਆ ਸ੍ਰੀ ਗੁਰ ਪਾਏ । ਕਰਿ ਇਸਨਾਨੁ ਬਾਵਲੀ ਆਏ ।<br>
ਬਹੁਰਿ ਚੁਬਾਰੇ ਦਰਸਨ ਪਾਯੋ । ਗੁਰ ਅਮਰਦਾਸ ਜਹ ਤਪ ਮਨੁ ਲਾਯੋ..॥੧●੪॥

ਲਿਖਾਰੀ ਦੇ ਲਿਖੇ ਤੋਂ ਤਾਂ ਏਹੀ ਸਿੱਧ ਹੁੰਦਾ ਹੈ ਕਿ, ਉਨ੍ਹਾਂ ਦੀ ਆਗਿਆ ਲੈ ਕੇ ਪਹਿਲਾਂ **ਬਉਲੀ (ਸਾਹਿਬ) ਤੇ ਇਸ਼ਨਾਨ ਕੀਤਾ** ਅਤੇ ਫਿਰ ਉਸ ਚੁਬਾਰੇ ਦੇ ਦਰਸ਼ਨ ਕੀਤੇ ਜਿੱਥੇ ਗੁਰੂ ਅਮਰਦਾਸ ਜੀ ਨੇ ਮਨ ਲਾ ਕੇ ਸਪ ਕੀਤਾ ਸੀ। ਪਰ, ਸੰਪਾਦਕ ਵਿਦਵਾਨ ਜੀ ਨੇ, ਇਸ ਬ੍ਰਹਮਣੀ ਲਿਖਤ ਨੂੰ ਗੁਰਮਤਿ ਦਾ ਅੰਗ ਬਣਾ ਕੇ ਹੀ ਸੁਖ ਦਾ ਸਾਹ ਲੈਣ ਦੀ ਧੁਨ ਵਿਚ- 'ਤਪ'. ਪਦ ਦੇ ਅਰਥ-"**ਇਕਾਗਰ ਚਿਤ ਹੋ ਕੇ ਭਗਤੀ ਕੀਤੀ ਸੀ**" ਲਿਖੇ ਹਨ। ਕੱਚੀ ਬਾਣੀ ਨੂੰ ਕੱਚੀ ਕਹਿਣ ਦੇ ਥਾਂ ਸੰਪਾਦਕ ਵੇਦਾਂਤੀ ਜੀ, ਸਗੋਂ ਗੁਰੂਬਾਣੀ ਸਮਝੀ ਜਾਣ ਦਾ ਭਰਮ ਬਣਾਈ ਰੱਖਣ ਤੇ ਚੁੱਪ-ਰੂਪ ਮੋਹਰ ਲਾਈ ਜਾ ਰਹੇ ਹਨ।

## ੧੩- ਜਪ ਤਪ ਅਤੇ ਗੁਰਬਾਣੀ

ਜਪੁ ਸਾਹਿਬ ਦੀ ੨੧ਵੀਂ ਪਉੜੀ ਦੇ ਅਰੰਭ ਵਿਚ ਹੀ- **ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ॥** {ਭਾਵ, ਤੀਰਥ ਦੇ ਇਸ਼ਨਾਨ, ਤਪ ਸਾਧਣੇ, ਪਸ਼ੂ ਪੰਖੀਆਂ ਤੇ ਵਿਖਾਵੇ ਦੀ ਦਇਆ ਨੂੰ ਧਰਮ ਮੰਨ ਲੈਣ ਦਾ ਭਰਮ ਅਤੇ ਦਿਤੇ ਹੋਏ ਦਾਨ ਤੋਂ ਬੁਹੜਾ ਬਹੁਤ ਮਾਣ (-ਹੰਕਾਰ) ਤਾਂ ਜ਼ਰੂਰ ਵਧਦਾ ਹੈ ਪਰ ਲਾਭ ਕੁਝ ਨਹੀਂ ਹੁੰਦਾ} ਤੇ ਰਹਿਰਾਸ ਸਾਹਿਬ ਪੜਦਿਆ- ("ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ) ਫ਼ੁਰਮਾਉਂ ਵਾਲੇ ਨਿਆਰੇ ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਜਪਾਂ ਤਪਾਂ ਆਦਿ ਬਾਰੇ (ਗੁਰਮਤਿ-) ਸਿਧਾਂਤ ਸਝਾ ਦਿੱਤਾ ਹੈ। ਅਰੋਗਤਾ ਦੇ ਵੈਰੀ ਇਨ੍ਹਾਂ "ਜਪਾਂ ਤਪਾਂ" ਦੇ ਪਿਛੋਕੜ ਦਾ ਇਤਿਹਾਸ ਸਮਝਣਾ ਹੋਵੇ ਤਾਂ, ਸੁਹਿਰਦ ਪਾਠਕ ਸੱਜਣ ਪੁਸਤਕ-ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ" ਦੇ ਤੀਜੇ ਭਾਗ ਦੇ ੨੫੫ ਸਫ਼ੇ ਤੋਂ ੨੬● ਸਫ਼ੇ ਤੱਕ ਪੜ੍ਹ ਸਕਦੇ ਹਨ। ਹੋਰ ਸਹੂਲਤ ਲਈ ਕੁਝ ਗੁਰੂ ਫ਼ੁਰਮਾਨਾ ਦੀ ਵੰਨਗੀ ਮਾਤ੍ਰ ਸੂਚੀ ਇਸ ਪ੍ਰਕਾਰ ਹੈ:-**(੧)- ਸਿਰੀਰਾਗੁ ਮਹਲਾ ੩ ॥ ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥....੪॥੧੮॥੫੧॥**{੩੩}**-(੨)-ਸਿਰੀਰਾਗੁ ਮਹਲਾ ੧ ॥ ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥...... ੮॥੬॥**{੫੬}-(੩)-ਮ: ੩॥ **ਸਤਿਗੁਰੁ ਸੇਵਿ ਸੁਖੁ ਪਾਇਆ.....ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥ ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥ ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥੨॥** {੮੬}-(੪)- **ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥...੪॥੬॥**{੩੨੪}-(੫)-**ਆਸਾ ਮਹਲਾ ੧ ॥...ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥ ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ ॥੨॥...੪॥੨॥** {੪੩੭} ਲੋਕ ਵਿਖਾਵੇ ਵਾਲਾ ਕੀਤਾ ਕੋਈ ਵੀ ਸਰੀਰਕ ਧਰਮ-ਕਰਮ, ਪ੍ਰਭੂ ਦੇ ਦਰ ਤੇ ਕਬੂਲ ਨਹੀਂ । ਜਪਾਂ ਤਪਾਂ ਨਾਲ ਸਰੀਰ ਨੂੰ ਦੁਖੀ ਕਰ ਦੇ ਥਾਂ ਗੁਰਮਤਿ ਦਾ ਸਿਧਾਂਤ ਤਾਂ ਸਗੋਂ ਪ੍ਰਭੂ ਨਾਲ ਮਿਲਾਪ ਕਰਾ ਰਹੀ ਇਸ ਦਰਲੱਭ ਮਨੁੱਖਾ ਦੇਹੀ ਦੀ ਪਾਲਣਾ ਕਰਨ ਦਾ ਹੈ:-

੨੨- **ਮਃ ੫ ॥ ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥**<br>
**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੨॥**{੫੫੪}-੧੪

## ੧੪- ਗੋਇੰਦਵਾਲ, ਤੋਂ ਸਤਿਗੁਰੂ ਜੀ ਦੀ ਵਾਪਸੀ-

ਗੁਰੂ ਬਾਣੀ ਦੀਆਂ ਪੋਥੀਆਂ ਲੈ ਜਾਣ ਲਈ ਬਾਬਾ ਮੋਹਰੀ ਜੀ ਨੇ ਜਿਹੜੀ ਪਾਲਕੀ ਮੰਗਵਾਈ ਉਸ ਦੀ ਨਿਆਰੀ ਛਬੀ ਦਾ ਵੇਰਵਾ ਲਿਖਾਰੀ ਦੇ ਹੀ ਸ਼ਬਦਾਂ ਵਿਚ:-

ਦੋਹਰਾ॥..ਨਗ ਮਾਨਕ ਜਾ ਮੈ ਖਚੇ ਸੁੰਦਰ ਸੋਭ ਅਪਾਰ । ਖਾਸਾ ਤਬੈ ਮੰਗਾਯੋ ਮੋਹਰੀ ਜੀ ਤਤਕਾਰ ॥੧●੬॥

**ਪਦ ਅਰਥ**:-ਨਗ..=ਨਗ ਤੇ ਹੀਰੇ । ਖਚੇ=ਜੜੇ ਹੋਏ ਸਨ। ਖਾਸਾ=ਪਾਲਕੀ । ਤਤਕਾਰ=ਝਟਪਟ ।

**ਅਰਥ:-** ਹੀਰੇ ਮੋਤੀਆਂ ਨਾਲ ਜੜੀ ਝਿਲ ਮਿਲ ਕਰਦੀ ਅਪਾਰ ਸੋਭਾ ਵਾਲੀ ਪਾਲਕੀ ਮੋਹਰੀ ਜੀ ਨੇ ਝਟਪਟ ਮੰਗਵਾ ਲਈ ।੧੦੬।

ਚੌਪਈ॥ ਖਾਸਾ ਦਿਖਿ ਸ੍ਰੀ ਗੁਰ ਮਨਿ ਹਰਖੋ । ਦਿਪਤ ਜੋਤਿ ਮਨੋ ਤਮ ਕਰਖੇ ।
ਪੋਥੀਆਂ ਤਬੈ ਤਾਹਿ ਮਹਿ ਧਰੀ । ਹਾਥ ਜੋਰਿ ਗੁਰ ਬੰਦਨ ਕਰੀ ॥੧੦੭॥

ਪਦ ਅਰਥ:-ਹਰਖੇ=ਖੁਸ਼ ਹੋਏ । ਦਿਪਤ=ਦੀਵੇ ਦੀ ਲਾਟ ।ਤਮ=ਜਿਵੇਂ ਹਨੇਰੇ ਨੂੰ । ਕਰਖੇ=ਦੂਰ ਕਰਦੀ ਹੈ। ਪਾਲਕੀ ਦੀਵੇ ਵਾਂਗ ਹਨੇਰੇ ਨੂੰ ਦੂਰ ਕਰਨ ਵਾਲੀ ਸੀ ਨੂੰ ਵੇਖ ਕੇ ਸਤਿਗੁਰੂ ਜੀ ਵੇਖ ਕੇ ਬੜੇ ਪ੍ਰਸੰਨ ਹੋਏ ਅਤੇ ਉਸ ਵਿਚ ਪੋਥੀਆਂ ਧਰ ਕੇ ਗੁਰਦੇਵ ਜੀ ਨੇ ਹੱਥ ਜੋੜ ਕੇ ਨਮਸਕਾਰ ਕੀਤੀ।

ਲੋਕ ਵਿਖਾਵੇ ਵਾਲੇ ਕਰਮ ਨੂੰ ਅਹੰਕਾਰ ਦਾ ਪ੍ਰਤੀਕ ਕਹਿ ਰਹੇ ਸਤਗੁਰੂ ਜੀ ਆਪ, ਪੋਥੀਆਂ ਜਿਸ ਜਲੂਸ ਵਿਚ ਲੈ ਤੁਰੇ, ਪੁਸਤਕ ਦੇ ਲਿਖਾਰੀ ਨੇ ਸਤਿਗੁਰੂ ਜੀ ਨੂੰ ਦਰਸਾਇਆ ਹੋਇਆ ਹੈ ਉਸ ਦੇ ਦਰਸ਼ਨ:--

ਸ੍ਰੀ ਗੁਰ ਕੀ ਤਬ ਆਗਿਆ ਪਾਏ । ਖਾਸਾ ਸਿੱਖਨ ਕੰਧ ਚੜ੍ਹਾਏ ।
ਸੰਖਨ ਕੀ ਧੁਨਿ ਹੋਤ ਅਗਾਰਾ । ਤੁਰਹੀ ਤੂਤੀ ਬਜਤ ਅਪਾਰਾ ॥੧੦੮॥
ਬਿਨ ਪਦਤ੍ਰਾਨ ਚਲੈ ਗੁਰ ਜਾਹੀ । ਖਾਸੇ ਸੰਗਿ ਅਧਿਕ ਚਿਤ ਚਾਹੀ ।
ਜਾਵਤ ਕੋਤਲ ਸੰਗਿ ਡੁਰਾਏ । ਸੇਵਕ ਬਿਨੁ ਪਦਤ੍ਰਾਨ ਸਿਧਾਏ । ੧੦੯ ॥

ਸਤਿਗੁਰਾਂ ਦੀ ਆਗਿਆ ਨਾਲ ਸਿੱਖਾਂ ਨੇ ਪਾਲਕੀ ਮੋਢਿਆਂ ਤੇ ਚੁੱਕ ਲਈ। ਅੱਗੇ ਅੱਗੇ ਸੰਖਾਂ ਦੀ ਧੁੰਨ ਵਿਚ ਰਣਸਿੰਘੇ ਤੇ ਬੇਅੰਤ ਨਫਰੀਆਂ ਵੱਜ ਰਹੀਆਂ ਸਨ। ਕੀਮਤੀ ਸਾਜ਼-ਸਾਮਾਨ ਨਾਲ ਸ਼ਿੰਗਾਰੇ ਬੜੇ ਸੁੰਦਰ ਘੋੜਿਆਂ ਨੂੰ ਲਗਾਮਾਂ ਤੋਂ ਫੜੀ ਸੇਵਕ, ਨੰਗੇ ਪੈਰੀਂ ਜਾ ਰਹੇ ਸਨ। ਸਤਿਗੁਰੂ ਜੀ ਵੀ ਪਾਲਕੀ ਦੇ ਨਾਲ ਬੜੇ ਸਤਿਕਾਰ ਨਾਲ ਨੰਗੇ ਪੈਰੀਂ ਤੁਰ ਪਏ ਤਾਂ, ਬਾਬਾ ਮੋਹਰੀ ਜੀ ਅਤੇ ਉਸ ਦੇ ਪਰਵਾਰ ਦੇ ਜੀਆਂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ- " ਜੇ ਤੁਸਾਂ ਘੋੜੇ ਤੇ ਨਹੀਂ ਚੜ੍ਹਨਾ ਤਾਂ ਤੁਹਾਡੇ ਬੈਠਣ ਲਈ ਇਕ ਪਾਲਕੀ ਹੋਰ ਮੰਗਵਾ ਲੈਂਦੇ ਹਾਂ "। ਪਰ ਸਾਤਿਗਰਾਂ ਨੇ ਅਖਿਆ ਕਿ, ਇਸ ਤਰ੍ਹਾਂ ਕੀਤਿਆ (ਪੋਥੀਆਂ ਰੂਪ) ਚੋਹਾਂ ਸਤਿਗੁਰਾਂ ਦੀ ਬੜੀ ਬੇਅਦਬੀ ਹੋਵੇਗੀ । ਚੰਗਾ ਏਹੀ ਹੈ ਕਿ, ਪਾਲਕੀ ਦੇ ਨਾਲ ਬਿਨਾ ਜੁੱਤੀ ਪਾਇਆਂ ਨੰਗੇ ਪੈਰੀਂ ਹੀ ਤੁਰੇ ਜਾਈਏ। {੧੧੨-ਤੱਕ)

੨੩- **ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥੨॥**{੧੨੯੦}-੨੬

## ਹੈਰਾਨੀਆਂ ?

(ੳ)- ਗ਼ਰੀਬੀ ਨੂੰ ਗੁਰਜ ਅਤੇ ਸਰਬੱਤ ਦੇ ਚਰਨਾਂ ਦੀ ਧੂੜ ਨੂੰ ਖੰਡਾ ਫ਼ੁਰਮਾਨ ਕਰਨ ਵਾਲੇ ਪੰਜਮ ਪਾਤਸ਼ਾਹ ਜੀ, ਅਹੰਕਾਰ ਪੈਦਾ ਕਰਨ ਵਾਲੀ ਹੀਰੇ ਜੜਤ ਪਾਲਕੀ-ਰੁਪ **ਬਿਖ-ਮਾਇਆ** ਦੀ ਪ੍ਰਦਰਸ਼ਨੀ ਕਿਵੇਂ ਝੱਲ ਸਕਦੇ ਸਨ? ਜਿਹੜੇ ਸਤਿਗੁਰੂ ਹੀ ਲਈ ਨਾਮ ਤੋਂ ਬਿਨਾ ਸਾਰੇ ਸੰਸਾਰੀ ਮਾਇਆ-ਰਸ ਸੁਆਹ ਬਣ ਚੁੱਕੇ ਸਨ, ਅਜੇਹੇ ਭੜਕਾਊ ਪਖੰਡ-ਵਿਖਾਵਿਆਂ ਨੂੰ ਆਪਣੇ ਨੇੜੇ ਕਦੇ ਨਹੀਂ ਸਨ ਢੁੱਕਣ ਦਿੰਦੇ ?

(ਅ) ਕੀ, ਮੋਹਰੀ ਜੀ, (ਜਿਨ੍ਹਾਂ ਦੇ ਪਿਤਾ-ਗੁਰਦੇਵ ਜੀ ਸਾਰੀ ਉਮਰ ਮਿੱਟੀ-ਗਾਰੇ ਦੇ ਬਣੇ ਮਾਮੂਲੀ ਕੋਠਿਆਂ ਵਿਚ ਹੀ ਪ੍ਰਸੰਨ-ਚਿਤ ਰਹੇ ਸਨ) ਰਾਜੇ ਮਹਾਰਾਜੇ ਜਾਂ ਕੁਬੇਰ ਸਮਾਨ, ਮਾਇਆ-ਧਾਰੀ ਸਨ, ਜਿਨ੍ਹਾਂ ਦੇ ਤੋਸ਼ੇਖਾਨੇ ਵਿਚ ਹੀਰਿਆਂ ਮੋਤੀਆਂ ਆਦਿ ਨਾਲ ਜੜੀਆਂ ਹੋਈਆਂ ਅਨਮੋਲ ਪਾਲਕੀਆਂ ਪਹਿਲਾਂ ਹੀ ਮੌਜੂਦ ਸਨ, ਜੋ ਇਸ ਤਰ੍ਹਾਂ ਦੂਜੀ ਪਾਲਕੀ ਵੀ, ਮੰਗਵਾਉਣ ਲਈ ਝੱਟ ਤਿਆਰ ਹੋ ਪਏ ?

(ੲ) ਮਹਾਂ ਤਿਆਗੀ ਅਤੇ ਪਰਮ ਸ਼ੰਤੋਖੀ ਪੰਚਮ ਪਾਤਸ਼ਾਹ ਜੀ, ਕੀਮਤੀ ਮਾਇਕ ਪਦਾਰਥਾਂ ਬਾਰੇ ਜਿਨ੍ਹਾਂ ਦੇ ਵਿਚਾਰ ਇਹ ਇਹ ਹਨ:-

੨੪- **ਆਸਾ ਮਹਲਾ ੫ ਤਿਪਦੇ ॥ ਓਹਾ ਪ੍ਰੇਮ ਪਿਰੀ ॥੧॥ ਰਹਾਉ ॥ ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥ ਰਾਜ ਨ ਭਾਗ ਨ ਹੁਕਮ ਨ ਸਾਦ ਨ ॥ ਕਿਛੁ ਕਿਛੁ ਨ ਚਾਹੀ ॥੨॥ ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥ ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥੩॥੩॥੧੪੩॥** {੪੦੬}

ਨੀਚ ਸਮਝੇ ਜਾ ਦੁਰਕਾਰੇ ਹੋਏ ਨਿਆਸਰੇ ਗ਼ਰੀਬਾਂ ਦਾ ਆਸਰਾ-"ਨੀਚੀ ਹੂ ਅਤਿ ਨੀਚੁ" ਕਹਿਣ ਵਾਲੇ ਗੁਰਦੇਵ ਜੀ ਅਜੇਹੀ ਹੀਰਿਆਂ ਜੜਤ ਪਾਲਕੀ ਵਿੱਚ, ਪਾਵਨ ਗੁਰੁਬਾਣੀ ਦੀਆਂ ਪੋਥੀਆਂ ਅੰਮ੍ਰਿਤਸਰ ਲੈ ਜਾਣੀਆਂ ਕਦੇ ਕਿਸੇ ਵੀ ਹਾਲਤ ਵਿਚ ਨਹੀਂ ਸੀ ਮੰਨ ਸਕਦੇ। ਆਪਣੀ ਵਿਉਂਤ ਨਾਲ ਗੁਰੂ ਇਤਿਹਾਸ ਨੂੰ ਵਿਗਾੜ ਰਿਹਾ ਲਿਖਾਰੀ ਲਗਾਤਾਰ ਘਿਣਾਵਣੇ ਝੂਠ ਰਲਾਈ ਤੁਰਿਆ ਜਾ ਰਿਹਾ ਹੈ। ਹੋਰ ਵੀ ਵਡਾ ਉਪੱਦਰ ?:--

ਚੌਪਈ ॥ ਭੂਮਿ ਅਕਾਸ ਸੰਖ ਧੁਨਿ ਭਈ । ਚਿਤ ਜੀ ਚਿੰਤ ਸਗਲ ਮਿਟਿ ਗਈ ।

ਅਨੰਦ ਮਗਨਿ ਚਲੇ ਸੰਗਿ ਜਾਈ । ਕੋਸ ਪ੍ਰਜੰਤ ਪਹੁੰਚੇ ਆਈ ॥੧੧੩॥.....

ਧਰਤੀ ਅਕਾਸ਼ ਤੇ ਪਈ ਸੰਖਾਂ ਦੀ ਧੁਨੀ ਨਾਲ ਚਿਤ ਦੀ ਚਿੰਤਾ ਜਾਂਦੀ ਰਹੀ। ਅਨੰਦ ਵਿਚ ਮਸਤ ਹੋ ਕੇ ਇਕ ਕੋਹ ਦੂਰ ਆ ਪੁੱਜੇ। ਸਤਿਗੁਰੁ ਜੀ ਨੇ ਸਾਰਿਆਂ ਦਾ ਆਦਰ ਕਰਦਿਆਂ ਮੋਹਰੀ ਜੀ ਦੇ ਚਰਨਾਂ ਤੇ ਸੀਸ ਜਾ ਟਿਕਾਇਆ। ਫਿਰ ਕਈ ਤਰ੍ਹਾਂ ਦੀਆਂ ਬੇਨਤੀਆਂ ਦੇ ਨਾਲ ਮੋਹਰੀ ਜੀ ਅਤੇ ਬਾਬਾ ਸੁੰਦਰ ਜੀ ਸਮੇਤ ਸਾਰਿਆਂ ਨੂੰ ਵਾਪਸ ਘਰਾਂ ਨੂੰ ਮੋੜ ਦਿੱਤਾ।

( ਬ੍ਰਾਹਮਣ ਰਿਸ਼ੀਆਂ ਦੇ ਟੋਲਿਆਂ ਵਾਂਗ) ਸੰਖਾਂ ਆਦਿ ਦੀ ਘਣਕੋਰ ਵਿਚ ਇਹ ਜਲੂਸ ਜਦੋਂ ਖਡੂਰ ਪੁੱਜਾ ਤਾਂ ਸ੍ਰੀ ਗੁਰੂ ਜੀ ਨੇ ਗੁਰੂ ਦਰਬਾਰ ਵੇਖ ਕੇ ਕਈ ਪ੍ਰਕਾਰ ਦਾ ਪ੍ਰਸ਼ਾਦ ਲਿਆ ਅਤੇ ਗਲ ਵਿਚ ਪੱਲਾ ਪਾ ਕੇ, (ਸਰਬ ਕਲਾ ਸਮਰੱਥ ਪੰਜਵੇਂ ਰੂਪ ਵਿਚ ਸਤਿਗੁਰੂ ਨਾਨਾਕ ਸਾਹਿਬ ਜੀ, ਪਹਿਲੇ ਸਰੂਪਾਂ ਵਿਚ ਆਪਣੇ ਹੱਥੀ ਬਣਵਾਏ ਕੰਧਾਂ ਕੋਠਿਆਂ ਨੂੰ ਕੀ ਸਤਿ ਸਰੂਪ ਅਕਾਲਪੁਰਖ ਜੀ ਤੁੱਲ ਜਾਣਨ ਲੱਗ ਪੇ ਸਨਜੋ ਉਨ੍ਹਾਂ ਦੀਆਂ ?) ਗੁਰਮਤਿ ਵਿਰੋਧੀ ਚਾਰ ਪਰਿਕ੍ਰਮਾ ਕੀਤੀਆਂ ਅਤੇ (ਪਤਾ ਨਹੀਂ ਕਿਸ ਦਿਆਂ ਚਰਨਾਂ ਦੀ ) ਧੂੜ ਆਪਣੇ ਮਸਤਕ ਤੇ ਲਾ ਕੇ ਸਤਿਗੁਰੂ ਅਰਜਨ ਸਾਹਿਬ ਜੀ ਨੇ ਬੜੀ ਅਧੀਨਗੀ ਚਿੱਤ ਵਿਚ ਵਸਾ ਕੇ ਬੇਨਤੀਆਂ ਕੀਤੀਆਂ ਕਿ, ਹੇ (ਮੇਰੇ ਵਿਚ ਸਮਾ ਚੁੱਕੇ ਪਰ ਦਰਬਾਰ ਰੂਪ) ਸਤਿਗੁਰੂ ਜੀਉ ! ਮੇਰੇ ਤੇ ਬਖ਼ਸ਼ਸ਼ ਕਰੋ ਕਿ ਮੈਂ ਦਿਨ ਰਾਤ ਨਾਮ ਜਪਦਾ ਰਹਾਂ। ਹੇ (ਇਸ ਦਰਬਾਰ ਰੂਪ ਈਸ਼ਵਰ ਜੀਓ ! ਸਮਰਥਾਂ ਪ੍ਰਦਾਨ ਕਰੋ ਕਿ) ਮੈ ਤੇਰੇ ਨਾਮ ਦਾ ਬੇੜਾ ਬਣਾ ਕੇ ਸੰਸਾਰ ਸਮੁੰਦਰ ਵਿਚੋਂ ਤਰ ਨਿਕਲਾਂ । ਮੇਰੀ ਰਖਿਆ ਕਰੋ ਮੇਰੀ ਰਖਿਆ ਕਰੋ (-ਤ੍ਰਾਹਿ ਤ੍ਰਾਹਿ) ਮੈਂ ਤੁਹਾਡੀ ਸਰਨ ਆਇਆ ਹਾਂ। ਫਿਰ ਸਤਿਗੁਰੂ ਜੀ ਕਰੀਰ ਦੇ ਰੁਖ ਕੋਲ ਗਏ ਅਤੇ ਉਸ ਦੀਆਂ ਪਰਿਕ੍ਰਮਾਂ ਕਰਕੇ ਨਮਸਕਾਰਾਂ ਕੀਤੀਆਂ ਅਤੇ ਬੜੀ ਅਧੀਨਗੀ ਨਾਲ ਕਈ ਪ੍ਰਕਾਰ ਦੀਆਂ ਬੇਨਤੀਆਂ ਕੀਤੀਆਂ।

{**ਜ਼ਰੂਰੀ ਨੋਟ**-ਸਿਵਾਏ ਆਪਣੇ ਇਸ਼ਟ ਦੇ ਅਤੇ ਪਰਮ ਪਿਤਾ ਪਰਮਾਤਮਾ ਦੇ, ਹੋਰ ਕਿਸੇ ਵੀ ਦ੍ਰਿਸ਼ਟਮਾਨ ਅਕਾਰ ਨੂੰ ਇਸ਼ਟ ਮਨ ਕੇ ਉਸ ਸਾਹਮਣੇ ਕਦੇ ਵੀ ਸੀਸ ਨਾ ਜੁਕਾਉਣ ਦਾ ਉਪਦੇਸ਼ ਦ੍ਰਿੜ ਕਰਾ ਰਹੇ ਸਤਿਗੁਰੂ ਜੀ ਨੂੰ, ਕੁਟਲ ਲਿਖਾਰੀ ਕਿਸ ਤਰ੍ਹਾਂ-"**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**" ਆਪਣੇ ਹੀ ਬਚਨਾ ਦੀ ਉਲੰਘਣਾ ਕਰਦੇ ਦਰਸਾਈ ਤੁਰਿਆ ਜਾ ਰਿਹਾ ਹੈ ? ਅੱਜ, ਜੇ ਸਿੱਖ ਜਗਤ ਸ਼ਹੀਦਾਂ ਦੀਆਂ ਥਾਵਾਂ ਨੂੰ, ਰੁੱਖਾਂ ਨੂੰ ਅਥਵਾ ਕਬਰਾਂ ਆਦਿ ਨੂੰ ਪੂਜਦਾ ਹੈ ਤਾਂ **ਦੋਸ਼-ਰੂਪ ਅਪਰਾਧ**, ਵੇਦਾਂਤੀ ਜੀ **& Co** ਦਾ ਅਥਵਾ ਇਸ ਪੁਸਤਕ ਨੂੰ ਪੰਥ ਲਈ **ਸੁ.ਗਾਤ** ਘੋਸ਼ਤ ਕਰ ਰਹੇ (ਪੰਥ ਦੇ ੧੪ ਰਤਨਾਂ-) ਸਿੰਘ ਸਾਹਿਬਾਨ ਵਰਗੇ, ਪਰਮ ਸਤਿਕਾਰਤ ਧਰਮ ਆਗੂਆਂ ਦਾ ਹੀ ਹੈ।}

## ੧੫- ਬਾਬਾ ਦਾਤੂ ਜੀ ਦੀ ਆਪ-ਬੀਤੀ ਦਾ ਅਰੰਭ

ਏਨੇ ਨੂੰ ਗੁਰੂ ਸੰਗਦ ਸਾਹਿਬ ਜੀ ਦੇ ਵਡੇ ਸਾਹਿਬਜ਼ਾਦੇ ਦਾਤੂ ਜੀ ਆ ਗਏ । ਬਿੱਪ੍ਰ ਲਿਖਾਰੀ ਨੇ, ਆਦਿਕਾਲ ਤੋਂ ਬਣੀ ਹੋਈ **ਆਪਣੀ ਨੀਤੀ** ਅਨੁਸਾਰ, ਨਮਸਕਾਰਾਂ ਕਰਨ ਦਾ ਕੋਝਾ ਵਟਾਂਦਰਾ ਹੁੰਦਾ ਦਰਸਾ ਕੇ, ਬਾਬਾ ਦਾਤੂ ਜੀ ਆਪਣੇ ਨਾਲ ਬਤੀਤ ਹੋਏ ਹਾਲਾਤ ਬਿਆਨ ਕਰਦੇ ਦਰਸਾ ਹੋਏ ਹਨ। ਕਥਿਤ ਤੌਰ ਤੇ, ਉਨ੍ਹਾਂ ਦੱਸਿਆ ਕਿ, ਇਕ ਵਾਰੀ ਗੋਂਦਾ ਨਾਮੀ ਇਕ ਵਡਾ ਧਨੀ ਖੱਤ੍ਰੀ ਆਇਆ ਜਿਸ ਨੇ "**ਬਹੁਤ ਸਾਰਾ ਧਨ ਭੇਟਾ ਕਰਕੇ**"* ਸਤਿਗੁਰੂ ਅੰਗਦ ਸਾਹਿਬ ਜੀ ਦੀ ਨਮਸਕਾਰ

{*Foot note:--ਪਾਠਕ ਸੱਜਣ ਧਿਆਨ ਰੱਖਣ, ਬੜੀਆਂ ਝੁੱਕ ਝੁਕ ਕੇ ਨਮਸਕਾਰਾਂ ਕਰਨ ਤੋਂ ਪਹਿਲਾਂ ਧਨ ਭੇਟਾ ਕਰਨਾ ਬ੍ਰਾਹਮਣਵਾਦ ਹੈ, ਗੁਰੂਘਰ ਵਿਚ ਇਹ ਰਿਵਾਜ ੧੭੨੧ ਤੋਂ ੧੯੨੧ ਤੱਕ ਦੇ ਉਸ ਸਮੇ ਵਿਚ ਗੁਰਮਤਿ ਦਾ ਅੰਗਾ ਬਣਾ ਦਿਤਾ ਗਿਆ ਸੀ, ਜਦ ਸਾਡੇ ਸਾਰੇ ਧਰਮ-ਅਸਥਾਨ ਦੇ ਸੰਚਾਲਕ ਸੰਭਾਲੂ, ਉਦਾਸੀ, ਨਿਰਮਲੇ. ਮਹੰਤ-ਰੂਪ ਬ੍ਰਾਹਮਣਾ ਦੇ ਕਬਜ਼ੇ ਵਿਚ ਰਹੇ ਸਨ। ਗੁਰਮਤਿ ਵਿਚ ਹਿਰਦੇ ਤੋਂ ਕੀਤੀ ਨਮਸਕਾਰ, ਡੰਡੌਤ ਹੀ ਪਰਵਾਨ ਹੈ, ਸਰੀਰ ਤਾਂ ਸ਼ਕਾਰੀਆਂ ਦਾ ਅਥਵਾ ਤੋਪਚੀਆਂ ਦਾ ਵੀ ਬੜੀਆਂ ਲੰਮੀਆਂ ਲੰਮੀਆਂ ਡੰਡੌਤਾਂ ਕਰਦੇ ਹਨ--ਯਥਾ-"**ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥ ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ ੧ ॥ {੪੭●}** ਕਿਉਂਕਿ ਬ੍ਰਾਹਮਣ ਦਾ ਆਪਣਾ ਹਲਵਾ ਮੰਡਾ ਇਸ ਫੋਕੀ ਦਾਨ ਪ੍ਰਥਾ ਦੇ ਆਸਰੇ ਹੀ ਚਲਣਾ ਔਂਭ ਹੋ ਕੇ ਜਜ਼ਾਰਾਂ ਸਾਲਾਂ ਤੋਂ ਨਿਰੰਤਰ ਚਲਦਾ ਆ ਰਿਹਾ ਸੋ ਉਹ ਕਦੇ ਬਰਦਾਸ਼ਤ ਨਹੀਂ ਕਰਦਾ ਕਿ ਭਾਰਤ ਵਿਚ ਕੋਣ ਧਰਮ ਵੀ ਉਨ੍ਹਾਂ ਦੀ ਕਿਸੇ ਵੀ ਧਰਮ ਮਰਯਾਦਾ ਦਾ ਕਦੇ ਪੋਲ ਨੰਗਾ ਕਰੇ। ਗੁਰਸਿੱਖੀ ਅਥਵਾ ਗੁਰਮਤਿ ਦੇ ਸਿਧਾਂਤ ਦਾ ਵੈਰੀ ਕਿਵੇਂ ਝੱਲੇ ਕਿ ਸਤਿਗੁਰਾਂ ਦਾ ਦੁਆਰਾ ਇਸ ਦੂਸ਼ਤ ਰਿਵਾਜ ਤੋਂ ਬਚਿਆ ਰਹੇ। ਏਹੀ ਕਾਰਨ ਹੈ ਕਿ. ਇਹ ਕੁਟਲ ਬਿੱਪ੍ਰ ਲਿਖਾਰੀ, ਹਰ ਥਾਂ ਭੇਟਾ ਪੂਜਾ ਦੀ ਪ੍ਰਧਾਨਗੀ ਦਰਸਾਉਣੀ, ਅਥਵਾ ਮਾੜੀ ਮੋਟੀ ਖ਼ੁਸ਼ੀ ਤੇ ਵੀ ਧੰਨ ਦੀ ਬਰਖਾ ਹੁੰਦੀ ਦੇ ਦਰਸ਼ਨ ਕਰਾਉਣੇ ਨਹੀਂ ਭੁੱਲਦਾ।}

ਸਤਿਗਰਾਂ ਦੇ ਪੁੱਛਣ ਤੇ ਉਸ ਨੇ ਦੱਸਿਆ ਕਿ, ਬਿਆਸ ਦੇ ਕੰਢੇ ਤੇ- ਸ਼ਕਤੀਵਾਨ ਭੂਤਾਂ ਦਾ ਵਾਸਾ ਹੈ "**ਭੂਤ ਵਾਸ ਤਿਹ ਠਾਂ ਪ੍ਰਬਲ, ਨਗਰ ਰਚਨ ਨ੍ਹਿ ਦੇਹਿ**"।੧੩੧।- ਜੋ ਉਥੇ ਨੱਗਰ ਨਹੀਂ ਵੱਸਾਉਣ ਦਿੰਦੇ। ਸਤਿਗੁਰੂ ਜੀ ਨੇ ਸਾਨੂੰ ਦੋਹਾਂ (ਬਾਬ ਸਾਤੂ ਜੀ ਤੇ ਬਾਬ ਦਾਸੂ ਜੀ) ਭਾਈਆਂ ਨੂੰ ਸਹਾਇਤਾ ਲਈ ਭੇਜਣਾ ਚਾਇਆ ਪਰ ਅਸੀਂ ਭੂਤਾਂ ਦੇ ਡਰੋਂ ਜਾਣੋਂ ਨਾਹ ਕਰ ਦਿੱਤੀ।{(**ੳ**) ਲਿਖਾਰੀ ਨੇ ਸਤਿਗੁਰੂ ਜੀ ਨੂੰ ਪਹਿਲਾਂ ਭੂਤਾਂ ਦੇ ਗੁਰਮਤਿ ਵਿਰੋਧੀ ਫੋਕੇ ਭੈ ਨੂੰ ਗਿਆਨ-ਖੜਗ ਦੁਆਰਾ ਦੂਰ ਕਰਦੇ ਦਰਸਾਉਣ ਦੀ ਥਾਂ ਸਿੱਧਾ ਪੁੱਤਰਾਂ ਨੂੰ ਖੱਤਰੀ ਦੇ ਨਾਲ ਭੇਜਣ ਦਾ ਯਤਨ ਕਰਦੇ ਦਰਸਾ ਦਿੱਤਾ**?**} ਸਤਿਗੁਰੂ ਸਾਹਿਬ ਜੀ ਨੇ (ਗੁਰੂ)

ਅਮਰਦਾਸ ਜੀ ਨੂੰ ਕਿਹਾ ਤਾਂ ਉਹ ਹੁਕਮ ਮੰਨ ਕੇ ਉਸ ਖੱਤ੍ਰੀ ਦੇ ਨਾਲ ਜਾਣ ਲਈ ਤਿਅਰ ਹੋ ਗਏ। {**(ਅ)** ਸਤਿਗਰਾਂ ਨੇ (ਗੁਰੂ ) ਅਮਰਦਾਸ ਜੀ ਨੂੰ ਕਿਹਾ (**ਅਸਾ ਹਮਰਾ ਲੈ ਸੰਗਿ ਜਾਵੋ ।**) ਆਪਣਾ ਸੋਟਾ ਦੇ ਕੇ ਆਖਿਆ ਕਿ, ਇਸ ਨਾਲ ਲਕੀਰ ਕੱਢਣੀ, ਤੇ ਇਸ ਭਾਈ ਗੋਂਦੇ ਦੇ ਨਾਮ ਤੇ ਨੱਗਰ ਵਸਾਉਣਾ। { ਗੁਮਤਿ ਗਿਆਨ ਦੇ ਥਾਂ ਸੋਟਾ ਦੇਣ ਵਾਲਾ **ਦੂਜਾ ਗੁਰਮਤਿ ਵਿਰੋਧੀ ਕਰਮ**} ਸਾਹਿਬ ਅਮਰਦਾਸ ਜੀ ਨੇ ਭੁਤਾਂ ਦਾ ਜ਼ਰਾ ਵੀ ਢਰ ਨਾ ਮੰਨਿਆਂ। ਅਤੇ ਗੌਂਦੇ ਦੇ ਨਾਲ ਚਲੇ ਗਏ। (੧੩੪-੩੫)।

ਲਿਖਾਰੀ ਜੀ ਨੇ ਆਪਣੀ ਵਿਉਂਤ ਅਨੁਸਾਰ (ਗੁਰੂ) ਅਮਰਦਾਸ ਜੀ ਕੋਲੋਂ ਪਹਿਲਾ ਗੁਰਮਤਿ ਵਿਰੋਧੀ ਕਰਮ “ਸਤਿਨਾਮੁ ਪੜ੍ਹਿ ਜਲ ਤਹ ਡਾਰੀ ” ਪਾਣੀ ਵਿਚ ਸਤਿਨਾਮ ਪੜ੍ਹ ਕੇ ਉਥੇ ਪਾਇਆ ਅਤੇ ਫਿਰ ਡੰਡੇ ਨਾਲ ਲਕੀਰ ਖਿੱਚੀ ਪਹਿਲਾਂ ਗੁਰਮਤਿ ਵਿਰੋਧੀ ਕਰਮ ਕਰਨ ਦਾ ਭਰਮ ਪੱਕਾ ਕਰ ਲਿਆ ਤੇ ਫਿਰ ਨੀਂਹ-ਪੱਥਰ ਰੱਖਣ ਤੋਂ ਪਹਿਲਾਂ ਅਰਦਾਸ ਕਰਕੇ ਪ੍ਰਸ਼ਾਦ ਵਰਤਾਇਆ, ਵੀ ਦਰਸਾ ਦਿੱਤਾ। ਸੰਤ-ਸਤਿਗੁਰੂ ਜੀ ਦਾ ਰੂਪ ਬਣ ਚੁੱਕੇ-**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥ ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥**{੪੪੪} **ਗੁਰੂਅਮਰਦਾਸ ਜੀ ਦੇ ਚਰਨ ਪੈ ਜਾਣੇ ਹੀ ਕਾਫ਼ੀ ਨਹੀਂ ਸਨ ਸਗੋਂ** ਮੰਤ੍ਰੇ ਹੋਏ ਪਾਣੀ ਦੀ ਅਤੇ ਡੰਡੇ ਦੀ ਮਾਰ ਤੋਂ ਡਰਦੇ ਮਾਰੇ ਭੂਤ ਪ੍ਰੇਤ ਪਿਸਾਚ ਆਦਿ ਸਭ ਦੌੜ ਗਏ। ਅਤੇ ਫਿਰ-- ਸ੍ਰੀ ਗੁਰ ਭੈ ਚਿਤਿਧਾਰਿ ਕੈ ਭੂਤ ਨ ਆਵਹਿ ਨੇਰ ।

ਚਿੰਤਾਤੁਰ ਮਨ ਮੈ ਭਏ, ਗਏਭਾਗ ਚੌਫੇਰ ॥ ੧੩੭॥

## ੧੬- ਭੂਤ ਪ੍ਰੇਤ ਅਤੇ ਗੁਰਮਤਿ--

ਭੂਤਾਂ ਪ੍ਰੇਤਾਂ ਦੇ ਡਰ ਦਾ ਭਰਮ ਜਿਵੇਂ ਪੁਰਣਾ ਦੇ ਲਿਖਾਰੀਆਂ ਨੇ ਭਾਰਤੀ ਜਨਤਾ ਦੇ ਮਨਾਂ ਵਿਚ ਪਾਇਆ ਹੈ ਉਸ ਦਾ ਪੂਰਾ ਵੇਰਵਾ ਉਦਾਹਣਾ ਦੁਆਰਾ ਪੁਸਤਕ “ਬਿੱਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ” ਦ ਚੌਥੇ ਭਾਗ ਦੇ ਪਹਿਲੇ ਕਾਂਡ ਵਿਚ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ। ਸੱਭ ਤੋਂ ਵੱਧ ਸਤਿਕਾਰੇ ਜਾ ਰਹੇ ਸ਼੍ਰੀ ਅਕਾਲ ਤਖ਼ਤ ਦੇ ਸਿੰਘ ਸਾਹਿਬ ਦੇ ਨਾਲ ਚਾਰ ਹੋਰ ਪ੍ਰਤਿਸ਼ਟਤ ਸਿੰਘ ਸਾਹਿਬਾਨ ਦੀ ਲਿਖਤੀ ਸਫ਼ਾਰਸ਼ ਤੋਂ ਅਤੇ ਪੰਥ ਦੀ ਸਿਰਮੌਰ ਸੰਸਥਾਂ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੀ ਮੋਹਰ ਹੇਠ ਪੰਥ ਵਿਚ ਵੰਡੀ ਜਾ ਰਹੀ ਇਸ ਪੁਸਤਕ ਦਾ ਕਬੂਲਿਆ ਜਾ ਰਹਿਾ ਗੁਰਮਤਿ ਵਿਰੋਧੀ ਧਾਰਮਿਕ ਅਸਰ, ਰੱਦ ਕਰਨ ਲਈ, ਇਸ ਪੁਸਤਕ ਦਾ ਹਰ ਪੱਖ ਵਿਚਾਰ ਹੇਠ ਲਿਆਉਣਾ ਜ਼ਰੂਰੀ ਹੈ। ਗੁਰਮਤਿ ਦੇ ਅਸਲੀ ਭੂਤ ਪ੍ਰੇਤਾਂ ਦੇ ਦਰਸ਼ਨ ਕਰਨ ਦਾ ਚਾਹਵਾਲ ਗੁਰਮੁਖ ਪਿਆਰੇ--"**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**" ਪੁਸਤਕ ਦੇ **ਚੌਥੇ ਭਾਗ ਦੇਬ ੫੫ ਸਫ਼ੇ ਤੋਂ ੬੭ ਸਫ਼ੇ ਤੱਕ ਇਕਾਗਰਤਾ ਨਾਲ ਪੜ੍ਹਨ ਦੀ ਖੇਚਲ ਝੱਲ ਵੇਖਣ, ਹਿਰਦਾ ਗਦ-ਗਦ ਨਾ ਹੋਵੇ ਤਾਂ ਦਾਸ ਨੂੰ ਉਲਾਮਾਂ ਦੇਣ।**

**ਗੁਰਮਤਿ ਦੇ ਅਸਲੀ ਬੇਤਾਲੇ ਅਥਵਾ ਭੂਤ ਪ੍ਰੇਤ ਕੌਣ ਹਨ ?ਵੰਨਗੀ ਮਾਤਾਰ ਦਰਸ਼ਨ:-**(੧)-ਸਲੋਕ ਮਃ ੧ ॥ ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥ ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥੧॥ {੫੫੬}-(੨)- ਭੈਰਉ ਮਹਲਾ ੩ ॥ ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥...੪॥੬॥੧੬॥ {੧੧੩੨}-**(੨)**-ਸਲੋਕ ॥....ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥੧॥....ਪਉੜੀ॥....ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥.....॥੪॥{੭●੬}

੨੫- **ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**

**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥ ੧੯੨ ॥**{੧੩੭੪}

**ਪਦ ਅਰਥ**:-ਜਾ ਘਰ=ਜਿਨ੍ਹਾਂ ਘਰਾਂ ਵਿਚ। ਸਾਧ=ਭਲੇ ਮਨੁੱਖ, ਉਹ ਬੰਦੇ ਜਿਨ੍ਹਾਂ ਔਣੇ ਮਨ ਨੂੰ ਸਾਧ ਲਿਆ ਹੈ, ਅਜੇਹੇ ਗੁਰਮੁਖ ਜਿਨ੍ਹਾਂ ਆਪਣਾ ਜੀਵਨ ਸੁਤਿਗੁਰੂ ਗ੍ਰੰਥ ਸਾਹਿਬ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਦੀ ਸਿਖਿਆਂ ਅਨੁਸਾਰ ਬਣਾ ਲਿਆ ਹੋਇਆ ਹੈ। ਨ ਸੇਵੀਅਹਿ=ਨਹੀਂ ਸੇਵੇ ਜਾਂਦੇ, (ਗੁਰਮੁਖਾਂ ਦੀ ਕਦਰ-ਮਾਣ, ਸੇਵਾ ਨਹੀਂ ਕੀਤੀ ਜਾਂਦੀ। ਸੇਵਾ=ਭਗਤੀ (ਨਾ ਹੀ ਪ੍ਰਭੂ ਦੀ ਭਗਤੀ ਕੀਤੀ ਜਾਂਦੀ ਹੇ। ਮਰਹਟ=ਪਰਘਟ, ਮਸਾਣ। ਸਾਰਖੇ=ਵਰਗੇ।

**ਗੁਰਮਤਿ** ਤੋਂ ਅਗਿਆਨੀ, ਕਈ ਨਾਨਕ ਨਾਮ ਲੇਵਾ ਸੱਜਣ ਵੀ, ਗੁਰਬਾਣੀ ਵਿਚ ਆਏ ਭੂਤ ਪ੍ਰੇਤ ਦੇ ਜ਼ਿਕਰ ਤੋਂ ਦੁਖਦਾਈ ਟਪਲਾ ਖਾ ਰਹੇ ਹੁੰਦੇ ਹਨ। ਉਨ੍ਹਾਂ ਦਾ ਕਹਿਣ ਹੈ ਕਿ, ਜੇ ਗੁਰਮਤਿ ਭੂਤਾਂ ਦੀ ਅੱਡਰੀ ਹੋਂਦ ਨੂੰ ਮੰਨਦੀ ਨਹੀ ਤਾਂ ਕਈ ਵਾਰ ਉਨ੍ਹਾਂ ਦਾ ਜ਼ਿਕਰ ਕਿਉਂ ? ਦ੍ਰਿੜ ਕਰ ਲੈਣ ਵਾਲੀ ਸਚਾਈ ਇਹ ਹੈ ਕਿ, ਗੁਰੂਬਾਣੀ ਵਿਚ ਜ਼ਿਕਰ ਭਰਮ ਦੀ ਉਪਜ ਭੂਤਾ ਦਾ ਨਹੀਂ, ਪ੍ਰਭੂ ਨੂੰ ਵਿਸਾਰੀ ਬੈਠੇ ਵਿਕਾਰੀ ਮਨੁੱਖ ਹੀ ਸਤਿਗੁਰਾਂ ਲਈ ਭੂਤ ਪ੍ਰੇਤ ਆਦਿ ਜੂੰਨਾ ਹਨ। ਉਪਰੋਕਤ ਵਰਣਨ ਭੂਤ ਪ੍ਰੇਤ ਲਫ਼ਜ਼ਾਂ ਬਾਰੇ ਹੋਰ ਬਹੁਪੱਖੀ ਜਾਣਕਾਰੀ ਲਈ, ਪੜੋ ਪੁਸਤਕ ‘**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**’ ਦੇ ਚੌਥੇ ਭਾਗ ੫੫ ਸਫ਼ੇ ਤੋਂ ੬੭ ਸਫ਼ੇ ਤੱਕ।

ਜਦੋਂ ਗੁਰੂ ਅਮਰਦਾਸ ਜੀ ਦੀਆਂ ਬਰਕਤਾਂ ਨਾਲ (ਕਥਿਤ) ਭੂਤ ਪ੍ਰੇਤ ਦੌੜ ਗਏ ਤਾਂ ਜਿਹੜਾ ਕਰਮਾਂ ਵਾਲਾ ਪਿੰਡ ਵਸਿਆ ਉਸ

ਚੌਪਈ॥ ਗੋਇੰਦਵਾਲ ਤਿਹ ਨਾਮੁ ਰਖਾਈ । ਪੁਨਿ ਆਏ ਸ੍ਰੀ ਗੁਰਪਹਿ ਧਾਈ ।
ਸਭੁ ਬ੍ਰਿਤੰਤ ਸ੍ਰੀ ਗੁਰਹਿ ਸੁਨਾਯੋ । ਭਏ ਪ੍ਰਸੰਨ ਸੁ ਚਿਤ ਹਰਖਾਯੋ ॥ ੧੩੮॥

ਦਾ ਨਾਮ ਗੋਇੰਦਵਾ ਰੱਖਿਆ । ਫਿਰੇ ਧਾਈ ਕਰਕੇ (ਗੁਰੂ) ਅਮਰਦਾਸ ਜੀ ਖਡੂਰ ਪੁੱਜੇ ਅਤੇ ਆਪਣੇ ਸਤਿਗੁਰੂ ਸਾਹਿਬ ਜੀ ਨੂੰ ਸਾਰਾ ਹਾਲ ਆ ਸੁਣਾਇਆ। ਸਤਿਗੁਰੂਜੀ ਬੜੇ ਪ੍ਰਸੰਨ ਹੋਏ।

## ੧੭- ਗੁਰੂ ਅੰਗਦ ਸਾਹਿਬ ਦੇ ਇਸ਼ਨਾਨ ਲਈ ਕਥਿਤ ਹਠ-ਸੇਵਾ ਗੁਰਮਤਿ-ਬਿਬੇਕਤਾ ਦੀ ਕਸਵੱਟੀ -

ਦਾਤੂ ਜੀ ਦੀ ਜ਼ਬਾਨੀ ਦਰਸਾਈ, (ਗੁਰੂ) ਰਾਮ ਦਾਸ ਜੀ ਵਲੋਂ ਕੀਤੀ ਕਥਿਤ ਗੁਰਮਤਿ ਵਿਰੋਧੀ ਹੱਠ-ਸੇਵਾ ਜੋ ਉਨ੍ਹਾਂ ਨੇ ਖਡੂਰ ਸਾਹਿਬ ਤੋਂ ਛੇ ਮੀਲ ਦੂਰ ਦਰਿਆ ਬਿਆਸ ਤੋਂ ਜਲ ਦੀ ਗਾਗਰ ਲਿਆ ਕੇ ਸਤਿਗੁਰੂ ਜੀ ਨੂੰ ਇਸ਼ਨਾਨ ਕਰਵਾਉਣ ਦੇ ਰੂਪ ਵਿਚ ਕੀਤੀ ਮੰਨੀ ਗਈ ਹੋਈ ਹੈ ਉਸ ਕਮਾਉਣ ਦਾ ਵੇਰਵਾ, ਲਿਖਾਰੀ ਦੀ ਆਪਣੀ ਬੋਲੀ ਵਿਚ:-

ਇਹ ਬਿਧਿ ਸੇਵਾ ਕਰੀ ਅਪਾਰਾ । ਕੋ ਕਰਿ ਸਕੈ ਤਾਹਿ ਬਿਸਥਾਰਾ ।
**ਸਵਾ ਜਾਮ**੧ ਨਿਸਿ ਜਬ ਰਹਾਈ । ਗੁਰ ਅੰਗਦ ਇਸ਼ਨਾਨ ਕਰਾਈ ॥੧੩੯॥{**੧**=ਰਾਤ ਦੇ ਤਿੰਨ ਵਜੇ}
ਬਿਪਾਸਾ ਜਲ ਗੁਰ ਅਮਰੁ ਲਯਾਵੈ । ਦੋਇ ਜਾਮ ਨਿਸਿ ਰਹਿ ਤਬ ਜਾਵੈ ।
**ਤੀਨਿ ਕੋਸ** ਗੁਰ ਸਮੂਹਿ ਚਲਾਇ । ਕਰਿ ਬੰਦਨ ਗੁਰ, ਅਗ੍ਰ ਸਿਧਾਇ ॥੧੪●॥

**(ਟੂਕ ਵਿਚਲੇ ਪਦ ਅਰਥਾਂ ਦੇ ਅਧਾਰ ਤੇ)** **ਪਦ ਅਰਥ:-- ਸਵਾ ਜਾਮ=ਰਾਤ ਦੇ ਤਿੰਨ ਵਜੇ ।੧੩੯।** **ਬਿਪਾਸ..**=ਬਿਆਸ ਦਰਿਆ ਤੋਂ ਪਾਣੀ ਲਿਆ ਕੇ। **ਦੋਇ ਜਾਮ.**=ਜਦੋਂ ਦੋ ਪਹਰ ਰਾਤ ਰਹਿ ਜਾਂਦੀ ਸੀ। **ਤੀਨਿ ਕੋਸ..**=ਤਿੰਨ ਕੋਹ ਗੁਰੂ ਜੀ ਵਲ ਮੂੰਹ ਕਰਕੇ ਚਲਦੇ ਸਨ। **ਕਰਿ ਬੰਦਨ**=ਨਮਸਕਾਰ ਕਰਕੇ ਅੱਗੇ ਨੂੰ ਚਲਦੇ ਸਨ।੧੪●॥

ਦੋ ਪਹਿਰ ਰਾਤ ਰਹਿੰਦੀ ਤੋਂ (ਸਤਿਗੁਰੂ) ਅਮਰਦਾਸ ਜੀ ਤੁਰ ਪੈਂਦੇ ਸਨ, ਤਿੰਨ ਮੀਲ ਪਿੱਛਲਖੁਰੀ ਤੁਰਦੇ ਅਤੇ ਕਰੀਬ ਏਨਾ ਹੀ ਪੈਂਡਾ ਸਿਧੇ ਪੈਰੀਂ ਕਰਦਿਆ ੬ ਮੀਲ ਤੋਂ ਦਰਿਆ ਦਾ ਪਾਣੀ ਭਰਨਾ ਤੇ ਤੜਕੇ ਤਿੰਨ ਵਜੇ ਸਤਿਗੁਰੂ ਜੀ ਦਾ ਇਸ਼ਨਾਨ ਵੀ ਕਰਵਾ ਲੈਣਾ ?

### ਸ਼ੰਕਿਆਂ ਦਾ ਵੇਰਵਾ-

(੧) ਬਾਬ ਲਹਿਣਾ ਜੀ ਦਾ ਜਨਮ ਜ਼ਿਲਾ ਫ਼ੀਰੋਜ਼ਪੁਰ ਦੇ ਪਿੰਡ ਮਤੇ ਦੀ ਸਰਾਇ ਦੇ ਵਸਨੀਕ ਬਾਬਾ ਫੇਰੂ ਮਲ ਜੀ ਖੱਤਰੀ ਦੇ ਘਰ (ਮਤੀ ੩੧ ਮਾਰਚ ਸਨ ੧੫●੪ ਨੂੰ) ਹੋਇਆ ਸੀ। ਬਾਬਾਲਹਿਣਾ ਜੀ ਦਾ ਸਹੁਰਾ ਪਿੰਡ ਸੰਘਰ (ਜ਼ਿਲਾ ਅੰਮ੍ਰਿਤਸਰ) ਦਰਿਆ ਬਿਆਸ ਦੇ ਪੱਤਣ ਤੋਂ ਤਰਨ-ਤਾਰਨ ਜਾਣ ਵਾਲੀ ਸੜਕ ਤੇ ਹੋਣ ਦੇ ਕਾਰਨ ਵਪਾਰ ਦਾ ਕੇਂਦਰ ਹੋਣ ਦੇ ਕਾਰਨ ਦੁਕਾਨਦਾਰੀ ਲਈ ਬੜਾ ਢੁਕਵਾਂ ਟਕਾਣਾ ਸੀ। ਸਤਿਗੁਰੂ ਅੰਗਦ ਸਾਹਿਬ ਜੀ ਨੇ ਗੁਰਿਆਈ ਪ੍ਰਾਪਤ ਕਰਨ ਉਪਰੰਤ ਪ੍ਰਵਾਰ ਸਮੇਤ ਸੰਘਰ (ਅਜੋਕਾ ਖਡੂਰ ਸਾਹਿਬ) ਵਿੱਚ ਰਹਿਆ ਰੱਖ ਲੈਣ ਤੇ ਇਸ ਪਿੰਡ ਦੀ ਮਹੱਤਤਾ ਹੋਰ ਵੀ ਵੱਧ ਗਈ ਸੀ। ਘੁੱਗ ਵਸਦੇ ਉਸ ਭਾਗਾਂ ਵਾਲੇ ਪਿੰਡ ਵਿੱਚ ਇਸ਼ਨਾਨ-ਪਾਣੀ ਦੀ ਖੁਲ੍ਹੀ ਵਰਤੋਂ ਲਈ ਜੱਲ ਦਾ ਖੁਲ੍ਹਾ ਪ੍ਰਬੰਧ ਨਾ ਹੋਵੇ, ਇਹ ਮੰਨਣ ਜੋਗ ਗੱਲ ਨਹੀ ਹੈ।

(੨) ਲਿਖਾਰੀ ਦਾ ਆਪਣਾ ਲਿਖਿਆਂ ਪਾਠਕਾਂ ਨੇ ਪਿੱਛੇ ਪੜ੍ਹਿਆ ਹੈ ਕਿ, ਕੇਵਲ ਸਾਹਿਬ ਬੁੱਢਾ ਜੀ ਦਾ "ਭਾਜੜ" ਪੈਣ ਵਾਲਾ ਬਚਨ ਪੂਰਾ ਕਰਨ ਲਈ ਥੁਹੜੇ ਸਮੇ ਲਈ ਹੀ ਸਤਿਗੁਰੂ ਜੀ ਵਡਾਲੀ ਪਿੰਡ ਗਏ ਸਨ। ਫਿਰ ਵੀ ਜਾਂਦਿਆਂ ਹੀ ਰਹਾਇਸ਼ੀ ਮਕਾਨ ਬਨਣਾਉਣ ਦੇ ਨਾਲ ਪਿੰਡ ਵਿਚ ਖੂਹ ਵੀ ਲੁਆ ਲੈਣ ਦੇ ਨਾਲ ਪਿੰਡੋਂ ਬਾਹਰ ਵੀ, ਪਾਣੀ ਦੀ ਕਈ ਪ੍ਰਕਾਰ ਦੀ ਥੁੜ ਦੂਰ ਕਰਨ ਲਈ, ਛਿਹਰਟਾ ਖੂਹ ਵੀ ਲੁਆ ਲਿਆ ਸੀ। ਜੇ, ਵਾਕਿਆ ਹੀ ਖਡੂਰ ਨੱਗਰ ਵਿਚ ਪਹਿਲਾਂ ਕੋਈ ਖੂਹ ਨਹੀਂ ਸੀ ਲੱਗਾ ਹੋਇਆ ਤਾਂ, ਦੁਖੀਆਂ ਦੇ ਦਰਦੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਦੂਜੇ ਸਰੂਪ ਵਿਚ ਪਾਣੀ ਦੀ ਥੁੜ ਵਾਲਾ ਲੋਕਾਂ ਦਾ ਦੁਖ ਖਿੜੇ ਮੱਥੇ ਬਰਦਾਸ਼ਤ ਕਰ ਲਿਆ ਹੋਵੇ, ਇਹ, ਗਲ ਵੀ ਮੰਨਣਯੋਗ ਨਹੀਂ ਹੈ ? (ਗਾਗਰ ਤਾਂ ਮਸਾਂ ਸੰਗ ਸਰਫੇ ਸ਼ਿਨਾਨ ਹੀ ਕਰਾ ਸਕਦੀ ਸੀ, ਫਿਰ- **ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ** ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥ ਮਾਤਾ ਖੀਵੀ ਜੀ ਦੀ ਇਸ ਘਿਉ ਵਾਲੀ ਖੀਰ ਵਲਾ ਲੰਗਰ-ਪਾਣੀ ਕਿਸ ਜਲ ਦੇ ਆਸਰੇ ਚੱਲ ਰਿਹਾ ਸੀ ? ਸਪੱਸ਼ਟ ਹੈ ਕਿ ਪਿੰਡ ਦੇ ਵਾਸੀਆਂ ਲਈ ਖੂਹ ਦੇ ਪਾਣੀ ਦੀ ਥੁੜ ਕੋਈ ਨਹੀਂ ਸੀ। ਫਿਰ ਕੇਵਲ ਸਤਿਗੁਰੂ ਜੀ ਦੇ ਇਸ਼ਨਾਨ ਲਈ ੬ ਮੀਲ ਦੂਰੋਂ ਦਰਿਆ ਦਾ ਪਾਣੀ, ਕਿਸ ਮਜਬੂਰੀ ਦੇ ਕਾਰਨ ?

**ਏਕ ਕੋਸ** ਬਿਪਾਸਾ ਸਮੁਹਾਏ । ਮਨੁ ਗੁਰ ਚਰਨੰਬੁ ਲਪਟਾਵੈ ।
ਇਹ ਬਿਧਿ ਪ੍ਰਿਥਮੈ ਮੱਜਨ ਕਰੈਂ । ਬਿਪਾਸਾ ਜਲ ਗਾਗਰ ਸਿਰਿਧਰੈਂ ॥੧੪੧॥

**ਪਦ ਅਰਥ;-ਏਕ ਕੋਸ**...=ਇਕ ਕੋਹ ਰਹਿਣ ਤੋਂ ਬਾਅਦ ਬਿਆਸ ਵਲ ਮੂੰਹ ਕਰਕੇ ਤੁਰਦੇ ਸਨ। **ਮਨੁ**...=ਮਨ ਚਰਨ ਕੰਵਲਾਂ ਵਿਚ ਜੁੜਿਆ ਰਹਿੰਦਾ ਸੀ। **ਨੱਜਨ ਕਰੈਂ**=ਪਹਿਲਾਂ (ਆਪ) ਇਸ਼ਨਾਨ (ਕਰਦੇ ਸਨ ਤੇ ਫਿਰ ਸਿਰ ਤੇ ਗਾਗਰ ਧਰਦੇ ਸਨ)।੧੪੧।

ਦੋਹਰਾ॥ **ਗੁਰ ਮੰਤ੍ਰ** ਜਪੁ ਜੀ ਪੜਤ ਆਵਤ ਪੰਥ ਮਝਾਰਿ । **ਏਕ ਕੋਸ** ਪਰਿ ਆਇ ਕੈ, ਪਾਵਤ ਭੋਗ ਸੁਧਾਰ॥੧੪੨॥
ਧਰਿ ਗਾਗਰ ਤਿਹ ਠਾਂ ਤਬੈ ਸੁੰਦਰ ਭੂੰਮਿ ਦਿਖਾਇ । ਸ੍ਰੀ ਗੁਰ ਕੋ ਪਰਨਾਮ ਤਬ ਮਨ ਚਿਤ ਕਰੈ ਬਨਾਇ॥੧੪੩॥

**ਪਦ ਅਰਥ:-ਪੰਥ**..=ਰਸਤੇ ਵਿਚ। **ਪਾਵਤ**...=ਪਾਠ ਦੀ ਸਮਾਪਤੀ ਦਰੁਸਤ ਢੰਗ ਨਾਲ ਕਰ ਲੈਂਦੇ।੧੪੨। ਦਿਖਾਇ=ਦੇਖਦੇ। ਚਿਤ..=ਇਕਾਗਰ ਚਿਤ ਹੋ ਕੇ।

(੩) ਸੰਪਾਦਨਾ ਕਰਨ ਵਾਲਿਆਂ ਵਿਦਵਾਨ ਮਹਾਂ ਪੁਰਖਾਂ ਨੇ **ਕੋਸ** ਅਥਵਾ **ਕੋਹ** ਦੀ ਲੰਬਾਈ ਬਾਰੇ ਕੁਝ ਨਹੀਂ ਲਿਖਿਆ। ਮਹਾਨ ਕੋਸ਼ ਦੇ ੬੨੧ ਸਫ਼ੇ ਤੇ **'ਕੋਸ'** ਭਾਵ **ਕੋਹ** ਦੀ ਲੰਬਾਈ ਚਾਰ ਹਜ਼ਾਰ (੪●●●) ਗਜ਼, ਅਤੇ ੯੭੫ ਸਫ਼ੇ ਤੇ **'ਮੀਲ'** ਦੀ ਲੰਬਾਈ ੧੭੬● ਗਜ਼ ਲਿਖੀ ਹੈ। ੪●●● ਨੂੰ ੧੭੬● ਤੇ ਤਕਸੀਮ ਕੀਤਿਆਂ ੨ ਮੀਲ ੪੮ ਗਜ਼ ਬਣਦੀ ਹੈ। ਉਸ ਹਿਸਾਬ ਨਾਲ (ਗੁਰੂ) ਅਮਰਦਾਸ ਜੀ ਦੇ ਪਿੱਛਲ-ਪੈਰੀ ਜਾਣ ਦਾ ਪੈਂਡਾ ੬ ਮੀਲ ੧੪੪ ਗਜ਼ ਬਣਦਾ ਹੈ। ਉਂਜ (੧੭ ਅਕਤੂਬਰ ੧੯੨੨ ਨੂੰ ਜਨਮੇ) ਦਾਸ ਨੇ ਛੋਟੀ ਉਮਰੇ ਹੀਂ ਬਜ਼ੁਰਗਾਂ ਕੋਲੋ ਇਕ ਕੋਹ ਡੇਢ੍ਹ ਮੀਲ ਦਾ ਸੁਣਿਆ ਹੋਇਆ ਹੈ। ਉਸ ਤੋ ਵੀ ਪੁੱਠੇ ਪੈਰੀਂ ਜਾਣ ਵਾਲਾ ਪੈਂਡਾ ੪ ਮੀਲ ੪ ਫ਼ਰਲਾਂਗ ਬਣਦਾ ਹੈ।

ਅੱਜ (ਮਈ- ੨●●●) ਜਦ ਇਸ ਪੁਸਤਕ ਬਾਰੇ ਗੁਰਮਤਿ ਵਿਚਾਰਾਂ ਲਿਖਣੀਆਂ ਦਾਸ ਦੀ ਤਕਦੀਰ ਆ ਬਣੀ ਹੈ, ਦੇਸ਼ ਤੋ ਆਏ ਨੂੰ ੧੭ ਸਾਲ ੫ ਮਹੀਨੇ ਹੋ ਪਏ ਹਨ। ਰਸਤੇ ਦੀ ਠੀਕ ਠੀਕ ਲੰਬਾਈ ਕਿਵੇਂ ਲਿਖਾਂ ? ਲਿਖਾਰੀ ਦੀ ਲਿਖਤ ਅਨੁਸਾਰ ਕਡੂਰ ਸਾਹਿਬ ਤੋਂ ਬਿਆਸ ਤੱਕ ਕੁਲ ਪੈਂਡਾ ੪ ਕੋਸ ਹੈ। ਮਹਾਨ ਕੋਸ਼ ਵਾਲੀ ਮਿਣਤੀ ਦੇ ਹਿਸਾਬ ਨਾਲ ਇਹ ਪੈਂਡਾ ੯ ਮੀਲ ਤੋਂ ਵੱਧ ਬਣਦਾ ਹੈ। ਜੇ ਸੁਣੀ ਸੁਣਾਈ ਮਿਣਤੀ ਠੀਕ ਮੰਨ ਲਈਏ ਤਾਂ ਕੁਲ ਪੈਂਡਾ ੬ ਮੀਲ ਬਣਿਆ।

(ਅ) ਪਹਿਲਾਂ ਇਹ ਵਿਚਾਰ ਕਰ ਲਈਏ ਕਿ, ਕੀ, ਇਹ ਸਾਢੇ ਚਾਰ ਮੀਲ ਪੈਂਡਾ ਰਾਤ ਦੇ ਸਮੇ ਪਿੱਛਲ ਖੁਰੀ ਤੁਰਿਆ ਜਾਣ ਦੇ ਯੋਗ ਹੈ ਵੀ ਸੀ ਕਿ ਨਹੀ ?

੧੯੩● ਵਿਚ ਦਾਸ ਦੇ ਮਾਤਾ ਪਿਤਾ ਪਰਵਾਰ ਸਹਿਤ, ਬਉਲੀ ਸਾਹਿਬ ਵਿਚ ਇਸ਼ਨਾਨ ਲਈ ਸ੍ਰੀ ਗੋਇੰਦਵਾਲ ਸਾਹਿਬ ਗਏ ਸਨ। ਚੰਗੀ ਤਰ੍ਹਾਂ ਯਾਦ ਹੈ ਕਿ ਖਡੂਰ ਸਾਹਿਬ ਸਤਿਗੁਰਾਂ ਦੇ ਦਰਬਾਰ ਦੀ ਹਾਜ਼ਰੀ ਭਰ ਕੇ ਰਸਤੇ ਵਿਚ ਦਮਦਮਾ ਸਹਿਬ ਦਰਸ਼ਨਾਂ ਲਈ ਰੁਕੇ ਸਾਂ। ਸੇਵਾਦਾਰਾਂ ਨੇ ਉਸ ਕਰੀਰ ਦੇ ਦਰਸ਼ਨ ਵੀ ਕਰਾਏ ਜਿੱਥੇ (ਸੇਵਾਦਾਰਾਂ ਦੇ ਦੱਸਣ ਅਨੁਸਾਰ), ਗੁਰੂ ਅਮਰਦਾਸ ਜੀ ਪਾਣੀ ਦੀ ਭਰੀ ਗਾਗਰ ਰੱਖ ਕੇ ਥੁਹੜਾ ਸਮਾ ਦਮ ਲਿਆ ਕਰਦੇ ਸਨ। ਸੇਵਾਦਾਰਾਂ ਨੇ ਇਹ ਵੀ ਦੱਸਿਆ ਸੀ ਕਿ, **ਇਹ ਥਾਂ ਦਰਿਆ ਬਿਆਸ ਅਤੇ ਖਡੂਰ ਸਾਗਿਬ ਦੇ ਠੀਕ ਅੱਧ ਵਿਚ** ਹੈ। (ਕਿਥੋਂ ਪਤਾ ਲੱਗੇ ਕਿ, ਲਿਖਾਰੀ ਦਾ ਕਥਨ ਕਿਸ ਕਾਰਨ ਮੇਲ ਨਹੀਂ ਖਾਂਦਾ ?

**(ੲ)** ਉਸ ਸਮੇ ਵੀ ਗੋਇੰਦਵਾਲ ਸਾਹਿਬ ਦਾ ਕੱਚਾ ਰਸਤਾ, ਥਾਂ ਥਾਂ ਤੇ ਕਈ ਤਰ੍ਹਾਂ ਦੀਆਂ ਰੁਕਾਵਟਾਂ ਨਾਲ ਅਤੇ ਮਿੱਟੀ ਘੱਟੇ ਘੱਟੇ ਨਾਲ ਭਰਆ ਹੋਇਆ ਸੀ। ਕਈ ਨੀਵੇਂ ਥਾਈਂ ਰਾਹ ਵਿਚ ਪਾਣੀ ਅਥਵਾ ਗਾਰਾ ਵੀ ਹੈ ਸੀ। ਗੋਇੰਦਵਾਲ ਸਾਹਿਬ ਤੋਂ ਦਰਿਆ ਤੱਕ ਦਾ ਥਾਂ ਸਰਕੜੇ ਅਤੇ ਕਈ ਤਰ੍ਹਾਂ ਦੀਆਂ ਝਾੜੀਆਂ ਵਾਲਾ ਸੀ। ੧੯੭੪ ਵਿਚਲੀ ਦਾਸ ਦੀ ਜਾਣਕਾਰੀ ਅਨੁਸਾਰ, ਬਿਆਸ ਦੇ ਪਾਣੀ ਤੱਕ ਪੁਜਣ ਲਈ ਬਣੇ (ਪੱਤਣ ਵਲ ਨੂੰ) ਬਣੇ ਹੋਏ ਰਸਤੇ ਵੀ ਏਡੇ ਪੱਧਰੇ ਨਹੀਂ ਸਨ। (ਸੰਮਤ ੧੫੯੭-੧੬●੯ ) ਲਗ ਪਗ ੪●● ਸਾਲ ਪਹਿਲੋਂ ੧੯ਵੀ ਸਦੀ ਦੇ ਟਾਕਰੇ ਤੇ ਬੜੀ ਘੱਟ ਅਬਾਦੀ ਵਾਲੇ ਉਨ੍ਹਾਂ ਸਮਿਆਂ ਵਿਚ, ਖਡੂਰ ਸਾਹਿਬ ਤੋਂ ਦਰਿਆ ਬਿਆਸ ਨੂੰ ਜਾਂਦਾ, ਤਕਰੀਬਨ ਉਜਾੜ ਪੈਂਡਾ, ਕੰਡੇ ਦਾਰ ਝਾੜੀਆਂ ਨਾਲ ਅਤੇ ਹੋਰ ਜੰਗਲੀ ਰੁੱਖਾਂ ਬੂਟਿਆਂ ਨਾਲ ਭਰਿਆ ਹੋਣਾ ਕੁਦਰਤੀ ਗੱਲ ਸੀ। **ਇਨ੍ਹਾਂ ਤੱਥਾਂ ਤੋ ਸਿੱਧ ਹੈ ਕਿ,** ਰਾਤ ਦੇ ਸਮੇ ਤੁਰਨਾ ਛਡਿਆ, ਦਿਨ ਵੇਲੇ ਵੀ ਸਾਢੇਚਾਰ ਮੀਲ ਪੈਂਡਾ ਪਿੱਛਲ ਪੈਰੀਂ, ਦੋ ਘੰਟਿਆਂ ਵਿਚ ਕੋਈ ਗਭਰੂ ਵੀ ਨਹੀ ਮੁਕਾ ਸਕਦਾ।

**(੪)** ੧੩੯ਵੀਂ ਚੌਪਈ ਵਿਚ ਲਿਖਾਰੀ ਨੇ ਲਿਖਿਆ ਹੈ ਕਿ (ਗੁਰੂ) ਅਮਰਦਾਸ ਜੀ ਗੁਰੂ ਅੰਗਦ ਸਾਹਿਬ ਜੀ ਨੂੰ ਰੋਜ਼ ਤਿੰਨ ਵਜੇ ਸਵੇਰੇ ਇਸ਼ਨਾਨ ਕਰਾ ਲਿਆ ਕਰਦੇ ਸਨ। ਉਪਰ ਵਿਚਾਰੀ ਸਥਿਤੀ ਵਿਚ (ਗੁਰੂ ਅਮਰਦਾਸ ਸਾਹਿਬ ਸਾਡੇ ਾਰ ਮੀਲ ਪੈਂਡਾ ਪਿਛਲੇ ਪੈਰੀਂ ਕਰਨ ਨਾਲ) ਸ਼ਾਮੀ ਰਹਿਰਾਸ ਸਾਹਿਬ ਦੇ ਭੋਗ ਉਪ੍ਰੰਤ ਉਸੇ ਵੇਲੇ ਵੀ ਜੇ ਤੁਰ ਪਿਆ ਕਰਦੇ ਹੁੰਦੇ

ਤਦ ਵੀ, ਬਿਆਸ ਦੇ ਜਲ ਨਾਲ ਰੋਜ਼ ਸਵੇਰੇ ਤਿੰਨ ਵਜੇ ਸਤਿਗੁਰੂ ਜੀ ਦਾ ਇਸ਼ਨਾਨ ਕਰਾਉਣਾ ਮਨੁੱਖੀ ਸ਼ਕਤੀ ਤੋਂ ਬਾਹਰ ਦੀ ਗਲ ਹੈ।

ਚੌਪਈ= ਅਮਰਦਾਸ ਪੁਨਿ ਸਿਰਿ ਧਰਿ ਗਾਗਰ। ਆਵਤ ਪੰਥ ਬਿਖੈ ਸੁਖਸਾਗਰ ।

ਤਿਸੀ ਅਸਥਾਨ **ਦਮਦਮਾ** ਸੋਹੈ । ਜਗਤ ਕਾਮ ਪੂਰਨ ਮਨ ਮੋਹੈ ॥੧੪੪॥

ਉਚੇਚੇ ਤੌਰ ਤੇ ਇਸ ਪੁਸਤਕ ਸੰਪਾਦਨਾ ਕਰਨ ਦੀ ਘਾਲਣਾ ਘਾਲਣ ਵਾਲੇ ਮਹਾਂਪੁਰਖ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਨੇ, ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਾਹਿਬ ਦੀ ਪਦਵੀ ਦੇ ਅਨਕੂਲ ਗੁਰਮਤਿ ਦਾ ਪੱਖ ਸਪੱਸ਼ਟ ਕਰਨ ਦੀ ਥਾਂ ਸਗੋਂ ਟੂਕ ਵਿਚ ਜੋ ਲਿਖਿਆ ਹੈ, ਉਨ੍ਹਾਂ ਬਚਨਾ ਦੀ ਵਰਤੋਂ ਨਾਲ ਇਸ ਚੌਪਈ ਦੇ ਅਰਥ ਇਸ ਪ੍ਰਕਾਰ ਹਨ:-

**ਅਰਥ**:-ਸੁਖਾਂ ਦੇ ਸਾਗਰ (ਗੁਰੂ) ਅਮਰਦਾਸ ਜੀ, ਸਿਰ ਤੇ ਗਾਗਰ ਚੁੱਕੀ ਰਸਤੇ ਵਿਚ ਜਿਸ ਥਾਂ ਅਇਆ ਕਰਦੇ ਸਨ, "ਉਸ ਅਸਥਾਨ ਉਤੇ ਹੁਣ ਦਮਦਮਾ ਸਾਹਿਬ ਸੁਭਾਇਮਾਨ ਹੈ, ਮਨਾਂ ਨੂੰ ਮੋਹਨ ਵਾਲਾ ਇਹ ਅਸਥਾਨ ਸੰਸਾਰ ਦੇ ਲੋਕਾਂ ਦੀਆਂ ਸ਼ੁਭ ਕਾਮਨਾਵਾਂ ਪੂਰੀਆਂ ਕਰਦਾ ਹੈ ।੧੪੪।

ਉੱਪਰ ੧੧ਵੇ ਲੇਖ ਵਿਚ ਅਸਾਂ ਚੰਗੀ ਤਰ੍ਹਾਂ ਸਮਝ ਲਿਆ ਸੀ ਕਿ, ਪਹਿਲੇ ਸਰੂਪ ਤੋਂ ਲੈ ਕੇ ਪੰਚਮ ਜਾਮੇ ਤਕ. ਸਤਿਗੁਰੂ ਜੀ ਲਈ "ਮਨ ਨੂੰ ਮੋਹਨ ਵਾਲਾ ਅਥਵਾ ਸਭ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਕੇਵਲ ਅਤੇ ਕੇਵਲ ਸਿਜਣਹਾਰ ਅਖਾਲਪੁਰਖ ਜੀ ਹੀ ਹਨ। ਪਰ ਏਧਰ ਵੇਦਾਂਤੀ ਜੀ ਆਪਣੇ ਹੱਥੀਂ ਕੇਵਲ ਇਕ ਸੇਵਾਦਾਰ ਦੇ ਬਿਸਰਾਮ ਲਈ ਅਟਕਣ ਵਾਲੀ ਥਾਂ ਨੂੰ, ਹੀ ਸਭ ਕਾਮਨਾ ਪਰੀਆਂ ਕਰਨ ਵਾਲਾ ਮੰਨਣ ਦਾ ਉਪਦੇਸ਼ ਲਿਖ ਰਹੇ ਹਨ ?

**(੫)** ਥਾਂ ਥਾਂ ਗੁਰੂ ਬਾਣੀ ਸਿਧਾਂਤ ਦੀ ਖੰਡਨਾ ਕਰੀ ਰੱਖਣ ਲਈ ਝੂਠ ਗਾਥਾ ਗੰਢੀ ਆ ਰਹੇ ਲਿਖਾਰੀ ਦੀ ਕੁਟਲਤਾ ? ਕੇਵਲ ਇਕ ਅਕਾਲ ਦਾ ਪੂਜਾਰੀ ਹੋਣ ਦਾ ਮਾਣ ਕਰ ਰਹੀ ਸਿੱਖੀ ਨੂੰ, ਅਨੇਕਤਾ ਦਾ ਪੁਜਾਰੀ ਬਣਾਇਆ ਜਾ ਰਿਹਾ ਹੈ ? ਭਾਵ, "**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ** ॥"{੪੬੩} ਸਿਰਜਣਾ ਨੂੰ ਸਤਿਗੁਰੂ ਨਜੀ ਨੇ 'ਦੂਜੀ ' ਫ਼ੁਰਮਾਨ ਕੀਤਾ ਹੈ। ਅਤੇ ਖ਼ਸਮ ਪ੍ਰਭੂ ਦੇ ਥਾਂ ਉਸ ਦੀ ਕਿਰਤ ਦੀ ਪੂਜਾ ਦੂਜੇ ਲਗਣ ਵਾਲੀ ਭੁੱਲ ।- "**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ** ॥" {੪੭●} ਭਾਵ, ਵੈਦਾਂਤੀ ਜੀ ਵਲੋਂ ਲਿਖੇ ਉਪਰੋਕਤ ਅਰਥਾਂ ਦੇ ਅਧਾਰ ਤੇ, ਸੰਸਾਰ ਸਮੁੰਦਰ ਵਿਚ ਡੁੱਬ ਪਰਨ ਦੀ ਪੰਥਕ ਅਗਿਆ ? ਪਿਆਰੇ ਖ਼ਾਲਸਾ ਜੀਓ ! ਸਾਂਭੋ ਸੁਰਤ ਤੇ ਪਛਾਣੋ ਆਪਣੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਨੂੰ। ਲੱਗਾ ਜੇ ਲਿਖਾਰੀ ਕਹਾਣੀ ਨੂੰ ਨਵਾਂ ਮੋੜ ਦੇਣ । ਸੁਖਣਾ ਪੂਰੀਆਂ ਕਰਨ ਵਾਲਾ ਇਕ ਹੋਰ ਨਵਾਂ ਸਾਧਨ ?:--

ਏਕ ਸਮੇ ਜਲ ਜਬੈ ਲਯਾਏ । ਆਂਧੀ ਚਲੀ ਬਹੁਤ ਭੈ ਦਾਏ ।

ਪੰਥ ਸੂਝ ਨਹਿ ਰੈਨਿ ਅੰਧੇਰੀ । ਚਲਤ ਸ਼ਿਤਾਬ ਹੋਇ ਮਤੁ ਦੇਰੀ ॥੧੪੬॥

ਜੁਲਾਹੇ ਖੱਡੀ **ਮੇਖ ਗਡਾਏ** । ਤਹ ਗਿਰ ਪਰੇ ਮੁਖਿ ਗੁਰ ਉਚਰਾਏ ।

ਗਾਗਰ ਜਲ ਸਿਰਿ ਗਿਰਨ ਨ ਦੀਨੀ। ਰਖੀਥਾਂਭ ਦੁਹੁ ਕਰਿ ਦ੍ਰਿੜ ਕੀਨੀ ॥੧੪੭॥

ਦੋਹਰਾ॥ ਤਬੈ ਜੁਲਾਹੇ ਅਸ ਕਹਾ ਨਿਜ ਨਾਰੀ ਕੇ ਸਾਥ । ਹਮਰੇ ਦਰਿ ਕੋ ਹੈ ਗਿਰਾ ਐਸੇ ਸਮੇ ਅਨਾਥ ॥੧੪੮॥

ਜੁਲਹੀ ਤਬ ਪਤਿ ਕੋ ਕਹਾ ਅਮਰੂ ਹੈ ਨਿਹਥਾਵ । ਜਾ ਕੋ ਰੈਨਿ ਅਰਾਮ ਨਹਿ ਜਲ ਢੋਵਤ ਦੁਖੁ ਪਾਵ ॥੧੪੯॥

**ਕਈ ਸਾਲਾਂ ਦੀ** ਗੁਰਮਤਿ ਦੇ ਆਸ਼ੇ ਵਿਰੋਧੀ ਹਠਕਰਮੀਆਂ ਵਾਲੀ ਸੇਵਾ ਉਪ੍ਰੰਤ ਹੁਣ ਅਚਨਚੇਤ ਬੜੀ ਸਖ਼ਤ ਹਨੇਰੀ ਤੇ ਝੱਖੜ ਝੁੱਲ ਪਿਆ ? ਬਿਰਧ (ਸਤਿਗੁਰੂ ਅਮਰਦਾਸ ਜੀ ਉਸ ਮੀਂਹ ਝੱਖੜ ਦੇ ਕਾਰਨ, ਰਾਹੋਂ ਉੱਖੜ ਕੇ ਜੁਲਾਹੇ (ਦੇ ਸੂਤ੍ਰ ਦਾ ਤਾਣਾ ਬੱਨ੍ਹਣ ਲਈ ਗੱਡੀ ਹੋਈ) ਕਿੱਲੀ ਨਾਲ ਠੋਕਰ ਖਾ ਕੇ ਖੱਡੀ ਵਿਚ ਡਿਗਣ ਤੋਂ, ਅਚਨ ਚੇਤ ਵੱਜੇ ਸਖ਼ਤ ਝਟਕੇ ਨੂੰ ਝੱਲ ਗਏ ਅਤੇ ਜਲ ਨੂੰ ਸਹੀ ਸਲਾਮਤ ਸੰਭਾਲੀ ਰਖਿਆ। ਜੁਲਾਹੇ ਜੁਲਾਹੀ ਵਲੋਂ "ਅਮਰੂ ਨਿਥਵਾਂ" ਕਹਿਣ ਰੂਪ ਦੁਖਦਾਈ ਚੋਭਾਂ ਮਾਰੀਆਂ। ਪਰ (ਗੁਰੂ) ਅਮਰਦਾਸ ਜੀ ਸ਼ਾਂਤ ਰਹੇ।

ਅਡੋਲ ਚਿਤ ਰਹਿੰਦਿਆਂ, ਬੜੀ ਸ਼ਰਧਾ ਨਾਲ ਸਤਿਗੁਰੂ ਜੀ ਦਾ ਇਸ਼ਨਾਨ ਕਰਾਇਆ, ਅਤੇ ਫਿਰ ਸਤਿਗੁਰੂ ਜੀ ਧਿਆਨ ਵਿਚ ਜੁੜ ਗਏ। ਰਾਤ ਦਾ ਹਨੇਰਾ ਹਟਿਆ। ਸੂਰਜ ਚੜ੍ਹੇ ਸਤਿਗੁਰਾਂ ਨੇ ਦੀਵਾਨ ਸਜਾਇਆ। ਦਾਤੂ ਜੀ ਦੱਸ ਰਹੇ ਹਨ ਕਿ, ਬਾਬਾ ਬੁਢਾ ਜੀ ਆਦਿ ਮੁਖੀ ਸਿੱਖਾਂ ਨੂੰ (ਗੁਰੂ) ਅਮਰਦਾਸ (ਜੀ) ਤੇ ਸਾਨੂੰ ਦੋਹਾਂ (ਬਾਬਾ ਦਾਤੂ ਜੀ ਤੇ ਦਾਸੂ ਜੀ) ਭਾਈਆਂ ਨੂੰ ਵੀ ਬੁਲਾ ਕੇ ਕੋਲ ਬਿਠਾ ਲਿਆ। ਸਤਿਗੁਰੂ ਜੀ ਨੇ ਗੁਰੂ ਅਮਰਦਾਸ ਜੀ ਕੋਲੋਂ ਰਾਤ ਦਾ ਬਿਰਤਾਂਤ ਪੁਛਿਆ(੧੫੨ ਤੱਕ) ਤਾਂ:-

**ਕੰਡਲੀਆ**॥ਅਮਰਦਾਸ ਗੁਰ ਵਾਕ ਸੁਨਿ ਭਾਖੇ ਬਚਨ ਰਸਾਲ। ਹਮ ਕੋ ਕਿਛੂ ਨ ਕਛੁ ਕਹਯੋ, ਸੁਨੀਯੋ ਪ੍ਰਭ ਕ੍ਰਿਪਾਲ।

ਸੁਨੀਯੋ ਪ੍ਰਭੁ ਕ੍ਰਿਪਾਲ **ਸਭੀ ਬਿਧਿ ਜਾਨਨ-ਹਾਰੇ** । ਤੁਮ ਅਵਗਨ ਬਖਸੰਦ ਦਾਸ ਹਮ ਦੀਨ ਵਿਚਾਰੇ ।

ਗੁਰ ਅੰਗਦ ਪਤਿ ਬਾਮ, ਸੋਊ ਤਤਕਾਲ ਬੁਲਾਏ । ਦੰਪਤਿ ਅਤਿ ਭੈ ਖਾਇ, ਪ੍ਰਭੂ ਕੇ ਨਿਕਟਿ ਸੁ ਆਏ ॥੧੫੩॥

ਸਤਤਗੁਰੂ ਜੀ ਨੇ ਜੁਲਾਹੇ ਪਤੀ ਪਤਨੀ ਨੂੰ ਬੁਲਾ ਕੇ ਪੁਛਿਆ ਤਾਂ ਉਨ੍ਹਾਂ ਨੇ ਅਮਰੂ ਨਿਥਵਾਂ ਆਖਣ ਵਾਲੀ ਰਾਤ ਦੀ ਸਾਰੀ ਗੱਲ ਸਚ ਸਚ ਦੱਸ ਦਿਤੀ। ਤਾਂ, ਗੁਰੂ ਸਾਹਿਬ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਆਪਣੀ ਗਲਵੱਕੜੀ ਵਿਚ ਲੈ ਕੇ ਇਉਂ ਫ਼ੁਰਮਾਨ ਕੀਤਾ-"**ਨਿਥਾਵਿਆਂ ਕਾ ਥਾਂਵ ਤੂ ਨਿਓਟੀਆਂ ਕੀ ਤੁਮ ਓਟ । ਜੋ ਨਰ ਤੁਮ ਦਰਸਨ ਕਰੇ ਮਿਟੈ ਪਾਪ ਤਿਹ ਕੋਟਿ ॥੧੫੮॥**"

ਜੁਲਾਹੇ ਪ੍ਰਤਿ ਸ੍ਰੀ ਗੁਰ ਕਹਾ ਇਹ ਗ੍ਰਹ ਤੁਮ ਛਡ ਦੇਹੁ । ਗੁਰ ਸਥਾਨ ਇਹ ਹੈ ਭਯੋ ਔਰੁ ਧਾਮ ਰਚਿ ਲੇਹੁ ॥੧੫੯॥ (ਗੁਰੂ) ਅਮਰਦਾਸ ਜੀ ਨੂੰ ਇਉ ਵਰਾਂ-ਅਸੀਸ਼ਾਂ ਨਾਲ ਨਿਹਾਲ ਕਰਕੇ ਜੁਲਾਹੇ ਨੂੰ ਸਤਿਗੁਰੂ ਜੀ ਨੇ ਆਖਿਆ ਕਿ, ਇਹ ਕਿੱਲੀ ਵਾਲਾ ਥਾਂ ਹੁਣ ਗੁਰੂ ਦਾ ਹੋ ਗਿਆ ਹੈ, ਤੂ ਕਿਤੇ ਹੋਰ ਥਾਂ ਸੁਹਣਾ ਘਰ ਬਣਾ ਲੈ, ਤੇ-"ਦੀਨੋ ਦਰਬ ਅਪਾਰ ਜੁਲਹੇ ਕੋ ਸ੍ਰੀ ਗੁਰ ਤਬੇ ॥" ਜੁਲਾਹੇ ਨੂੰ ਸਤਿਗੁਰੂ ਜੀ ਨੇ ਬੇਅੰਤ ਧਨ ਦੇ ਦਿਤਾ। ਉਸ ਨੇ ਸਤਿਗੁਰੂ ਜੀ ਦੀ ਬੜੀ ਉਪਮਾਂ ਉਚਰਾਰੀ ਅਤੇ ਜਾ ਕੇ ਹੋਰ ਕਿਸੇ ਚੰਗੇ ਜਹੇ ਥਾਂ ਤੇ, ਬੜਾ ਸੁੰਦਰ ਘਰ ਬਣਾ ਲਿਆ।

ਪਰ ਉਸ ਜੁਲਾਹੇ ਦੇ ਪਰਵਾਰ ਦਾ ਕੀ ਬਣਿਆ ? ਉਹ ਨਵਾਂ ਘਰ ਕਿੱਥੇ ਬਣਿਆ ?-ਇਹ ਕਿਸੇ ਨੂੰ ਕੁਝ ਪਤਾ ਨਹੀਂ। ਵਿਦਿਆਹੀਨ ਸਿੱਖ, ਕੀ ਜਾਣੇ ਸਚੁ ਝੂਠ ਦੀ ਪਛਾਣ ?

**(੬)** ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਸਮਰਥ ਅੰਤਰਜਾਮੀ, "**ਸਭੀ ਬਿਧਿ ਜਾਨਨ-ਹਾਰੇ**" ਦਰਸਾਉਣ ਤੋਂ ਸਪੱਸ਼ਟ ਹੈ ਕਿ, ਸਤਿਗੁਰੂ ਜੀ ਪਹਿਲੇ ਦਿਨ ਤੋਂ ਇਸ ਸੇਵਾ ਬਾਰੇ ਸਭ ਕੁਝ ਜਾਣਦੇ ਸਨ ਕਿ, ਬਿਰਧ ਅਵਸਥਾ ਗੁਰੂ ਅਮਰਦਾਸ ਜੀ ਦੀ, ਰਾਤੋ ਰਾਤ ਬਿਆਸ ਤੋਂ ਜਲ ਲਿਆਉਣ ਵਾਲੀ ਕਰੜੀ "**ਹਠ- ਘਾਲਣਾ**" ਰੂਪ ਉਨ੍ਹਾਂ ਪੂਜਾ ਅਰੰਭ ਕਰ ਰਹੇ ਹਨ। ਸਰਬੱਤ ਸੰਸਾਰ ਪ੍ਰਤੀ, ਤਰਸ ਮਿਹਰ ਨਾਲ ਲਬਾਲਬ ਭਰੇ ਹਿਰਦੇ ਵਾਲੇ ਸਤਿਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤ ਸੰਭਾਲੀ, ਲੋਕਾਂ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ ਨਾਲ ਜੋੜ ਰਹੇ, ਅਨਿਨ ਗੁਰੂ-ਭਗਤ, ਅਦੁਤੀ ਨਿਸ਼ਕਾਮ ਸੇਵਾਦਾਰ, ਬਾਬਾ ਲਹਿਣਾ ਜੀ ਤੋਂ ਬਣੇ ਸਤਿਗੁਰੂ ਅੰਗਦ ਸਾਹਿਬ ਜੀ, ਖੂਹਾਂ ਦਾ ਪਾਣੀ ਹੁੰਦਿਆਂ, ਨਿਰੰਤਰ ੧੨ ਸਾਲ, **ਉਸ ਜਲ ਨਾਲ** ਇਸ਼ਨਾਨ ਕਰਦੇ ਰਹਿਣ ਵਾਲੀ ਵਡੀ (ਬ੍ਰਾਹਮਣ ਗੁਰੂਆਂ ਵਾਲੀ) ਨਿਰਦਾਇਤਾ ਦਾ ਵਿਚਾਰ ਵੀ ਮਨ ਵਿਚ ਲਿਆਉਣਾ ਕਦੇ ਕਿਸੇ ਵੀ ਹਾਲਤ ਵਿਚ ਨਹੀਂ ਸਨ ਝੱਲ ਸਕਦੇ ? **ਸਤਿਗੁਰੂ ਜੀ ਪੱਥਰ ਦੇ ਠਾਕੁਰ ਜੀ ਨਹੀਂ ਸਨ** ਜੋ ਅਜੇਹੇ ਦਰਿਆਈ-**ਜਲ ਨਾਲ ਇਸ਼ਨਾਨਾ ਕਰਦੇ ਰਹਿੰਦੇ ਜਿਹੜਾ (ਪਾਣੀ)**, ਪਿਤਾ ਦੀ ਉਮਰ ਦੇ ਬਿਰਧ* (ਗੁਰੂ) **ਅਮਰਦਾਸ ਜੀ,** (ਜੋ ਕੇਵਲ ਸਭ ਤੋਂ ਵੱਧ ਭਰੋਸੇ ਵਾਲੇ ਸੇਵਾਦਾਰ ਹੀ ਨਹੀ ਸਨ ਸਗੋਂ ਉਨ੍ਹਾਂ ਦੀ ਪੁਤਰੀ ਬੀਬੀ ਅਮਰੋ ਜੀ ਸਹੁਰੇ-ਪਿਤਾ ਜੀ ਦੇ ਸਕੇ ਭਰਾਤਾ ਜੀ ਵੀ ਸਨ), ਜ਼ਹਿਰੀਲੇ ਸੱਪਾਂ ਅਤੇ ਹੋਰ ਜੰਗਲੀ ਜਾਨਵਰਾਂ ਤੋਂ ਹਰ ਸਮੇ ਦੇ ਖ਼ਤਰੇ ਨਾਲ ਭਰਿਆਂ, ੬/੭ ਮੀਲ ਬੜਾ ਬਿਖੜਾ ਪੈਂਡਾ ਮਾਰ ਕੇ ਰਾਤੋ ਰਾਤ, ਅਤੀਅੰਤ ਕਰੜੀ **ਹਠ-ਘਾਲਣਾ** ਨਾਲ ਲਿਆਂਉਂਦੇ ਸਨ ? ਉਨ੍ਹਾਂ ਨੇ ਤਾਂ ਪਹਿਲੇ ਦਿਨ ਹੀ (ਗੁਰੂ ਅਮਰਦਾਸ ਜੀ ਨੂੰ ਕੋਲ ਬੁਲਾ ਕੇ ਬੜੇ ਪਿਆਰ ਨਾਲ ਕਹਿ ਦੇਣਾ ਸੀ- "ਹੇ ਭਲੇ ਪੁਰਖ ਜੀਓ ! ਪਵਿਤਰ ਤੇ ਨਿਸ਼ਕਾਮ ਹਿਰਦੇ ਤੋਂ ਕੀਤੀ ਜਾ ਰਹੀ ਤੁਹਾਡੀ ਛੋਟੀ ਤੋਂ ਛੋਟੀ ਸੇਵਾ ਸਤਿਗੁਰੂ ਨਾਨਕ ਸਾਹਿਬ ਜੀ ਦੇ ਘਰ ਕਬੂਲ ਹੈ-"**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥**" ਫਿਰ, ਬਚਪਨ ਤੋਂ ਵਰਤ ਰਹੇ ਖੂਹਾਂ ਟੋਬਿਆਂ ਦੇ ਬੇ-ਅੰਤ ਜਲ ਦੇ ਹੁੰਦਿਆਂ ਕੇਵਲ ਸਾਡੇ ਇਸ਼ਨਾਨ ਵਾਸਤੇ ਹੀ ਜਾਣ ਬੁੱਝ ਕੇ ਤੁਸਾਂ ਇਹ **ਬ੍ਰਹਾਮਣੀ ਮਤਿ ਵਾਲੀ ਫ਼ਜ਼ੂਲ ਹੱਠ-ਸੇਵਾ**, ਸਰੀਰ ਨੂੰ ਅਜਾਂਈ ਨੁਕਸਾਨ ਪੁੱਜਣ ਦੀ ਵਡੀ ਸੰਭਾਵਣਾ ਬਣਾਈ ਰੱਖਣ ਵਾਲਾ ਕਰਮ, ਕਿਸ ਕਾਰਨ ਅਰੰਭ ਕਰ ਲਿਆ ? ਇਸ ਦੁਰਲੱਭ ਦੇਹੀ ਕਸ਼ਟ ਦੇਣ ਲਈ ਨਹੀਂ ਬਣੀ, ਸਗੋਂ ਇਸ ਦੀ ਪਾਲਣਾ ਕਰਦਿਆਂ ਪ੍ਰਭੂ ਮਿਲਾਪ ਦਾ ਅਨੰਦ ਮਾਨਣਾ ਹੈ। ਹਠ-ਕਰਮਾਂ ਨਾਲ ਸਰੀਰ ਨੂੰ ਕਸ਼ਟ ਪੁਚਾਉਣ ਵਾਲੇ ਵਿਹਾਰ ਦੇ ਬਾਰੇ ਗੁਰੂ-ਪਰਮੇਸ਼ਰ ਜੀ ਤੋਂ ਪ੍ਰਾਪਤ ਹੋਏ ਪਾਵਨ ਬਚਨ--

{* **Foot note:-ਕਿਸੇ ਵਿਅਰਥ ਭੇਲੇਖੇ ਵਿਚ ਨਾ ਪੈ ਜਾਣਾ**-ਉਪਰੋਕਤ ੬ ਨੰਬਰ ਪੈਰੇ ਵਿਚ ਦਾਸ ਨੇ (ਸਤਿਗੁਰੂ) ਅਮਰਦਾਸ ਸਾਹਿਬ ਜੀ ਲਈ "**ਬਿਰਧ ਉਮਰ**" ਸ਼ਬਦ ਵਰਤਿਆ ਹੈ। ਮਨ ਨੇ ਸ਼ੰਕਾ ਕਬੂਲਿਆ ਹੈ, ਕਿ ਹੋ ਸਕਦਾ ਹੈ ਗੁਰਬਾਣੀ ਦੀ ਅੰਤਰੀਵ ਰਮਜ਼ ਦੀ ਠੀਕ ਪਛਾਣ ਨਾ ਕਰ ਸਕਣ ਵਾਲੇ ਖਰੜ ਗਿਆਨੀ, ਝਟ-ਪਟ-"**ਗੁਰਮੁਖਿ ਬੁਢੇ ਕਦੇ ਨਾਹੀ**" ਪਾਵਨ ਪੰਗਤੀ ਵਰਤ ਕੇ ਸੁਹਿਰਦ ਪਾਠਕ ਦੇ ਮਨ ਵਿਚ ਸ਼ੰਕਾ ਖੜਾ ਕਰਕੇ, ਸੈਂਕੜੇ ਸਾਲਾਂ ਤੋਂ ਪੰਥ ਵਿਚ ਪਰਚਲਤ ਇਸ ਪੁਰਾਣਕ ਤਰਜ਼ ਦੀ ਗਾਥਾ ਬਾਰੇ, ਉਪਰੋਕਤ ਲਿਖੇ ਗੁਰਮਤਿ-ਵਿਚਾਰ ਅਜਾਈਂ ਰੱਦ ਕਰਨ ਦਾ ਯਤਨ ਕਰਨ ? ਇਸ ਕਾਰਨ ਪਹਿਲਾਂ ਇਸ ਪੰਗਤੀ ਬਾਰੇ ਗੁਰਮਤਿ ਵਿਚਾਰ ਲਿਖ ਲੈਣ ਦੀ ਲੋੜ ਅਨੁਭਵ ਕੀਤੀ ਹੈ:- ਗੁਰੂ ਬਾਣੀ ਦੀ ਇਹ ਪਾਵਨ ਪੰਗਤੀ ਸਲੋਕ ਵਾਰਾਂ ਤੋ ਵਧੀਕ ਮਹਲਾ ੩ ਦੇ ੪੪ਵੇਂ ਸਲੋਕ ਵਿਚੋਂ ਹੈ। ਪੰਗਤੀ ਦਾ ਸੰਬੰਧ ਸਰੀਰ ਦੇ ਬੁਢੇਪੇ ਨਾਲ ਬਿਲਕੁਲ ਨਹੀਂ ਹੈ। ਗੁਰਮਤਿ ਨੇ ਆਤਮਕ ਜੀਵਨ ਵਿਚ ਆਈ ਕਮਜ਼ੋਰੀ ਨੂੰ ਬੁਢੇਪਾ ਮੰਨਿਆ ਹੈ। ੪੪ ਦੇ ਨਾਲ ਹੀ ੪੩ ਸਲੋਕ ਦੀ ਵਿਚਾਰ ਕਰਨ ਨਾਲ ਅਸਲੀਅਤ ਦੀ ਸਮਝ ਆ ਜਾਂਦੀ ਹੈ:-**ਸਬਦਿ ਮਰੈ ਸੋ ਮੁਆ ਜਾਪੈ ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥ ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥ ਬਿਨੁ ਸਬਦੈ ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥ ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥ ਨਾਨਕ ਕਰਤਾ ਕਰੇ ਸੁ ਹੋਇ ॥ ੪੩ ॥ ਗੁਰਮੁਖਿ ਬੁਢੇ ਕਦੇ**

**ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥ ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥ ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥ ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥ ੪੪ ॥**{੧੪੧੯}

ਜੇ ੪੪ ਨੰਬਰ ਸਲੋਕ ਵਿਚਲੇ 'ਗੁਰਮਖਿ' ਨੂੰ ਸਰੀਰ ਤੋਂ ਬੁੱਢਾ ਕਦੇ ਨਹੀਂ ਹੁੰਦਾ ਮੰਨਦੇ ਹੋ ਤਾਂ ਕੀ, ੪੩ ਨੰਬਰ ਸਲੋਕ ਵਿਚ ਦੋ ਵਾਰ ਆਏ "ਮੂਆ" ਪਦ ਦਾ ਭਾਵ ਸਰੀਰਕ ਤੌਰ ਤੇ ਮੁਰਦਾ ਹੋ ਚੁੱਕਿਆ, ਸਮਝਿਆ ਜਾਵੇਗਾ? ਸੋ **ਮੂਆ** ਦਾ ਅਰਥ ਵਿਕਾਰਾਂ ਲਈ ਮੁਰਦਾ ਹੋ ਚੁੱਕਾ ਹੈ। ਵਿਕਾਰ ਪੋਹ ਹੀ ਨਾ ਸਕਣ। ਏਵੇਂ ਹੀ '**ਗੁਰਮੁਖਿ ਬੁਢੇ ਕਦੇ ਨਾਹੀ**' ਦਾ ਅਰਥ=ਸਤਿਗੁਰੂ ਜੀ ਦੇ ਸਨਮੁਖ ਰਹਿਣ ਵਾਲੇ, ਗੁਰਮੁਖ ਸੱਜਣ, ਆਤਮਕ ਤੌਰ ਤੇ ਕਦੇ ਕਮਜ਼ੋਰ ਨਹੀ ਹੋ ਸਕਦੇ। ਜੇ ਅਜੇ ਵੀ ਸ਼ੰਕਾ ਰਹਿ ਜਾਵੇ ਤਾਂ ਗੁਰੂ ਗ੍ਰੰਥ ਸਾਹਿਬ ਦਰਪਣ ਦੀ ਦਸਵੀਂ ਪੋਥੀ ਦੇ ੬੨੨ ਤੇ ੬੨੩ ਸਫ਼ੇ ਤੇ ਲਿਖੇ ਅਰਥਾਂ ਤੋਂ ਦੂਰ ਕਰ ਲਿਆ ਜਾਵੇ ਜੀ।

# ੧੮- ਹਠ ਕਰਮ ਅਤੇ ਗੁਰੂ ਬਾਣੀ

੨੬- **ਬਿਲਾਵਲੁ ਮਹਲਾ ੧ ॥ ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ॥ ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ॥ ਅਵਿਗਤੋ ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ॥ ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ ॥ ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥ ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ** ॥ ੧ ॥{੮੪੪}-੨

੨੭- **ਰਾਮਕਲੀ ਮਹਲਾ ੧** ॥ **ਹਠੁ ਨਿਗ੍ਰਹੁ ਕਰਿ ਕਾਇਆ ਛੀਜੈ** ॥ **ਵਰਤੁ ਤਪਨੁ ਕਰਿ ਮਨੁ ਨਹੀ ਭੀਜੈ** ॥ **ਰਾਮ ਨਾਮ ਸਰਿ ਅਵਰੁ ਨ ਪੂਜੈ ॥ ੧ ॥**{੯●੫}-੫

੨੮- **ਇਕਿ ਨਾਗੇ ਭੂਖੇ ਭਵਹਿ ਭਵਾਏ ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥ ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥ ੧੩ ॥** {**ਮਾਰੂ ਮਹਲਾ ੧॥** ੧੨੨੫}-੫

ਧਰਮ ਦਾ ਅੰਗ ਮੰਨ ਕੇ ਕਈ ਤਰ੍ਹਾਂ ਦੇ ਭੇਖ ਧਾਰਨ ਕਰ ਲੈਣੇ, ਅੰਨ ਖਾਣਾ ਛੱਡ ਕੇ, ਬੋਲਣਾ ਤਿਆਗ ਕੇ ਕੰਨ ਨੱਕ ਆਦਿ ਸ੍ਰੋਤ ਮੂੰਦ ਕੇ ਮੋਨ ਧਾਰੀ ਬਣ ਬੈਠੇ, ਨੰਗੇ ਰਹਿਣ ਵਾਲੇ ਅਥਵਾ ਪੁਠੇ ਪੈਰੀਂ ਜਾਂ ਨੰਗੇ ਪੈਰੀਂ ਤੁਰਨ ਤੋਂ ਸਰੀਰ ਨੂੰ ਦੁਖੀ ਅਤੇ ਖੀਨ ਕਰਨ ਵਾਲੇ ਹਠ ਕਰਮੀਆਂ ਨੂੰ ਨਿਰਾ ਮੂਰਖ ਅਤੇ ਅੰਧੇ ਹੀ ਨਹੀਂ ਆਖਿਆ ਸਗੋਂ, ਸਤਿਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ ਪਿਛਲੇ ਮੰਦੇ ਕਰਮਾਂ ਦਾ ਫਲ ਪਾ ਰਹੇ ਫ਼ੁਰਮਾਨ ਕੀਤਾ ਹੈ:-

੨੯- **ਮਃ ੧ ॥ ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥ ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥ ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥ ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥ ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥ ੨ ॥**{੪੬੭}-੯-

**ਅਰਥ**:-ਜਿੰਨਾ ਕੋਈ ਮਨੁੱਖ (ਕੋਈ ਵਿੱਦਿਆ) ਲਿਖਣੀ ਪੜ੍ਹਨੀ ਜਾਣਦਾ ਹੈ, ਉਨਾ ਹੀ ਉਸ ਨੂੰ ਆਪਣੀ ਵਿਦਿਆ ਦਾ ਮਾਣ ਹੈ (ਸੋ ਇਹ ਜ਼ਰੂਰੀ ਨਹੀਂ ਕਿ, ਰੱਬ ਜੀ ਦੇ ਦਰ ਤੇ ਪਰਵਾਨ ਹੋਣ ਲਈ ਵਿੱਦਿਆ ਦੀ ਲੋੜ ਹੈ), ਜਿੰਨਾ ਹੀ ਕੋਈ ਬਹੁਤੇ ਤੀਰਥਾਂ ਦੀ ਯਾਤ੍ਰਾਂ ਕਰਦਾ ਹੈ, ਉਨਾ ਹੀ ਥਾਂ ਥਾਂ ਤੇ ਦੱਸਦਾ ਫਿਰਦਾ ਹੈ (ਕਿ, ਮੈਂ ਫਲਾਣੇ ਤੀਰਥ ਤੇ ਇਸ਼ਨਾਨ ਕਰ ਆਇਆ ਹਾਂ । ਤੋ ਤੀਰਥ-ਯਾਤ੍ਰਾ ਵੀ ਅਹੰਕਾਰ ਦਾ ਹੀ ਕਾਰਨ ਬਣਦੀ ਹੈ। (ਕਿਸੇ ਨੇ ਲੋਕਾਂ ਨੂੰ ਪਤਿਆਉਣ ਵਾਸਤੇ, ਧਰਮ ਦੇ) ਚਿਹਨ ਧਾਰੇ ਹੋਏ ਹਨ, ਅਤੇ ਕੋਈ ਆਪਣੇ ਸਰੀਰ ਨੂੰ ਕਸ਼ਟ ਦੇ ਰਿਹਾ ਹੈ, (ਉਸ ਨੂੰ ਵੀ ਇਹੀ ਕਹਿਣਾ ਠੀਕ ਜਾਪਦਾ ਹੈ ਕਿ,) ਹੇ ਭਾਈ ! ਆਪਣੇ ਕੀਤੇ ਦਾ ਦੁੱਖ ਸਹਾਰ(ਭਾਵ, ਇਹ ਭੇਖ ਧਾਰਨੇ ਸਰੀਰ ਨੂੰ ਦੁੱਖ ਦੇਣੇ ਵੀ ਰੱਬ ਦੇ ਦਰ ਤੇ ਕਬੂਲ ਨਹੀ ਹਨ)।

(ਹਰ ਵੇਖੋ, ਕਿਸੇ ਨੇ) ਅੰਨ ਛਡਿਆ ਹੋਇਆ ਹੈ (ਪ੍ਰਭੂ ਦਾ ਸਿਰਮਰਨ ਤਾਂ ਨਹੀਂ ਕਰਦਾ, ਸਿਮਰਨ ਤਿਆਗ ਕੇ) ਉਸ ਨੂੰ ਇਹ ਹੋਰ ਹੀ ਕੰਮ ਚੰਗਾ ਲੱਗਾ ਹੋ। ਉਸ ਨੇ ਵੀ ਆਪਣੀ ਜ਼ਿੰਦਗੀ ਦੁਖੀ ਬਣਾਈ ਹੋਈ ਹੈ ਅਤੇ ਦੁੱਖ ਸਹਾਰ ਰਿਹਾ ਹੈ। ਕੱਪੜੇ ਨਹੀਂ ਪਾਉਂਦਾ ਤੇ ਦਿਨ ਰਾਤ ਔਖਾ ਹੋ ਰਿਹਾ ਹੈ ।(ਇਕਲਵਾਂਜੇ) ਚੁੱਪ ਵੱਟ ਕੇ (ਅਸਲੀ ਰਾਹ ਤੋਂ) ਖੁੰਝਿਆ ਹੈ, ਭਲਾ, ਦੱਸੋ (ਮਾਇਆ ਦੀ ਨੀਂਦ ਵਿੱਚ) ਸੁੱਤਾ ਹੋਇਆ ਮਨੁੱਖ ਗੁਰੂ ਤੋਂ ਬਿਨਾ ਕਿਵੇਂ ਜਾਗ ਸਕਦਾ ਹੈ ?

(ਇਕ) ਪੈਰਾਂ ਤੋਂ ਨੰਗਾ ਫਿਰਦਾ ਹੈ ਅਤੇ ਆਪਣੀ ਇਸ ਕੀਤੀ ਹੋਈ ਭੁੱਲ ਦਾ ਦੁੱਖ ਸਹਿ ਰਿਹਾ ਹੈ । (ਸੁੱਚਾ ਭੋਜਨ ਛੱਡ ਕੇ) ਜੂਠਾ ਮਿੱਠਾ ਖਾਂਦਾ ਹੈ ਅਤੇ ਸਿਰ ਵਿਚ ਸੁਆਹ ਪਾ ਰੱਖੀ ਹੈ, ਅਗਿਆਨੀ ਮੂਰਖ ਨੇ (ਇਸ ਤਰ੍ਹਾਂ) ਆਪਣੀ ਪੱਤ ਗਵਾ ਲਈ ਹੈ। ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਉੱਦਮ ਪਰਵਾਨ ਨਹੀਂ ਹੈ ।(ਅਕਲੋਂ) ਅੰਨ੍ਹਾ (ਮਨੁੱਖ) ਉਜਾੜਾਂ, ਮੜ੍ਹੀਆਂ, ਮਸਾਣਾ ਵਿੱਚ ਜਾ ਰਹਿੰਦਾ ਹੈਂ, (ਰੱਬ ਵਾਲਾ ਰਸਤਾ) ਨਹੀਂ ਸਮਝਦਾ ਤੇ ਸਮਾਂ ਵਿਹਾ ਜਾਣ ਤੇ ਪਛਤਾਉਂਦਾ ਹੇ।

ਜਿਸ ਮਨੁੱਖ ਨੂੰ ਗੁਰੂ ਮਿਲ ਪਿਆ ਹੈ (ਅਸਲੀ) ਸੁਖ ਉਹੀ ਮਾਣਦਾ ਹੈ (ਉਹ ਵਡਭਾਗਾ) ਰੱਬ ਦਾ ਨਾਮ ਆਪਣੇ ਹਿਰਦੇ ਵਿੱਚ

(ਟਿਕਾਉਂਦਾ ) ਹੈ । (ਪਰ) ਹੇ ਨਾਨਕ ! ਗੁਰੂ ਵੀ ਉਸੇ ਨੂੰ ਹੀ ਮਿਲਕਦਾ ਹੈ ਜਿਸ ਉੱਤੇ ਆਪ ਕਰਤਾਰ ਮਿਹਰ ਦੀ ਨਜ਼ਰ ਕਰਦਾ ਹੈ। ਉਹ ਸੰਸਾਰ ਦੀਆਂ ਆਸਾਂ ਫਿਕਾਰਾਂ ਤੋਂ ਨਿਰਲੇਪ ਹੋ ਕੇ ਗੁਰੂ ਦੇ ਸ਼ਬਦ ਦੁਆਰਾ ਆਪਣੀ ਹਉਮੈ ਨੂੰ ਸਾੜ ਦੇਂਦਾ ਹੈ ।੨।

{ਇਨ੍ਹਾਂ ਗੁਰੂ ਫ਼ੁਰਮਾਨਾ ਤੋਂ ਇਲਾਵਾ ਕਰਮਕਾਂਡੀ ਰੁਚੀਆਂ ਤੋਂ ਵਰਜ ਰਹੇ ਹੋਰ ਵੀ ਬੇਅੰਤ ਗੁਰੂ ਸ਼ਬਦ ਹਨ, ਪੜ੍ਹੋ ਪੁਸਤਕ ਬਿੱਪਰਨ ਕੀ ਰੀਤ ਤੋਂ ਸਚੁ ਦਾ ਮਾਰਗ"-ਭਾਗ ਤੀਜਾ }

## ੧੯- ਕਰੀਰ ਦਾ ਕਿੱਲਾ ਚਾਰ ਪਦਾਰਥਾਂ ਦਾ ਦਾਤਾ ?

**ਸਵੈਯਾ॥**ਗੁਰ ਅੰਗਦ ਐਸ ਉਚਾਰ ਕੀਯੋ ਇਹ ਮੇਖ ਕਰੀਰ ਅਬੈ ਸਭਿ ਜੋਈ ।
ਨਰ ਨਾਰਿ ਜੋਊ ਇਹ ਦਰਸ ਕਰੈ **ਫਲ ਚਾਰਿ** ਲਹੈ ਦੁਖਸੰਕਟ ਖੋਈ ।
ਪੁਨਿ ਐਸ ਨਿਦੇਸ ਕਰੀ ਮੁਖ ਸੋ ਮਮ ਧਾਮ ਰਚੈ ਤਿਹ ਠਾਂ ਸੁਖ ਹੋਈ ।
ਮਮ ਧਾਮ ਕੇ ਅੱਗ੍ਰਜ ਮੇਖ ਕਰੀਰ, ਸੁ ਦਰਸ਼ਨ ਤੇ ਅਘ ਓਘ ਨਸੋਈ ॥੧੬੧॥

**ਪਦ ਅਰਥ:-ਇਹ ਮੇਖ..**=ਇਹ ਕਿੱਲਾ ਹੁਣ ਕਰੀਰ ਦਾ ਰੁੱਖ ਬਣੇਗਾ। **ਸਭਿ ਜੋਈ**=ਜਿਸ ਨੂੰ ਸਾਰੇ ਵੇਖਣਗੇ । **ਚਾਰਿ**=ਚਾਰ ਪਦਾਰਥ। **ਦੁਖ ਸੰਕਟ..**=ਦੁੱਖਾਂ ਮੁਸੀਬਤਾਂ ਦਾ ਖ਼ਾਤਮਾ ਹੋ ਜਾਵੇਗਾ। **ਨਿਦੇਸ**=ਇਸਮੁਖਾਰਬਿੰਦ ਤੋਂ ਇਹ ਆਗਿਆ ਕਰੀ। ਤਿਹ ਠਾਂ=ਇਸ ਥਾਂ। **ਅੱਗ੍ਰਜ**=ਸਾਹਮਣੇ। **ਅਘ...**=ਸਾਰੇ ਪਾਪ ਨਾਸ ਹੋ ਜਾਣਗੇ ।

ਜਿਨ੍ਹਾਂ ਚਾਰ ਪਦਾਰਥਾਂ ਦੇ ਪ੍ਰਾਪਤ ਹੋਣ ਦਾ ਲਿਖਾਰੀ ਨੇ ਲਾਲਚ ਦਿੱਤਾ ਹੈ, ਉਨ੍ਹਾਂ ਬਾਰੇ (ਬਾਬਾ ਲਹਿਣਾ ਜੀ ਦੇ) ਗੁਰੂ ਪਰਮੇਸ਼ਰ ਸਤਿਗੁਰੂ ਨਾਨਕ ਸਾਹਿਬ ਜੀ ਨੇ ਬਹੁ-ਪੱਖੀ ਗਿਆਨ ਦੀ, ਅਤੇ ਕਥਿਤ ਚਾਰ ਪਦਾਰਥਾਂ ਬਾਰੇ ਇਉ ਦੀ ਸੂਝ ਬਖ਼ਸ਼ਸ਼ ਕੀਤੀ ਹੈ:-

੩●- **ਗਉੜੀ ਮਹਲਾ ੧ ॥...... ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥ ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥ ੨ ॥...੪॥੧੨॥**{੧੫੪}

"ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਦੂਜੀ ਪੋਥੀ ਦੇ ੨੩ ਸਫ਼ੇ ਤੇ ਉਪ੍ਰੋਕਤ ਦੂਜੀ ਤੁਕ ਦੇ ਅਰਥ ਇਸ ਪ੍ਰਕਾਰ ਲਿਖੇ ਹਨ:-

'ਹਰੇਕ ਜੀਵ ਧਰਮ ਅਰਥ ਕਾਮ ਮੋਖ(=ਮੁਕਤੀ) ਇਨ੍ਹਾਂ ਚਾਰ ਪਦਾਰਥਾਂ ਦਾ ਜ਼ਿਕਰ ਤਾਂ ਕਰਦਾ ਹੈ, ਸਿੰਮ੍ਰਿਤੀਆਂ ਸ਼ਾਸਤ੍ਰਾਂ (ਹਿੰਦੂਆਂ ਦੇ ਧਰਮ ਗ੍ਰੰਥ ਜਿਨ੍ਹਾਂ ਦਾ ਲਿਖਾਰੀ ਬ੍ਰਾਹਮਣ ਹੈ) ਦੇ ਪੰਡਤਾਂ ਦੇ ਮੂਹੋਂ ਵੀ ਏਹੀ ਸਣੀਦਾ ਹੈ, ਪਰ ਮੁਕਤਿ ਪਦਾਰਥ ਕੀ ਹੈ (ਉਹ ਅਵਸਥਾ ਕਿਹੋ ਜਹੀ ਹੈ ਜਿੱਥੇ ਜੀਵ ਤਿੰਨਾ ਗੁਣਾ ਤੋਂ ਨਿਰਲੇਪ ਜਾਂਦਾ ਹੈ) ਗੁਰੂ ਦੀ ਸਰਨ ਪੈਣ ਤੋਂ ਬਿਨਾ ਇਸ ਦਾ ਅਨੁਭਵ ਨਹੀਂ ਹੋ ਸਕਦਾ, ਇਹ ਪਦਾਰਥ ਪਰਮਾਤਮਾ ਦੀ ਭਗਤੀ ਕੀਤਿਆਂ ਹੀ ਮਿਲਦਾ ਹੈ ।੨।- ਭਾਵ, ਚਾਰ ਪਦਾਰਥਾਂ ਵਿਚ ਵੰਡੀ ਹੋਈ ਮਾਇਆ, ਕਰੀਰ ਦੇ ਸਿ ਰੁੱਖ ਕੋਲੋਂ ਕਦੇ ਨਹੀਂ ਮਿਲ ਸਕਦੇ । ਸਤਗੁਰੂ ਜੀ ਦੇ ਗਿਅਸ਼ਾਨ ਅਨੁਸਾਰ ਜੀਵਨ ਢਾਲ ਲੈਣ ਨਾਲ ਤਿੰਨ ਮਾਇਕ ਪਦਾਰਥ ਦੀ ਤਾਂ ਇਛਿਆ ਹੀ ਮੁੱਕ ਜਾਂਦੀ ਹੈ;- **ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕ ਕ੍ਰਿਤਾਰਥ ॥ ੫ ॥..੮॥੬॥**{੧੩੪੪}

"ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਨੌਂਵੀ ਪੋਥੀ ਦੇ ੬੨੭ ਸਫੇ ਤੇ ਉਪ੍ਰੋਤ ਗੁਰੂ ਸ਼ਬਦ ਦੀ ਪੰਜਵੀ ਤੁਕਦੇ ਅਰਥ:-

'(ਲੋਕ ਦਨੀਆ ਦੇ ਪਦਾਰਥਾਂ ਦੀ ਖ਼ਾਤਰ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਪਰ) ਗੁਰੂ ਦੇ ਇਖ਼ਤਿਆਰ ਵਿਚ (ਧਰਮ, ਅਰਥ, ਕਾਮ, ਮੋਖ) ਚਾਰੇ ਪਦਾਰਥ ਹਨ । (ਗੁਰੂ ਦੀ ਸਿਖਿਆ ਤੇ ਤੁਰਿਆਂ) ਤਿੰਨ ਪਦਾਰਥਾਂ ਦੀ ਵਾਸਨਾ ਹੀ ਮੁੱਕ ਜਾਂਦੀ ਹੈ, ਤੇ ਮਨੁੱਖ ਨੂੰ ਇਕ ਵਿਚ ਸਫ਼ਲਤਾ ਪ੍ਰਾਪਤ ਹੋ ਜਾਂਦੀ ਹੈ (ਭਾਵ, ਮਾਇਆ ਦੇ ਮੋਹ ਤੋਂ ਮੁਕਤੀ ਮਿਲ ਜਾਂਦੀ ਹੈ) ।੫।

### (੭) ਇਸ ਗਾਥਾ ਦਾ ਇਕ ਇਹ ਪੱਖ-

**(ੳ)** ਜਦ ਲਿਖਾਰੀ ਆਪ ਹੀ ਮੰਨਦਾ ਹੈ ਕਿ (ਗੁਰੂ) ਅਮਰਦਾਸ ਜੀ ਰਾਤ ਦੇ ਹਨੇਰੇ ਵਿਚ ਹੀ ਬਿਆਸ ਤੋਂ ਪਾਣੀ ਲਿਆ ਕੇ ਤੜਕੇ ਤਿੰਨ ਵਜੇ ਸਤਿਗੁਰੂ ਅੰਗਦ ਸਾਹਿਬ ਜੀ ਦਾ ਇਸ਼ਨਾਨ ਵੀ ਕਰਾ ਲੈਂਦੇ ਸਨ ਤਾਂ ਉਸ ਸੇਵਾ ਨੂੰ ਵੇਖ ਕੇ ਨਾਲੋ ਨਾਲ ਕੌਣ ਲਿਖਦਾ ਰਿਹਾ ਜੋ ਇਹ ਗਾਥਾ ਸੈਂਕੜੇ ਸਾਲ ਮਗਰੋਂ ਜਨਮੇ ਲਿਖਾਰੀ ਤਕ ਹੂ-ਬਹੂ ਉਵੇਂ ਦੀ ਉਵੇਂ ਆ ਪੁੱਜੀ ? ਲਿਖਾਰੀ ਨੇ ਜਦ ਹੋਰ ਛੋਟੀਆਂ ਛੋਟੀਆਂ ਬੇਅੰਤ ਗੱਲਾਂ ਲਿਖੀਆਂ ਹਨ, ਫਿਰ ਇਹ ਕਿਉਂ ਨਹੀਂ ਲਿਖਿਆ ਕਿ ਦਾਤੂ ਜੀ ਭਾਵੇਂ ਪਿਤਾ ਗੁਰਦੇਵ ਜੀ ਦੀ ਸੇਵਾ ਕਰਨੀ ਆਪਣੀ ਹੱਤਕ ਸਮਝਦੇ ਸਨ, ਪਰ ਰਾਤ ਸਮੇਂ ਇਸ਼ਨਾਸ ਕਰਾਉਣ ਵਾਲੀ ਇਸ ਕਠਨ ਸੇਵਾ ਨੂੰ ਵੇਖਣ ਲਈ ਉਹ ਰਾਤੀਂ ਔਖੇ ਹੋ ਕੇ ਵੀ ਉਠ ਬੈਠਦੇ ਸਨ ।

**(ਅ)** ਜੇ ਗੁਰੂ ਅਮਰਦਾਸ ਜੀ ਲਈ ਬਿਆਸ ਦਾ ਪਾਣੀ ਏਡਾ ਪਾਵਨ ਪਵਿੱਤਰ ਬਣ ਚੁੱਕਾ ਸੀ ਤਾਂ ਦਰਿਆ ਦੇ ਕੰਢੇ ਤੇ ਆਪ ਹੀ ਵਸਾਏ ਗੋਇੰਦਵਾਲ ਸਾਹਿਬ ਵਿਚ ਆ ਕੇ ਉਨ੍ਹਾਂ ਨੇ ਬਿਆਸ ਦਾ ਪਣੀ ਵਰਤਣਾ ਸਾਰਿਆਂ ਲਈ ਜ਼ਰੂਰੀ ਬਣਾਉਣ ਦੀ ਥਾਂ ਸਗੋਂ ਬੜੀਆਂ ਘਾਲਣਾ ਨਾਲ ੮੪ ਪਾੜੀਆਂ ਵਾਲੀ ਬਾਉਲੀ ਕਿਉਂ ਸਿਰਜ ਲਈ ? ਹੇ ਸਿਖਾਂ ਦੀ

ਵਾਗ ਡੋਰ ਦੇ ਮਾਲਕ, ਸਤਿਕਾਰ ਜੋਗ ਜਥੇਦਾਰ ਸਾਹਿਬਾਨ ਜੀਓ ! ਝੂਠ ਦੇ ਨੰਗੇਜ ਦਾ ਕਿਹੜਾ ਕਿਹੜਾ ਪਾਸਾ ਢੱਕ ਲਵੋਗੇ ?

## (੮)- ਇਸ ਝੂਠ ਕਾਥਾ ਦੇ ਲਿਖਣ ਤੋਂ ਲਿਖਾਰੀ ਦਾ ਮੰਤਵ (Motive)

ਅਜੇਹੀਆਂ ਝੂਠੀਆਂ ਕਹਾਣੀਆਂ ਨੂੰ ਗੁਰੂ ਇਤਿਹਾਸ ਵਿਚ ਰਲਾਉਣ ਵਿਚ ਪ੍ਰਾਪਤ ਕਰ ਲਈ ਪੂਰੀ ਸਫ਼ਲਤਾ ਦਾ ਹੀ ਚਮਤਕਾਰ ਹੈ ਕਿ, ਜਿਸ ਗੁਰਮਤਿ ਗਿਆਨ ਦਾ ਸਦਕਾ ਅਸੀਂ, (ਮਨੁੱਖਤਾ ਦੇ ਸ਼ੁੱਭ ਗੁਣਾ ਦੀ ਘਾਤਕ), **ਅਨੇਕਤਾ ਦੀ ਪੂਜਾ** ਤਿਆਗ ਕੇ, ਕੇਵਲ ਇੱਕ ਅਕਾਲ ਦੇ ਪੁਜਾਰੀ, ਸਤਿਗੁਰੂ ਨਾਨਕ ਸਾਹਿਬ ਜੀ ਦੇ ☬ **੧** ☬ ਦੇ ਉਪਾਸ਼ਕ ਬਣ ਜਾਣ ਤੋਂ ਅਸ਼ੀਂ ਸ਼ਕਤੀ-ਸ਼ਾਲੀ ਰਾਜ ਭਾਗ ਦੇ ਮਾਲਕ ਬਣ ਗਏ ਸਾਂ, ਅੱਜ ਅਸੀਂ ਕੰਧਾਂ ਕੋਠਿਆਂ, ਰੁੱਖਾਂ ਤੇ ਕਿਲਿਆਂ ਦੇ, ਸ਼ਸਤਰਾਂ ਦੇ, ਜਲ ਤੇ ਬੇਰੀ ਦੇ, ਏਥੋ ਤੱਕ ਕਿ, ਮੁਰਦਿਆਂ ਦੀਆਂ ਕਬਰਾਂ ਦੇ ਪੁਜਾਰੀ ਬਣ ਕੇ ਦਿਨੋ ਦਿਨ ਸਿੱਖੀ ਦੇ ਕੱਟੜ ਵੈਰੀ ਪ੍ਰੋਹਿਤ ਜੀ ਦੇ ਗੁਲਾਮ ਬਣਦੇ ਮੰਦਰਾਂ ਦੇ ਟੱਲਾਂ ਖੜਕਾਉਣ ਦੀ ਮਰਿਯਾਦਾ ਵਲ ਨੂੰ ਤੁਰੇ ਜਾ ਰਹੇ ਹਾਂ। ਸਿੱਖੀ ਦੇ ਵੈਰੀਆਂ ਸਫ਼ਲਤਾ ਦਾ ਕਮਾਲ ਵੇਖੋ ਕਿ, ਅਸੀਂ ਸਭ ਕੁਝ ਗੁਆ ਕੇ ਵੀ ਅਹੰਕਾਰ ਦੀ ਸਿਖ਼ਰ ਤੋਂ ਹੇਠਾਂ ਉਤਰ ਆਉਣਾ ਹੱਤਕ ਮੰਨੀ ਬੈਠੇ ਹਾਂ।

ਏਥੇ ਲਿਖਾਰੀ ਨੇ ਪਹਿਲਾਂ ਦਮਦਮਾ ਸਾਹਿਬ ਨੂੰ ਪਾਪ ਨਾਸਕ ਤੀਰਥ ਬਣਾ ਲਿਆ, ਫੇਰ ਕਿੱਲੀ ਤੋਂ ਬਣ ਰਿਹਾ ਕਰੀਰ ਦਾ ਰੁੱਖ ? ਪਹਿਲਾਂ ਉਸ ਭਾਵੀ-ਰੁੱਖ ਦੇ ਦਰਸ਼ਨ ਕਰੋ ਤਾਂ ਗੁਰੂ ਅੰਗਦ ਸਾਹਿਬ ਜੀ ਦੇ ਦਰਸ਼ ਹੋ ਸਕਦੇ ਸਨ ? ਨਹੀਂ ਤਾਂ ...? ਲਿਖਾਰੀ ਦੀ ਚਤੁਰਤਾ ਦਾ ਅਥਵਾ ਸਾਡੀ ਮੂਰਖਤਾ ਦਾ ਸਦਕਾ ਉਹੀ ਕਿੱਲਾ ਜਿਸ ਨੇ (ਸਤਿਗੁਰੂ) ਅਮਰਦਾਸ ਜੀ ਨੂੰ **ਦੁਖਦਾਈ ਠੋਕਰ ਮਾਰੀ** ਸੀ, ਕਿੱਲੇ ਤੋਂ ਕਰੀਰ ਦਾ ਰੁਖ ਬਣ ਕੇ ਚਾਰ ਪਦਾਰਥਾਂ ਦਾ ਦਾਤਾ ਬਣ ਗਿਆ ? ਦਮਦਮੇ ਸਾਹਿਬ ਵੀ ਕਰੀਰ ਦੇ ਦਰਸ਼ਨ ਕਰੋ ਅਤੇ ਖਡੂਰ ਸਾਹਬ ਵੀ ਕਰੀਰ ਦਾ ਰੁੱਖ ਹੀ, ਸਰਬ ਪਾਪ ਨਾਸਕ, ਚਾਰੇ ਪਦਾਰਥਾਂ ਦਾ ਦਾਤਾ ਅਥਵਾ ਸਰਬ ਸੁਖ ਦਾਤਾ ਬਣ ਬੈਠਾ ? **ਧੰਨ ਹੈ ਲਿਖਾਰੀ ਤੇ ਧੰਦ ਧੰਨ ਹੈ ਉਸ ਦੀ ਸਫ਼ਲਤਾ** ।ਏਧਰੋਂ ਸਾਡੇ ਵੇਦਾਂਤੀ ਜੀ ਧੰਨ ਹਨ ਜਿਨ੍ਹਾਂ ਨੇ ਗੁਰਮਤਿ-ਘਾਤਕ ਇਸ ਪੁਸਤਕ ਨੂੰ ਪੰਥ ਲਈ ਸੁਗ਼ਾਤ ਵਜੋਂ ਵਰਤਾਉਣਾ ਅਰੰਭ ਕਰ ਦਿੱਤਾ। ਉਰਦੂ ਜ਼ਬਾਨ ਦੇ ਸ਼ਾਇਰ ਦਾ ਕਥਨ ਪ੍ਰਤੱਖ ? ਦਿੱਲ ਕੇ ਫਫੋਲੇ ਜੱਲ ਉਠੇ ਸੀਨੇ ਕੇ ਦਾਗ਼ ਸੇ ।

**ਇਸ ਘਰ ਕੋ ਆਗ ਲਗੀ ਘਰ ਕੇ ਚਿਾਗ਼ ਸੇ ।**

## ੨●- ਕੇਵਲ ਦਰਸ਼ਨ ਮਾਤ੍ਰ ਤੋ 'ਪੁਰੀ ਹਮਾਰੀ' ਵਿਚ ਵਾਸਾ ? ਕੀ 'ਪੁਰੀ ਹਮਾਰੀ' ਦਾ ਅਰਥ 'ਸਾਡਾ ਸਚਖੰਡ' ਹੈ ?

ਕੁਟਲਤਾ ਵਿਚ ਹਰ ਪੱਖੋਂ ਨਿਪੁੰਨ ਲਿਖਾਰੀ ਨੇ, ਜਿਹੜੀ ਆਤਮ ਕਥਾ ਬਾਬਾ ਦਾਤੂ ਜੀ ਤੋਂ ਅਰੰਭ ਕਰਵਾਈ ਹੋਈ ਹੈ ਉਸ ਨੂੰ ਜਾਰੀ ਰਖਦਿਆਂ ਦਾਤੂ ਜੀ ਨੂੰ ਬੋਲਦਾ ਦਰਸਾਉਂਣੋਂ ਹਟ ਕੇ, ਇਸ ਝੂਠ-ਗਾਥਾ ਦੇ ਅਗਲੇ ਹਿੱਸੇ ਦਾ 'ਸ੍ਰੀ ਗਣੇਸ਼', ਸਤਿਗੁਰੂ ਜੀ ਤੋਂ ਕਹਾਏ ਇਨ੍ਹਾਂ ਗੁਰਮਤਿ ਵਿਰੋਧੀ ਬਚਨਾਂ ਤੋਂ ਕਰਦਾ ਹੈ -

ਚੌਪਈ॥ ਪ੍ਰਿਥਮ ਇਸ ਕਾ ਦਰਸ਼ਨ ਪਾਵੈ । ਬਹੁਰੋ ਹਮਰਾ ਦਰਸੁ ਦਿਖਾਵੈ ।

ਸੋ ਨਰੁ ਜਾਵੈ **ਪੁਰੀ ਹਮਾਰੀ** । ਯਾ ਮੈ ਸੰਸ ਨ ਕਛੁ ਬਿਚਾਰੀ ॥੧੬੨॥

**ਪਦ ਅਰਥ**:-**ਪੁਰੀ**=ਸਚਖੰਡ ਵਿਖੇ। **ਸੰਸ**...=ਕੋਈ ਸ਼ੱਕ ਨਾ ਕਰੋ । ਭਾਵ. ਜਿਹੜਾ ਮਨੁਖ ਪਹਿਲਾਂ ਇਸ (ਸਾਹਿਬ ਅਮਰਦਾਸ ਜੀ ਕਿੱਲੇ) ਦੇ ਦਰਸ਼ਨ ਕਰ ਕੇ ਮਗਰੋਂ ਸਾਡੇ ਦਰਸ਼ਨ ਕਰੇਗਾ ਉਹ ਸਚਖੰਡ ਵਿਖੇ (ਕਿ, ਜਾਂ ਸਾਡੀ ਪੁਰੀ ਵਿਚ) ਜਾਵੇਗਾ ਇਸ ਵਿਚ ਕੋਈ ਸੰਸਾ ਨਾ ਕਰੇ।੧੬੨।

(ੳ) ਪਹਿਲੀ ਪੰਗਤੀ- ਉਪਰੋਕਤ ੧੬੧ ਨੰਬਰ ਚੌਪਈ ਵਿਚ ਕਰੀਰ ਦੀ ਮੇਖ ਦੇ ਦਰਸਨਾਂ ਤੋਂ ਚਾਰ ਪਦਾਰਥਾਂ ਦੀ ਪ੍ਰਾਪਤੀ ਦਾ (ਗੁਰਮਤਿ ਵਿਰੋਧੀ) ਵਰ ਦਿੰਦੇ ਦਰਸਾਉਣ ਉਪ੍ਰੰਤ ਨਾਲ ਹੀ ਅਗੇ,- ਸਾਡੇ ਦਰਸ਼ਨਾਂ ਤੋਂ ਪਹਿਲਾਂ "ਇਸ ਕਾ ਦਰਸ਼ਨ ਪਾਵੈ" ਤੋਂ ਸੁਤੇ ਹੀ ਪਾਠਕ ਸਮਝਦਾ ਹੈ ਕਿ, ਏਥੇ ਵੀ 'ਕਿੱਲੇ' ਦੇ ਹੀ ਦਰਸ਼ਨਾਂ ਦੀ ਗੱਲ ਹੈ। ਪਰ ਜੇ ਏਥੇ ਇਸ਼ਾਰਾ (ਗੁਰੂ) ਅਮਰਦਾਸ ਜੀ ਦੇ ਚਰਨਾਂ ਵਲ ਹੈ ਤਦ ਵੀ ਕੇਵਲ ਦਰਸ਼ਨ ਮਾਤ੍ਰ ਤੋਂ ਸਚੁਖੰਡ ਦੀ ਪ੍ਰਾਪਤੀ ਦੀ ਗੱਲ ਗੁਰਮਤਿ ਦੇ ਅਨਕੂਲ ਨਹੀਂ ਹੈ। ਖ਼ਾਲਸਾ ਜੀ ਦੇ ਸਰਬ-ਉਚ ਕੇਂਦਰੀ ਅਸਥਾਨ, ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਾਹਿਬ, ਇਸ ਪੁਸਤਕ ਦੀ ਸੰਪਾਦਨਾਂ ਦੀ ਸੇਵਾ ਨਿਭਾ ਰਹੇ ਹੋਣ, ਪਰ ਹੈਰਾਨੀ ਹੈ ਕਿ ਉਨ੍ਹਾਂ ਨੇ ਉਪਰੋਕਤਿ ਚੌਪਈ ਨੂੰ ਪੜ੍ਹਦੇ ਸਾਰ ਅਗਿਆਨੀ ਗੁਰਸਿੱਖ ਨੂੰ ਗੁਰੂ ਬਾਣੀ ਦੇ ਇਸ ਪਾਵਨ ਗੁਰੂ ਸ਼ਬਦ ਤੋਂ ਸੁਚੇਤ ਕਿਸ ਯੋਜਨਾ ਅਧੀਨ ਨਹੀ ਕਰਾਇਆ ?:--

੩੧- **ਸਲੋਕੁ ਮਃ ੩ ॥ ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥ ਡਿਠੈ ਮੁਕਤਿ ਨ ਹੋਵਈ**

**ਜਿਚਰੁ ਸਬਦਿ ਨ ਕਰੇ ਵੀਚਾਰੁ ॥ ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥**
**ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥ ਨਾਨਕ ਇਕਿ ਦਰਸਨੁ ਦੇਖਿ**
**ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ॥ ੧ ॥**{੫੯੪}-੨੧

ਪਾਠਕਾਂ ਦੀ ਇਹ ਤਸੱਲੀ ਨਾ ਕਰਾਉਣੀ, ਪੰਥ ਲਈ ਸ਼ੁੱਭ ਸੰਕੇਤ ਨਹੀਂ ਹੈ ਕਿ, ਕੇਵਲ ਵੇਖਣ ਨਾਲ ਜੇ ਕਲਿਆਣ ਹੋ ਜਾਂਦੀ ਸੀ, ਤਾਂ, ਪੰਚਮ ਪਾਤਸਾਹ ਜੀ ਨੂੰ ਤਸੀਹੇ ਦੇਣ ਵਾਲਿਆਂ ਜਲਾਦਾਂ ਨੇ ਆਪਣੀਆਂ ਅੱਖੀਆਂ ਤੇ ਪੱਟਆਂ ਤਾਂ ਨਹੀਂ ਸਨ ਬੱਧੀਆਂ ਹੋਈਆਂ । ਸਤਿਗੁਰੂ ਜੀ ਵੱਲ ਤੱਕ ਤੱਕ ਕੇ ਘਾਤਕ ਤੀਰ ਚਲਾ ਰਹੇ ਵੈਰੀ ਵੀ ਸਤਿਗੁਰੂ ਜੀ ਦੇ ਦਰਸ਼ਨ ਬੀੜ ਨੀਝ ਲਾ ਕੇ ਕਰ ਰਹੇ ਹੁੰਦੇ ਸਨ। ਦਸ਼ਮੇਸ਼ ਜੀ ਤੇ ਘਾਤਕ ਵਾਰ ਕਰਨ ਵਾਲੇ ਦੋ ਪਠਾਣ ਭਰਤਾ ਤਾਂ ਦਰਨਾਂ ਦੇ ਨਾਲ ਕਈ ਮਹੀਨੇ ਸਤਿਗੁਰੂ ਜੀ ਦੀ ਸੇਵਾ ਵੀ ਕਰਦੇ ਰਹੇ ਸਨ। ਉਨ੍ਹਾਂ ਦਾ ਮਨ ਕਿਉਂ ਬਦੀ ਤੋਂ ਪਾਕ-ਸਾਫ਼ ਨਾ ਹੋਇਆ ? ਸਿੱਖ ਦਾ ਗੁਰੂ ਦ੍ਰਿਸ਼ਟਮਾਨ ਸਰੀਰ ਨਹੀਂ ਸਗੋਂ ਅਦ੍ਰਿਸ਼ਟ ਗੁਰੂ-ਸ਼ਬਦ-ਗਿਆਨ ਹੈ ਕਿਉਂਕਿ- **ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥ ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥ ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥**{੮੪}- ਦ੍ਰਿਸ਼ਮਾਨ ਦੇਹ ਦਾ ਕੇਵਲ ਦਰਸ਼ਨ ਮਾਤ੍ਰ ਕੁਝ ਨਹੀਂ ਸੁਆਰਦਾ। ਹਿਰਦੇ ਵਿਚਲੀ ਸੁੱਚੀ ਸ਼ਰਧਾਂ ਨਾਲ ਗੁਰੂਮਤਿ ਅਨੁਸਾਰ ਜੀਵਨ ਬਣਾਉਣ ਤੋਂ ਬਿਨਾ ਕਿਸੇ ਕਰਾਮਾਤੀ ਲਾਭ ਦੀ ਆਸ ਬਣਾ ਲੈਣੀ ਅਗਿਆਨਤਾ ਹੈ।

**(ਅ) ਦੂਜੀ ਪੰਗਤੀ-ਪੰਥਕ ਬਦਕਿਸਮਤੀ ਦਾ ਘਿਣਾਵਣਾ ਰੂਪ ਉਸ ਸਮੇ** ਧਾਰ ਖਲੋਂਦੀ ਹੈ ਜਦੋਂ ਗੁਰਮਤਿ ਉਪਦੇਸ਼ ਦੇ ਚਾਨਣ ਮੁਨਾਰੇ, ਸਿੰਘ ਸਾਹਿਬ ਜੀ ਵੀਂ **'ਪੂਰੀ ਹਮਾਰੀ***' ਦਾ ਗੁਰਮਤਿ ਵਿਰੋਧੀ ਅਰਥ **"ਸਚੁਖੰਡ"** ਲਿਖਣ ਲੱਗ ਪੈਣ--

ਦੂਜੀ ਪੰਗਤੀ ਵਿਚਲੀ **'ਪੁਰੀ ਹਮਾਰੀ'** ਲਫ਼ਜ਼, **ਬ੍ਰਾਹਮਣੀ ਮਤਿ ਦੇ ਸੂਚਕ** ਹੋਣ ਬਾਰੇ ਕਰਮਵਾਰ ਗੁਰਮਤਿ ਵਿਚਾਰਾਂ--

(ੳ) "**ਪੁਰੀ ਹਮਾਰੀ**' ਦਾ ਅਰਥ **ਸਚੁਖੰਡ** ਕਿਸੇ ਵੀ ਸ਼ਬ ਕੋਸ਼ਦ ਵਿਚੋਂ ਨਹੀਂ ਮਿਲਦਾ।

(ਅ) ਜਿਨ੍ਹਾਂ ਅਰਥਾਂ ਵਿਚ 'ਸਚੁਖੰਡ' ਸ਼ਬਦ ਸੰਪਾਦਕ ਵਿਦਵਾਨਾਂ ਨੇ ਵਰਤਿਆ ਹੈ ਉਹ ਅਰਥ ਵੀ ਕਰੀਬ ੨●● ਸਾਲ ਤੋਂ ਖ਼ਾਲਸਾ ਪੰਥ ਦੇ ਧਰਮ ਆਗੂ ਬਣੇ ਰਹੇ ਧਰਮ ਅਗੂਆਂ ਦੀ ਦੇਣ ਹੀ ਹਨ। ਕਿਉਂਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "**ਸਚਖੰਡ**" ਲਫ਼ਜ਼ ਉੱਕਾ ਆਇਆ ਹੀ ਨਹੀਂ। '**ਸਚ ਖੰਡਿ**' ਦੋ ਅਲੱਗ ਅਲੱਗ ਸ਼ਬਦਾਂ ਦਾ ਰੂਪ (ਕੇਵਲ ਇਕੋ ਵਾਰ) ਆਇਆ ਜ਼ਰੂਰ ਹੈ, ਪਰ ਉਹ ਵੀ, **ਧਰਮ ਖੰਡ,** ਫਿਰ **ਗਿਆਨ ਖੰਡ** ਅਤੇ ਫਿਰ **ਸਰਮ ਖੰਡ** ਵਾਲੀ ਮਾਨਸਕ ਅਵਸਥਾ ਦੀ ਪ੍ਰਾਪਤੀ ਹੋ ਜਾਣ ਉਪ੍ਰੰਤ ਜਦੋਂ **"ਸਚ ਖੰਡਿ ਵਸੈ ਨਿਰੰਕਾਰ"** ਵਾਲੀ ਸਰਬ ਉੱਚ ਅਵਥਾ ਪਰਾਪਤ ਹੋਣ ਵਾਲੇ ਭਾਗ ਉਦੇ ਹੁੰਦੇ ਹਨ। ਸਰੀਰਕ ਮੌਤ ਉਪ੍ਰੰਤ ਪ੍ਰਾਪਤ ਹੋਣ ਵਾਲੇ ਕਥਿਤ, ਸੁਰਗ, ਬੈਕੁੰਠ ਅਥਵਾ ਸਚੁਖੰਡ, ਆਦਿ ਥਾਵਾਂ ਦਾ ਵਜੂਦ, ਕੇਵਲ ਬ੍ਰਾਹਮਣੀ ਗ੍ਰੰਥਾਂ ਵਿਚ ਲਿਖੇ ਹੋਣ ਤਕ ਹੀ ਹੈ। ਗੁਰਮਤਿ ਲਈ ਅਜੇਹੇ ਕਿਸੇ ਦ੍ਰਿਸ਼ਟਮਾਨ ਥਾਂ ਦਾ ਕੋਈ ਅਰਥ ਨਹੀ ਹੈ। ਪਿੱਛਲੇ ਸਫ਼ਿਆਂ ਤੇ ਲਿਖੇ ਦੂਜੇ ਅਧਿਆਇ ਦੇ ਚੌਥੇ ਲੇਖ ਵਿਚ ਗੁਰਮਤਿ ਦੇ ਬੈਕੁੰਠ ਦੇ ਦਰਸ਼ਨ ਅਸੀਂ ਕਰ ਆਏ ਹਾਂ।

**(ੲ)** "ਪੁਰੀ ਹਮਾਰੀ' ਦਾ ਅਰਥ ਕੇਵਲ 'ਸਾਡੀ ਪੁਰੀ' ਹੀ ਬਣਦਾ ਹੈ। ('ਹਮਾਰੀ' ਪਦ 'ਪੁਰੀ' ਨਾਲ ਹੀ ਫੱਬਦਾ ਹੈ 'ਸਚੁਖੰਡ' ਨਾਲ 'ਹਮਾਰੀ ਨਹੀਂ ਸਗੋ 'ਹਮਾਰਾ ਸਚੁਖੰਡ ਹੋਵੇਗਾ)

**(ਸ)** ਪੁਰੀ ਨੂੰ 'ਸਚੁਖੰਡ' ਲਿਖਣਾ ਬ੍ਰਾਹਮਣੀ ਮਤਿ ਨੂੰ ਪੰਥ ਵਿਚ ਵਾੜੀ ਰੱਖਣ ਲਈ ਮਹੁਰੇ ਨੂੰ ਖੰਡ ਵਿਚ ਲਪੇਟ ਦੇਣ ਵਾਲੀ ਕਰਤੂਤ ਹੈ ਜੋ ਵੇਦਾਂਤੀ ਜੀ ਦੀ ਸੁਹਿਰਦਤਾ ਦੀ ਸੂਚਕ ਨਹੀਂ ਹੈ।

**(ਹ)** "ਪੁਰੀ" ਪਦ ਗੁਰੂਬਾਣੀ ਵਿਚ "**ਬੰਨਾ ਪੁਰੀਆ ਭਾਰ**" **ਤੋਂ ਅਰੰਭ ਹੋ ਕੇ** (**A**) ਬ੍ਰਾਹਮਣੀ ਭਰਮ ਦੀ ਖੰਡਨਾ ਰੂਪ ਵਿਚ ਜਿਵੇਂ (ਕੇਵਲ ਵੰਨਗੀ ਮਾਤ੍ਰ ਤੁਕ ਜਾਂ ਸਬੰਧਤ ਪੰਗਤੀ):-

(੧) **ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥**
**ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥ ੨ ॥**{੨੩੨}-੪

(੨) **ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥**{੨੧੪}੧-੧੫੮

(੩) **ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ॥**

ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ ॥ ੨ ॥{੧੩੨੮}-੨

(੪) **ਦੇਵ ਪੁਰੀ** ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥ {੧੪੧੦}-੧੪੩

(੫) **ਪਾਤਾਲ ਪੁਰੀ** ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥ {੧੩੯੧}-੬

(੬) ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ ॥ ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ ॥ ੧੩ ॥ {੧੩੯੯}

(੭) ਪਾਤਾਲ ਪੁਰੀਆ ਲੋਅ ਆਕਾਰਾ ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥ ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥ ੫ ॥ {੧੦੬੦}-੩-੧੭

**ਸ਼ਹਿਰ ਨੱਗਰ ਪਿੰਡ-**

(੮) ਗੋਬਿੰਦ ਵਾਲੁ **ਗੋਬਿੰਦ ਪੁਰੀ** ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥ ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥ ੬ ॥ ੧੦ ॥{੧੪੦੧}

(੯) ਸਗਲ ਜਨਮੁ **ਸਿਵ ਪੁਰੀ** ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥ ੨ ॥ {੩੨੬}-੧੫

(੧੦) ਸਾਹਿਬ ਕੇ ਗੁਣ ਨਾਨਕੁ ਗਾਵੈ **ਮਾਸ ਪੁਰੀ** ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ ੨ ॥ ੩ ॥ ੫ ॥ {੭੨੩}

**(ਕ) ਹਿੰਦੂ ਮਤ ਦੀਆਂ ਸਤ ਪੂਰੀਅ** ਇਹ ਹਨ-(੧) ਅਯੋਧਿਆ, (੨) ਮਥੁਰਾ, (੩) ਹਰਿਦੁਆਰ, (੪) ਕਾਂਸ਼ੀ .......(੫) ਕਾਂਚੀ, (Conjeeveram) (੬) ਅਵੰਤਿਕਾ (ਉਜੱਯਨੀ). (੭) ਦਵਾਰਾ ਮਤੀ {ਮ:ਕੋ: ਸਫਾ ੧੪੭}

**ਪੁਰੀ ਹਮਾਰੀ**, ਭਾਵ ਸਾਲੋਕਯ ਦਾ ਅਧਿਕਾਰੀ ਬਣ ਜਾਣਾ। **ਸਾਲੋਕਯ**=ਆਪਣੇ ਇਸ਼ਟ ਨਾਲ ਇੱਕੋ ਹੀ ਲੋਕ ਅਥਵਾ ਉਸੇ ਦੇਸ ਵਿੱਚ ਵੱਸਣਾ। ਇਨ੍ਹਾਂ ਤੱਥਾਂ ਤੋਂ ਕਿਹਾ ਜਾ ਸਕਦਾ ਹੈ ਕਿ **ਬਿਨਾ ਕਿਸੇ ਸ਼ੱਕ ਦੇ**, ਇਸ ਗੁਰਬਿਲਾਸ ਦਾ ਲਿਖਾਰੀ ਉਨ੍ਹਾਂ ਹੀ ਬਿੱਪ੍ਰ ਵਿਦਵਾਨਾ ਦਾ ਵੰਸ਼ਕ ਹੈ, ਜਿਨ੍ਹਾਂ ਨੇ ਲੱਖਾਂ ਨਰਕਾਂ ਤੇ ਸੁਰਗਾਂ ਆਦਿ ਤੋਂ ਛੁੱਟ, ਕ੍ਰੋੜਾਂ ਦੇਵਤਿਆਂ ਵਿਚੋਂ ਹਜ਼ਾਰਾਂ ਭਗਵਾਨਾਂ ਦੀਆਂ ਪੂਰੀਆਂ ਕਲਪ ਲਈਆਂ ਹੋਈਆਂ ਹਨ। ਏਵੇਂ ਜਦ ਸਤਿਗੁਰੂ ਜੀ ਨੂੰ ਬ੍ਰਾਹਮਣੀ ਭਰਮ-ਵਿਸ਼ਵਾਸ਼ ਦੀ ਉਪਜ, ਸ਼ੇਸ਼ਨਾਗ ਦੀ ਸੇਜ ਤੇ ਪਏ, ਖੀਰ ਸਮੁੰਦਰ ਵਿਚਲੇ ਭਗਵਾਨ ਦੇ ਅਵਤਾਰ ਲਿਖ ਲਿਆ ਤਾਂ ਇਨ੍ਹਾਂ ਲਈ ਅੱਡਰੀ ਪੁਰੀ ਵੀ ਚਿਤਵਨੀ ਹੀ ਸੀ। '**ਪੁਰੀ ਹਮਾਰੀ**' ਦੇ ਅਰਥ '**ਸਾਲੋਕਯ ਪੁਰੀ**' ਤੋਂ ਬਿਨਾ ਦੂਜਾ ਹੋਰ ਭਾਵ ਹੋ ਹੀ ਨਹੀਂ ਸਕਦਾ।

# ੨੧- (ਗੁਰੂ) ਅਮਰਦਾਸ ਜੀ ਨੂੰ ਗੁਰਿਆਈ

ਹੈਰਾਨੀ ਹੈ ਕਿ, ਇਹ ਅਦਭੁਤ ਲਿਖਾਰੀ, ਜਦੋਂ ਦਿਲ ਕਰਦਾ ਹੈ, ਮਨੀ ਸਿੰਘ ਤੇ ਭਗਤ ਸਿੰਘ ਨੂੰ ਕਿਥੇ ਅਤੇ ਕਿਉਂ ਲੁਕਾ ਲੈਂਦਾ ਹੈ ? ਮਨੀ ਸਿੰਘ ਜੀ ਦੀ ਥਾਂ, ਏਥੇ ਹੁਣ ਦਾਤੂ ਜੀ ਨੂੰ ਇਹ ਕਹਿੰਦੇ ਦਰਸਾ ਰਿਹਾ ਹੈ:-

ਐਸ ਬਚਨ ਸ੍ਰੀ ਮੁਖੋਂ ਅਲਾਏ । ਪੁਨਿ ਹਮ ਦੁਹੂੰਨ ਬਚ ਫੁਰਮਾਏ ।
ਦੋਊ ਭ੍ਰਾਤ ਤੁਮ ਲਾਗੋ ਚਰਨੀ । ਅਮਰਦਾਸ ਕੀ ਪਰੋ ਸੁ ਸਰਨੀ ॥੧੬੩॥

ਪਰ ਅਸਾਂ ਕ੍ਰੋਧਵਾਨ ਹੋ ਕੇ ਆਖਿਆ ਕਿ, ਤੁਹਾਡੇ ਸਾਹਮਣੇ ਸੀਸ ਝੁਕਾਉਂ ਨੂੰ ਤਿਆਰ ਹਾਂ ਪਰ, ਇਸ ਆਪਣੇ ਦਾਸ ਅੱਗੇ ਅਸੀਂ ਝੁਕਣ ਲਈ ਤਿਆਰ ਨਹੀਂ ਹਾਂ। ਸਤਿਗੁਰੂ ਜੀ ਨੇ ਮੁੜ ਮੁੜ ਤਿਨ ਵਾਰੀ ਆਖਿਆ ਪਰ ਅਸਾਂ ਹੁਕਮ ਨਾ ਮੰਨਿਆ। ਤਾਂ ਉਨ੍ਹਾਂ ਨੇ ਕਿਹਾ ਕਿ, ਤੁਸੀਂ ਇਸ ਪਦਵੀ ਦੇ ਲਾਇਕ ਹੀ ਨਹੀਂ ਹੋ।

ਦੋਹਰਾ॥ ਸ੍ਰੀ ਗੁਰ ਅੰਗਦ ਅਸ ਕਹਾ ਅਬ ਨਾਵਤ **ਹੌਂ** ਸੀਸ ।
ਇਹ ਅਜਰ ਤੁਮ ਨਹਿ ਜਰੋ. ਇਹ ਜਰ ਹੈਂ ਬਖ਼ਸ਼ੀਸ਼ ॥੧੬੬॥

ਸ੍ਰੀ ਗੁਰੂ ਅੰਗਦ ਜੀ ਜੇ ਆਖਿਆਂ ਕਿ, ਤੁਸੀਂ ਇਸ ਅਜਰ ਵਸਤੂ ਨੂੰ ਨਹੀਂ ਜਰ ਸਕਦੇ ਇਸ ਲਈ ਹੁਣ ਅਸੀਂ ਆਪ ਸੀਸ ਨਿਵਾਉਂਦੇ ਹਾਂ।

**ਸ੍ਰੀ ਫਲ** ਪੈਸੇ ਪਾਂਚ ਲੈ ਬਹੁਰ ਨਾਯੋ ਮਾਥ । ਸਾਹਿਬ ਬੁੱਢੇ ਹਾਥ ਤੇ **ਤਿਲਕ ਕਰਾਯੋ** ਨਾਥ ॥੧੬੭॥

**ਸ਼੍ਰੀ ਫਲ** ਦਾ ਅਰਥ ਸੰਪਾਦਕ ਜੀ ਨੇ **ਨਰੇਲ** ਲਿਖਿਆ ਹੈ। ਸਰਬ-ਉੱਚ ਆਤਮਕ ਮੰਡਲਾਂ ਦੇ ਵਾਸੀ ਸਤਿਗੁਰੂ ਨਾਨਕ ਸਾਹਿਬ ਜੀ, ਨੇ ਸਤਿਗੁਰੂ ਨਾਨਕ ਸਾਹਿਬ ਜੀ ਤੋਂ ਪ੍ਰਾਪਤ ਹੋਈ-"**ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥**" ਉਨ੍ਹਾਂ ਦੇ-:"ਗਿਆਨ-ਜੋਤਿ ਅਤੇ ਜੀਵਨ ਜੁਗਤਿ" ਭਾਵ "**ਖੜਗਿ**"-(ਸ਼ਕਤੀ ਦੇ ਚਿੰਨ੍ਹ) ਰੂਪੀ ਅਮਾਨਤ ਅਥਵਾ ਪਾਵਨ 'ਗੁਰਰਿਆਈ', ਅਗਲੇ ਹੱਕਦਾਰ ਨੂੰ ਸੌਂਪਣ ਲੱਗਿਆਂ, ਉਹੀ ਬ੍ਰਾਹਮਣੀ ਰੀਤ ਕਿਉਂ ਆਪਣਾਉਣੀ ਸੀ, ਜਿਸ ਦੀ ਦੀ ਖੰਡਨਾ ਪਹਿਲੇ ਦਿਨ ਤੋਂ ਹੀ ਕੀਤੀ ਜਾ ਰਹੀ ਸੀ ?

(੧) **ਸ਼੍ਰੀ ਫੱਲ=ਨਾਰੀਅਲ:-**ਬ੍ਰਾਹਮਣੀ ਗ੍ਰੰਥਾਂ ਅਨੁਸਾਰ ਨਾਰੀਅਲ ਜਾਂ ਨਰੇਲ, ਮਨੁੱਖ ਦੇ ਸਿਰ ਦੀ, ਕੁਰਬਾਨੀ ਦੇਣ ਦਾ, (ਸੀਸ ਭੇਟ ਕਰਨ ਦਾ) ਪ੍ਰਤੀਕ ਹੈ। (ੳ)-ਆਪਣੇ ਪਤੀ ਦੇ ਨਾਲ ਸਤੀ ਹੋਣ ਵਾਲੀ ਇਸਤ੍ਰੀ ਸੰਧੂਰ ਲਿਬੜਿਆਂ ਨਾਰੀਅਲ ਆਪਣੇ ਹੱਥਾਂ ਵਿਚ ਲੈ ਕੇ ਪਤੀ ਦੀ ਲੋਥ ਦੇ ਨਾਲ ਸੜਨ ਲਈ ਚਿਤਾ ਤੇ ਬੈਠਿਆ ਕਰਦੀ ਸੀ। (-ਮਹਾਨ ਕੋਸ਼ ੬੯੫) {ਨੋਟ:-ਬਦਸ਼ਗਨੀ ਤੋਂ ਛੁੱਟ ਨਰੇਲ "ਨਿਰਦਾਇਤਾ" ਅਤੇ "ਮੌਤ ਦਾ ਭੈ" ਪੈਦਾ ਕਰਨ ਵਾਲੀ ਵਸਤੂ ਇਸ ਸ੍ਰੀ ਫੱਲ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ ਨਾਲ ਲਿਆ ਜੋੜਨਾ ਗੁਰਮਤਿ ਦੇ ਵਬੈਰੀਆਂ ਦੀ ਗੰਭੀਰ ਕੁਟਲ-ਕਰਤੂਤ ਹੈ?} (ਅ)- ਏਹੀ ਸ੍ਰੀ ਫਲ, ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅਖੰਡਪਾਠ ਸਮੇਂ, ਇਹੀ ਨਾਰੀਅਲ, ਚੰਡਿਕਾ ਦੇਵੀ ਦੀ **ਸ਼ੁੰਭ ਨਿਸ਼ੁੰਭ** ਦੈਂਤਾਂ ਨਾਲ ਹੋਈ ਜੰਗ ਵਿਚ, ਦੈਂਤਾਂ ਦੀ ਮੌਤ ਹੋਣ ਦਾ ਸੂਚਕ ਬਣਿਆ ਹੋਇਆ ਹੈ। ਜਦੋਂ ਹੀ ਪਾਠ ਕਿਸੇ ਦੈਂਤ ਦੀ ਮੌਤ ਤੇ ਪੁੱਜਦਾ ਹੈ ਤਾਂ ਨਾਰੀਅਲ ਭੇਟ ਕਰਨ ਦੇ ਨਾਲ 'ਬੋਲੇ ਸੋ ਨਿਹਾਲ' ਦੇ ਜੈਕਾਰੇ ਛੱਡੇ ਜਾਂਦੇ ਹਨ। ਭਾਵ, ਪੰਥਕ ਬਦਕਿਸਮਤੀ ਦਾ ਨਗਾਰਾ ਖੜਕਾਇਆ ਜਾ ਰਿਹਾ ਹੁੰਦਾ ਹੈ। ਕਿਸੇ ਵੀ ਦ੍ਰਿਸ਼ਟਮਾਨ ਵਸਤੂ ਨੂੰ ਧਰਮ ਦਾ ਅੰਗ, ਅਥਵਾ ਇਸ਼ਟ ਦੀ ਪ੍ਰਸੰਨਤਾ ਦਾ ਸਾਧਨ, ਮੰਨ ਲੈਣਾ ਗੁਰਮਤਿ ਦੀ ਅਥਵਾ ਸਤਿਗੁਰੂ ਨਾਨਕ ਸਾਹਿਬ ਜੀ ਦੀ ਨਿਰਾਦਰੀ ਹੈ।

(੨) **ਤਿਲਕ ਅਤੇ ਗੁਰਮਤਿ**-'ਤਿਲਕ' ਲਾਉਣ ਨੂੰ ਗੁਰਬਾਣੀ ਵਿਚ ਬ੍ਰਾਹਮਣੀ ਲੁੱਟ ਨੀਤੀ ਦੀ ਉਪਜ, ਇਕ-ਭੇਖ ਅਥਵਾ ਪਖੰਡ ਤੋਂ ਵੱਧ ਹੋਰ ਕੁਝ ਨਹੀਂ ਮੰਨਿਆ।ਗੁਰਮਤਿ ਦੇ ਇਸ ਪੱਖ ਨੂੰ ਪੁਸਤਕ ਬਿੱਪਰਨ ਕੀ ਰੀਤ ਤੋਂ ਸਚੁ ਦਾ ਮਾਰਗ ਦੇ ਦੂਜੇ ਭਾਗ ਦੇ ਸਤਵੇਂ ਕਾਂਡ ਵਿੱਚ ਬੜਾ ਖੋਹਲ ਕੇ ਸਮਝਾਇਆ ਹੋਇਆ ਹੈ। ਗੁਰਰਿਆਈ ਮਿਲਣ ਸਮੇ ਦੀ ਰਸਮ ਬਾਰੇ ਗੁਰਮਤਿ ਸਿਧਾਂਤ ਉਸੇ ਸਤਵੇਂ ਕਾਂਡ ਦਾ ੧੯ਵੇਂ ਲੇਖ ਵਿਚ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ ।

### ਗਾਥਾ ਅੱਗੇ ਤੁਰੀ:-

ਦਾਤੂ ਜੀ ਨੇ ਕਥਨ ਕੀਤਾ ਕਿ, ਸਤਿਗੁਰੂ ਜੀ ਨੇ ਆਪਣੀ ਜੋਤਿ ਧਰ ਕੇ ਅਮਰਦਾ ਜੀ ਨੂੰ **ਸ੍ਰੀ ਗੁਰ ਅਮਰਦਾਸ ਜੀ ਬਣਾ ਦਿੱਤਾ**। ਆਪ ਸਮਾਧੀ ਇਸਥਿਤ ਹੋ ਗਏ ਅਤੇ, ਆਤਮਾ ਸਤਿਗੁਰੂ ਨਾਨਕ ਸਾਹਿਬ ਜੀ ਕੋਲ ਜਾ ਬਿਰਾਜਿਆ। ਮੈ ਸੁੰਦਰ ਬਿਬਾਨ ਸਾਜਾ ਕੇ ਸਰੀਰ ਨੂੰ ਅਗਨ ਭੇਟ ਕਰ ਦਿੱਤਾ।

## ੨੨- ਗੁਰਦੁਆਰਾ ਸੰਨ੍ਹ ਸਾਹਿਬ

ਅਜੇ ਲਿਖਾਰੀ ਦਾਤੂ ਜੀ ਨੂੰ ਹੀ ਵਰਤ ਰਿਹਾ ਹੈ। ਲਿਖਾਰੀ ਅਨੁਸਾਰ ਦਾਤੂ ਜੀ ਕਹਿੰਦੇ ਹਨੀ- 'ਸਾਡੀ ਦੋਹਾਂ ਭਰਵਾਂ ਦੀ ਈਰਖਾ ਦੇ ਕਾਰਨ ਗੁਰੂ ਅਮਰਦਾਸ ਜੀ ਖਡੂਰੋਂ ਗੋਇੰਦਵਾਲ ਚਲੇ ਗਏ। ਥੁਹੜੇ ਚਿਰ ਵਿਚ ਹੀ ਸਾਰੀਆਂ ਰੌਣਕਾਂ ਗੋਇੰਦਵਾਲ ਚਲੀਆਂ ਗਈਆਂ। ਉਥੇ ੮੪ ਪੌੜੀਆਂ ਵਾਲੀ ਸੁੰਦਰ ਬਾਵਲੀ ਵੀ ਰਚ ਲਈ ਗਈ। (ਚੌਪਈ੧੮੨) ਗੁਰੂ ਅਮਰਦਾਸ ਜੀ ਦੀ ਸੋਭਾ ਦੂਰ ਨੇੜੇ ਖਿੱਲਰਦੀ ਗਈ। ਉਨਹਾਂ ਦੀ ਵਧ ਰਹੀ ਪ੍ਰਭਤਾ ਦੇ ਕਿੱਸੇ ਸੁਣ ਸੁਣ ਕੇ ਮੇਰਾ ਦਿਲ ਹੋਰ ਤਪਦਾ ਗਿਆ। (੧੮੫) ਮੈ ਆਪਣੇ ਸੰਗੀਆਂ ਦੀ ਚੁੱਕ ਵਿਚ ਆ ਕੇ ਆਪਣਾ ਗੁਰਿਆਈ ਦਾ ਹੱਕ ਖੋਹ ਲੈਣ ਲਈ ਗੋਇੰਦਵਾਲ ਚਲਾ ਗਿਆ। ਸਤਿਗੁਰੂ ਜੀ ਦੇ ਸੁੰਦਰ ਦਰਬਾਰ ਦੀ ਚੜ੍ਹਤ ਵੇਖ ਕੇ ਮੈਥੋਂ ਜਰਿਆ ਨਾ ਗਿਆ ਅਤੇ ਸਤਿਗੁਰੂ ਜੀ ਦੀ ਵੱਖੀ ਵਿਚ ਏਡੇ ਜ਼ੋਰ ਦੀ ਲੱਤ ਜਾ ਮਾਰੀ ਕਿ, ਸੁਖਾਂ ਦੀ ਖਾਨ ਸਤਿਗੁਰੂ ਅਮਰਦਾਸ ਜੀ ਸਿੰਘਾਸਣ ਤੋਂ ਹੇਠਾਂ ਜਾ ਪਏ:--

**ਦੋਹਰਾ॥** ਲਾਤ ਪ੍ਰਹਾਰ ਜਬਹੀ ਕੀਯੋ ਬੱਖਯ ਸਬਲ ਰਿਸ ਠਾਨ ।
ਸਿੰਘਾਸਨ ਤੇ ਭੂਮਿ ਗਿਰੇ ਅਮਰਦਾਸ ਸੁਖਖਾਨ ॥੧੯੧॥
ਉਠਿ ਸੰਭਾਰ ਮਮ ਚਰਨ ਗਹਿ ਹਾਥ ਕਮਲ ਕੇ ਮਾਹਿ ।

ਮਰਦਨ ਕਰਿ ਬੋਲਤ ਭਏ ਸੁਨੋ ਬਚਨ ਕਹਿ ਤਾਹਿ ॥੧੯੨॥

ਸਵੈਯਾ॥ ਬਜ੍ਰ ਸਮਾਨ ਭਈ ਮਮ ਦੇਹ ਜੁ, ਢੀਠ ਗਵਾਰ ਸੁ ਸੰਗ ਸਮਾਨਾ ।
ਕੋਮਲ ਹੈ ਚਰਨੰਬੁਜ ਤੋਹਿ, ਲਗੀ ਤੁਮ ਚੋਟ ਛਿਮੇ ਸੁਖਕਾਨਾ ।
ਗੁਰ ਕੋ ਸੁਤ ਤੋਹਿ ਆਵਤ ਦੇਖਿ ਰਹਯੋ ਮਮ ਬੈਠ ਧਰੇ ਮਨ ਮਾਨਾ ।
ਅਗ੍ਰਜ ਤੋਹਿ ਉਠਯੋ ਨ ਕ੍ਰਿਪਾਨਿਧਿ ਨੀਤਿ ਕਰੀ ਇਹ ਤਾੜਨ ਠਾਨਾ।੧੯੩॥

**ਪਸ ਅਰਥ**:--**ਲਾਤ ਪ੍ਰਹਾ**..=ਜਦੋਂ ਗ਼ੁੱਸੇ ਨਾਲ ਲੱਤ ਮਾਰੀ । **ਬੱਖਯ**=ਵੱਖੀ ਵਿੱਚ । **ਭੂਮਿ**...=ਧਰਤੀ ਤੇ ਡਿੱਗ ਪਏ । **ਬਜ੍ਰ ਸਮਾਨ**=ਪੱਥਰ ਵਾਂਗ ਸਖ਼ਤ । **ਸੰਗ ਸਮਾਨਾ**=ਪੱਥਰ ਸਮਾਨ । ਕੋਮਲ......=ਤੁਹਾਡੇ ਪੈਰ ਕੰਵਲ ਵਰਗੇ ਕੋਮਲ ਹਨ । ਲਗੀ...= ਹੇ ਸੁੱਖਾਂ ਦੇ ਘਰ ਤੁਹਾਡੇ ਸੱਟ ਲੱਗੀਹੋਵੇਗੀ ਮੈਨੂੰ ਨੁਆਖ਼ ਕਰ ਦਿਉ । ਅਵਤ..=ਆਉਂਦਿਆਂ ਵੇਖ ਕੇ । ਧਰੇ..=ਮਨ ਵਿਚ ਹੰਕਾਰ ਧਾਰਨ ਕਰਕੇ । ਅਗ੍ਰਜ.....=ਹੇ ਕਿਰਪਾ ਦੇ ਖ਼ਜ਼ਾਨੇ ਤੁਹਨੂੰ ਵੇਖ ਕੇ ਮੈਂ ਉੱਠ ਕੇ ਖੜਾ ਨਹੀਂ ਹੋਇਆ । ਨੀਤਿ...=ਤੁਸਾਂ ਮੇਰੇ ਲੱਤ ਮਾਰ ਕੇ ਪ੍ਰਯਾਦਾ ਵਾਲਾ ਕੰਮ ਕਰਕੇ ਠੀਕ ਹੀ ਕੀਤਾ ਹੈ । ਨਿਜ..=ਆਪਣਾ ਸੇਵਕ ਜਾਣੋ।

**ਅਸਚਰਜ ਸੰਜੋਗ ?** ਗੰਬੀ ਖ਼ਤਰੇ ਦੀ ਸੂਚਕ ਬੜੀ ਅਜੀਬ ਗੱਲ ਹੈ ਕਿ, ਹਜ਼ਾਰਾਂ ਸਾਲ ਪਹਿਲਾਂ ਲਿਖੇ ਗਏ ਪੁਰਾਣਾ ਦੀ ਮਨੋ-ਕਲਪਤ ਝੂਠ-ਗਾਥਾ ਵਿਚ**ਲੇ** ਬਚਨਾ ਨੇ ਇਸ ਸਵੈਯੇ ਵਿੱਚ ਵੀ ਆ ਦਰਸ਼ਨ ਦਿੱਤੇ ? **ਪਦਮਪੁਰਣ** ਵਿਚ ਗਾਥਾ ਹੈ ਕਿ, ਇਕ ਵਾਰ ਸਾਰੇ ਰਿਖੀਆਂ ਨੇ ਸਭਾ ਕਰਕੇ ਨਿਰਣਾ ਕਰਨਾ ਚਾਹਿਆ ਕਿ ਤਿੰਨਾ ਦੇਵਤਿਆਂ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਕਿਹੜਾ ਪੂਜਯ ਹੈ। ਭ੍ਰਿਗੂ ਨੇ ਆਖਿਆ ਕਿ, 'ਮੈ ਪ੍ਰੀਖਿਆ ਕਰਕੇ ਇਸ ਦਾ ਫ਼ੈਸਲਾ ਕਰਾਂਗਾ।' ਸਭ ਤੋਂ ਪਹਿਲਾਂ ਭ੍ਰਿਗੂ ਸ਼ਿਵ ਪਾਸ ਪਹੁੰਚਿਆ, ਅੱਗੇ ਉਹ ਪਾਰਬਤੀ ਨਾਲ (ਭੋਗ)-ਵਿਲਾਸ ਕਰ ਰਿਹਾ ਸੀ। ਇਸ ਪਰ ਰਿਸ਼ੀ ਨੇ ਸਰਾਪ ਦੇ ਦਿੱਤਾ ਕਿ ਸ਼ਿਵ ਲਿੰਗ-ਰੂਪ ਬਣ ਜਾਇ। ਫਿਰ ਬ੍ਰਹਮਾ ਕੋਲ ਗਿਆ ਉਥੇ ਵੀ ਭ੍ਰਿਗੂ ਦਾ ਮਾਨ ਨਹੀਂ ਹੋਇਆ ਤਾਂ ਬ੍ਰਹਮਾਂ ਨੂੰ ਵੀ ਪੂਜਯ ਪਦਵੀ ਤੋਂ ਖ਼ਾਰਜ ਕੀਤਾ। ਜਦ ਰਿਸ਼ੀ ਵਿਸ਼ਨੂੰ ਜੀ ਦੇ ਘਰ ਪੁੱਜਾ ਤਾਂ ਉਹ ਘੂਕ ਸੱਤੇ ਪਏ ਸਨ । ਭ੍ਰਿਗੂ ਜੀ ਨੇ ਭਗਵਾਨ ਦੀ ਛਾਤੀ ਵਿਚ ਜ਼ੋਰ ਦੀ ਲੱਤ ਦੇ ਮਾਰੀ। ਵਿਸ਼ਨੂੰ ਜੀ ਨੇ ਕੋਈ ਵੀ ਰੰਜ ਨਾ ਕਰਕੇ ਸਗੋਂ ਬੜੀ ਨਿਮਰਤਾ ਨਾਲ ਭ੍ਰਿਗੂ ਰਿਸ਼ੀ ਦੇ ਕੋਮਲ ਚਰਨਾਂ ਦੀ ਮਾਲਸ਼ ਕਰਨ ਲੱਗ ਪਏ ਅਤੇ ਇੰਨ-ਬਿੰਨ ਉਹੀ ਬਚਨ ਬੋਲੇ ਜੋ, ਇਸ ਪੁਸਤਕ ਦੇ ਲਿਖਾਰੀ ਨੇ ਜੋ ਨਿਰਸੰਦੇਹ ਸਿੱਖੀ ਦਾ ਦੁਸ਼ਮਨ ਕੋਈ ਕੁਟਲ ਬਿੱਪ੍ਰ ਹੈ ਸਤਿਗੁਰੂ ਅਮਰਦਾਸ ਜੀ ਦੇ ਮੁਖਾਰਬਿੰਦ ਵਿਚ ਪਾਏ ਹੋਏ ਹਨ । ਜੋ ਕੁਝ ਭਗਵਾਨ ਜੀ ਨਾਲ ਵਰਤਿਆ ਉਹੀ ਭਾਣਾ ਸਤਿਗੁਰੂ ਅਮਰਦਾਸ ਜੀ ਨਾਲ ਵਾਪਰਨਾ ਅਣਗੌਲਿਆ ਛਡਣ ਵਾਲੀ ਘਟਣਾ ਨਹੀਂ ਹੈ। ਉਹੀ ਬਚਨ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਵਨ ਨਾਮਣੇ ਨਾਲ ਆ ਜੁੜਨ ਵਾਲਾ ਇਹ **strange Coincident** ਇਸ ਅਸਲੀਅਤ ਨੂੰ ਨੰਗਾ ਕਰ ਰਿਹਾ ਹੈ ਕਿ, ਲਿਖਾਰੀ ਪੁਰਾਣਾ ਦਾ ਪਾਠੀ ਕੋਈ ਗੁਰਮਤਿ ਵਿਰੋਧੀ ਬ੍ਰਾਹਮਣ ਹੈ ।

ਵਿਚਾਰ ਅਧੀਨ ਗਾਥਾ ਅਨੁਸਾਰ ਜਦ ਬਾਬਾ ਦਾਤੂ ਜੀ, ਸਤਿਗੁਰੂ ਜੀ ਦੀ ਗੱਦੀ ਸਾਂਭ ਬੈਠੇ ਤਾਂ ਸਤਿਗੁਰੂ ਅਮਰਦਾਸ ਜੀ, ਗੋਇੰਦਵਾਲੋਂ ਚੁੱਪ ਕੀਤੇ ਖਿਸਕ ਕੇ ਆਪਣੇ ਜੱਦੀ ਪਿੰਡ ਬਾਸਰਕੇ ਵਲ ਨੂੰ ਚਲੇ ਗਏ। ਹੈਰਾਨੀ ਹੈ ਕਿ, ਆਪਣੇ ਜੱਦੀ ਘਰ ਜਾਣ ਦੀ ਥਾਂ ਪਿੰਡੋਂ ਬਾਹਰ, ਉਜਾੜ ਵਿਚ ਗਊ ਪਾਲਕਾਂ (-ਚਰਵਾਹਿਆਂ) ਦੇ (ਵੇਲੇ-ਕੁਵੇਲੇ ਸਿਰ ਲੁਕਾਈ ਲਈ ਬਣੇ) ਕੋਠ ਨੂੰ ਆਪਣੇ "ਲੁਕ-ਬੈਠਣ" ਲਈ ਚੁਣ ਲਿਆ। ਉਸ (ਕਥਿਤ) ਕੋਠੇ ਦੇ ਦਰਵਾਜ਼ੇ ਤੇ ਸਤਿਗੁਰੂ ਜੀ ਨੇ (ਲਿਖਾਰੀ ਅਨੁਸਾਰ) ਇਉਂ ਲਿਖ ਦਿੱਤਾ:-

ਚੌਪਈ॥ ਇਹ ਦਰ ਜੋ ਨਰ ਆਇ ਉਪਾਰੋ । ਨਾ ਤਿਹ ਗੁਰ ਨਾ ਸਿਖ ਹਮਾਰੋ ।
ਲੋਕ ਪ੍ਰਲੋਕ ਦੋਊ ਤਿਹ ਜਾਈ । ਹਮ ਤਿਨ ਕੇ ਨਹਿ ਭਏ ਸਹਾਈ ॥੨●੨॥
ਲਿਖਿ ਅਸ ਦਰ ਪਰਿ ਚਿਨਿਓ ਸੋਈ । ਤਾ ਮਹਿ ਛਪੇ ਜਾਨ ਨਹਿ ਕੋਈ ।....>

ਪਦ ਅਰਥ:-ਉਪਾਰੋ..=:ਆ ਕੇ ਪੁੱਟੇਗਾ, ਉਖਾੜੇਗਾ। **ਨਾ ਤਿਹ**...=ਨਾ ਉਸ ਦੇ ਅਸੀ ਗੁਰੂ ਤੇ ਨਾ ਉਹ ਸਾਡਾ ਚੇਲਾ । ਚਿਨਿਓ..=ਦਰਾਵਾਜੇ ਨੂੰ ਇੱਟਾਂ ਨਾਲ ਬੰਦ ਕਰ ਦਿੱਤਾ।

**ਅਰਥ**:- ਜਿਹੜਾ ਮਨੁੱਖ ਆ **ਕੇ ਇਸ ਦਰਵਾਜ਼ੇ** ਨੂੰ ਪੁਟੇਗਾ ਨਾ ਉਸ ਦੇ ਅਸੀ ਗੁਰੂ ਤੇ ਨਾ ਉਹ ਸਾਡਾ ਚੇਲਾ ਹੈ. ਲੋਕ ਪਰਲੋਕ ਵਿਚ ਅਸੀਂ ਉਸ ਦੇ ਸਹਾਈ ਨਹੀਂ ਹੋਣਾ"। ਅਤੇ ਦਰਵਾਜਾ ਇੱਟਾਂ ਨਾਲ ਚਿਣ ਲਿਆ ਤੇ ਅਛੋਪਲੇ ਹੀ ਅੰਦਰ ਲੁਕ ਬੈਠੇ। (ਅਰਥ, ਪੁਸਤਕ ਦੀ ਟੂਕ ਵਿਚ ਲਿਕੇ ਪਦ ਅਰਥਾਂ ਦੇ ਅਧਾਰ ਤੇ ਲਿਖੇ ਹਨ)

## ਉਪਜੀਆਂ ਹੈਰਾਨੀਆਂ ਦਾ ਵੇਰਵਾ –

**(੧)** ਪਹਿਲੀ ਗੰਭੀਰ ਹੈਰਾਨੀ ਇਹ ਹੋਈ ਹੈ ਕਿ, ਸਿਆਹੀ ਵਾਲੇ ਕਲਮ (**Fountain Pen**) ਤਾਂ ਸਾਡੀ ਹੋਸ਼ ਵਿਚ ਬਣੇ ਹਨ, ਉਨ੍ਹਾਂ ਦਿਨਾਂ ਵਿਚ ਚਾਕ ਜਾਂ ਪੈਨਸਲਾਂ ਬਣੀਆਂ ਦਾ ਵੀ ਕੋਈ ਸਬੂਤ ਨਹੀਂ ਮਿਲਦਾ। ਲਿਖਾਰੀ ਨੇ ਇਹ ਨਹੀਂ ਲਿਖਿਆ

ਕਿ, ਸਤਿਗੁਰੂ ਜੀ ਨੇ ਕਿਸ ਵਸਤੂ ਨਾਲ ਦਰਵਾਜੇ ਤੇ ਇਹ ਕੁਝ ਲਿਖਿਆ ? ਕੀ, ਸਤਿਗੁਰੂ ਜੀ ਕਲਮ ਦੁਆਤ ਨਾਲ ਹੀ ਚੁਕੀ ਫਿਰਦੇ ਸਨ ? ਕਿ, ਜਾਂ ਸਬੱਬ ਨਾਲ ਉਥੋ (ਸੜੀ ਹੋਈ ਲੱਕੜੀ ਦੇ) ਕੋਲੇ ਵੀ ਪਏ ਹੋਏ ਸਨ ਜੋ ਸਤਿਗੁਰੂ ਜੀ ਨੇ ਵਰਤ ਲਏ ?

**(੨)** "ਜਿਹੜਾ ਮਨੁੱਖ **ਆ ਕੇ ਇਸ ਦਰਵਾਜ਼ੇ ਨੂੰ ਪੁਟੇਗਾ**" ..ਕੀ, ਉਸ ਕੋਠੇ ਨੂੰ ਦਰਵਾਜ਼ਾ ਪਹਿਲਾਂ ਹੀ ਲੱਗਾ ਹੋਇਆ ਸੀ ? ਕੀ, ਤਦੇ ਉਸ ਦੇ ਪੁਟੇ ਜਾਣ ਦਾ ਡਰ, ਸਤਿਗੁਰੂ ਜੀ ਤੋਂ ਕਹਾਏ ਬਚਨਾ ਵਿਚ ਦਰਸਾਉਣਾ ਪਿਆ ? ਪਰ ਅੱਗੇ ਨਾਲ ਹੀ ਇਹ ਬਚਨ- "ਲਿਖਿ ਅਸ ਦਰ ਪਰਿ ਚਿਨਿਓ ਸੋਈ" ਟੂਕ ਵਿਚ **ਵੇਦਾਂਤੀ** ਜੀ ਦੇ ਲਿਖੇ ਅਰਥ--ਦਰਵਾਜ਼ੇ ਨੂੰ ਇੱਟਾਂ ਨਾਲ ਬੰਦ ਕਰ ਦਿੱਤਾ'।- ਵਡੀਆਂ ਗੰਭੀਰ ਹੈਰਾਨੀਆਂ ? **(ੳ)** ਜਦ ਕੋਠੇ ਨੂੰ ਦਰਵਾਜ਼ਾ ਪਹਿਲਾਂ ਹੀ ਲੱਗਾ ਹੋਇਆ ਸੀ ਤਾਂ ਇੱਟਾਂ ਚਿਣ ਕੇ ਬੰਦ ਕਰਨ ਦੀ ਦਾ ਕੀ ਅਰਥ ? (ਅ) ਕੀ, ਉਸ ਦਰਵਾਜੇ ਨੂੰ ਅੰਦਰੋਂ ਬੰਦ ਕਰਨ ਲਈ ਅੰਦਰਲੇ ਪਾਸੇ ਕੁੰਡਾ ਨਹੀਂ ਸੀ ਲੱਗਾ ਹੋਇਆ ? **(ੲ)** ਬੂਹੇ ਦੇ ਤਖ਼ਤਿਆਂ-(ਫੱਟਿਆਂ) ਨੂੰ ਅੰਦਰੋਂ ਬੰਦ ਕਰਨ ਦਾ ਕੀ, ਹੋਰ ਕੋਈ ਵੀ ਸਾਧਨ ਨਹੀਂ ਸੀ ਜੋ ਇੱਟਾਂ ਦੀ ਚਿਣਾਈ ਕਰਨੀ ਪਈ ? **(ਸ)** ਉਨ੍ਹਾਂ ਦਿਨਾਂ ਵਿਚ ਇਟਾਂ ਦੁਰਲੱਭ ਸਨ। ਵਡੇ ਧਨਾਡ ਮਨੁੱਖ ਹੀ ਇਟਾਂ ਦਾ ਸੁਪਨਾ ਲੈ ਸਕਦੇ ਸਨ। ਅਤੇ ਫਿਰ ਇਟ ਵੀ ਛੋਟੀ ਤੇ ਪਤਲੀ ਹੁੰਦੀ ਸੀ । ਸਤਿਗੁਰੂ ਜੀ ਨੇ ਇੱਟਾਂ ਕਿਥੋਂ ਲਈਆਂ ? **(ਹ)** ਕੀ, ਦਰਵਾਜ਼ਾ ਬੰਦ ਕਰਨ ਜੋਗੀਆਂ ਇੱਟਾਂ ਅਤੇ ਚਿਣਾਈ ਕਰਨ ਲਈ **ਗਾਰਾ** ਆਦਿ ਅੰਦਰੋਂ ਹੀ ਲੱਭ ਗਿਆ ਸੀ ? ਕਿਉਂਕਿ ਜੇ ਬਾਹਰ ਖਲੋ ਕੇ ਚਿਣਾਈ ਕੀਤੀ ਜਾਵੇ ਤਾਂ ਫਿਰ ਕੋਠੇ ਦੇ ਅੰਦਰ ਕਿਵੇਂ ਵੜਨਾ ਹੋਇਆ ? **(ਕ)** ਪਹਿਲਾਂ ਉਪਪ੍ਰੋਕਤ ਵਰਣਨ ਤਾੜਨਾ ਲਿਖ ਲਈ ਸੀ ਕਿ ਜਾਂ ਪਹਿਲਾਂ ਇੱਟਾਂ ਦੀ ਚਿਣਾਈ ਕੀਤੀ ? ਕਿਤੇ ਸਭੁ ਕੁਝ ਝੂਠ ਹੀ ਲਿਖ ਕੇ, ਸਿੱਖਾਂ ਦਾ ਮੌਜੂ ਤਾਂ ਨਹੀਂ ਉਡਾਇਆ ਹੋਇਆ ਹੈ ?

**(੩)** ਹਰ ਕਦਮ ਤੇ ਸਤਿਗੁਰੂ ਜੀ ਦੇ ਪਾਵਨ ਜੀਵਨ ਇਤਿਹਾਸ ਨੂੰ ਬੇਦਲੀਲੀਆਂ ਪੁਰਾਣਕ ਕਹਾਣੀਆਂ ਜਿਹਾ ਝੂਠ-ਰੰਗ ਦੇਈ ਜਾ ਰਿਹਾ ਇਹ ਲਿਖਾਰੀ ਇਉ ਦਰਸਾ ਰਿਹਾ ਹੈ, ਜਿਵੇਂ ਕੋਈ ਬਾਲ ਆਪਣੇ ਸਾਥੀਆਂ ਨਾਲ **ਲੁਕਣ-ਲੱਭਣ -(Hide & find)** ਵਾਲੀ ਖੇਡ ਰਚਾ ਬੈਠਾ ਹੋਵੇ ?

ਬਾਬਾ ਦਾਤੂ ਜੀ ਦੀ ਗੁਸਤਾਖ਼ੀ ਤੋਂ ਉਪਜੀ ਸਥਿਤੀ ਨੂੰ ਠੀਕ ਢੰਗ ਨਾਲ ਨਜਿਠਣ ਦੇ ਵਧੀਆ ਪੂਰਨੇ ਪਾਉਣ ਦੇ ਸਮਰਥ, ਲੱਗ ਪਗ ੮● ਸਾਲ ਤੋਂ ਵੱਧ ਦੀ ਆਯੂ ਵਾਲੇ ਸਤਿਗੁਰੂ ਜੀ ਦੇ ਪਾਵਨ ਸਰੂਪ ਨਾਲ ਅਜੇਹੀਆਂ ਗੱਲਾਂ ਮੜ੍ਹ ਰਹੀ ਗਾਥਾ ਨੂੰ ਸਨਮਾਨ ਜੋਗ ਵੇਦਾਂਤੀ ਜੀ ਦਾ ਸਮਰਥਨ ? ਦਰਵਾਜਾ ਤੇ 'ਇਹ ਦਰ ਜੋ ਨਰ ਆਉਪਾਰੋ । ਨਾ ਤਿਹ ਗੁਰ ਨਾ ਸਿਖ ਹਮਾਰੋ' । ਗੁਰਮਤਿ ਵਿਰੋਧੀ ਡਰਾਵਾ? ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਏਡੀ ਕੱਚੀ ਗਲ ਮੜ੍ਹ ਦਿੱਤੀ ? ਕੀ ਉਹ ਸਰਬ-ਘਟਾਂ ਦੇ ਗਿਆਤਾ ਸਮਰੱਥ ਸਤਗਿਰੂ ਜੀ, ਇਹ ਵੀ ਨਹੀਂ ਸਨ ਜਾਣਦੇ ਕਿ ਕੰਧ ਪਾੜ ਕੇ ਵੀ ਅੰਦਰ ਜਾ ਸਕੀਦਾ ਸੀ? ਜਦ ਬਾਹਰ ਆ ਹੀ ਜਾਣਾ ਸੀ ਤਾਂ ਲੁਕਣ ਦਾ ਅਰਥ ਕੀ? ਜੇ ਬਾਹਰ ਨਹੀਂ ਸੀ ਆਉਣਾ ਚਾਹੁੰਦੇ ਤਾਂ, ਕਿਸੇ ਵੀ ਤਰੀਕੇ ਨਾਲ ਅੰਦਰ ਵੜਨ ਦੀ ਸਪੱਸ਼ਟ ਪਾਬੰਦੀ ਕਿਸ ਕਾਰਨ ਨਾ ਲਾਈ ? ਕੇਵਲ ਦਰਵਾਜ਼ਾ ਨਾ ਉਖਾੜਨ ਦੀ ਹੀ ਗੱਲ ਲਿਖੀ ਹੋਣ ਤੋਂ, ਕੀ, (ਸੁਤੇ ਹੀ) ਕੰਧ ਨੂੰ ਪਾੜ ਲਾਉਣ ਦਾ ਸੰਕੇਤ ਨਹੀਂ ਸੀ ਬਣਦਾ? ਸਤਿਗੁਰੂ ਨਾਨਕ ਸਾਹਿਬ ਜੀ ਵਲੋਂ ਸੌਂਪੀ ਗਈ ਗੁਰਿਆਈ ਦੀ ਮਹਾਨ ਸੇਵਾ ਤਿਆਗ ਕੇ ਝੱਟ ਪੱਟ ਲੁਕ ਬਹਿਣਾ ? ਅਤੀਅੰਤ ਗ਼ੈਰ-ਜ਼ਿਮੇਵਾਰੀ ਵਾਲੀ ਵਿਚਾਰ ਸਤਿਗੁਰੂ ਸੂਰਮੇ ਦੇ ਨਾਮਣੇ ਨਾਲ ਮੜ੍ਹੀ ਹੋਈ ਨਿਰੀ ਝੱਲ ਹੀ ਨਹੀਂ ਲਈ ਸਗੋਂ ਅੰਮ੍ਰਿਤਧਾਰੀ ਖ਼ਾਲਸਾ ਜੀ ਦੇ ਜਥੇਦਾਰ ਸਾਹਿਬਾਨ ਜੀ ਵਲੋਂ ਇਸ ਨੂੰ ਪੂਰਨ ਸੱਚੁ ਮੰਨ ਕੇ ਪੰਥ ਲਈ ਸੁਗ਼ਾਤ ਬਣਾ ਦਿੱਤਾ ? ਇਹ ਭਾਣਾ ਸਿੱਖ ਪੰਥ ਦੀ ਚੜ੍ਹਦੀ ਕਲਾ ਦਾ ਸੰਕੇਤ ਨਹੀਂ ਹੈ ।

**(੪)** **(ੳ)** ਬੜੀ ਗੰਭੀਰ ਹੈਰਾਨੀ ਵਾਲੀ ਗੱਲ ਹੈ ਕਿ, ਗੱਦੀ ਦਾ ਤਿਆਗ ਕਰਨ ਉਪ੍ਰੰਤ ਗੰਭੀਰ, ਧੀਰ, ਬ੍ਰਿਧ ਉਮਰਾ ਸਤਿਗੁਰੂ ਸਾਹਬ ਜੀ, ਧੀਆਂ ਪੁਤਰਾਂ ਪੋਤਰਿਆਂ ਦੇ ਘਰ ਛੱਡ ਕੇ ਬਾਸਰਕੇ ਪਿੰਡ ਵਾਲੇ ਆਪਣੇ ਜੱਦੀ ਘਰ ਵਿਚ ਵੀ ਨਾ ਗਏ ? ਕੀ, ਲਿਖਾਰੀ ਇਹ ਦਰਸਾ ਰਿਹਾ ਹੈ ਕਿ, "ਧਰਤ ਲੋਕਾਈ" ਸੋਧਨ ਚੜ੍ਹ ਬਹਿਣ ਵਾਲੇ ਪਰਮ ਸੂਰਮੇ ਸਤਿਗੁਰੂ ਨਾਨਕ ਸਾਹਿਬ ਜੀ, ਆਪਣੇ ਤੀਸਰੇ ਸਰੂਪ ਵਿਚ ਏਡੇ ਕਮਜ਼ੋਰ ਹੋ ਗਏ ਕਿ, ਲੋਕਾਂ ਨੂੰ ਬ੍ਰਾਹਮਣੀ ਭਰਮ ਜਾਲ ਤੋ ਖ਼ਲਾਸੀ ਦਿਉਣ ਦੀ ਮਹਾਨ ਸੇਵਾ ਨਿਭਾਉਣ ਦੇ ਥਾਂ ਸਗੋਂ ਲੁਕ ਬੈਠੇ ਸਨ ?

**(ਅ)** 'ਇਕਾਂਤ' ਤਾਂ ਸਗੋਂ ਘਰ ਵਿਚ ਬਹੁਤੀ ਚੰਗੀ ਮਿਲ ਸਕਦੀ ਸੀ। ਉਜਾੜ ਵਿਚ ਬਣਿਆ ਕੋਠਾ, ਜਿਸ ਨੂੰ ਵਿਦਿਆ-ਹੀਨ ਪਸ਼ੂ ਪਾਲਕ ਕਿਸੇ ਵੇਲੇ ਵੀ ਖੋਲ੍ਹ ਸਕਦੇ ਸਨ, ਲੁਕ ਬੈਠਣ ਲਈ ਚੁਣ ਲਿਆ ਦਰਸਾਉਣਾ, ਲਿਖਾਰੀ ਦੀ ਬੜੀ

ਵਡੀ ਕੁਟਲਤਾ ਹੈ। **(ਏ)** ਬੜੀ ਗੰਭੀਰ ਗ਼ੁਸਤਾਖ਼ੀ-ਰੂਪ ਪਾਪ ਤਾਂ ਕੀਤਾ (ਬਾਬਾ) ਦਾਤੂ (ਜੀ) ਨੇ ਪਰ, ਵਿਛੋੜੇ ਦੀ ਸਜ਼ਾ ਸ਼ਰਧਾਵਾਨ ਸੰਗਤ ਨੂੰ ? ਕਰੇ ਕੋਈ ਤੇ ਭਰੇ ਕੋਈ ? ਸਤਿਗੁਰੂ ਨਾਨਕ ਜੀ ਦੇ ਘਰ ਏਡੀ ਬੇਇਨਸਾਫ਼ੀ ? ਅਜੇਹੀ ਗੱਲ ਮੰਨਣ ਯੋਗ ਕਿਵੇਂ ਬਣ ਗਈ ? **ਬੜੀ ਵਡੀ ਹੈਰਾਨੀ ਹੈ ਕਿ**, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਜਥੇਦਾਰ ਸਾਹਿਬ, ਸਿੰਘ ਸਾਹਿਬ ਪ੍ਰੋ:ਮਨਜੀਤ ਸਿੰਘ ਜੀ ਨੇ ਇਸ ਪੁਸਤਕ ਦੀ ਸੰਪਾਦਨਾ ਵਾਲੇ ਕਰਮ ਨੂੰ 'ਅਨੂਪਮ ਸੇਵਾ" ਕਿਸ ਦਲੀਲ ਨਾਲ ਮੰਨ ਲਿਆ ?

(੫) ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਜੁਗਤਿ ਦੇ ਮਾਲਕ, ਪੂਰਨ ਸਤਿਗੁਰੂ ਜੀ ਨੂੰ ਕਿਸੇ ਵੀ ਗੱਲੋਂ ਲੁਕਣ ਦੀ ਲੋੜ ਕਿਉਂ ਪਵੇ ? ਮਨੁੱਖ ਨੂੰ ਸੰਤ-ਸੂਰਮਾ ਬਣਾ ਰਹੇ ਸੂਰਮੇ ਸਤਿਗੁਰੂ ਜੀ ਆਪ ਹੀ ਲੁਕ ਬੈਠਣ ? ਬੰਦੇ ਖਾਣੇ ਕੌਡੇ ਨੂੰ, ਪੇਸ਼ਾਵਰ ਖੂਨੀ ਡਾਕੂਆਂ ਸਮੇਤ ਰੁਹੇਲਖੰਡੀਆਂ ਆਦਿ ਸਮਾਜ ਦੇ ਵੈਰੀਆਂ ਨੂੰ ਮਨੁੱਖਤਾ ਦੇ ਸੱਜਣ ਬਣਾ ਰਹੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪਣੇ ਤੀਸਰੇ ਸਰੂਪ ਵਿਚ, ਮਾਇਆ ਦੇ ਪ੍ਰਭਾਵ ਹੇਠ ਆਏ ਗੁਰੂ-ਸਪੱਤਰ, (ਬਾਬਾ) ਦਾਤੂ ਜੀ ਦੇ ਮਨ ਤੋਂ ਮਾਇਆ ਦਾ ਪ੍ਰਭਾਵ ਦੂਰ ਕਰਨ ਦੀ ਥਾਂ, ਉਲਟੇ ਆਪ ਹੀ ਲੁਕ ਬੈਠੇ? ਇਹ ਮੰਨਣਯੋਗ ਨਹੀਂ ਕਿ, ਅਜੇਹੀ ਕਮਜ਼ੋਰੀ ਦਰਸਾ ਕੇ *ਸਤਿਗੁਰੂ ਜੀ ਨੇ ਆਪਣੇ ਇਸ* ਫ਼ੁਰਮਾਨ ਦੀ ਮਹੱਤਤਾ ਆਪ ਹੀ ਖ਼ਤਮ ਕਰ ਦਿੱਤੀ ਹੋਵੇ –

**ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕ ਕ੍ਰਿਤਾਰਥ ॥{**

ਸਾਡੀ ਸਨਮਾਨਯੋਗ ਜਥੇਦਾਰੀ ਨੇ ਰਲ-ਮਿਲ ਕੇ ਇਸ ਅਸਲੀਯਤ ਨੂੰ ਲੁਕਾਉਣ ਦਾ ਯਤਨ ਕੀਤਾ ਹੈ ਕਿ- ਹਜ਼ਾਰਾਂ ਸਾਲਾਂ ਤੋਂ ਗੁਰੂ ਬਣੇ ਬੈਠੇ ਬ੍ਰਾਹਮਨਣ ਦਾ ਜਿਨੇਊ ਪਾਉਣ ਤੋਂ ਨਾਹ ਕਰਨ ਦੀ ਦਲੇਰੀ ਕਰਨ ਵਾਲੇ ਮਹਾਨ ਸੂਰਮੇ ਸਤਿਗੁਰੂ ਨਾਨਕ ਸਾਹਿਬ ਜੀ ਦੀ ਮਿਹਰ ਨਾਲ, ਸਿਰ-ਲੱਥ ਬਹਾਦਰਾਂ ਦੀ ਕੌਮ ਬਣਦੀ ਜਾਣ ਵਾਲੀ ਸਚਾਈ ਤੋਂ ਪ੍ਰੋਹਿਤ ਦੀ ਨੀਂਦ ਹਰਾਮ ਹੋ ਰਹੀ । ਇਸੇ ਦੁੱਖੋਂ ਘਾਬਰਿਆ ਬਿੱਪਰ ਸਾਡੇ ਖ਼ਾਲਸਾ ਜੀ ਦੇ ਆਚਰਨ ਵਿਚ ਨਿਰਬਲਤਾ ਦਾ ਬੀਜ ਬੀਜਣ ਦੀਆਂ ਨਵੀਆਂ ਤੋਂ ਨਵੀਆਂ ਘਾੜਤਾਂ ਘੜੀ ਤੁਰਿਆ ਆ ਰਿਹ ਸੀ। ਉਸੇ ਹੀ ਯੋਜਨਾਂ ਅਧੀਨ, ਸਾਡੇ ਇਸਟ ਸਤਿਗੁਰੂ ਜੀ ਨੂੰ ਮਾਮੂਲੀ ਜਿਹੀ ਸਥਿਤੀ ਤੋਂ ਭਗੋੜੇ ਹੋਏ ਦਰਸਾ ਰਿਹਾ ਹੈ। ਆਪਣੇ ਇਸ਼ਟ ਦੇ ਹੀ ਪੂਰਨਿਆਂ ਤੇ ਪੁਜਾਰੀ ਨੇ ਤੁਰਨਾਂ ਹੁੰਦਾ ਹੈ। ਜਦ ਗੁਰੂ ਮਾਮੂਲੀ ਸਿਥਿਤੀ ਤੋਂ ਭਗੌੜਾ ਹੋ ਲੁਕਿਆ ਤਾਂ ਸਿੱਖਾਂ ਨੇ ਚਮਤਕਾਰੀ ਮਾਰ੍ਹਕੇ ਕੀ ਮਾਰ ਲੈਣੇ ਹਨ ? ਅਜੇਹੀ ਘਾਤਕ ਝੂਠ ਗਾਥਾ ਦਾ ਪੰਥ ਵਿਚ ਪਰਚਲਤ ਕਰੀ ਰਖਣਾ । ਵਰੋਧਤਾ ਕਰਨ ਦੇ ਥਾਂ ਸਰਬ-ਉਚ ਜਥੇਦਾਰੀ ਵਲੋਂ ਸਗੋਂ ਪ੍ਰੋੜਤਾ ? **ਪੰਥ ਲਈ ਗੰਭੀਰ ਖ਼ਤਰੇ ਦਾ ਘੜਿਆਲ ਹੈ ।**

ਸਚੁ ਦੇ ਮੁਤਲਾਸ਼ੀਆਂ ਲਈ, ਉਪਰੋਕਿਤ ਗੁਰਮਤਿ ਵਿਚਾਰਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ, **"ਸੰਨ੍ਹ ਸਾਹਿਬ ਗੁਰਦਆਰਾ"** ਉਨ੍ਹਾਂ ਬਿੱਪ੍ਰਾਂ ਦੇ ਹੀ ਵੰਸ਼ਕਾਂ ਨੇ ਬਣਾਇਆ ਹੈ, ਜਿਨ੍ਹਾਂ ਨੇ ਜੰਮਦਾ ਹਨੂੰਮਾਨ ਸੂਰਜ ਨੂੰ ਗਿਲਦਾ ਵਿਖਾ ਕੇ ਉਸ ਦੀ ਪੂਜਾ ਦਾ ਮੰਦਰ ਬਣਾ ਲਿਆ ਹੋਇਆ ਹੈ। ਗੁਰੂ ਮਰਯਾਦਾ ਦੇ ਸੁਚੇ ਇਤਿਹਾਸ ਦੀ ਪਾਵਣਤਾ ਸ਼ੁੱਧਤਾ ਦਾ ਰਾਖਾ ਗੁਰਮੁਖਿ ਖ਼ਾਲਸਾ ਜੀ ਤਾਂ ਕਈ ਸਾਲ ਡੂਗਰ ਥਲਾਂ, ਜੰਗਲਾਂ ਪਹਾੜਾ ਵਿਚ ਕੜਾਕੇ ਕੱਟਦਾ ਹੋਇਆ, ਵਿਦੇਸ਼ੀ ਲੁਟੇਰਿਆਂ ਨਾਲ ਝੂਜਦਾ ਅਤੇ ਹਲੇਮੀ ਰਾਜ ਦੀ ਸਥਾਪਣਾ ਕਰਨ ਵਿਚ ਅਨੂਪਮ ਘਾਲਣਾ ਘਾਲਦਾ ਰਿਹਾ। ਗੁਰਮਤਿ ਤੋਂ ਅਗਿਆਨੀਆਂ ਦੇ ਸਮੂਹ ਦਾ ਧਰਮ ਆਗੂ " ਉਹੀ ਆ ਬਣਿਆ ਜਿਸ ਨੇ ਸਾਨੂੰ ਮੁੜ ਮੰਦਰਾਂ ਵਿਚ ਟੱਲ ਖੜਕਾ ਖੜਕਾ ਕੇ ਸੁੱਤੇ ਦੇਵਤਿਆਂ ਨੂੰ ਜਗਾਉਂਦੇ ਰਹਿਣ ਵਿਚ ਸੁਖ ਲੱਭਦੇ ਰਹਿਣ ਦੀ ਆਹਰੇ ਲੱਗੇ ਵੇਖਣਾ ਸੀ। ਪਰ ਅੱਜ ਗੁਰੂ-ਪੰਥ ਦੇ ਬਾਗ ਦਾ ਰਾਖਾ, ਸਤਿਗੁਰੂ ਨਾਨਕ ਸਾਹਿਬ ਜੀ ਦਾ ਉਹੀ ਸਿੱਖ ਜਿਸ ਬਾਰੇ ਸਤਿਗੁਰਾਂ ਦਾ ਫ਼ੁਰਮਾਨ ਇਸ ਪ੍ਰਕਾਰ ਹੈ-- **ਸਲੋਕੁ ਮਃ ੨ ॥ ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥ ੧ ॥** ਸਤਿਗੁਰੂ ਨਾਨਕ ਸਾਹਿਬ ਜੀ ਦੇ ਉਨ੍ਹਾਂ ਹੀ ਗੁਰਸਿੱਖਾਂ ਦਾ ਸਰਬਉੱਚ ਜਥੇਦਾਰ" ਖ਼ਾਲਸਾ ਪੰਥ-ਰੂਪ ਗੁਰੂ-ਬੱਗ਼ੀਚੇ ਦੇ ਉਜਾੜੇ ਦਾ ਬਾਨ੍ਹਣੂ ਬੰਨ੍ਹ ਰਿਹਾ ਹੈ ? ਗੁਰੂ ਨਾਨਕ ਸਾਹਿਬ ਜੀ ਦੇ ਅਜੋਕੇ ਗਿਆਨਵਾਨ ਸਿੱਖ ਦੀ ਇਹ ਹਾਲਤ ? ਪਰ-

੩੨- **ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ ੧੫੮ ॥**{੧੩੭੩}

# ੨੩- "ਪਦਮਾਸਨ ਕਰਿ ਲਗੀ ਸਮਾਧਿ"

ਲਿਖਿ ਅਸ ਦਰ ਪਰਿ ਚਿਨਿਓ ਸੋਈ । ਤਾ ਮਹਿ ਛਪੈ ਜਾਨ ਨਹਿ ਕੋਈ ।

**ਪਦਮਾਸਨ ਕਰਿ ਲਗੀ ਸਮਾਧਿ । ਗੁਰ ਨਾਨਕ ਪਦ ਅਗਮ ਅਗਾਧ ॥੨●੩॥**

ਲੋਕਾਂ ਦੀ ਅੱਖ ਬਚਾ ਕੇ ਬਾਸਰ ਕੇ ਪਿਡ ਦੀਆਂ ਜੂਹਾਂ ਵਿਚ ਬਣੇ ਕੱਚੇ ਕੋਠੇ ਵਿਚ ਜਾ ਲੁਕਣ ਬਾਰੇ ਜੋ ਗਲ ਸਤਿਗੁਰੂ ਜੀ ਦੇ ਪਾਵਨ ਜੀਵਨ ਨਾਲ ਲਿਖਾਰੀ ਨੇ ਜੋੜੀ ਹੋਈ ਹੈ, ਉੱਪਰ ਅਸਾਂ ਵਿਸਥਾਰ ਨਾਲ ਵਿਚਾਰ ਲਈ ਹੈ। ਏਥੇ ਉਪਰੋਕਤ ਚੌਪਈ ਦੀ ਦੂਜੀ ਪੰਗਤੀ ਦੀ ਵਿਚਾਰ ਕਰਨੀ ਹੈ ।

**ਪਦ ਅਰਥ;-ਪਦਮਾਸਨ=**ਯੋਗ ਮਤ ਅਨੁਸਾਰ ਕਮਲ ਦੇ ਆਕਾਰ ਦੀ ਬੈਠਕ, (-ਛੌਕੜਾ) ਸੱਜਾ ਪੈਰ ਖੱਬੇ ਪੱਟ ਉੱਪਰ ਅਰ ਖੱਬਾ ਪੈਰ ਸੱਜੇ ਪੱਟ ਉਪਰ ਰੱਖ ਕੇ ਛਾਤੀ ਦਾ ਵਲ ਕੱਢਕੇ ਸਿਧੇ ਬੈਠਣਾ, ਸੱਜੀ ਬਾਂਹ ਪਿੱਛੋਂ ਦੀ ਲਿਆ ਕੇ ਸੱਜੇ ਪੈਰ ਦਾ ਅਤੇ ਖੱਬੀ ਨਾਲ ਖੱਬਾ ਅੰਗੂਠਾ ਫੜਨਾ, ਠੋਡੀ ਛਾਤੀ ਨਾਲ ਲਾ ਕੇ ਨੇਤ੍ਰਾਂ ਦੀ ਟਕ ਨੱਕ ਦੀ ਨੋਕ ਪਰ ਜਮਾਉਂਣੀ ਇਸ ਤਰ੍ਹਾਂ ਪਦਮ ਆਸਣ ਲਾ ਕੇ ਭਗਤੀ ਕਰਨ ਲੱਗੇ । **ਗੁਰ ਨਾਨਕ ਪਦ** .=ਸ੍ਰੀ ਗੁਰੂ ਨਾਨਕ ਜੀ ਦੇ ਚਰਨਾ ਦਾ।

## ਅਰਥ ਲਿਖਣ ਵਿਚ ਹੇਰਾ ਫੇਰੀ ?

ਹੈਰਾਨੀ ਹੈ ਕਿ, ਪੁਸਤਕ ਦੀ ਸੰਪਾਦਨਾ ਕਰਨ ਵਾਲੇ ਵਿਦਵਾਨ ਮਹਾਂਪੁਰਖਾਂ ਨੇ ਜਦ **'ਪਦਮਾਸਨ'** ਸ਼ਬਦ ਦੇ ਅਰਥ ਮਹਾਨ ਕੋਸ਼ ਦੇ ੭੪੧ ਸਫ਼ੇ ਦੀ ਅੱਖਰ ਅੱਖਰ ਨਕਲ ਲਿਖੀ ਹੈ, ਤਾਂ **"ਅਗਮ ਅਗਾਧ"** ਪਦਾਂ ਦੇ ਅਰਥ ਵੀ ਮਹਾਂਨ ਕੋਸ਼ ਵਿਚੋਂ ਹੀ ਲੈ ਕੇ, **'ਗੁਰ ਨਾਨਕ ਪਦ'** ਪੂਰੀ ਪੰਗਤੀ ਦੇ ਠੀਕ ਅਰਥ ਲਿਖਣ ਦੀ ਮਿਹਰ ਕਿਸ ਕਾਰਨ ਨਾ ਕੀਤੀ ? ਕੀ, ਉਨ੍ਹਾਂ ਦੇ ਮਨ ਵਿਚ ਇਹ ਭੈ ਸੀ ਕਿ ਕਿਤੇ ਪਾਠਕ ਸੱਜਣ, ਲਿਖਾਰੀ ਵਲੋਂ ਕੀਤੀ ਦੁਖਦਾਈ ਚੋਭ ਦੀ ਅਸਲੀਯਤ ਤੋਂ ਜਾਣੂ ਨਾ ਹੋ ਜਾਣ ?

ਅਰਥ ਵਿਚਾਰ:-

(ੳ) ਸੰਪਾਦਕ ਵਿਦਵਾਨਾ ਨੇ, ਮਹਾਨ ਕੋਸ਼ ਦੇ ਜਿਸ ਸਫ਼ੇ ਤੋਂ ਅਰਥ ਲਏ ਸਨ, ਉਸੇ ੭੪੧ ਸਫ਼ੇ ਦੇ ਸਾਹਮਣੇ (ਖੱਬੇ ਪਾਸੇ) ੭੪● ਸਫ਼ੇ ਤੇ 'ਪਦ' ਲਫ਼ਜ਼ ਦੇ ਅਰਥਾਂ ਵਿਚ-੪-' **ਦਰਜਾ, ਰੁਤਬਾ**- " **ਮਿਰਤਕ ਪਿੰਡਿ ਪਦ ਮਦ ਨਾ, ਅਹਿਨਿਸ ਏਕ ਅਗਿਆਨ ਸੁ ਨਾਗਾ।**"(ਸ੍ਰੀ ਬੇਣੀ ਜੀ) "**ਖੋਜੈ ਪਦ ਨਿਰਬਾਨਾ**" (ਗਉ:ਮ: ੯) ਵੀ ਲਿਖੇ ਹੋਏ ਹਨ। ਵੇਖਣਾ ਹੈ ਕਿ ਏਥੇ **ਪਦ** ਦਾ ਅਰਥ ਚਰਨ ਠੀਕ ਹੈ, ਕਿ, ਜਾਂ '**ਰੁਤਬਾ**' ਅਥਵਾ '**ਦਰਜਾ**' ਠੀਕ ਢੁੱਕਦਾ ਹੈ।

(ਅ) ਮਹਾਨ ਕੋਸ਼ ੪੧ ਸਫ਼ੇ ਤੇ **ਅਗਮ** ਪਦ ਦੇ ਅਰਥ- ੧. ਜੋ ਗਮਨ ਨਾ ਕਰੇ, ਅਚੱਲ, ਲਿਖਿਅ ਹੈ। ਅਤੇ ੪੨ ਸਫ਼ੇ ਤੇ **ਅਗਾਧ** ਪਦ ਦੇ ਅਰਥ=ਜਿਸ ਦਾਂ ਥਾਹ ਨਾ ਪਾਇਆ ਜਾਵੇ, ਜਿਸ ਦਾ ਥੱਲਾ ਨਾ ਮਲੂਮ ਹੋ ਸਕੇ, ਅਤਯੰਤ ਗੰਭੀਰ,-ਲਿਖੇ ਹਨ । ਇਸ ਅਨੁਸਾਰ ਉਸ ਸਾਰੀ ਪੰਗਤੀ ਦਾ ਅਰਥ ਬਣਿਆ-"ਸਤਿਗੁਰੂ ਨਾਨਕ ਸਾਹਿਬ ਦੀ ਅੱਟਲ ਪਦਵੀ ਦਾ ਅੰਤ ਨਹੀਂ ਪਾਇਆ ਜਾ ਸਕਦਾ "। ਕਿਸੇ ਮਹਾਂਪੁਰਖ ਦੇ ਕੇਵਲ ਚਰਨਾ ਨੂੰ ਹੀ ਨਿਖਾਰ ਕੇ ' ਅਗੰਮ ਅਗਾਧ'. ਲਿਖਿਆ, ਦਾਸ ਨੇ ਕਿਸੇ ਗ੍ਰੰਥ ਵਿਚ ਨਹੀਂ ਪੜ੍ਹਿਆ। ਇਹ ਗਲ ਮੰਨੀ ਨਹੀਂ ਜਾ ਸਕਦੀ ਕਿ ਲਿਖਾਰੀ ਨੂੰ ਪਤਾ ਨਾ ਹੋਵੇ ਕਿ, "ਪਦਮਾਸਨ" ਸਮਾਧੀ ਨੂੰ ਗੁਰਮਤਿ ਵਿਚ ਕੋਈ ਥਾਂ ਨਹੀਂ ਹੈ। ਉਚੇਚੇ ਆਸਣ ਲਾ ਕੇ ਵਿਖਾਵਾ ਕਰ ਰਹੇ ਪਖੰਡੀ ਨੂੰ ਵੇਖ ਕੇ ਗੁਰਦੇਵ ਜੀ ਦਾ ਬਚਨ:-

੩੩- **ਧਨਾਸਰੀ ਮਹਲਾ ੧ ॥ ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥ ਕਲ ਮਹਿ ਰਾਮ ਨਾਮੁ ਸਾਰੁ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥ ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥੨॥..੪॥॥੬॥ ੮॥**{੬੬੨}

ਪਦ ਅਰਥ:-ਕਾਲੁ=ਸਮਾ, ਮਨੁੱਖਾ ਜਨਮ ਦਾ ਸਮਾ। ਜੋਗ=ਮਿਲਾਪ, ਪਰਮਾਤਮਾ ਦਾ ਮਿਲਾਪ । ਸਤ=ਉੱਚਾ ਆਚਰਨ। ਢਬ=ਤਰੀਕਾ । ਥਾਨਸਟ=ਸ੍ਰੇਸ਼ਟ ਥਾਂ, ਪਵਿੱਤਰ ਹਿਰਦੇ । ਜਗ=ਜਗਤ ਦੇ । ਭਰਿਸਟ=ਗੰਦੇ । ਇਵ=ਇਸ ਤਰ੍ਹਾਂ, ਇਨ੍ਹਾਂ ਵਿਖਾਵੇ ਦੀਆਂ ਸਮਾਧੀਆਂ ਨਾਲ ।੧। ਕਲ ਮਹਿ=ਸੰਸਾਰ ਵਿੱਚ {ਨੋਟ:-ਗੁਰਮਤਿ ਅਨੁਸਾਰ ਕਿਸੇ ਖ਼ਾਸ ਜੁਗ ਨੂੰ ਪ੍ਰਭਤਾ ਵਡਿਆਈ ਨਹੀ ਹੈ}। ਸਾਰ=ਸ੍ਰੇਸ਼ਟ। ਤ=ਤਾਂ। ਮੀਟਹਿ=ਮੀਟਦੇ ਹਨ। ਕਉ=ਵਾਸਤੇ ।੧।**ਰਹਾਉ**। ਆਂਟ=ਅੰਗੂਠਾ ਤੇ ਨਾਲ ਦੀਆਂ ਦੋ ਉਂਗਲਾਂ । ਸੇਤੀ=ਨਾਲ । ਤਿਨਿ=ਤਿੰਨ-੩- । ਲੋਅ=ਲੋਕ। ਮਗਰ=ਪਿੱਠ । ਪਦਮੁ=ਪਦਮ ਆਸਨ (ਚੌਂਕੜੀ ਮਾਰ ਕੈ ਖੱਬਾ ਪੈਰ ਸੱਜੇ ਪੱਟ ਉੱਤੇ ਅਤੇ ਸੱਜਾ ਪੈਰ ਖੱਬੇ ਪੱਟ ਉੱਤੇ ਰੱਖ ਕੇ ਬੈਠਣਾ) ਅਲੋਅ={ਅ-ਲੋਅ} ਜੋ ਕਦੇ ਵੇਖਿਆ ਨਾ ਹੋਵੇ, ਅਸਚਰਜ ।੨।

**ਅਰਥ:**-ਜਗ ਵਿਚ ਪਰਮਾਤਮਾ ਦਾ ਨਾਮ ਸਿਮਰਨਾ (ਹੋਰ ਸਾਰੇ ਕੰਮਾ ਨਾਲੋਂ) ਸ੍ਰੇਸ਼ਟ ਹੈ। (ਜਿਹੜੇ ਲੋਕ) ਅੱਖਾਂ ਮੀਟਦੇ ਆਤੇ (ਕਈ ਜਣੇ ਨਾਲ) ਨੱਕ ਵੀ ਫੜਦੇ ਹਨ (ਇਹ) ਜਗਤ ਨੂੰ ਠੱਗਣ ਵਾਸਤੇ (ਕਰਦੇ ਹਨ, ਇਹ ਭਗਤੀ ਨਹੀਂ ਹੈ, ਇਹ ਸ੍ਰੇਸ਼ਟ ਧਰਮ-ਕਰਮ ਨਹੀ ਹੈ) ।੧।ਰਹਾਉ ।

ਇਹ ਮਨੁੱਖਾ ਜਨਮ ਦਾ ਸਮਾ ਨੱਕ ਫੜ ਕੇ ਅੱਖਾਂ ਮੀਟਣ ਵਾਸਤੇ ਨਹੀਂ ਹੈ, (ਇਨ੍ਹਾਂ ਢਬਾਂ ਨਾਲ) ਪਰਮਾਤਮਾ ਦਾ ਮੇਲ ਨਹੀਂ ਹੁੰਦਾ । ਨਾ ਹੀ ਇਹ ਉੱਚੇ ਆਚਰਨ ਦਾ ਤਰੀਕਾ ਹੈ। (ਇਨ੍ਹਾਂ ਢੰਗ-ਤਰੀਕਿਆਂ ਦੇ ਰਾਹੀਂ) ਜਗਤ ਦੇ (ਅਨੇਕਾਂ) ਪਵਿੱਤ੍ਰ ਹਿਰਦੇ ਵੀ ਗੰਦੇ ਹੋ ਜਾਂਦੇ ਹਨ, ਇਸ ਤਰ੍ਹਾਂ ਜਗਤ (ਵਿਕਾਰਾਂ ਵਿੱਚ) ਡੁਬਣ ਲਗ ਪੈਂਦਾ ਹੈ।੧। ਹੱਥ ਦੇ ਅੰਗੂਠੇ ਤੇ ਨਾਲ ਦੀਆਂ ਦੋ ਉਂਗਲਾਂ ਨਾਲ ਇਹ (ਆਪਣਾ) ਨੱਕ ਫੜਦੇ ਹਨ (ਸਮਾਧੀ ਦੀ ਸ਼ਕਲ ਵਿੱਚ ਬੈਠ ਕੇ ਮੂਹੋਂ ਆਖਦੇ ਹਨ ਕਿ) ਤਿੰਨ ਹੀ ਲੋਕ ਦਿੱਸ ਰਹੇ ਹਨ, ਪਰ ਆਪਣੀ ਹੀ ਪਿੱਠ ਪਿੱਛੇ ਪਈ ਕੋਈ ਚੀਜ਼ ਨਹੀਂ ਦਿੱਸਦੀ। ਇਹ ਅਸਚਰਜ ਪਦਮ ਆਸਣ ਹੈ । {"ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਪੋਥੀ ਛੇਵੀਂ, ਸਫ਼ਾ ੧੪}

ਸੰਪਾਦਕ ਸਾਹਿਬਾਨ ਵਲੋਂ **ਹਰ ਥਾਂ ਲਿਖਾਰੀ ਦੀ ਕੁਟਲਤਾ ਤੇ ਪਰਦਾ ਪਾਉਣ ਦਾ ਗ਼ਤਨ** ਕਰੀ ਜਾਣਾ ਹੈਰਾਨੀ ਦਾ ਕਾਰਨ

ਬਣ ਰਿਹਾ ਹੈ। ਸੰਪਾਦਕ ਸਾਹਿਬਾਨ ਸਮੇਤ ਪਰਸ਼ੰਸਾ-ਪੱਤਰ ਲਿਖਣ ਵਾਲੀਆਂ (ਕਥਿਤ) ਮਹਾਨ ਸ਼ਖ਼ਸ਼ੀਅਤਾਂ ਦੀ ਸੁਹਿਰਦਤਾ ਸਾਹਮਣੇ, ਥਾਂ ਥਾਂ ਤੇ ਇਹ ਪ੍ਰਸ਼ਨ ਚਿੰਨ੍ਹ ਆ ਖਲੋਂਦਾ ਹੈ ਕਿ, ਗੁਰੂ ਪੰਥ ਦੀਆਂ ਮਹਾਨ ਪਦਵੀਆਂ ਮਾਣ ਰਹੇ, ਇਹ ਸਿੰਘ ਸਾਹਿਬਾਨ, ਕੀ, ਸੱਚ-ਮੁੱਚ ਸਤਿ ਗੁਰੂ ਨਾਨਕ ਸਾਹਿਬ ਜੀ ਦੇ ਹੀ ਸਿੱਖ ਹਨ ?

## ਚੋਰ ਨੂੰ ਚੋਰ ਪੈ ਗਏ ?

**ਚ**ੜਯੋ ਦਿਵਸ ਜਬ ਰੈਣ ਬਿਹਾਈ । ਗੁਰ ਛਪ ਗਏ ਖ਼ਬਰ ਸੁਨ ਪਾਈ ।
ਮੈ ਮਨ ਮੈ ਤਬ ਅਨੰਦੁ ਪਾਯੋ । ਦਰਬ ਬੰਡਾਰ ਸਭੁ ਅਪਨ ਕਰਾਯੋ ॥੨●੪॥.....

ਲਿਖਾਰੀ ਅਨੁਸਾਰ ਬਾਬਾ ਦਾਤੂ ਜੀ ਅਪਨੀ ਕਹਾਣੀ ਨੂੰ ਜਾਰੀ ਰੱਖਦੇ ਹੋਏ ਕਹਿ ਰਹੇ ਹਨ ਕਿ, ਦਿਨ ਚੜੇ ਜਦ ਇਹ ਸੁਨ ਲਿਆ ਕਿ ਗੁਰੂ (ਜੀ) ਕਿਤੇ ਲੁਕ ਬੈਠੇ ਹਨ ਤਾਂ ਬੜਾ ਅਨੰਦ ਮਾਣਦਿਆ ਧਨ-ਭੰਡਾਰ ਆਪਣੇ ਕਬਜ਼ੇ ਵਿਚ ਕਰ ਲਿਆ। ੨●੪। ਕੀਮਤੀ ਬਸਤਰ ਅਤੇ ਗਹਿਣੇ ਸਾਰੇ ਆਪਣੇ ਸਰੀਰ ਤੇ ਪਹਿਨ ਲਏ ਤੇ ਸਤਿਗੁਰੂ ਜੀ ਦੀ ਥਾਂ ਤਖ਼ਤ ਤੇ ਜਾ ਬੈਠਾ। ਪਰ ਮੇਰੇ ਸਾਹਮਣੇ ਕੋਈ ਸੀਸ ਨਾ ਨਿਵਾਏ ਸਗੋ ਮੈਨੂੰ ਵੇਖ ਕੇ ਪਿਛੇ ਮੁੜਦੇ ਜਾਣ ।੨●੫।

(ਅਗੇ ਭਾਈ ਮਨੀ ਸਿੰਘ ਜੀ ਕਹਿੰਦੇ ਦਰਸਾ ਦਿੱਤੇ) ਪਰ ਜਿਵੇਂ ਗੁਣ ਬਿਨਾ ਪੂਜਾ ਨਹੀਂ ਅਤੇ ਵਿਦਿਆ ਬਿਨਾ ਕਿਤੇ ਆਦਰ ਸਤਿਕਾਰ ਨਹੀਂ ਮਿਲਦਾ, ਏਵੇਂ ਦਾਤੂ ਜੀ ਦਾ ਹਾਲ ਟੱਲੀਆ ਵਾਲੀ ਉਸ ਸੁੰਦਰ ਗਊ ਵਰਗਾ ਹੋ ਗਿਆ ਜੋ ਦੁਧ ਤੋਂ ਬਿਨਾ ਦੁਖਾਂ ਦੀ ਖਾਨ ਹੋ ਨਿਬੜਦੀ ਹੈ । ਜਦ ਸੰਗਤ ਵਿੱਚੋਂ ਕੋਈ ਵੀ ਨੇੜੇ ਨਾ ਢੁੱਕੇ ਤਾ ਗੁਰਿਆਈ ਦੀ ਪਦਵੀ ਦੁਖਦਾਈ ਜਾਣ ਕੇ ਗੁਰੂ ਦਰਬਾਰ ਸਾਰਾ ਧੰਨ-ਦੌਲਤ ਖੱਚਰ ਤੇ ਲੱਦ ਕੇ ਦਾਤੂ ਜੀ ਨੇ ਖਡੂਰ ਵਲ ਨੂੰ ਜਾਣ ਲਈ ਤਿਆਰੀ ਕਰ ਲਈ। ਗੁਰਦੇਵ ਜੀ ਦੀ ਘੋੜੀ ਵੀ ਲੈ ਜਾਣੀ ਚਾਹੀ। ਪਰ ਜਦੋਂ ਉਹ ਘੋੜੀ ਦੇ ਨੇੜੇ ਗਏ ਤਾਂ ਉਹ ਅੱਗੋਂ ਚੱਕ ਮਾਰੇ ਤੇ ਪਿੱਛੋ ਲੱਤਾਂ ਮਾਰਨ ਪਏ। ਬੜਾ ਯਤਨ ਕੀਤਾ ਪਰ ਘੋੜੀ ਨੇ ਦਾਤੂ ਜੀ ਨੂੰ ਨੇੜੇ ਨਾ ਆਉਣ ਦਿੱਤਾ।* ਦੋ ਘੜੀਆਂ ਦਿਨ ਰਹਿੰਦਾ ਸੀ ਕਿ ਉਹ ਖਡੂਰ ਵਲ ਨੂੰ ਤੁਰ ਪਏ। ਰਸਤੇ ਵਿਚ ਚੋਰ ਲੁਟੇਰਿਆਂ ਨੇ ਸਭ ਕੁਝ ਲੁੱਟ ਲਿਆ। ਦੁਖੀ ਹੋ ਕੇ ਘਰ ਪੁੱਜਾ ਅਤੇ ਲੱਤ ਦੀ ਪੀੜ ਨਾਲ ਬੈਹਾਲ ਦਿਨ ਰਾਤ ਦੁਖੀ ਰਹਿਣ ਲੱਗੇ। *{Foot note:-ਕੁਟਲਤਾ ਵਿਚ ਨਿਪੁੰਨ, ਥਾਂ ਥਾਂ ਤੇ ਗੁਰਮਤਿ ਦਾ ਘਾਤ ਕਰੀ ਜਾ ਰਹੇ ਇਸ ਲਿਖਾਰੀ ਨੇ ਘੋੜੀ ਕੋਲੋਂ ਅਜੇ ਸੰਗਤ ਦੀ ਅਗਵਾਈ ਕਰਦੇ ਹੋਏ ਸਤਿਗੁਰੂ ਜੀ ਦੀ ਕਥਿਤ ਸਮਾਧੀ ਵਾਲੇ ਕੋਠੇ ਤਕ ਜੋ ਲੈ ਜਾਣ ਦਾ ਅਣਹੋਣਾ ਅਤੇ ਹਾਸੋਹੀਨਾ ਗੁਰਮਤਿ ਵਿਰੋਧੀ ਕੰਮ ਜੋ ਲੈਣਾ ਸੀ-ਵੇਖੋ ਚੌਪੀਆਂ-੨੨੯ ਤੋਂ ੨੩੭ ਤੱਕ ਦੀਆਂ}

## ਅਤੀਅੰਤ ਗੰਭੀਰ ਅਤੇ ਧਿਆਨ ਗੋਚਰਾ ਸ਼ੰਕਾ-

ਜੇ ਇਹ ਮਨ ਲਈਏ ਕਿ, ਬਾਬਾ ਦਾਤੂ ਜੀ ਨੂੰ, ਸਤਿਗੁਰਾਂ ਦੀ ਬੇਅਦਬੀ ਕਰਨ ਦੀ ਸਜ਼ਾ ਮਿਲੀ ਸੀ ਤਾਂ, (ਬਾਬਾ ਦਾਤੂ ਜੀ ਦੀ ਗੁਸਤਾਖ਼ੀ ਦੇ ਟਾਕਰੇ ਤੇ), ਡਾਕੂਆਂ ਨੂੰ ਕਿਹੜੇ ਨੇਕ ਕੰਮ ਦਾ ਫਲ ਮਿਲਿਆ, ਜੋ ਬੇਅੰਤ ਧਨ ਖੋਹ ਕੇ ਇਕੋ ਦਿਨ ਵਿਚ ਧਨਵਾਨ ਬਣ ਗਏ ? ਸੰਪਾਕਦ ਸਾਹਿਬਾਨ ਤੋਂ ਬਿਨਾ ਇਸ ਸ਼ੰਕੇ ਦੀ ਨਿਵਿਰਤੀ ਹੋਰ ਕੌਣ ਕਰੇ ? ਕਿਉਂਕਿ ਦਾਸ ਦੀ ਮੱਤ ਇਸ ਸ਼ੰਕੇ ਦਾ ਸਮਾਧਾਨ ਲੱਭਣ ਤੋਂ ਅਸਮਰਥ ਹੈ।

ਜਦ ਸਤਿਗੁਰੂ ਜੀ ਕਿਤੇ ਨਜ਼ਰ ਨਾ ਆਏ ਤਾਂ ਸੰਗਤਾਂ ਇਉਂ ਬੈਚੈਨ ਹੋ ਗਈਆਂ ਜਿਵੇਂ ਕਾਨ੍ਹ ਬਿਨਾ ਗੋਪੀਆਂ ਵਿਅਕੁਲ ਹੋ ਜਾਂਦੀਆਂ ਸਨ-" **ਗੁਪੀਯਾਂ ਜਿਮ ਕਾਨ੍ਹ ਚਿੱਤ ਤਾਏ** " ॥੨੧੬॥-ਅਤੇ ਸਾਰਿਆ ਨੇ ਮਿਲ ਕੇ ਸਤਿਗੁਰੂ ਜੀ ਨੂੰ ਲਭਣਾ ਬਾਰੇ ਵਿਚਾਰਾਂ ਕਰਨੀਆਂ ਅਰੰਭ ਕੀਤੀਆਂ:-

**ਸਭ ਹੀ ਮਿਲਿ ਐਸ ਵਿਚਾਰ ਕੀਯੋ, ਰਮਦਾਸ ਚਲੈ ਬੁੱਢਾ ਸੁਖਦਾਈ ।**
**ਚਲਿ ਅਗ੍ਰਜ ਤਾਹਿ ਪੁਕਾਰ ਕਰੈਂ ਦੁਖ ਸੋਇ ਹਰੈ ਨਿਸਚੈ ਸਮਦਾਈ ।**
**ਮਿਲਿ ਕੈ ਸਭਹੀ ਤਿਤ ਕੋ ਸੁ ਚਲੇ, ਤਬ ਜਾਇ ਤਹਾਂ ਮੁਖਿ ਉਪਮ ਗਾਈ ।**
**ਗੁਰ ਨਾਨਕ ਅੰਗਦ ਰੂਪ ਸਮਾਨ, ਸੁ ਜਾਨਿ ਆਏ ਤੁਮਰੀ ਸਰਨਾਈ ॥੨੧੭॥**

ਲਿਖਾਰੀ ਦੀ ਕੁਟਲਤਾ ਦੀ ਸਿਖ਼ਰ ਵੇਖੋ, ਕਹਾਣੀ ਵਿਚ ਆਪਣੀ ਕਲਪਣਾ ਦੀ ਉਪਜ, ਝੂਠ-ਚੱਕਰੀਆਂ ਦੁਆਰਾ ਸਤਿਗੁਰੂ ਜੀ ਕੋਲੋਂ ਗੁਰਮਤਿ ਵਿਰੋਧੀ ਕਰਮ ਹੁੰਦੇ ਦਰਸਾ ਲੈਂਦਾ ਹੈ ਤੇ ਬਾਬਾ ਬੁਢਾ ਜੀ ਹਰ ਸਮੇ ਸਿਖਿਆ ਦਾਤੇ ਅਭੁੱਲ ਮਹਾਂਪੁਰਖ ਦੇ ਰੂਪ ਵਿਚ ਬਹੁੜਦੇ ਦਰਸਾਈ ਜਾਂਦਾ ਹੈ। ਲਿਖਾਰੀ ਨੇ ਪਹਿਲਾਂ, ਸਤਿਗੁਰਾਂ ਨੂੰ ਆਪਣੇ ਫ਼ਰਜ਼ ਤੋਂ ਭਗੌੜੇ ਦਰਸਾ ਲਿਆ ਅਤੇ ਏਥੇ ਹਣ ਗੁਰੂ-ਪਰਮੇਸ਼ਵਰ ਜੀ ਦੇ ਥਾਂ 'ਬਾਬਾ ਬੁੱਢਾ ਜੀ' ਨੂੰ ਹੀ ਗੁਰੂ ਨਾਨਕ ਗੁਰੂ ਅੰਗਦ ਸਾਹਿਬ, ਸਭ ਕੁਝ ਦਰਸਾ ਰਿਹਾ ਹੈ:-

**ਭੇਟ ਪ੍ਰਸਾਦੁ ਧਰਯੋ** ਤਿਹ ਅੱਗ੍ਰਜ, ਅੰਚਰ ਡਾਰਿ ਖਰੇ ਸਮੁਹਾਏ ।
**ਸੰਤ ਉਤਾਰ ਭਏ ਜਗ ਮੈ, ਪਰ ਪੀਰ ਨਿਵਾਰਨ ਕੇ ਹਿਤਿ ਆਏ ।**

**ਗੁਰ ਨਾਨਕ ਅੰਗਦ ਅਮਰ ਤੁਹੀ, ਕਛੁ ਭੇਦ ਨਹੀ ਹਮ ਲਾਗਤ ਪਾਏ ।**
**ਸਹਾਇ ਕਰ ਹਮਰੀ ਪ੍ਰਭ ਜੂ, ਘਿਘਿਆਇ ਪਰੇ ਤੁਮਰੀ ਸਰਵਾਏ ॥੨੧੮॥**

ਅਰਥ:-ਪ੍ਰਸ਼ਾਦ ਭੇਟਾ ਕੀਤਾ ਤੇ ਗਲ ਵਿਚ ਪੱਲਾ ਕੇ (ਆਪਣੇ ਗੁਰ-ਭਾਈ) ਬਾਬਾ ਬੁੱਢਾ ਜੀ ਦੇ ਸਾਹਮਣੇ (ਹਜ਼ੂਰੀ ਵਿੱਚ) ਖੜੇ ਹੋ ਕੇ ਗੁਰੂ ਸੰਗਤਿ ਫ਼ਰਿਆਦਾਂ ਕਰਦੀ ਕਹਿ ਰਹੀ ਹੈ, ਕਿ, ਹੇ ਲੋਕਾਂ ਦੀ ਪੀੜ ਦੂਰ ਕਰਨ ਵਾਸਤੇ ਜਗਤ ਵਿਚ ਪ੍ਰਗਟ ਹੋਏ ਮਹਾਨ ਸੰਤ ਜੀ ! ਗੁਰੂ ਨਾਨਕ, ਗੁਰੂ ਅੰਗਦ ਗੁਰੂ ਅਮਰਦਾਸ (ਸੱਭ ਕੁਝ) ਤੂੰ ਹੀ ਹੈਂ। ਤੇਰੇ ਵਿਚ ਤੇ ਉਨ੍ਹਾਂ ਵਿੱਚ ਰਤਾ ਵੀ ਅੰਤਰ ਨਹੀਂ ਹੈ। ਅਸੀਂ ਤੇਰੇ ਚਰਨੀ ਢੈ ਪਏ ਹਾਂ, ਸਾਡੀ ਸਹਾਇਤਾ ਕਰੋ। ਅਸੀਂ ਅਧੀਗਨੀ ਸਹਿਤ ਤੇਰੀ ਸਰਨੀ ਆ ਪਏ ਹਾਂ ਸਾਡੀ ਬਹੁੜੀ ਕਰੋ। ੨੧੮।

ਖ਼ਾਲਸਾ ਪੰਥ ਵਿਚ ਸੰਨ ੧੯੨੨ ਤੋਂ ਪਹਿਲਾਂ ਕਿਸੇ ਗੁਰਸਿੱਖ ਨੂੰ ਸੰਤ ਕਹਿ ਕੇ ਸੰਬੋਧਨ ਨਹੀਂ ਸੀ ਕੀਤਾ ਗਿਆ। ਗੁਰਬਾਣੀ ਵਿਚ ਅਕਾਲ ਪੁਰਖ ਨੂੰ ਅਥਵਾ ਸਤਿਗੁਰੂ ਜੀ ਨੂੰ ਹੀ ਸੰਤ ਮੰਨਿਆ ਗਿਆ ਹੈ। ਫਿਰ ਬਾਬਾ ਬੁੱਢਾ ਜੀ ਕਿਹੜੇ ਸੰਤ ਦੇ ਅਉਤਾਰ ਹੋ ਪ੍ਰਗਟੇ ਸਨ ? ਉਹ ਤਾਂ ਸਤਿਗੁਰੂ ਨਾਨਕ ਸਾਹਿਬ ਜੀ ਦੀ ਮਿਹਰ ਨਾਲ ਪਸ਼ੂਆਂ ਦੇ ਚਰਵਾਹੇ ਇਕ ਮਾਮੂਲੀ ਛੋਕਰੇ ਤੋਂ ਸਤਿਕਾਰ ਯੋਗ 'ਬਾਬਾ' ਜੀ ਬਣ ਜਾਣ ਕਾਰਨ ਆਪਣੇ ਆਪ ਨੂੰ ਸਤਿਗੁਰੂ ਜੀ ਰਿਣੀ ਮੰਨਦੇ ਹੋਏ ਗੁਰੂ ਘਰ ਦੇ ਨਿਸ਼ਕਾਮ ਸੇਵਕ ਅਥਵਾ ਸ਼ਰਧਾਲੂ ਟਹਿਲੂਏ ਬਣ ਬੈਠੇ ਹੋਏ ਸਨ । ਲਿਖਾਰੀ ਦੀ ਇਹ ਵਡੀ ਕੁਟਲਤਾ ਹੈ ਜੋ ਉਹ ਗੁਰੂ-ਸੇਵਕ ਬਾਬਾ ਜੀ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਨਾਲੋ ਵੀ ਬਹੁਤ ਅੱਗੇ ਲੰਘ ਤੁਰੇ ਦਰਸਾਉਣ ਦਾ ਗੰਭੀਰ ਅਪਰਾਧ ਕਰ ਰਿਹਾ ਹੈ।

ਦੋਹਰਾ ॥ ਬੁੱਢੇ ਕੇ ਚਰਨਨ ਪਰੀ ਸੰਗਤਿ ਐਸ ਅਲਾਇ ।
ਬੁੱਢਾ ਤਬ ਪੂਛਤ ਭਯੋ ਕਾਜ ਜੁ ਮੋਹਿ ਸੁਨਾਇ ॥੨੧੯॥

ਪਦ ਅਰਥ:-ਅਲਾਇ=ਅਖਿਆ, ਬੇਨਤੀ ਕੀਤੀ । ਪੂਛਤ ....=ਦੱਸੋ ਕਿਸ ਕੰਮ ਲਈ ਆਏ ਹੋ ।੨੧੯।

## ਅਤੀਅੰਤ ਦੁਖਦਾਈ ਬਚਨ:-

ਸਭੁ ਬ੍ਰਿਤੰਤ ਸੰਗਤਿ ਕਹਯੋ ਗੁਰ ਬਿਨ ਭਏ ਅਧੀਨ । ਕਿਧੌਂ ਤਿਲਕ ਕਿਹ ਦੀਜੀਐ ਕਿਧੌਂ ਦਰਸ ਗੁਰ ਦੀਨੁ ॥੨੨●॥

ਪਦ ਅਰਥ ਅਧੀਨ=ਧੀਰਜ ਰਹਿਤ ਹੋ ਗਏ ਹਾਂ । ਕਿਧੌਂ...........ਦੀਨ= ਜਾਂ ਕਿਸੇ ਹੋਰ ਨੂੰ ਗੁਰਤਾ ਦਾ ਤਿਲਕ ਦੇ ਦਿਉ ਜਾਂ ਗੁਰੂ ਜੀ ਦੇ ਦਰਸ਼ਨ ਕਰਵਾ ਦਿਉ ।੨੨●।

ਸੰਪਾਦਕ ਸਾਹਿਬ ਜੀ ਦੀ ਕਲਮ ਦੇ ਲਿਖੇ ਅਰਥਾਂ ਦੇ ਇਹ ਬਚਨ ਸੰਗਤ ਵਲੋਂ ਬਾਬਾ ਜੀ ਦੀ ਸੇਵਾ ਵਿਚ ਕਹਿੰਦੇ ਦਰਾਉਣਾ- **"ਕਿਸੇ ਹੋਰ ਨੂੰ ਗੁਰਤਾ ਦਾ ਤਿਲਕ ਦੇ ਦਿਉ " ਕਹੇ ਦਰਸਾਉਣ ਤੋਂ ਲਿਖਾਰੀ ਦਾ ਭਾਵ ਇਹ ਹੈ ਕਿ, ਗੁਰਿਆਈ ਦਾ ਅਧਿਕਾਰੀ ਦੀ ਚੋਣ ਸਤਿਗੁਰੂ ਜੀ ਆਪ ਨਹੀਂ ਸਨ ਕਰਿਆ ਕਰਦੇ ਸਗੋਂ ਇਹ ਮਹਾਨ ਜ਼ਰੂਰੀ ਕਾਰਜ ਵੀ ਬਾਬਾ ਬੁੱਢਾ ਜੀ ਦੀ ਮਿਹਰ ਦ੍ਰਿਸ਼ਟੀ ਤੋਂ ਹੀ ਹੋਇਆ ਕਰਦਾ ਸੀ । ਲਿਖਾਰੀ ਜੀ ਅਥਵਾ ਸੰਪਾਦਕ ਸਾਹਿਬਾਨ ਵਲੋਂ ਅਜੇਹਾ ਕਰਕੇ ਗੁਰਬਾਣੀ ਦੇ ਇਨ੍ਹਾਂ ਪਾਵਨ ਗੁਰੂ ਸ਼ਬਦ ਉਤੇ ਮਾਨੋ ਲਕੀਰ ਫੇਰ ਦੇਣ ਦਾ ਯਤਨ ਕੀਤਾ ਗਿਆ ਹੋਵੇ :-**

੩੪- **ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤ੍ਰ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥**{੯੬੭} ਅਤੇ ਇਸ ਦੇ ਨਾਲ ਦੂਜਾ ਇਹ ਗੁਰੂ ਫ਼ੁਰਮਾਨ :--

੩੫- ਮਃ ੪ ॥ ਜਿ ਹੋਂਦੈ ਗੁਰੂ ਬਹਿ **ਟਿਕਿਆ** ਤਿਸੁ ਜਨ ਕੀ ਵਡਿਆਈ ਵਡੀ ਹੋਈ ॥ ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥ ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥ ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥ ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥੩॥ {੩●੯} -੧੫

ਗੋਇੰਦਵਾਲ ਸਾਹਿਬ ਤੋਂ ਕਰੀਬ ਪੰਜਾਹ ਮੀਲ ਦੂਰ, ਅਜੋਕੇ ਪਾਕਿਸਤਾਨ ਦੀ ਹੱਦ ਤੇ 'ਰਮਦਾਸ' ਪੁੱਜੀ ਸੰਗਤ ਤੋਂ ਸਾਰੀ ਗੱਲ ਸੁਣੀ ਤਾਂ, ਅੱਗੇ ਬਾਬਾ ਬੁਢਾ ਜੀ ਦੀ ਦਿਬ ਦ੍ਰਿਸ਼ਟੀ ਦਾ ਹਾਲ, ਲਿਖਾਰੀ ਦੀ ਕਲਮ ਤੋਂ;--

ਰਸਾਵਲ ਛੰਦ॥ ਸੁਨੇ ਬੈਠ ਐਸੇ । ਕਹੇ ਤਾਹਿ ਜੈਸੇ । ਬੁੱਢੇ ਮੋਨਿ ਧਾਰੀ । ਘਟੰ ਏਕ ਸਾਰੀ ॥੨੨੧॥
ਗੁਰੂ ਦੇਖਿ ਲੀਨੋ। ਜਬੈ ਧਯਾਨ ਕੀਨੋ । ਪੁਨੰ ਕੀ ਬਿਚਾਰੰ । ਕਹੋਂ ਜੇ ਪੁਕਾਰੰ ॥੨੨੨॥
ਕਰਾਮਾਤ ਹੋਈ । ਦੁਖੰ ਦੇਵ ਲੋਈ । ਅਸੰ ਬਾਤ ਕੀਜੈ । ਨਹੀ ਜਾਨ ਲੀਜੈ ॥੨੨੩॥

**ਅਰਥ**:-ਆਈ ਸੰਗਤ ਦੇ ਬਚਨ ਸੁਣ ਕੇ ਬਾਬਾ ਬੁੱਢਾ ਜੀ ਨੇ ਧਿਆਨ ਜੋੜ ਕੇ ਘੜੀ ਭਰ ਮੋਨ ਧਾਰੀ ਰੱਖੀ ਤੇ ਸਤਿਗੁਰੂ ਜੀ ਦੇ ਦਰਸ਼ਨ ਕਰ ਲਏ। ਫਿਰ ਸੋਚਿਆ ਕਿ ਜੇ ਮੈਂ ਸਭ ਕੁਝ ਆਵਾਜ਼ ਦੇ ਕੇ ਦਸ ਦਿੱਤਾ ਤਾਂ ਇਸ ਕਰਾਮਾਤ ਤੋਂ 'ਦੇਵ ਲੋਕ' ਵਿਚ ਦੁਖ ਮਨਾਇਆ ਜਾਵੇਗਾ। (ਵਡੀ ਹੈਰਾਨੀ ਹੈ ਕਿ, ਬਾਬਾ ਬੁਢਾ ਜੀ ਦੇ ਵਰ ਤੋਂ ਮਾਤਾ ਗੰਗਾ ਜੀ ਦੇ ਗਰਭਵਤੀ ਹੋਣ ਵਾਲੀ ਏਡੀ ਤਕੜੀ ਕਰਾਮਤ ਵਾਪਰਦੀ ਦਰਸਾਓਣ ਵਾਲਾ ਇਹ ਕੁਟਲ ਲਿਖਾਰੀ, ਏਥੇ ਹੁਣ ਉਸੇ ਬਾਬਾ ਜੀ ਨੂੰ ਇਹ ਮਾਮੂਲੀ ਜਿਹੀ ਕਰਮਾਤ ਪ੍ਰਗਟ ਕਰਨ ਵਿਚ ਝਿਜਕ ਮੰਨਦੇ ਕਿਸ ਯੋਜਨਾਂ ਅਧੀਨ ਦਰਸਾ ਰਿਹਾ ?*) ਸੋ ਇਸ ਤਰ੍ਹਾਂ ਕਰੀਏ ਕਿ (ਮੇਰੀ ਇਸ ਪ੍ਰਾਪਤੀ ਦੀ ਅਸਲੀਅਤ) ਕੋਈ ਨਾ ਜਾਣ ਸਕੇ।

ਮੁਖੰ ਐਦਸ ਗਾਈ । ਸਭੰ ਕੋ ਸੁਨਾਈ । ਸੁਨੋ ਮੋਰ ਪਯਾਰੇ । ਗੁਰੂ ਕਾਜਸਾਰੇ ॥੨੨੪॥
ਨਹੀ ਚਿੰਤ ਕੀਜੈ । ਗੁਰੂ ਨਾਮੁ ਲੀਜੈ । ਚਲੋ ਗੋਦਵਾਲੰ । ਹਮੂ ਸੰਗਿ ਚਾਲੰ ॥੨੨੪॥
ਚਲੇ ਸੰਗਿ ਐਸੇ । ਮੁਖੰਚਾਰਿ ਜੈਸੇ । ਦਿਵੰ ਸੰਗਿ ਲਾਏ । ਚਲੇ ਖੀਰ ਧਾਏ ॥੨੨੬॥

**ਅਰਥ**:-(ਬਾਬਾ ਬੁੱਢਾ ਜੀ ਨੇ ਮੁਖਾਰਬਿੰਦ ਚੋਂ ਇਉਂ ਅਖਿਆ:- "ਹੇ ਪਿਆਰਿਓ ! ਸਨੋ, ਕੋਈ ਚਿੰਤਾ ਨਾ ਕਰੋ ਗੁਰੂ ਸਾਰੇ ਕਾਰਜ ਆਪ ਹੀ ਸਵਾਰ ਦੇਵੇਗਾ ਚਲੋ ਮੈ ਤੁਹਾਡੇ ਨਾਲ ਗੋਇੰਵਾਲ ਚਲਦਾ ਹਾਂ"। ਤੋ ਉਹ ਸੰਗਤ ਨਾਲ ਇਉ ਤੁਰ ਚੌਹਾਂ ਮੂਹਾਂ ਵਾਲਾ (ਬ੍ਰਮਾ) ਦੇਵਤਿਆ ਨਾਲ ਖੀਰ ਸਮੁੰਦਰ ਵਲ ਧਾਈ ਕਰਕੇ ਜਾ ਰਿਹਾ ਹੋਵੇ ।

(*ਨੋਟ:-ਧਿਅਨ ਰਹੇ ਕਿ, 'ਖੀਰ ਸਮੁੰਦਰ' ਵਾਲੇ ਬ੍ਰਾਹਮਣੀ ਝੂਠ ਨੂੰ ਗੁਰੂ ਇਤਿਹਾਸ ਦਾ ਹਿੱਸਾ ਦਰਸਾਈ ਜਾਣ ਤੋਂ ਇਹ ਕੁਟਲ ਲਿਖਾਰੀ ਉਕਾਈ ਨਹੀਂ ਖਾ ਰਿਹਾ। ਪਾਠਕ ਸੱਜਣ ਪੜ੍ਹ ਆਏ ਹਨ ਕਿ, "**ਜੋਤਿ ਓਹਾ ਜੁਗਤਿ ਸਾਇ**" ਗੁਰਮਤਿ ਸਿਧਾਂਤ ਦਾ ਭੋਗ ਪਾਉਂਦਿਆਂ ਬ੍ਰਾਹਮਣ ਸੋਚ ਵਾਲੇ ਚਤੁਰਭੁਜੀ ਭਗਵਾਨ ਦੀ ਸੇਵਾ ਵਿਚ ਫ਼ਰਿਆਦਾਂ ਕਰਨ ਲਈ, ਕਥਿਤ ਭਗਵਾਨ ਬ੍ਰਹਮਾ ਜੀ ਦੀ ਅਗਵਾਈ ਵਿਚ ਦੇਵਤੇ ਤੇ ਧਰਤੀ-ਮਾਂ, ਖੀਰ ਸਮੁੰਦਰ ਵਲ ਜਾਂਦੇ ਦਰਸਾਏ ਸਨ ਜਿਥੇਂ ਸਤਿਗੁਰੂ ਹਰਿ ਗੋਬਿੰਦ ਜੀ ਦੇ ਰੂਪ ਵਿਚ ਚਤੁਰ ਭੁਜੀ ਭਗਵਾ ਮਾਤਾ ਗੰਗਾ ਜੀ ਦਾ ਬੇਟਾ ਬਣਦਾ ਦਰਸਾ ਲਿਆ ਸੀ, ਤੇ ਹੁਣ ਗੁਰੂ ਅਮਰਦਾਸ ਦੀ ਢੂੰਡ ਲਈ ਦੇਵਤਿਆ ਦੇ ਥਾਂ ਸਿੱਖ ਸੰਗਤਿ ਦੀ ਅਗਵਾਈ ਬਾਬਾ ਬੁੱਢਾ ਜੀ ਨੂੰ ਬ੍ਰਹਮਾ ਦੇ ਰੂਪ ਵਿੱਚ ਖੀਰ ਸਮੁੰਦਰ ਵਲ ਨੂੰ ਜਾਂਦੇ ਦਰਸਾ ਰਿਹਾ ਹੈ ) ਬਾਬਾ ਬੁੱਢਾ ਜੀ ਨੂੰ ਬ੍ਰਾਹਮਣੀ ਭਗਵਾਨ ਬ੍ਰਹਮਾਂ ਜੀ ਵਰਗੇ ਪ੍ਰਤਾਪੀ ਦਰਸਾ ਲਿਆ। ਦਿਬ ਦ੍ਰਿਸ਼ਟੀ ਨਾਲ ਸਭ ਕੁਝ ਵੇਖ-ਸਮਝ ਲੈਣ ਉਪ੍ਰੰਤ ਬਾਬਾ ਜੀ ਸ੍ਰੀ ਗੋਇੰਦਵਾਲ ਸਾਹਿਬ ਪੁੱਜੇ, ਪਰ ਗੁਰੂ ਦਰਸ਼ਨਾਂ ਦੀ ਸਿੱਕ ਨਾਲ ਬਿਹਬਲ ਸੰਗਤ ਨੂੰ ਸਚੁ ਨਾ ਦੱਸਦਿਆਂ ਉਨ੍ਹਾਂ ਨਾਲ ਉਵੇਂ ਹੀ ਵਿਹਾਰ ਕੀਤਾ ਜਿਵੇਂ ਰਾਮਾਇਣ ਗਾਥਾ ਵਿਚ ਸ੍ਰੀ ਰਾਮ ਜੀ ਨੇ ਆਪਣੇ ਸਕੇ ਵੀਰਨ ਲਛਮਣ ਜੀ ਨੂੰ, ਅਥਵਾ ਹਨੂੰਮਾਨ, ਸੁਗ੍ਰੀਵ, ਅੰਗਦ, ਭਬੀਖਣ ਆਦਿ ਆਪਣੇ ਪਿਆਰੇ ਭਗਤਾਂ ਨਾਲ ਕੀਤਾ ਸੀ।{***Foot not:-** -TV ਤੇ ਸਾਰੇ ਜਗਤ ਨੂੰ ਵਿਖਾਈ ਰਾਮਾਇਣ **Documentry** ਫ਼ਿਲਮ ਵਿੱਚ, ਸੀਤਾ ਜੀ ਨੂੰ ਰਾਵਨ ਛਲ ਕੇ ਲੈ ਜਾਂਦਾ ਦਰਸਾ ਕੇ ਰਾਮ ਜੀ ਨੂੰ ਉਸ ਦੇ ਵਿਯੋਗ ਵਿਚ ਵਿਰਲਾਪ ਕਰਦੇ, ਪਸ਼ੂ-ਪੰਖੀਆਂਤੋਂ, ਰੁੱਖ-ਬੂਟਿਆਂ ਆਦਿ ਤੋਂ ਪੁੱਛਦੇ ਬਿਹਬਲ ਹੋਏ, ਵਰਲਾਪ ਕਰਦੇ ਦਰਸਾਇਆ ਹੈ। ਉਨ੍ਹਾਂ ਨੂੰ ਦੁਖੀ ਵੇਖ ਕੇ ਲਛਮਨ ਜੀ ਅਤੇ ਫਿਰ ਸੁਗ੍ਰੀਵ ਹਨੂੰਮਾਨ ਅੰਗਦ ਬਭੀਖਣ ਆਦਿ, ਸੀਆ ਪਤੀ-ਰਾਮ ਜੀ ਦੇ ਅਨਿਨ ਭਗਤ ਸਾਰੇ ਹੀ ਸੀਤਾ ਜੀ ਦੇ ਵਿਛੋੜੇ ਕਾਰਨ ਅਤੀਅੰਤ ਦੁਖੀ, ਸੀਤਾ ਦੀ ਪ੍ਰਾਪਤੀ ਲਈ ਰਾਵਨ ਦਾ ਖੁਰਾ ਖੋਜ ਮੁਕਾਉਣ ਲਈ ਜੂਝਦੇ ਦਰਸਾਏ ਹੋਏ ਹਨ । ਪਰ ਰਾਵਨ ਦੇ ਮਾਰੇ ਜਾਣ ਉਪਰੰਤ ਜਦ ਲਛਮਨ ਆਪਣੇ ਵੀਰ ਰਾਮ ਜੀ ਕੋਲੋਂ ਸੀਤਾ ਮਾਤਾ ਜੀ ਨੂੰ ਅਸ਼ੋਕ ਬਾਟਕਾ ਵਿਚਲੀ ਨਜ਼ਰਬੰਦੀ ਵਿੱਚੋਂ ਲਿਆਉਣ ਲਈ ਜਾਣ ਦੀ ਆਗਿਆ ਮੰਗਦਾ ਹੈ ਤਾਂ, ਇਹ ਦੱਸਣ ਉਪਰੰਤ ਕਿ, ਸੀਤਾ ਵਲ ਹਨੂੰਮਾਨ ਗਿਆ ਹੈ, ਲਛਮਣ ਜੀ ਨੂੰ ਅਗਨੀ ਦਾ ਪ੍ਰਬੰਧ ਕਰਨ ਲਈ ਕਹਿੰਦੇ ਹਨ। ਜਦ ਇਹ ਜਾਣਿਆ ਕਿ, ਰਾਮ ਜੀ ਸੀਤਾ ਜੀ ਦੀ ਅਗਨੀ ਪ੍ਰੀਖਿਆ ਲੈਣ ਦੀ ਤਿਆਰੀ ਕਰ ਦਹੇ ਹਨ, ਲਛਮਣ ਜੀ ਕ੍ਰੋਧਵਾਨ ਹੋ ਕੇ ਵਿੱਦ੍ਰੋਹ ਤੇ ਉਤਾਰੂ ਹੋ ਗਏ, ਅਤੇ ਸ਼ਸਤਰ ਲੈਣ ਤੁਰ ਪਏ। ਤਾਂ ਰਾਮ ਜੀ ਨੇ ਲਛਮਣ ਦੀ ਕ੍ਰੋਧ-ਅਗਨੀ ਨੂੰ ਸ਼ਾਂਤ ਕਰਨ ਲਈ ਅਖਿਆ- "ਅਰੇ ਪਗਲੇ ! ਹਮ ਨੇ ਅਗਨ ਦੇਵਤਾ ਸੇ ਆਪਣੀ ਸੀਤਾ ਲੇਨੀ ਹੈ" - ਫਿਰ ਪੰਚਵਟੀ ਵਿਚਲੇ ਉਸੇ ਟਿਕਾਣੇ ਦਾ **Scene** ਵਿਖਾਲਿਆ ਜਾਂਦਾ ਹੈ ਜਿਸ ਥਾਂ-ਕੁਟੀਆ ਤੋਂ ਰਾਵਨ ਨੇ ਸੀਤਾ ਜੀ ਨੂੰ ਧੱਕੇ ਨਾਲ ਚੁੱਕ ਖੜਿਆ ਸੀ। ਹੁਣ ਉਥੇ ਰਾਮ ਜੀ ਸੀਤਾ ਨੂੰ ਇਹ ਕਹਿੰਦੇ ਦਰਸਾਇਆ ਹੈ ਕਿ, ਉਨ੍ਹਾਂ ਨੇ ਕੋਈ ਸੰਸਾਰੀ ਖੇਡ ਖੇਡਣੀ ਹੈ ਇਸ ਲਈ ਉਹ ਕੁਝ ਸਮੇ ਲਈ ਅਗਨ ਦੇਵਤਾ ਜੀ ਦੀ ਰਖਿਆ ਵਿਚ ਚਲੀ ਜਾਏ। ਸੀਤਾ ਜੀ ਅਗ ਦਾ ਭਾਂਬੜ ਬਾਲਦੇ ਹਨ ਜਿਸ ਵਿੱਚੋਂ ਅਗਨ ਦੇਵਤਾ ਪ੍ਰੋਗਟ ਹੁੰਦਾ ਹੈ। ਰਾਮ ਜੀ ਦੇ ਕਹਿਣ ਤੇ ਅਗਨ ਦੇਵਤਾ ਆਪਣੇ ਵਿਚੋਂ ਛਾਇਆ-ਰੂਪ ਸੀਤਾ (ਭਾਵ-ਨਕਲੀ ਸੀਤਾ) ਪ੍ਰਗਟ ਕਰਦਾ ਹੈ, ਜੋ ਸੀਤਾ ਜੀ ਦੀ ਥਾਂ ਕੁਟੀਆ ਵਿਚ ਅਤੇ ਸੀਤਾ ਜੀ ਅਗਨ ਦੇਵਤਾ ਵਿੱਚ ਜਾ ਵੜਦੀਆਂ ਹਨ। ਭਾਵ, ਅਸਲੀ ਸੀਤਾ ਰਾਮ ਜੀ ਨੇ ਅਗਨੀ ਦੇਵਤਾ ਜੀ ਕੋਲ ਭੇਜ ਦਿਤੀ ਸੀ ਤੇ ਨਕਲੀ ਸੀਤਾ ਨੂੰ ਜਾਣ-ਬੁੱਝ ਕੇ ਰਾਵਣ ਕੋਲੋਂ ਚੁਕਵਾਇਆ ਸੀ। ਫਿਰ ਝੂਠੇ ਵਿਰਲਾਪ ਇਕ ਡਰਾਮਾ, ਅਤੇ ਸੀਤਾ ਜੀ ਨੂੰ ਮਾਤਾ ਸਮਝਣ ਵਾਲੇ ਸੱਚੇ ਭਗਤਾਂ ਨੂੰ ਸਚੀ ਗੱਲ ਨਾ ਦੱਸ ਕੇ, ਉਨ੍ਹਾਂ ਨੂੰ ਮਾਤਾ ਸੀਤਾ ਜੀ ਦੇ ਵਿਛੋੜੇ ਦਾ ਸੱਲ ਸਹਾਰਦੇ ਦੁਖੀ ਅਤੇ ਪਰੇਸ਼ਾਨ ਰਖਿਆ। ਉਹੀ ਸਾਰੀ ਝੂਠ-ਵਾਰਤਾ ਹੁਣ ਬਾਬਾ ਬੁੱਢਾ ਜੀ ਦੁਆਰਾ ?}

" **ਸਭ ਸੋਂ ਬੁੱਢੇ ਕੀਨੁ ਉਚਾਰਾ। ਯਹ ਘੋਰੀ ਕੋ, ਕਰੋ ਸਿੰਗਾਰਾ।**" ਗੁਰੂ ਅਮਰਦਾਸ ਜੀ ਦੀ ਪਰਮ ਸ਼ਰਧਾਲੂ, ਜਿਸ ਘੋੜੀ ਨੇ ਬਾਬਾ ਦਾਤੂ ਜੀ ਨੂੰ ਆਪਣੇ ਉੱਤੇ ਨਹੀਂ ਸੀ ਚੜ੍ਹਨ ਦਿੱਤਾ ਉਸ ਘੋੜੀ ਨੂੰ ਸ਼ਿਗਾਰਨ ਦੀ ਆਗਿਆ -

ਚੌਪਈ॥ ਪੁਨਿ ਬੁੱਢੇ ਮਨਿ ਐਸੇ ਚੀਨੋ । ਗੁਰੂ **ਦਰਬ ਸਭੁ** ਦਾਤੂ ਲੀਨੋ ।
ਘੋਰੀ ਰਹੀ ਗੁਰੂ ਕੀ **ਪਯਾਰੀ** । ਚੜ੍ਹਨ ਨ ਦੇਇ ਕਿਸੂ ਸੁਖਧਾਰੀ ॥ ੨੨੯॥
ਇਹ ਕਾਰਨਿ ਦਾਤੂ ਛਡਿ ਗਯੋ । ਗੁਰ ਬਿਨ ਘੋਰੀ ਚੜ੍ਹਨ ਨ ਦਯੋ ।
ਸਭੁ ਸੋਂ ਬੁੱਢੇ ਕੀਨ ਉਚਾਰਾ । ਯਹ ਘੋਰੀ ਕੋ ਕਰੋ ਸ਼ਿੰਗਾਰਾ ॥ ੨੩●॥

**ਅਰਥ**:-ਫਿਰ ਬਾਬਾ ਬੁੱਢਾ ਜੀ ਨੇ ਮਨ ਵਿਚ ਇਉ ਵਿਚਾਰਿਆ ਕਿ ਸਤਿਗੁਰੂ ਜੀ ਦਾ ਹੋਰ ਸਾਰਾ ਧਨ ਤਾਂ ਦਤੂ ਜੀ ਲੈ ਗਏ, ਪਰ ਘੋੜੀ ਨੇ ਕਿਉਂਕਿ ਚੜ੍ਹਨ ਨਹੀਂ ਸੀ ਦਿੱਤਾ ਇਸ ਕਾਰਨ ਬਚੀ ਰਹੀ। ਸੋ ਬਾਬਾ ਜੀ ਨੇ ਸੰਗਤ ਨੂੰ ਅਖਿਆ ਕਿ ਘੋੜੀ ਨੂੰ ਸਿੰਗਾਰਿਆ ਜਾਵੇ ।

**ਸ਼ੰਕਿਆਂ ਦਾ ਵੇਰਵਾ**:--(੧) ਉਪਰੋਕਤ ਪਹਿਲੀ ਪੰਗਤੀ ਵਿਚਲੇ, **ਦਰਬ ਸਭੁ**= ਪਦਾਂ ਦਾ ਅਰਥ, ਸੰਪਾਦਕ ਮਹਾਂਪੁਰਖਾਂ ਨੇ (ਟੂਕ ਵਿਚ), '**ਸਾਰਾ ਧਨ**' ਲਿਖਿਆ ਹੈ। ਵਿਦਿਆ ਹੀਨ, ਜਾਂ ਉਨ੍ਹਾਂ ਨੇ ਜਿਨ੍ਹਾਂ ਦਾ ਜ਼ਿਕਰ ਇਸ ਗੁਰੂ ਫ਼ਤਵੇ ਵਿਚ ਹੈ-"**ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥ ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥**" ਅੰਧ ਵਿਸ਼ਵਾਸ਼ੀਆਂ ਲਈ ਇਸ ਪੁਸਤਕ ਦੇ ਲਿਖਾਰੀ ਦੀਆਂ ਸਾਰੀਆਂ ਗੱਲਾਂ ਗੁਰਮਤਿ ਹੀ ਹਨ। ਪਰ, ਸੁਚੇਤ ਗੁਰਮਖਿ ਕਿਵੇਂ ਭੁੱਲ ਸਕਦੇ ਹਨ ਕਿ, ਕੀਤੇ ਦਾਨ ਦੇ ਵੱਟੇ, ਕਈ ਗੁਣਾ ਵਧ ਧਨ ਪ੍ਰਾਪਤ ਹੋਣ ਦੇ ਭਰਮ ਵਿਚ ਲੁੱਟੇ ਜਾ ਰਹੇ ਭੋਲੇ ਕਿਰਤੀਆਂ ਦੀ ਰਖਿਆ ਲਈ, **ਦਾਨ ਪ੍ਰਥਾ** ਦਾ ਭੋਗ ਤਾਂ ਸਤਿਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਹਿਲੇ ਸਰੂਪ ਸਮੇ ਹੀ ਪਾ ਦਿੱਤਾ ਹੋਇਆ ਸੀ ਅਤੇ ਹੁਣ ਜਦ ਸ੍ਰੀ ਗੁਰੂ ਅਮਰਦਾਸ ਜੀ ਨੇ, ਗੁਰਮਤਿ ਦਾ ਪਰਚਾਰ ਦੂਰ ਦੂਰ ਤੱਕ ਫੈਲਾਉਣ ਲਈ ਅਤੇ **ਦਸਵੰਧ** ਉਗਰਾਹੁਣ ਦੀ ਗੁਰੂ ਸੇਵਾ ਨਿਭਾਉਣ ਵਾਸਤੇ, ਮਸਨਦ ਅਥਾਵਾ ਮੰਜੀਆਂ ਸਥਾਪਤ ਕਰ ਦਿਤੀਆਂ ਹੋਇਆ

ਸਨ ਫਿਰ ਸਤਿਗੁਰੂ ਜੀ ਦੇ ਦਰਬਾਰ ਵਿਚ ਹੋਰ ਕਿਹੜਾ ਧਨ ਕਿਥੋਂ ਆਗਿਆ ਸੀ ਜੋ ਦਾਤੂ ਦੀ ਦੇ ਹੱਥ ਸੁਖੈਨ ਹੀ ਚੜ੍ਹ ਗਿਆ ? ਦਰਸ਼ਨਾ ਨੂੰ ਆਉਣ ਵਾਲੇਂ ਸ਼ਰਧਾਵਾਨ ਆਪਣੇ ਦਸਵੰਧ ਦੀ ਜਿਹੜੀ ਮਾਇਆ ਲਿਆਇਆ ਕਰਦੇ ਸਨ ਉਹ ਤਾਂ ਖ਼ਜ਼ਾਨਚੀ ਕੋਲ ਜਮਾਂ ਹੋ ਕੇ, ਅਜੇਹੇ ਸੇਵਾਦਾਰਾਂ ਦੀ ਸਪੁਰਦਗੀ ਵਿਚ ਹੁੰਦੀ ਸੀ ਜੋ ਸਤਿਗਰੁਰੂ ਜੀ ਨੂੰ ਲੱਤ ਮਾਰਨ ਦੀ ਗੁਰਸਤਾਖ਼ੀ ਕਰਨ ਵਾਲੇ (ਬਾਬਾ) ਦਾਤੂ ਕਿਸੇ ਵੀ ਸੂਰਤ ਵਿਚ ਨਹੀਂ ਸਨ ਲੈ ਸਕਦੇ ।

ਬਾਬਾ ਬੁਢਾ ਜੀ ਦੇ ਕਹਿਣ ਤੇ:--

ਜ਼ੀਨ ਲਗਾਮ ਪਾਇ ਛਡਿ ਦੇਵੋ । ਜਿਹ ਦਿਸ ਜਾਇ ਪਾਛ ਲਗ ਲੇਵੋ ।<br>
ਕਰਿ ਸਿੰਗਾਰ ਘੋਰੀ ਛਡਿ ਦਈ । ਸੰਗਤਿ ਮਨਿ ਧਰਿਜ ਕਛੁ ਪਈ ॥੨੩੧॥<br>
ਸ੍ਵਛਤ ਚਲੇ ਅਸ੍ਵਨੀ ਘੋਰੀ ਤਹ ਖਰੀ । ਬੁਢੇ ਯੁਤ ਸਭਿ ਪਾਛੇ ਲਾਗੇ ।<br>
ਚਲਤ ਚਲਤ ਘੋਰੀ ਤਹ ਖਰੀ । ਕਛੁਕ ਉਰੇ ਬਾਸਰ ਕੀ ਪੁਰੀ ॥ ੨੩੨॥ ।

ਆਤਮਕ ਅਵਸਥਾ ਵਿਚ ਬਾਬਾ ਬੁੱਢਾ ਜੀ ਨਾਲੋਂ ਵੀ ਅਗਾਂਹ ਲੰਘ ਤੁਰੀ, ਲਿਖਾਰੀ ਦੀ ਪਿਯਾਰੀ ਉਹ **"ਘੋੜੀ ਜੀ"** ਅੱਗੇ ਅੱਗੇ ਲੱਗ ਤੁਰੇ। ਬਾਬਾ ਬੁਢਾ ਜੀ ਸਮੇਤ ਸਾਰੀ ਸੰਗਤਿ, ਉਸ ਚਮਤਕਾਰੀ ਘੋੜੀ ਦੇ ਪਿੱਛੇ ਪਿੱਛੇ ? ਬਾਸਰਕੇ ਪਿੰਡ ਨੇੜੇ ਬਣਿਆਂ ਉਹ ਕੋਠਾ ਨਜ਼ਰੀਂ ਆਇਆ ਤਾਂ--

ਦੋਹਰਾ॥ ਸ੍ਰੀ ਗੁਰ ਕੋ ਕੋਠਾ ਤਹਾਂ ਦਿਖਿ ਘੋੜੀ ਹਰਖਾਇ ।<br>
ਪ੍ਰਿਥਮ ਪਰਿਕ੍ਰਮਾ ਤਿਨ ਕਰੀ ਪੁਨਿ ਸਨਮੁਖ ਹਿਹਨਾਇ ॥੨੩੩॥<br>
ਪੁੰਨ ਬੰਦਨ ਦਰ ਪਰਿ ਕਰੀ ਘੋਰੀ ਅਤਿ ਹੋਇ ਦੀਨ ।<br>
ਇਹੈ ਭਾਵ ਕਵਿ ਕੇ ਬਸਯੋ ਸੁਨੋ ਸੰਤ ਪਰਬੀਨ ॥੨੩੪॥

**ਪਦ ਅਰਥ:-ਹਰਖਾਇ**=ਖ਼ੁਸ਼ ਹੋਈ । **ਹਿਹਨਾਇ**=ਹਿਣਕੀ। **ਪੁਨਿ..**=ਫਿਰ ਦਰਵਾਜ਼ੇ ਉਤੇ ਨਮਸਕਾਰ ਕੀਤੀ।੨੩੩। **ਭਾਵ**=ਇਹ ਖ਼ਿਆਲ ।੨੩੪।

**ਸ਼ੰਕੇ** :-(ੳ)-ਸੂਝਵਾਨ ਪਾਠਕ ਸੱਜਣ, ਭਲੀ ਭਾਂਤੀ ਜਾਣਦੇ ਹਨ ਕਿ, ਅਬਿਨਾਸ਼ੀ ਅਕਾਲ-ਪੁਰਖ ਦੇ ਬਣੇ ਨਿਯੱਮ-ਰੂਪ **ਹੁਕਮ** ਵੀ ਸਦੀਵੀ ਸਚਾਈ ਵਾਲੇ ਹੀ ਹਨ। ਹਾਥੀ, ਘੋੜਾ, ਗਊ, ਮੱਝ, ਬੱਕਰੀ, ਕੁੱਤਾ ਅਦਿ, ਘਰੇਲੂ ਜਾਂ ਜੰਗਲੀ ਜਾਨਵਰਾਂ ਦੇ ਅੱਡ ਅੱਡ ਗੁਣ-ਅਉਗਣ ਜਾਂ ਸੁਭਾ ਅੱਜ ਵੀ ਲਗ-ਪਗ ਉਹੀ ਹਨ ਜੋ ਹਜਾਰਾਂ ਸਦੀਆਂ ਪਹਿਲਾਂ ਸਨ। ਇਹ ਸਚੁ ਹੈ ਕਿ ਘੋੜਾ ਆਪਣੇ ਮਾਲਕ ਦੀ ਪਛਾਣ ਬਣਾ ਲੈਂਦਾ ਹੈ, ਅਤੇ ਇਹ ਵੀ ਸਚੁ ਹੈ ਕਿ, ਕੁਝ ਘੋੜੇ ਘੋੜੀਆਂ ਤੇ ਸਵਾਰੀ ਕਰਨੀ, ਉਪਰੇ ਮਨੁੱਖ ਲਈ ਔਖੀ ਬਣ ਜਾਂਦੀ ਹੈ । ਅਜੇਹੀ ਨੇੜਤਾ ਉਸੇ ਨਾਲ ਬਣਦੀ ਹੈ ਜਿਹੜਾ ਘੋੜੀ ਘੋੜੇ ਦੀ ਸੇਵਾ ਸੰਭਾਲ ਆਪਣੇ ਹੱਥੀ ਕਰਦਾ ਹੈ ਅਤੇ ਨਿਤ ਪਿਆਰਦਾ ਪੁਚਕਾਰਦਾ ਮਾਲਸ਼ਾਂ ਕਰਦਾ ਹੈ। ਇਹ ਵੀ ਸਚੁ ਹੈ ਕਿ, ਕਈ ਵਾਰੀ ਕਈ ਮੀਲਾਂ ਤੋਂ ਘੋੜੀ-ਘੋੜਾ ਆਪਣੇ ਮਾਲਕ ਦੇ ਘਰ ਪਰਤ ਆਉਂਦਾ ਵੇਖਿਆ ਗਿਆ ਹੈ। ਪਰ ਮਾਲਕ ਕਿਥੋਂ ਜਾ ਲੁਕਿਆ ਹੈ ? ਇਹ ਸੂਹ ਕੁੱਤਾ ਤਾਂ ਭਾਂਵੇਂ ਲਾ ਲਵੇ, ਪਰ ਘੋੜੀ ਸਮੇਤ ਬਾਕੀ ਸਾਰੇ ਪਾਲਤੂ ਪਸ਼ੂਆਂ ਲਈ ਲੁਕ ਬੈਠੇ ਮਾਲਕ ਦੀ ਢੂੰਡ ਕਰ ਸਕਣੀ, ਅੱਜ ਤੱਕ ਅਸੰਭ ਬਣੀ ਹੋਈ ਹੈ। ਪੁਰਾਣਕ ਤਰਜ਼ ਦੀ ਇਹ ਗਾਥਾ ਗੁਰਮਤਿ ਦੇ ਅਨਕੂਲ ਨਹੀਂ ਹੈ। ਕਾਦਰ ਦੀ ਬਣੀ ਇਹ ਸਚਾਈ ਵੀ ਨਹੀਂ ਝਠਲਾਈ ਜਾ ਸਕਦੀ ਕਿ, ਪਸ਼ੂ ਵਿਚ ਧਾਰਮਿਰਕ ਧਾਰਮਕ ਸੂਝ-ਬੂਝ ਜਾਂ ਧਾਰਮਿਕ ਸ਼ਰਧਾ ਕਿਥੋਂ ?

(ਅ) ਪਰਿਕ੍ਰਮਾ ਸ਼ਬਦ ਗੁਰਮਤਿ ਦਾ ਨਹੀਂ ਹੈ। ਗੁਰਸਿੱਖ ਲਈ ਨਹੀਂ, ਸਗੋ ਬਿੱਪ੍ਰ ਲਈ ਪਰਿਕ੍ਰਮਾ ਕਰਨੀਆਂ ਧਰਮ ਦਾ ਅੰਗ ਹੈ। ਪਰਿਕ੍ਰਮਾ ਬਾਰੇ ਦਾਸ ਗੁਰਮਤਿ ਵਿਚਾਰਾਂ ਲਿਖ ਚੁੱਕਾ ਹੈ । ਗੁਰਬਾਣੀ ਦਾ ਸਪੱਸ਼ਟ ਫ਼ਤਵਾ ਹੈ ਕਿ, ਇਸ਼ਟ ਪ੍ਰਤੀ ਧਾਰਮਿਕ ਸ਼ਰਧਾ ਅਥਵਾ ਪਰਮਾਤਮਾ ਦੀ ਹੋਂਦ ਬਾਰੇ ਇਹਸਾਸ, ਉਸ ਦੇ ਮਿਲਾਪ ਪ੍ਰਤੀ ਭਗਤੀ ਭਾਵਨਾ, ਪਸ਼ੂ ਪੰਖੀਆਂ ਵਿਚ ਕਦੇ ਨਹੀਂ ਪੈਦਾ ਹੋਈ। ਸਾਰੀਆਂ ਜੂੰਨਾ ਵਿਚੋਂ ਕੇਵਲ ਮਨੁੱਖਾ ਦੇਹ ਹੀ ਹੈ ਜਦੋਂ ਆਜੇਹੇ ਮਿਲਾਪ ਦਾ ਸਮਾ ਬਣ ਸਕਦਾ ਹੈ। ਸੇਧਾਂ ਦੀ ਬਖ਼ਸ਼ਸ਼ ਕਰ ਰਹੇ ਗੁਰੂ ਸ਼ਬਦ:- ਰਾਗੁ ਗੂਜਰੀ .. ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥ ਚਾਰਿ ਪਾਵ ਦੁਇ ਸਿੰਗ...੪॥੧॥ਪੰਨਾ੫੨੪) ਅਤੇ-ਗਉੜੀ ਗੁਆਰੇਰੀ ਮਹਲਾ ੫ ॥ ਕਈ ਜਨਮ ...੪॥੩॥੭੨॥ਪੰਨਾ-੧੭੪।

## ਕਥਿਤ ਚਮਤਕਰੀ ਘੋੜੀ ਦੇ ਮਨ ਵਿਚ ਗੁਰੂ ਮਿਲਾਪ ਦੀ ਤਾਂਘ ? ਇਕ ਸ਼ਰਮਨਾਕ ਵਿਅੰਗ:-

ਸਵੱਯਾ॥ ਢੂੰਢਤ ਹੈ **ਲਛਮੀ ਪਤਿ** ਕੋ, ਕਿਧੌਂ ਖੋਜਤ **ਵਿਦਿਆ ਬ੍ਰਹਮ** ਕੋ ਆਈ ।<br>
ਕਿਧੌਂ **ਸਾਰਸਤੀ ਜਗਪਤਿ** ਨਿਹਾਰਨ, ਹੈ੍ਅਸ੍ਵਨੀ **ਪਤਿ** ਖੋਜਨ ਧਾਈ ।<br>
ਜੀਵ ਸੁ ਬ੍ਰਹਮ ਮਿਲਾਪ ਕੈ ਹੇਤਿ, ਕਿਧੌਂ ਸ੍ਰਸਵਤੀ ਮੁਖਚਾਰ ਪਠਾਈ ।<br>
ਮੋਹ ਜਰੇ ਪਟ ਹੈ ਨਰ ਕੈ ਉਰਿ, ਤੈਸ ਜਰੇ ਪਟ ਦੀਨ ਦਿਖਾਈ ॥੨੩੫॥

**ਪਦ ਅਰਥ:-ਢੂੰਢਤ..**=ਜਿਵੇਂ ਲਛਮੀ ਆਪਣੇ ਪਤੀ ਵਿਸ਼ਨੂੰ ਨੂੰ ਲੱਭਦੀ ਹੋਈ । **ਕਿਧੌਂ ਖੋਜਤ...**=ਜਾਂ ਬ੍ਰਹਮ ਵਿਦਿਆ ਬ੍ਰਹਮ ਨੂੰ ਭਾਲਦੀ ਸੀ। ਕਿਧੌਂ ਸਾਰਸੁਤੀ=ਜਾਂ ਸਰਸਵਤੀ ।

**ਜਗਪਤਿ**=ਆਪਣੇਨ ਪਤੀ ਬ੍ਰਹਮਾ ਨੂੰ । **ਨਿਹਾਰਨ**=ਵੇਖਦੀ ਹੋਈ । ਅਸੜਨੀ...=ਉਸ ਪ੍ਰਕਾਰ ਹੀ ਘੋੜੀ ਆਪਣੇ ਮਾਲਕ ਸ੍ਰੀ ਗੁਰੂ ਅਮਰਦਾਸ ਜੀ ਨੂੰ । **ਖੋਜਤ ਧਾਈ**=ਲੱਭਣ ਲਈ ਦੋੜੀ ਹੈ। **ਜੀਵ**..=ਜਾਂ ਇਉਂ ਸਮਝੋ ਜੀਵ ਨੂੰ ਬ੍ਰਹਮ ਨਾਲ ਮਿਲਾਉਣ ਲਈ । **ਸੂਤੀ**=ਬੇਦਬਾਣੀ । **ਮੁਖਚਾਰਿ**...= ਬ੍ਰਹਮਾ ਨੇ ਭੇਜੀ ਹੋਵੇ । **ਮੋਹ**...=ਮੋਹ ਰੂਪੀ ਦਰਵਾਜੇ ਜੜੇ ਹੋਏ ਹਨ । **ਨਰ**..=ਮਨੁੱਖ ਦੇ ਹਿਰਦੇ ਵਿਚ। **ਜਰੇ**....=(ਘੋੜੀ ਦੇ ਹਿਰਦੇ ਵਿਚ ਵੀ) ਉਸੇ ਤਰ੍ਹਾਂ (ਦੇ ਮੋਹ ਪਿਆਰ ਦੇ ਪਟ) ਜੜੇ ਹੋਏ ਦਿਸ ਰਹੇ ਹਨ।

ਜਿਵੇ ਲਛਮੀ ਲਛਮੀ ਆਪਣੇ ਪਤੀ ਵਿਸ਼ਨੂੰ ਜੀ ਨੂੰ ਲੱਭਦੀ ਹੋਈ,ਜਾਂ ਜਿਵੇ ਬ੍ਰਮਮ ਵਿਦਿਆ ਬ੍ਰਹਮ ਨੂੰ ਲੱਭਦੀ ਹੋਵੇ, ਜਾਂ ਜਿਵੇਂ ਸਰਸਵਤੀ ਘੋੜੀ ਦਾ ਰੂਪ ਧਾਰ ਕੇ ਆਪਣੇ ਪਤੀ ਬ੍ਰਹਮਾ ਜੀ ਖੋਜਦੀ ਆਈ ਹੋਵੇ, ਜਾਂ ਇਉਂ ਸਮਝੋ ਕਿ, ਜੀਵਾਂ ਨੂੰ ਬ੍ਰਹਮਾ ਜੀ ਨਾਲ ਮਿਲਾਉਣ ਲਈ ਸ੍ਰਸਵਤੀ ਤੁਰੀ ਆ ਰਹੀ ਹੋਵੇ। ਅਗੇ (ਕੋਠੇ ਦਾ ਦਰ) ਇਉ ਜੁੜੇ ਨਜ਼ਰੀਂ ਆ ਰਹੇ ਹਨ ਜਿਵੇਂ ਮਨੁੱਖ ਦੇ ਹਿਰਦੇ ਦੇ ਦਰ ਮੋਂਹ ਨਰੂਪ ਦਰਾਂ ਨਾਲ ਬੰਦ ਹੋਣ।੨੩੫।

ਹੇ ਪਰਮ ਸਤਿਕਾਰ ਯੋਗ ਸੰਪਾਦਕ ਸਾਹਿਬ ਜੀਓ ! ਕੀ, ਗੁਰਬਿਲਾਸ ਦੀ ਲਿਖਤ ਨੇ ਗੁਰਮਤਿ ਦੇ ਇਸ ਸਿਧਾਂਤ ਨੂੰ ਸਖ਼ਤ ਹਾਨੀ ਤਾਂ ਨਹੀਂ ਪੁਚਾਈ ਜੀ ? **ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**{੩੭੪} ਗੁਰਮਤਿ ਅਨੁਸਾਰ ਧਰਤੀ ਤੇ ਕੇਵਲ ਮਨੁਖ ਦੀ ਹੀ ਸਿਰਦਾਰੀ ਹੈ, ਪਸ਼ੂ ਪੰਖੀ ਮਨੁੱਖ ਦੀ ਅਗਵਾਈ ਸਵੈ ਇਛਿਆ ਨਾਲ ਕਦੇ ਨਹੀਂ ਕਰ ਸਕਦੇ। ਅੱਡ ਅੱਡ ਪਸ਼ੂ ਪੰਖੀਆਂ ਵਿਚ ਕੁਦਰਤ ਵਲੋਂ ਪਾਈ ਹੋਈ ਉਚੇਚੀ ਸ਼ਕਤੀ ਤੋਂ, ਮਨੁੱਖ ਆਪਣੀ ਸੂਝ ਬੂਝ ਦੁਆਰਾ ਸੁੱਖ ਲੈ ਰਿਹਾ ਹੈ। ਜਿਵੇ ਕੁੱਤੇ ਦੀ ਵਫ਼ਾਦਾਰੀ ਅਤੇ ਉਸ ਦੀ ਸੁੰਘਣ ਸ਼ਕਤੀ ਤੋ,ਂ ਘੋੜੇ, ਬਲਦ ਹਾਥੀ ਆਦਿ ਦੀ ਅਪਾਰ ਸਰੀਰਕ ਸ਼ਕਤੀ ਤੋਂ, ਅਤੇ ਏਸੇ ਤਰ੍ਹਾਂ ਬਾਕੀ ਸਾਰੇ ਜਾਨਵਰਾਂ ਕੋਲੋਂ ਮਨੁੱਖ ਆਪਣੀ ਮਰਜ਼ੀ ਦੇ ਨਾਚ ਨਚਵਾ ਰਿਹਾ ਹੈ। ਰਿੰਗ ਮਾਸਟਰ ਦੇ ਇਸ਼ਾਰੇ ਤੇ ਹੀ ਘੋੜੀ ਪਰਿਕ੍ਰਮਾ ਜਾਂ ਨਮਸਕਾਰਾਂ ਕਰ ਸਕਦੀ ਹੈ, ਧਾਰਮਿਕ ਸ਼ਰਧਾ ਵਾਲੇ ਅਜੇਹੇ ਕਰਮ ਆਪਣੇ ਆਪ ਕਰ ਲੈਣ ਦੀ ਸਮਰਥਾ ਪਸ਼ੂਆਂ ਦੇ ਸਰੀਰ ਵਿਚ ਕਾਦਰ ਨੇ ਨਹੀਂ ਪਾਈ ਹੋਈ।

ਲਿਖਾਰੀ ਨੇ ਪਹਿਲਾਂ ਬਾਬਾ ਬੁੱਢਾ ਜੀ ਨੂੰ ਬ੍ਰਹਮਾ ਦਾ ਰੂਪ, ਅੰਤਰਯਾਮੀ, ਸਮਾਧੀ ਵਿਚ ਬੈਠ ਕੇ ਤ੍ਰੈਲੋਕੀ ਦੇ ਗੁਪਤ ਭੇਤਾਂ ਦਾ ਗਿਆਤਾ ਹੋਣ ਦੀ ਗੱਲ ਲਿਖ ਲਈ, ਫਿਰ ਘੋੜੀ ਨੂੰ ਬਾਬਾ ਜੀ ਤੋਂ ਅੱਗੇ ਲੰਘ ਤੁਰੀ ਦਰਸਾ ਦਿੱਤਾ ? ਲਿਖਾਰੀ ਦਾ ਕੇਵਲ ਇਕ ਏਹੀ ਬੇਦਲੀਲਾ ਅਤੇ ਕਾਦਰ ਦੇ ਨਿਯੰਮਾ ਦਾ ਵਿਰੋਧ ਵਾਲਾ ਘਿਣਾਵਣਾ ਕੁਫ਼ਰ, ਉਸਦੇ ਇਸ ਪੁਸਤਕ ਰੂਪ ਸਾਰੇ **ਝੂਠ-ਮਹਲ** ਨੂੰ ਖੇਰੂੰ ਖੇਰੂੰ ਕਰ ਰਿਹਾ ਹੈ।

ਸਾਰੇ ਪਤੇ ਦਰਸਾ ਕੇ ਕਿ ਮੇਰਾ ਪਤੀ ਇਸ ਤਾਂ ਬਿਰਾਜ ਰਿਹਾ ਹੈ ਘੋੜੀ ਖੜੀ ਹੋ ਗਈ (੨੩੬) ਸਾਰੀ ਸੰਗਤ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ ਤਾਂ-**ਬੁਢੇ ਤਬ ਅੱਛਰ ਪੜੇ ਜੋ ਦਰਿ ਲਿਖੇ ਮੁਰਾਰਿ**। (ਲਿਖਾਰੀ ਦੇ) ਸਾਹਿਬ ਬੁੱਢਾ ਜੀ ਨੇ ਦਰਵਾਜ਼ੇ ਤੇ ਲਿਖੇ ਸਤਿਗੁਰੂ ਜੀ ਦੇ ਬਚਨ ਪੜ੍ਹੇ ਤਾਂ ਓਧਰੋਂ ਹਟ ਕੇ ਪਿਛਵਾੜੇ ਵਲ ਹੋ ਗਏ। ਉਨ੍ਹਾਂ ਦਿਨਾਂ ਵਿਚ ਅਜੇਹੇ ਕੋਠੇ ਦੀ ਕੰਧ ਪੱਕੀ ਹੋਣ ਬਾਰੇ ਤਾਂ ਕਿਸੇ ਦੇ ਮਨ ਵਿਚ ਕਦੇ ਵਿਚਾਰ ਵੀ ਨਹੀਂ ਆਈ ਹੋਣੀ। ਸੋ ਕੋਠਾ ਸਾਹਿਬ ਦੇ ਅੰਦਰ ਵੜਨ ਲਈ ਡਾਢੇ ਯੁਕਤੀ ਬਾਬਾ ਜੀ ਨੇ ਪਿਛਲੀ ਕੰਧ ਵਿਚ ਸੰਨ੍ਹ ਜਾ ਲਾਈ । (ਲਹੌਰ ਨੇੜੇ ਦੀ ਧਰਤੀ ਦੇ ਲੋਕ ਸੰਨ੍ਹ ਲਾਉਣ ਵਿਚ ਮਾਹਰ ਮੰਨੇ ਗਏ ਹੋਏ ਸਨ, ਸ਼ਾਇਦ ਏਸੇ ਕਾਰਨ ਲਿਖਾਰੀ ਨੇ ਮਝੈਲ ਬਾਬਾ ਜੀ ਦੇ ਮੱਥੇ ਵੀ ਸੰਨ੍ਹ ਲਾਉਣ ਦਾ ਦੋਸ਼ ਮੜ੍ਹਨ ਵਿਚ ਝਿਜਕ ਨਹੀਂ ਮੰਨੀ । ਸੂਖ਼ਸ਼ਮ ਵਿੰਅੰਗ ਲਿਖਣ ਵਿਚ ਲਿਖਾਰੀ ਪੂਰੀ ਤਰ੍ਹਾਂ ਨਿਪੁੰਨ ਹੈ ?) ਅੰਦਰ ਕੀ ਵੇਖਿਆ ? ਲਿਖਾਰੀ ਦੀ ਬੋਲੀ ਵਿਚ:-

**ਸਵੱਯਾ ॥ ਦੇਖਿ ਸਮਾਧਿ ਭਾਈ ਗੁਰ ਕੀ, ਤਬ ਐਸ ਵਿਚਾਰ ਮਨਹਿ ਠਹਰਾਯੋ ।**
**ਨਾਰਦ ਸਾਰਦਪਤਿ ਨਹੀਂ, ਘਟਜੋਨ, ਨਹੀ ਇਹ ਭਾਂਤਿ ਧਯਾਯੋ ।**
**ਕਪਲ ਚਯਵਨ ਰਿਚੀਕ ਨਹੀਂ, ਤਪਸੀ, ਰਿਖ ਸ਼ੰਭੂ, ਨਹੀ ਅਸ ਭਾਯੋ ।**
**ਔਰ ਨਹੀਂ ਉਪਮਾ ਉਪਜੈ ਪਿਖਿ ਐਸ ਸਮਾਧਿ ਏਹੀ ਮੁਖਿ ਗਾਯੋ ॥੨੪੫॥**

**ਪਦ ਅਰਥ:-ਦੇਖਿ..=**ਸਮਾਧੀ ਲੱਗੀ ਵੇਖ ਕੇ । **ਨਾਰਦ**=ਨਾਰਦ ਮੁਨੀ ਜੀ। **ਸਾਰਦਪਤਿ=**ਸੁਰਸਤੀ ਦਾ ਪਤੀ ਬ੍ਰਹਮਾ । **ਘਟਜੋਨ**=ਅਗਸਤ ਮੁਨੀ । ਕਪਲ=ਕਪਲ ਮੁਨੀ । **ਚਯਵਨ**=ਭ੍ਰਿਗੂ ਦਾ ਪੁੱਤਰ ਇਕ ਰਿਖੀ । **ਰਿਚੀਕ**=ਇਕ ਰਿਖੀ ਜੋ ਉਰਵ ਰਿਖੀ ਦਾ ਪੁਤ੍ਰ ਸੀ ਅਤੇ ਜਮਹਗਦਨ ਰਿਖੀ ਦਾ ਪਿਤਾ ਸੀ। **ਸ਼ੰਭੂ**=ਸ਼ਿਵ । **ਔਰ...=** ਸਤਿਗੁਰੂ ਜੀ ਦੀ ਸਮਾਧੀ ਨੂੰ ਦਰਸਾਉਣ ਲਈ ਹੋਰ ਕੋਈ ਉਪਮਾ ਨਹੀਂ ਸੁਝਦੀ ਭਾਵ, ਅਨੂਪਮ ਹੈ॥ ਭਾਈ ਬੁੱਢੇ ਨੇ ਆਖਿਆ ਇਸ ਤਰ੍ਹਾਂ ਦੀ ਸਮਾਧੀ ਇਨ੍ਹਾਂ ਨੂੰ ਹੀ ਬਣਿ ਆਉਂਦੀ ਹੈ।

ਮਹਾਂ ਕੁਟਲ ਕਵੀ ਨੇ ਸਤਿਗੁਰੂ ਜੀ ਦੀ ਸਮਾਧੀ ਦੀ ਉਪਮਾ ਵਿਚ ਲਿਖਿਆ ਹੈ ਕਿ, **ਨਾਰਦ ਮੁਨੀ**, ਭਗਵਾਨ **ਬ੍ਰਹਮਾ**, **ਅਗਸਤ ਮੁਨੀ** (ਅਗਸਤ ਮੁਨੀ ਨੇ ਦਰਿਆ ਦੇ ਪਾਣੀ ਵਿਚ ਨਿਰੰਤਰ ੧੨ ਸਾਲ ਸਮਾਧੀ ਲਾਈ ਰੱਖੀ ਦੀ ਕਥਾ ਪੁਰਾਣਾ ਦਾ ਸ਼ਿੰਗਾਰ ਬਣੀ ਹੋਈ ਹੈ। ਜਿਸ ਦਿਨ ਸਮਾਧੀ ਖੁਲ੍ਹਣੀ ਸੀ, ਉਸ ਦਿਨ ਸ੍ਰੀ ਰਾਮ ਜੀ ਵੀ ਹੋਰ ਸਾਰੇ ਦੇਵੀ ਦੇਵਤਿਆਂ ਦੇ ਨਾਲ ਉਸ ਦਰਿਆ ਦੇ ਕਿਨਾਰੇ ਤੇ ਪੁੱਜੇ ਹੋਣ ਦਾ **Scene** ਰਾਮਾਇਣ ਮੂਵੀ ਵਿਚ ਫ਼ਿਲਮਾਇਆ ਹੋਇਆ, **T.V.** ਤੇ ਵਿਖਾਇਆ ਗਿਆ ਸੀ) ਅਤੇ **ਸ਼ਿਵ ਜੀ** ਆਦਿ ਦੀਆਂ ਜਿਹੜੀਆਂ ਸਮਾਧੀਆਂ (ਕਥਿਤ ਤੌਰ ਤੇ) ਸੈਂਕੜੇ, ਹਜ਼ਾਰਾਂ, ਲੱਖਾਂ, ਕ੍ਰੋੜਾ ਸਾਲਾਂ ਮਗਰੋਂ ਖੁਲ੍ਹਦੀਆਂ ਹੋਣ ਦੀ ਝੂਠ-ਗਾਥਾਵਾਂ ਹਿੰਦੂ-ਧਰਮ ਦੇ ਗ੍ਰੰਥਾ ਵਿਚ ਦਰਸ਼ਨ ਦੇ ਰਹੀਆਂ ਹਨ, ਉਨ੍ਹਾਂ ਦੀ (ਲਿਖਾਰੀ ਦੇ ਉਪ੍ਰੋਕਤ ਬਚਨਾ ਵਾਲੀ-) **ਛਬੀ** ਵੀ ਸਤਿਗੁਰੂ ਜੀ ਦੀ ਸਮਾਧੀ ਦੇ ਤੁੱਲ ਨਹੀਂ ਸੀ? ਪੁਰਾਣਾ ਵਿਚਲੀਆਂ ਬੜੀਆਂ ਪ੍ਰਸਿੱਧ ਸਮਾਧੀਆਂ ਨਾਲੋਂ ਵੀ, ਸਤਿਗੁਰੂ ਜੀ ਦੀ ਸਮਾਧੀ ਨੂੰ ਚੰਗਾ ਦਰਸਾਉਣ ਲਈ ਇਉਂ ਵੀ ਲਿਖ ਲਿਆ ਕਿ, ਉਸ (ਛੋਟੇ ਜਿਹੇ ਕੋਠੇ ਦੀ) ਕੰਧ ਨੂੰ ਮਨੁੱਖਾਂ ਦੇ ਲੰਘਣ ਜੋਗ ਪਾੜ ਲਾਉਣ ਦੇ ਖੜਾਕ ਤੋਂ ਵੀ, ਸਤਿਗੁਰੂ ਜੀ

ਆਪਣੀ ਸਮਾਧੀ ਵਿਚ ਅਡੋਲ ਟਿਕੇ ਰਹੇ । ਪਰ ਹੁਣ ਨਾਲ ਹੀ ਉਸ ਅਟੱਲ ਸਮਾਧੀ ਦੇ ਖੁਲ੍ਹਣ ਦਾ ਵਿਅੰਗ-ਰੂਪ ਜ਼ਿਕਰ:-

ਭਗਤ ਸਿੰਘ ਬੁੱਢੇ **ਅਤਿ ਨਿਮ੍ਰਿਤਿ ਹ੍ਵੈ** ਗੁਰ ਕੋ ਪਦ ਨੀਰਜ ਬੰਦਨ ਧਾਰੀ ।

**ਸਮਾਧਿ ਵਿਰਾਮ** ਭਈ ਗੁਰ ਕੀ, ਗੁਰ ਐਸ ਕਹਯੋ ਅਯੋ ਕਿਉ ਬਚ ਟਾਰੀ ॥੨੪੬॥

ਬਾਬਾ ਬੁੱਢਾ ਜੀ ਨੇ ਬੜੀ ਨਿਮ੍ਰਤਾ ਨਾਲ ਸਤਿਗੁਰੂ ਜੀ ਦੇ ਚਰਨ ਕੰਵਲਾਂ ਤੇ ਨਮਸਕਾਰ ਕੀਤੀ ਤੇ (ਧਿਆਨ ਰਹੇ ਕਿ ਸਮਾਧੀ ਅਸਥਿਤ ਮਹਾਂਪੁਰਖਾਂ ਦੇ ਸਰੀਰ ਨੂੰ ਛੇੜਨਾ ਪਾਪ ਜਾਂ ਸਰਾਪ ਮਿਲ ਜਾਣ ਦੇ ਖ਼ਤਰੇ ਦਾ ਸੂਚਕ ਮੰਨਿਆ ਗਿਆ ਹੈ, ਸਾਹਮਣੇ ਡੰਡੌਤ ਕਰ ਲੈਣ ਤੇ ਹੀ ਸਬਰ ਕਰ ਲਿਆ ਜਾਂਦਾ ਹੈ, ਪਰ ਬਿਨਾ ਕਿਸੇ ਪ੍ਰਕਾਰ ਦੇ ਸਪੱਰਸ਼ ਦੇ ) ਸਤਿਗੁਰੂ ਜੀ ਦੀ ਸਮਾਧੀ ਖੁਲ੍ਹ ਗਈ। ਜਿਵੇਂ ਅੱਗੇ ਹੀ ਪੁੱਛਣ ਲਈ ਤਿਆਰ ਬੈਠੇ ਹੋਣ, ਸਤਿਗੁਰੂ ਜੀ ਨੇ ਝੱਟ-ਪਟ ਇਉਂ ਪੁੱਛਿਆ "ਹੁਕਮ ਨੂੰ ਭੰਗ ਕਰਕੇ ਅੰਦਰ ਕਿਉਂ ਆਏ ਹੋ?"

## ੨੬- ਸਤਿਗੁਰੂ ਅਮਰਦਾਸ ਜੀ ਦੀ ਘੋਰ ਨਿਰਾਦਰੀ, ਅਤਿਅੰਤ ਘਟੀਆ ਵਿਅੰਗ-

ਬਾਬਾ ਬੁੱਢਾ ਜੀ ਨੇ ਕਿਹਾ ਕਿ, 'ਤੁਹਾਡੇ ਬਚਨ ਅਸਾਂ ਭੰਗ ਨਹੀਂ ਕੀਤੇ, ਸੰਗਤਾਂ ਵਿਆਕੁਲ ਸਨ, ਜਗ ਵਿਚ ਹਨੇਰਾ ਪੱਸਰਿਆ ਛੱਡ ਕੇ, ਤੁਸੀ ਏਥੇ ਲੁਕੇ ਬੈਠੇ ਹੋ।੨੪੬। ਅਗੇ, ਲਿਖਾਰੀ ਵਲੋਂ ਦਰਸਾਏਂ ਸਤਿਗੁਰਾਂ ਦੇ ਬਚਨ ਸੁਣੋ:--

ਚੌਪਈ ॥ **ਭਾਈ ਕੀ ਉਪਮਾ ਗੁਰ ਕੀਨੀ** । ਪਰਉਪਕਾਰ ਬਡੋ ਤੁਮ ਲੀਨੀ ।

ਈਰਖ ਅਗਨਿ ਮਾਹਿ ਜਗੁ ਭਾਰੀ । ਧੀਰਜ ਗਯਾਨੁ ਸਭੈ ਹਨਿ ਡਾਰੀ ॥੨੪੭॥

ਅਰਥ:-ਗੁਰੂ ਜੀ ਨੇ ਭਾਈ ਦੀ (ਵਡੀ) ਉਪਮਾ ਕੀਤੀ ਤੇ ਆਖਿਆ ਕਿ, (ਤੂੰ) ਵਡਾ ਉਪਕਾਰ ਕੀਤਾ ਹੈ। ਈਰਖਾ ਦੀ ਅੱਗ ਵਿਚ ਸੜਿਦਿਆ ਲੋਕਾਂ ਨੇ ਤਾਂ ਮਨ ਦਾ ਟਿਕਾਉ ਤੇ ਗਿਆਨ ਤਿਆਗ ਦਿੱਤਾ ਹੋਇਆ ਹੈ।੨੪੭।

ਅਚਨਚੇਤ ਹੀ (ਬਾਬਾ) 'ਬੁੱਢਾ' (ਜੀ) ਤੋਂ **ਭਾਈ** ?

ਪਿਸਤਾਸਨੀ ਆਸ਼ਾ ਦੁਖਦਾਈ । ਪੂਰਨ ਰਾਜ ਤਿਲੋਕੀ ਪਾਈ ।

ਕਾਮਾਦਿਕ ਜਗਿ ਸੂਰ ਅਪਾਰਾ । ਬ੍ਰਹਮਾਦਿਕ ਜੀਤਾ ਜਗੁ ਸਾਰਾ ॥੨੪੮॥

ਭਾਵ, ਮਨੁੱਖ ਦਾ (ਪਿਸਤਾਸਨੀ) ਮਾਸ ਖਾਣ ਵਾਲੀ ਤੇ ਦੁਖ ਦੇਣ ਵਾਲੀ ਆਸਾ (ਮਨਸਾ) ਹੀ ਹੈ, ਤਿੰਨਾ ਲੋਕਾਂ ਦਾ ਰਾਜ ਪ੍ਰਾਪਤ ਕਰਕੇ ਵੀ ਅਸਾ ਰੱਜਦੀ ਨਹੀਂ, ਕਾਮ ਕ੍ਰੋਧ ਆਦਿ ਸੰਸਾਰ ਵਿਚ ਵੱਡੇ ਸੂਰਮੇ ਬਣ ਰਹੇ ਹਨ। ਬ੍ਰਹਮਾ ਤੋਂ ਲੈ ਕੇ ਸਾਰੇ ਸੰਸਾਰ ਨੂੰ ਇਨ੍ਹਾਂ ਨੇ ਜਿੱਤ ਲਿਆ ਹੋਇਆ ਹੈ। (੨੪੮)

ਅਸੰਤਾਂ ਤੋਂ ਸੰਤ ਅਤੇ ਗਿੱਦੜਾਂ ਤੋਂ ਸ਼ੇਰ ਬਣਾਉਣ ਆਏ ਸਤਿਗੁਰੂ ਜੀ ਦੇ ਮੁਖਾਰਬਿੰਦ ਵਿਚ, ਇਸ ਤੋਂ ਅਗੇ ਜੋ ਕੁਝ ਪਾਇਆ ਹੈ, ਲ਼ਿਖਾਰੀ ਦੀ ਹੀ ਕਲਮ ਤੋਂ:---

**ਸਮਾ ਘੋਰ ਕਲਿਜੁਗ ਕਾ ਆਯੋ । ਮਾਨ ਤਿਸੀ ਡਰ ਆਨਿ ਛਪਾਯੋ ।**

**ਤਬ ਬੁੱਢੇ ਅਸ, ਬਚਨ ਉਚਾਰੋ । ਸਭਿ ਕੌਤਕ ਤੁਮਰੋ ਬਿਸਥਾਰੋ ॥੨੪੯॥**

**ਪਦ ਅਰਥ:-ਘੋਰ**=ਭਿਆਨਕ। **ਡਰੁ**=ਡਰ ਕੇ । **ਛਿਪਾਯੋ**=ਲੁਕ ਗਏ ਹਾਂ । **ਬਿਸਤਾਰੋ**=ਬਣਾਏ ਹੋਏ ਹਨ। {ਪਰ ਮਹਾਨ ਕੋਸ਼ ਦੇ ੮੬੧ ਸਫ਼ੇ ਤੇ '**ਬਿਸਤਾਰ**' ਦੇ ਅਰਥ=**੧. ਵਿਸਤਾਰ, ਫੈਲਾਉ ੨. ਬਿਰਛ। ਲਿਖੇ ਹਨ।**

**ਅਰਥ:**-ਕਲਿਜੁਗ ਦਾ ਬੜਾ ਭਿਆਨਕ ਸਮਾ ਆ ਗਿਆ ਹੈ, ਉਸੇ ਦਾ ਹੀ ਡਰ ਮਨ ਕੇ ਅਸੀਂ ਏਥੇ ਆ ਲੁਕੇ ਹਾਂ। (ਤੇ ਬਾਬੇ ਬੁਢੇ ਜੀ ਨੂੰ ਇਹ ਕਹਿੰਦੇ ਦਰਸਾਇਆ )-ਸਾਰੇ ਕੌਤਕ ਤੁਸਾਂ ਆਪ ਹੀ ਬਣਾਏ ਹੋਏ ਹਨ ।੨੪੯।

ਸਤਿਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ ਸੌਂਪੀ ਜਾਣ ਦਾ ਅਰਥ**-"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥'"** ਹੈ-ਭਾਵ, ਗੁਰਿਆਈ ਦੀ ਪਦਵੀ ਪ੍ਰਾਪਤੀ ਸ਼ਰਤ ਸਤਿਗੁਰੂ ਨਾਨਕ ਸਾਹਿਬ ਜੀ ਦੀ ਗਿਆਨ-**ਜੋਤਿ** ਅਤੇ ਜੀਵਨ-ਜੁਗਤਿ ਦਾ ਪੂਰਨ ਤੌਰ ਤੇ ਧਾਰਨੀ ਬਣ ਕੇ ਪੂਰਨ ਤੌਰ ਤੇ ਸਤਿਗੁਰੂ ਨਾਨਕ ਜੀ ਬਣ ਜਾਣਾ। ਪਰ ਕੁਟਲ ਲਿਖਾਰੀ ਸਿੱਧ ਕਰ ਰਿਹਾ ਹੈ ਕਿ, ਗੁਰੂ ਅਮਰਦਾਸ ਜੀ ਪਹਿਲੇ ਦੋ ਸਰੂਪਾਂ ਦੀ ਰਚੀ ਬਾਣੀ ਅਥਵਾ ਉਨ੍ਹਾਂ ਦੀ ਜੀਵਨ ਜੁਗਤਿ ਆਪਣੇ ਵਿਚ ਪੂਰੀ ਤਰ੍ਹਾਂ ਨਹੀਂ ਸਨ ਢਾਲ ਸਕੇ ਹੋਏ ਹੋਏ ।

ਪਰ ਅਸਲੀਯਤ ਇਹ ਸੀ ਕਿ, ਸਤਿਗੁਰ ਨਾਨਕ ਸਾਹਿਬ ਜੀ ਦੇ ਗਿਆਨ-ਚਮਤਕਾਰ ਨਾਲ ਜਗਮਗਾ ਉਠੀ ਗੁਰੂ-ਆਤਮਾ ਦੇ (ਤੀਸਰੇ ਸਰੂਪ ਦੇ) ਮੁਖਾਰਬਿੰਦ ਵਿਚੋਂ ਵੀ, ਸਤਿਗੁਰੂ ਨਾਨਕ ਦੇਵ ਜੀ ਵਾਂਗ ਹੀ, ਗਿਆਨ ਦਾ ਝਰਨਾ ਵਹਿ ਤੁਰਿਆ ਹੋਇਆ ਸੀ। ਰਾਮਕਲੀ ਦਖਣੀ ਓਅੰਕਾਰ ਬਾਣੀ ਦੀ ੯ਵੀਂ ਪਉੜੀ ਵਿਚ ਸਤਿਗੁਰੂ ਨਾਨਕਨ ਸਾਹਿਬ ਜੀ ਨੇ ਜਿਵੇ '**ਅਸੁਰ ਸੰਘਾਰੇ**'

**ਭਾਵ, ਕਾਮਾਦਿਕ ਵਿਕਾਰ-ਰੂਪ ਪੰਜ ਦੈਂਤ ਮਾਰ ਲੈਣ,** ਵਾਲੀ ਜੁਗਤਿ ਦੀ ਜੀਵਨ-ਸਿਖਿਆ ਦਿੱਤੀ ਸੀ ਤੀਸਰੇ ਸਰੂਪ ਵਿਚ ਵੀ ਉਹ ਅਮੁੱਕ ਵਹਿਣ ਦਾ ਰੂਪ ਧਾਰ ਖਲੋਤੀ ਹੋਈ ਸੀ:--

੩੬- **ਸਿਰੀਰਾਗੁ ਮਹਲਾ ੩ ॥ ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥ ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥ ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥ ੧ ॥ ਭਾਈ ਰੇ ਗੁਰਮਤਿ ਸਾਚਿ ਰਹਾਉ ॥ ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥ ੧ ॥ ਰਹਾਉ ॥ ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥ ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥ ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ॥ ੨ ॥ ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥ ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥ ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥ ੩ ॥ ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥ ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥ ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥ ੪ ॥ ੧੧ ॥ ੪੪ ॥** {੩੧}

ਆਤਕ ਤੌਰ ਤੇ ਸੂਰਮਾ ਬਣਨ ਦਾ ਬਹੁ ਪੱਖੀ ਉਪਦੇਸ਼:--

੩੭- **ਮਾਰੂ ਮਹਲਾ ੩ ॥ ਜਗਜੀਵਨੁ ਸਾਚਾ ਏਕੋ ਦਾਤਾ ॥ ਗੁਰ ਸੇਵਾ ਤੇ ਸਬਦਿ ਪਛਾਤਾ ॥ ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥ ੧ ॥ ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥ ਆਪੇ ਆਇ ਮਿਲਿਆ ਸੁਖਦਾਤਾ ॥ ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥ ੨ ॥ ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥ ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥ ੩ ॥ ਸਬਦਿ ਮਰੈ ਸੋਈ ਜਨੁ ਪੂਰਾ ॥ ਸਤਿਗੁਰੁ ਆਖਿ ਸੁਣਾਏ ਸੂਰਾ ॥ ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥ ੪ ॥ ਪੜਿ ਪੰਡਿਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥ ੫ ॥ ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨਿ ਮਾਰੀ ॥ ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ ॥ ੬ ॥ ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥ ਸਬਦਿ ਮੁਏ ਹਰਿ ਨਾਮਿ ਨਿਵਾਸੀ ॥ ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ ॥ ੭ ॥ ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥ ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ ॥ ੮ ॥ ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥ ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥ ੯ ॥ ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥ ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ ॥ ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥ ੧੦ ॥ ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥ ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥ ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ ॥ ੧੧ ॥ ਆਪੇ ਸਿਰਜੇ ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥ ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥ ੧੨ ॥ ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਮਨਮੁਖ ਸੇਵਿ ਨ ਜਾਣਨਿ ਕਾਚੇ ॥ ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ ॥ ੧੩ ॥ ਜੁਗਿ ਜੁਗਿ ਸਾਚਾ ਏਕੋ ਦਾਤਾ ॥ ਪੂਰੈ ਭਾਗਿ ਗੁਰ ਸਬਦੁ ਪਛਾਤਾ ॥ ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥ ੧੪ ॥ ਹਉਮੈ ਮਾਇਆ ਮੈਲੁ ਕਮਾਇਆ ॥ ਮਰਿ ਮਰਿ ਜੰਮਹਿ ਦੂਜਾ ਭਾਇਆ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ ਲਿਵ ਲਾਈ ਹੇ ॥ ੧੫ ॥ ਜੋ ਤਿਸੁ ਭਾਵੈ ਸੋਈ ਕਰਸੀ ॥ ਆਪਹੁ ਹੋਆ ਨਾ ਕਿਛੁ ਹੋਸੀ ॥ ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ ॥ ੧੬ ॥ ੩ ॥ {੧੦੪੬}**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੦੪੩ ਅੰਕ ਤੋਂ ੧੦੬੯ ਅੰਕ ਤੱਕ ਦੇ ੨੪ ਗੁਰ ਸ਼ਬਦਾਂ ਵਿਚ, ਨੀਚਾਂ ਨੂੰ ਉਚ ਕਰਨ ਵਾਲਾ, ਕਾਇਰ ਵਿਕਾਰੀਆਂ ਨੂੰ ਸੰਤਸੂਰਮੇ ਬਣਾ ਰਿਹਾ, ਸਤਿਗੁਰੂ ਅਮਰਦਾਸ ਜੀ ਤੀਜੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਬਹੁਪੱਖੀ ਗਿਆਨ ਦੀ ਨਦੀ ਨਿਰੰਤਰ ਠਾਠਾਂ ਮਾਰਦੀ ਵਹਿ ਰਹੀ ਗਿਆਨ-ਨਦੀ ਸੁੱਕਿਆਂ ਹਿਰਦਿਆਂ ਨੂੰ ਹਰੇ ਭਰੇ ਕਰ ਰਹੀ ਹੈ। ਪੁਸਤਕ ਦੇ ਕੁਟਲ ਲਿਖਾਰੀ ਨੇ, ਸਤਿਗੁਰੂ ਸਾਹਿਬਾਨ ਜੀ ਦਾ ਸਾਰਾ ਜੀਵਨ ਉਨ੍ਹਾਂ ਦੇ ਆਪਣੇ ਉਪੋਦੇਸ਼ਾਂ ਦੇ ਉਲਟ ਦਰਸਾਉਣ ਦਾ ਅਪਰਾਧ ਕੀਤਾ ਹੈ। ਵਿਕਾਰਾਂ ਨੂੰ ਵੱਸ ਵਿਚ ਕਰਦਿਆ ਸੰਸਾਰ ਨੂੰ ਨਿਰਭੈਤਾ ਅਤੇ ਸੂਰਬੀਰਤਾ ਦਾ ਵਡਮੁੱਲਾ ਉਦੇਸ ਦੇ ਰਹੇ ਸਤਿਗੁਰੂ ਸੂਰਮੇ ਨੂੰ ਵਿਕਾਰਾਂ ਤੋਂ ਲੁਕੇ ਦਰਸਾਉਣ ਰੂਪ ਘਿਣਾਵਣਾ ਅਪਰਾਧ ਕੀਤਾ ਹੈ। ਲਿਖਾਰੀ ਤਾਂ ਸਾਡਾ ਵੈਰੀ ਸੀ, ਸਤਿਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਨੂੰ ਔਝੜੇ ਪਾਉਣ ਦੇ ਯਤਨ ਕਰਦੇ ਰਹਿਣਾ ਉਸ ਦਾ ਧਰਮ ਸੀ, ਪਰ ਸਨਮਾਨਯੋਗ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਅਤੇ ਪ੍ਰਸੰਸਾਪੱਤਰਾਂ ਦੁਅਰਾ ਇਸ ਪੁਸਤਕ ਨੂੰ ਬੜ੍ਹੀ ਨਅਨਮੋਲ ਦਰਸਾ

ਰਹੇ ਸਨਮਾਨਯੋਗ ਜਥੇਦਾਰ ਸਾਹਿਬਾਨ ਅਥਵਾ ਪ੍ਰਤਿਸ਼ਟਤ ਵਿਦਵਾਨ ਮਹਾਂਨ ਵਿਭੂਤੀਆਂ ਨੇ ਇਸ ਪੁਸਤਕ ਨੂੰ ਅਥਵਾ ਇਸ ਪੁਸਤਕ ਦੇ ਅਧਾਰ ਤੇ ਲਿਖੀਂਆਂ ਹੋਰ ਵੀ ਵੱਧ ਪੰਥ ਵਿਰੋਧੀ ਸਮੱਗਰੀ ਨਾਲ ਭਰਪੂਰ ਪੁਸਤਕਾਂ ਨੂੰ ਪੰਥ ਵਿਚ ਵਰਤਾਈਆ ਜਾਣ ਦੀ ਖੁੱਲ੍ਹੀ ਛੋਟ ਦੇਈ ਰਖਣੀ ਬੜਾ ਅਸ਼ੁਭ ਸੰਕੇਤ ਹੈ ।

# ੨੭- "ਸੰਨ੍ਹ (ਸਾਹਿਬ)" ਦੀ ਪੂਜਾ-

**ਪੁੱਜ ਕੇ ਕੁਟਲ** ਅਤੇ ਹੁਸ਼ਿਆਰ ਲਿਖਾਰੀ ਨੂੰ ਪੱਕਾ ਯਕੀਨ ਹੈ ਕਿ, ਦੂਲੇ ਖ਼ਾਲਸਾ ਜੀ ਨੂੰ ਏਡੀ ਸੁਰਤ ਜਾਂ ਵਿਹਲ ਕਿੱਥੇ, ਜੋ ਇਸ ਅਦਭੁਤ ਝੂਠ-ਲਿਖਤ ਨੂੰ ਗੁਰਬਾਣੀ ਦੀ ਕਸਵੱਟੀ ਤੇ ਪਰਖ ਸਕੇ ? ਪਿਛਲੀ ੨੪੯ ਨੰਬਰ ਚੌਪਈ ਵਿਚ ਬਾਬਾ ਬੁੱਢਾ ਜੀ ਦੀ ਜ਼ਬਾਨੀ ਸਤਿਗੁਰੂ ਜੀ ਨੂੰ ਇਉਂ ਕਹਿੰਦੇ ਦਰਾਇਆ ਹੈ-"**ਤਬ ਬੁੱਢੇ ਅਸ, ਬਚਨ ਉਚਾਰੋ । ਸਭਿ ਕੌਤਕ ਤੁਮਰੋ ਬਿਸਥਾਰੋ ॥**" ਤੇ ਅੱਗੇ ਹੁਣ ਇਹ ਬਚਨ:--

ਤੁਮ ਪਰਮੇਸਰ ਜਗੁ ਉਪਜਾਵੋ । ਤੁਮ ਅਖੇਦ ਖੇਦ ਨਹਿ ਪਾਵੋ ।
ਅਪਨੀ ਲੀਲ੍ਹਾ ਆਪਿ ਨਿਹਾਰੋ । ਦੇਖਿ ਦ੍ਰਿਸਟ ਨਿਜ ਅਨੰਦੁ ਧਾਰੋ ॥੨੫●॥

**ਪਦ ਅਰਥ:-ਉਪਜਾਵੋ**=ਪੈਦਾ ਕਰ ਦਿੰਦੇ ਹੋ । **ਅਖੇਦ..**=ਦੁਖ ਤੋਂ ਰਹਿਤ ਹੋ । **ਆਪਿ**=ਆਪ ਹੀ ਵੇਖਦੇ ਹੋ। ਦੇਖਿ ਸ੍ਰਿਸ਼ਟਿ=ਰਚਨਾ ਵੇਖ ਕੇ ।

ਧਿਆਨ ਰਹੇ ਕਿ ਆਪਣੀ ਕੁਟਲ ਯੋਜਨਾਂ ਅਧੀਨ ਲਿਖਾਰੀ ਨੇ, ਪਹਿਲਾਂ ਸਤਿਗੁਰਾਂ ਦੇ ਆਪਣੇ ਮੁਖਾਰਬਿੰਦ ਵਿਚੋਂ ਤਾਂ ਕਲਿਜੁਗ ਤੋਂ ਡਰਦੇ ਲੁਕ ਬੈਠੇ ਅਖਵਾ ਲਿਆ ਹੈ, ਪਰ ਹੁਣ ਬ੍ਰਾਮਣੀ ਬੋਲੀ ਵਿਚ ਬਾਬੇ ਬੁਢੇ ਦੀ ਜ਼ਬਾਨੀ, ਗੁਰਮਤਿ ਵਿਰੋਧੀ ਉਸਤਤਿ ? ਸਤਿਗੁਰੂ ਜੀ ਨੂੰ ਸ੍ਰਿਸ਼ਟੀ ਦੇ ਕਰਤਾ, "ਜਗੁ ਉਪਜਾਵੋ" ਅਖਵਾ ਲਿਆ ? ਕਰਤਾਰ ਤੋਂ ਬਿਨਾ ਦੂਜਾ ਕਰਣਹਾਰ ਕੌਣ ਹੋਵੇ-"**ਸਲੋਕੁ ॥ ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥ ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥ ੧ ॥**" ਪਾਠਕਾਂ ਨੂੰ ਨਿੱਰੰਤਰ ਨਵੀਂ ਤੋਂ ਨਵੀ ਚਕਰੀ ?:-

ਦੋਹਰਾ॥ ਸੰਗਤਿ ਸ੍ਰਿਸ਼ਟਿ ਤੁਮਰੀ ਪ੍ਰਭੁ, ਤਿਨ ਕੋ ਦਰਸ ਦਿਖਾਇ ।
ਸਭ ਆਸਾ ਪੂਰਨ ਕਰੋ, ਜੋ ਜਿਹ ਕੇ ਮਨਿ ਭਾਇ ॥੨੫੧॥

ਭਾਵੀ ਔਕੜਾਂ ਤੋਂ ਡਰਦੇ ਲੁਕ ਬੈਠੇ ਦਰਸਾਕੇ ਹੁਣ, ਉਸਤਤਿ ਸੁਣਦਿਆਂ ਸਾਰ, ਪਰਾਣਾ ਵਿਚਲੇ ਦੇਵ ਰਿਸ਼ੀਆਂ ਵਾਂਗ ਪ੍ਰਸੰਨ ਹੋ ਕੇ ਸਤਿਗੁਰੂ ਜੀ ਦੀ ਉਦਾਰਤਾ ਇਨ੍ਹਾਂ ਸ਼ਬਦਾਂ ਵਿਚ ਦਰਸਾ ਦਿੱਤੀ:-

ਸ੍ਰੀ ਮੁਖਿ ਤਬ ਐਸੇ ਕਹਾ ਅਬੈ ਖੋਲ ਦਰੁ ਦੇਹੁ ।
ਸੰਗਤਿ ਕੋ ਆਗਯਾ ਕਰੋ ਇਹ ਦਰਸੁ ਸਭਿ ਲੇਹੁ ॥੨੫੨॥

ਝਟ ਪੱਟ ਦਰਵਾਜਾ ਖੋਹਲ ਦਿਉ (ਕਿ ਜਾਂ ਇੱਟਾਂ ਦੀ ਕੰਧ ਢਾ ਦਿਉ ?) ਅਤੇ ਸੰਗਤਿ ਨੂੰ ਆਗਿਆ ਦਿਉ ਕਿ ਉਹ ਦਰਸ਼ਨ ਕਰ ਲਵੇ । ਬਸ ਫਿਰ ਕੀ ਸੀ, ਪੈ ਗਈ ਸੰਗਤਿ ਹੁਮ ਹੁਮਾ ਕੇ। ਚੜ੍ਹਤ ਚੜਾਵੇ ਦੇ ਧਨ ਦਾ ਢੇਰਾਂ ਦਾ ਅੰਤ ਨਾ ਰਿਹਾ-"**ਚੜੀ ਭੇਟ ਅਨਗਨਤ ਅਪਾਰਾ । ਲਗੇ ਅੰਬਾਰ ਕੋ ਗਨਤ ਸੁਧਾਰਾ**"। ਭੇਟਾ ਹੋਏ ਧਨ ਦਾ ਸਹੀ ਅੰਦਾਜ਼ਾ ਦਸਿਆ ਹੀ ਨਹੀਂ ਸੀ ਜਾ ਸਕਦਾ। ਕੀ ਲਿਖਾਰੀ ਦਾ ਭਾਵ ਇਹ ਕੈ ਕਿ, ਲੱਭਣ ਚੜ੍ਹੀ ਖ਼ਲਕਤ ਵੀ ਬੇਸ਼ੁਮਾਰ ਸੀ ਅਤੇ ਸਤਿਗੁਰੂ ਦੀ ਸੇਵਾ ਵਿਚ ਭੇਟਾ ਕਰਨ ਲਈ ਬੇਸ਼ੁਮਾਰ ਧਨ ਆਪਣੇ ਨਾਲ ਹੀ ਚੁੱਕੀ ਫਿਰਦੀ ਸੀ ?

{ਨੋਟ:-ਪਾਠਕਾਂ ਨੂੰ ਯਾਦ ਕਰਾ ਦੇਈਏ ਕਿ. ਪਿੱਛੇ ਨਾਲੋ ਨਾਲ ਸਾਫ਼ ਤੌਰ ਤੇ ਲਿਖਿਆ ਜਾਂਦਾ ਰਿਹਾ ਹੈ ਅਤੇ '**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**' ਪੁਸਤਕ ਦੇ ਦੂਜੇ ਭਾਗ ਵਿਚ ਗੁਰੂ ਸ਼ਬਦਾਂ ਦੇ ਅਤੇ ਗੁਰੂ ਇਤਿਹਾਸ ਦੇ ਠੋਸ ਹਵਾਲਿਆਂ ਨਾਲ ਪੂਰੀ ਤਰਾਂ ਸਪੱਸ਼ਟ ਕੀਤਾ ਹੋਇਆ ਹੈ ਕਿ, ਸਤਿਗੁਰਾਂ ਦੇ ਦਰਬਾਰ ਵਿਚ ਮਾਇਆ ਆਦਿ ਭੇਟਾ ਕਰਨ ਦੀ ਕੋਈ ਰੀਤ ਨਹੀਂ ਸੀ। ਸੰਗਤਾਂ ਆਪਣੀ ਨੇਕ ਕਮਾਈ ਵਿਚੋਂ ਦਸਵੰਧ ਸਤਿਗਰਾਂ ਦੇ ਖ਼ਜ਼ਾਨੇ ਵਿਚ ਦਾਖ਼ਲ ਕਰਾ ਦਿਆ ਕਰਦੀਆਂ ਸਨ। ਸਤਿਗੁਰੂ ਅਮਰਦਾਸ ਜੀ ਨੇ ਆਪ ਹੀ ਦੂਰ ਦੁਰਾਡੇ ਦੇਸ਼ਾਂ ਵਿਚ ਪੁੱਜ ਕੇ ਗੁਰਮਤਿ ਦਾ ਪਰਚਾਰ ਕਰਨ ਲਈ ਅਤੇ ਦਸੌਂਧ ਇਕੱਤ੍ਰ ਕਰਨ ਲਈ ਮੰਜੀਆਂ ਸਥਾਪਤ ਕੀਤੀਆਂ ਸਨ। ਵੇਖੋ ਮਹਾਨ ਕੋਸ਼ ਦਾ ੧●●੧ ਸਫ਼ਾ। ਅਜਿਹੀਆਂ ਝੂਠੀਆਂ ਕਹਾਣੀਆਂ ਗੁਰਮਤਿ ਦੀ ਰੂਪ ਰੇਖਾ ਵਿਗਾੜਨ ਲਈ ਹੀ ਲਿਖੀਆਂ ਗਈਆਂ ਸਨ। ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਵੀ ਅਜੇਹੇ ਗੰਭੀਰ ਰੋਲ ਘਚੋਲਿਆਂ ਦੀ ਚੋਖੀ ਭਰਮਾਰ ਹੈ}

**ਲਿਖਾਰੀ ਦੀ ਕੁਟਲਤਾ** ਦੇ ਮੁੜ ਉਹੀ ਦੁਖਦਾਈ ਦਰਸ਼ਨ ? ਧਿਆਨ ਰਹੇ ਕਿ, ਅਕਾਲਪੁਰਖ ਜੀ ਦੀ ਉਸਤਤਿ ਵੀ ਰੌਲਾ ਪਾ ਕੇ ਨਹੀ, ਸਗੋਂ ਹਿਰਦੇ ਤੋਂ ਕਰਨ ਦਾ ਅਥਵਾ ਮਨ ਕਰਕੇ ਉਸ ਨਾਲ ਜੁੜੇ ਰਹਿਣ ਦਾ ਹੀ ਉਪਦੇਸ਼ ਹੈ-"**ਉਸਤਤਿ ਮਨ ਮਹਿ ਕਰਿ ਨਿਰੰਕਾਰ ॥ ਕਰਿ ਮਨ ਮੇਰੇ ਸਤਿ ਬਿਉਹਾਰ॥**"{ਸੁਖਮਨੀ} ਸਾਹਮਣੇ ਖਲੋ ਕੇ ਕਿਸੇ ਦੇ ਮੂੰਹ

ਤੇ ਉਸਤਤਿ ਕਰਨ ਵਾਲਾ ਉਸੇ ਤਰ੍ਹਾਂ ਦਾ ਹੀ ਸ਼ਰਧਾਲੂ ਹੈ ਜਿਸ ਬਾਰੇ ਸਤਿਗੁਰੂ ਨਾਨਕ ਸਾਹਿਬ ਜੀ ਦਾ ਫ਼ੁਰਮਾਨ ਇਸ ਪ੍ਰਕਾਰ **"ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ"-** ਮੂੰਹ ਤੇ ਸਿਫ਼ਤਾਂ ਝੋਲੀ ਚੁੱਕ ਕਰਦੇ ਹਨ। ਸੱਚੀ ਸ਼ਰਧਾ ਤਾਂ ਸਗੋਂ ਮੂਹੋਂ ਇਹ ਕਢਵਾਉਂਦੀ ਹੈ- **"ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥"** ਸੱਚਾ ਸੱਜਣ, ਆਪਣੇ ਸੱਜਣ ਦੀਆਂ ਸਚੀਆਂ ਸਿਫ਼ਤਾਂ ਵੀ ਸਦਾ ਪਿੱਠ ਪਿਛੇ ਹੀ ਕਥਨ ਕਰਦਾ ਹੈ।

**ਦਾਸ** ਕਈ ਥਾਂਈ ਲਿਖਦਾ ਆ ਰਿਹਾ ਹੈ ਕਿ ਜਦੋਂ ਵੀ ਇਸ ਅਦਭੁਤ ਲਿਖਾਰੀ ਨੇ ਸਤਿਗੁਰੂ ਜੀ ਦੀ ਉਚੇਚੀ ਉਸਤਤਿ ਲਿਖੀ ਸਮਝੋ ਕਿਸੇ ਉਪੱਦਰ ਦੀ ਸੂਚਕ ਹੈ। ਏਥੇ ਲਿਖਾਰੀ ਨੇ ਪਹਿਲਾਂ (੨੫● ਚੌਪਈ-) ਬਾਬਾ ਬੁੱਢਾ ਜੀ ਦੀ ਜ਼ਬਾਨੀ ਸਤਿਗੁਰੂ ਜੀ ਦੀ ਧੰਕਾਣੇ ਦੀ ਉਸਤਤਿ ਕਰਵਾ ਲਈ। ਆਉ ਕਰੋ ਦਰਸ਼ਨ ਉਸ ਘੋਰ ਉਪੱਦਰ ਦੇ ਜਿਸ ਦੀ ਭੂਮਕਾ, ਲਿਖਾਰੀ ਕਦੇ ਦਾ ਤਿਆਰ ਕਰ ਰਿਹਾ ਹੈ। ਉਹ ਵੀ ਅਭੁੱਲ ਸਤਿਗੁਰੂ ਜੀ ਦੀ ਹੀ ਜ਼ਬਾਨੀ ?

ਇਹ ਉਪਕਾਰ ਬੁੱਢੇ ਜੀ ਕੀਨਾ । ਖੇਦ ਬਡੋ ਨਿਜ ਤਨ ਪਰਿ ਲੀਨਾ ।
**ਜੋ ਇਹ ਸੰਨ੍ਹ ਦਾ ਦਰਸ਼ਨੁ ਪਾਵੈ** । ਜਮਦੁਆਰ ਤਿਹ ਦ੍ਰਿਸਟਿ ਨ ਆਵੈ॥੨੫੬॥

ਪਹਿਲੀ ਪੰਗਤੀ ਵਿਚ, ਸਤਿਗੁਰੂ ਜੀ ਨੂੰ ਬਾਬਾ ਬੁੱਢਾ ਜੀ ਦੇ ਇਸ ਉਪਕਾਰ ਦੇ ਰਿਣੀ ਹੋਏ ਦਰਸਾ ਲਿਆ, ਜੋ. ਬਾਬਾ ਜੀ ਨੇ ਅੰਮ੍ਰਿਤਸਰੋਂ ਸੰਗਤਾਂ ਦੇ ਨਾਲ ਬਾਸਰਕੇ ਪੁੱਜਣ ਦੀ ਖੇਚਲ ਸਹਾਰੀ ਅਤੇ ਕੋਠੇ ਨੂੰ ਸੰਨ੍ਹ ਲਾ ਕੇ ਉਨ੍ਹਾਂ (ਸਤਿਗੁਰੂ ਜੀ) ਨੂੰ ਦੋਬਾਰਾ ਲੋਕਾਂ ਵਿਚ ਪ੍ਰਗਟ ਕੀਤਾ ਸੀ। ਨਾਲ ਹੀ ਦੂਜੀ ਪੰਗਤੀ ਵਿਚ, ਗੁਰਮਤਿ ਵਿਰੋਧੀ ਗੰਭੀਰ ਦੁਸ਼ਕਰਮ, **ਸੰਨ੍ਹ ਦੇ ਦਰਸ਼ਨਾਂ** ਤੋਂ ਜਮਾਂ ਦਾ ਬੂਹਾ ਸਦਾ ਲਈ ਬੰਦ ? ਜਮ ਦੁਆਰ ਅਲੋਪ ? "ਜੀਉਣਾ **ਸੱਚ** ਤੇ ਮਰਨਾ **ਝੂਠ ? ਬਣ ਗਿਆ**"- ਉਲਟੀ ਗੰਗਾ ? ਸਤਿਗੁਰਾਂ ਦੇ ਹੀ ਪਾਵਨ ਮੁਖਾਰਬਿੰਦ ਵਿਚੋਂ ? " **ਹੋਰਿੰਓ ਗੰਗ ਵਹਾਈਐ** " **ਦਾ ਭਾਵ ਵਿਗੜ ਕੇ ਹੁਣ ਇਹ ?** ਕਥਿਤ ਸੰਨ ਸਾਹਿਬ ਦੇ ਦਰਸ਼ਨਾਂ ਤੋਂ ਜਮਦੁਆਰਾ ਦਿਸਣ ਦੀ ਸੰਭਾਵਣਾ ਤੇ ਲਕੀਰ-ਰੂਪ ਉਲਟੀ ਗੰਗਾ ? ਹੇ, ਸੰਨ ਲਾ ਕੇ ਲੋਕਾਂ ਦਾ ਝੁੱਗਾ ਚੌੜ ਕਰਨ ਵਾਲਿਓ ! ਤੁਹਾਨੂੰ ਵਧਾਈਆਂ । ਗੁਰੂ ਨਾਨਕ ਸਾਹਿਬ ਜੀ ਦੀ **ਸਿੱਖੀ 'ਸੰਨ੍ਹ' ਦੀ ਪੁਜਾਰੀ** ? ਸੰਨ੍ਹ ਦੀ ਜ਼ਿਆਰਤ ਧਰਮ-ਕਰਮ ਬਣਾ ਦਿੱਤਾ ?

## ਜੇਲ੍ਹਾਂ ਵਿਚ ਸੰਨ੍ਹ ਲਾਉਣ ਵਾਲਿਆਂ ਦੀ ਗਿਣਤੀ-

ਫਿਰ, **"ਜੈਸਾ ਸੇਵੈ ਤੈਸੋ ਹੋਇ ॥" ਵਾਲਾ** ਭਾਣਾ ਵੀ ਜ਼ਰੂਰ ਵਰਤਨਾ ਹੀ ਸੀ । ਡਾ: ਅਮਰਜੀਤ ਸਿੰਘ ਜੀ ਪਤਾ ਕਰ ਲੈਣ ਕਿ, ਕੀ ਮਾਝੇ ਦੇ ਸਿੱਖਾਂ ਵਿਚ ਸੰਨ੍ਹ ਲਾਉਣ ਵਾਲਿਆਂ ਦੀ ਗਿਣਤੀ ਉਦੋਂ (੧੮੮੮ ਦੇ ਨੇੜੇ ਤੇੜੇ ਤੋਂ) ਹੀ ਵਧੀ ਸੀ, ਜਦੋਂ ਅੰਗ੍ਰੇਜ਼ਾਂ ਦੀ ਸ਼ਹਿ ਨਾਲ ਗੁਰਪ੍ਰਤਾਪ ਸੂਰਜ ਅਥਵਾ ਸੂਰਜ ਪ੍ਰਕਾਸ਼ ਅਤੇ ਇਸ ਗੁਰਬਿਲਾਸ ਦੀ ਬਾਣੀ ਦਾ ਪਰਚਾਰ, ਢਾਡੀਆਂ ਦੀ ਵਾਰਾਂ ਦੁਆਰਾ ਹੋਣਾ ਅਰੰਭ ਹੋਇਆ ਸੀ। ਅਨਪੜ੍ਹ ਵਿਹਲੜ ਮੁੰਡੀਰ ਜੁੰਡਲੀਆਂ ਨੇ "ਸੰਨ੍ਹ" ਲਾਉਣੀ ਗੁਰਸਿੱਖੀ ਦਾ ਧਰਮ ਮੰਨ ਲਿਆ ? ਪੰਜਾਬ ਦੀਆਂ ਜੇਲ੍ਹਾਂ ਵਿਚ ਸਨ੍ਹ ਲਾਉਣ ਦੇ ਮਾਹਰਾਂ ਵਿਚੋਂ ਸਿੱਖਾਂ ਦੀ ਗਿਣਤੀ ਜੇ ਸਦਾ ਵੱਧੀਕ ਹੀ ਰਹੀ ਹੋਵੇ ਤਾਂ ਇਸ ਤੋਂ ਵਡੀ ਕੌਮੀ ਬਦਕਿਸਮਤੀ ਹੋਰ ਕਿਹੜੀ ਹੋ ਸਕਦੀ ਹੈ ? ਸਤਿਗੁਰੂ ਜੀ ਦੇ ਦਰਸ਼ਨ ਦੀਦਾਰਿਆਂ ਤੋਂ ਪ੍ਰਸੰਨਤਾ ਦੀ ਗਲ ਨਹੀਂ ਸਗੋਂ "ਸੰਨ੍ਹ ਸਾਹਿਬ" ਦੇ ਦਰਸਨਾਂ ਤੋ ਖੁਸ਼ੀਆਂ ਦੀ ਪ੍ਰਾਪਤੀ ਹੋਣੀ ਅਰੰਭ ਹੋ ਗਈ ? ਹੇ ਬਿੱਪ੍ਰ ਜੀਉ ! ਅਸ਼ਟਾਂਗ ਡਡੌਤ ਤੇਰੀ ਲਿਖਣ ਵਿਧੀ ਸਾਹਮਣੇ ?:-

ਦੋਹਰਾ॥ **ਤਬ ਸੰਨ੍ਹ ਕਾ ਦਰਸਨੁ ਕੀਯੋ ਸੰਗਤਿ ਮਨੁ ਹਰਖਾਇ** । ਬੁੱਢੈਂ ਤਬ ਬਿਨਤੀ ਕਰੀ ਸ੍ਰੀ ਗੁਰ ਚਰਨ ਗਹਾਇ॥੨੫੭॥ ,
ਗੋਇੰਦਵਾਲ ਪ੍ਰਭ ਜੂ ਚਲੇ ਹ੍ਵੈ ਘੋੜੀ ਅਸਵਾਰੁ । ਬਚਨ ਮਾਨਿ ਸ੍ਰੀ ਗੁਰ ਉਠੇ ਬਾਹਰਿ ਦੀਯੋ ਦਿਦਾਰੁ॥੨੫੮॥

ਪਦ ਅਰਥ:-**ਗਹਾਇ**=ਪਕੜ ਕੇ । ਹ੍ਵੈ....=ਘੋੜੀ ਤੇ ਅਸਵਾਰ ਹੋ ਕੇ। ਦਿਦਾਰ=ਦਰਸ਼ਨ ।

ਸਤਿਗੁਰਾਂ ਨੇ ਬਾਬਾ ਬੁਢਾ ਜੀ ਦਾ ਬਚਨ ਸਾਊਆਂ ਵਾਂਗ ਮੰਨਿਆਂ ਤੇ ਕਥਿਤ ਕੋਠੇ ਤੋਂ ਬਾਹਰ ਨਿਕਲ ਆਏ-

# ੨੮- ਸਤਿਗੁਰੂ ਜੀ ਦੀ ਪਾਵਨ ਜ਼ਾਤ ਨਾਲ ਕੀਤਾ ਘਿਣਾਵਣਾ ਮਖ਼ੌਲ ਘੋੜੀ ਸ਼ਰਧਾ-ਵਾਨ ਭਗਤਨੀ ? ਕਿ ਜਾਂ..ਕ੍ਰਿਸ਼ਨ ਲੀਲਾ ?

ਪਿੱਛੇ ਅਸੀਂ ਪੜ੍ਹ ਆਏ ਹਾਂ ਕਿ ਸਤਿਗੁਰੂ ਜੀ ਦੀ ਭਾਲ ਘੋੜੀ ਨੇ ਕੀਤੀ ਸੀ। ਅਤੇ ਉਸ ਅਦਭੁਤ ਘੋੜੀ ਦੀ ਉਪਮਾ ਵਿਚ ਲਿਖੇ ੨੩੫ ਨੰਬਰ ਸਵੱਯੇ ਦੁਆਰਾ ਲਿਖਾਰੀ ਨੇ ਘੋੜੀ ਨੂੰ ਵਾਸਤਵ ਵਿਚ ਸਤਿਗੁਰੂ ਜੀ ਦੀ ਪਤਨੀ ਦਰਸਾਇਆ ਹੈ। ਗੁਰੂ ਇਤਿਹਾਸ ਦੇ ਨਿਰਮਲ ਸਰੋਵਰ ਵਿਚ ਵੀ ਪੁਰਾਣਾ ਵਾਲੀ ਝੂਠ-ਸੜਾਂਦ ਪਾਉਣ ਦੇ ਯਤਨਾ ਵਿਚ ਹੀ ਕਈ ਤਰ੍ਹਾਂ ਦੀਆਂ ਮਨ

ਘੜਤ ਕਹਾਣੀਆਂ ਰਲਾਈਆਂ ਗਈਆਂ ਹਨ। ਜਿਨ੍ਹਾਂ ਪਾਠਕਾਂ ਨੇ ਪੁਸਤਕ--"**ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ**" ਦਾ ਪਹਿਲਾ ਭਾਗ ਨਹੀ ਪੜ੍ਹਿਆ ਉਨ੍ਹਾਂ ਲਈ ਇਸ ਲਿਖਾਰੀ ਦੀ ਕੁਟਲਤਾ ਦੀ ਅਸਲੀਅਤ ਨੂੰ ਸਮਝਣਾ ਕਠਨ ਹੈ। ਬਿਨਾ ਕਿਸੇ ਦੁਬਿਧਾ ਵਿਚ ਪਿਆਂ, ਲਿਖਾਰੀ ਦੀ ਨੀਯਤ ਦਾ ਠੀਕ ਰੂਪ ਸਮਝਣ ਲਈ ਉਨ੍ਹਾਂ ਗਾਥਾਵਾਂ ਦਾ ਪਤਾ ਹੋਣਾ ਜ਼ਰੂਰੀ ਹੈ, ਜਿਨ੍ਹਾਂ ਵਿਚ ਪੁਸ਼ੂਆਂ ਤੋਂ ਮਨੁੱਖ ਅਤੇ ਮਨੁਖਾਂ ਤੋਂ ਪਸ਼ੂਆਂ ਨੇ ਜਨਮ ਲਿਆ, ਬ੍ਰਾਹਮਣ ਲਿਖਾਰੀ ਨੇ ਆਪ ਦਰਸਾਇਆ ਹੋਇਆ ਹੈ। ਪੁਰਾਣਾ ਦੇ ਲਿਖਾਰੀ ਨੇ ਉਹ ਸਾਰੇ ਐਬ ਆਪਣੇ ਇਸ਼ਟ-ਭਗਵਾਨਾਂ ਵਿਚ ਵੀ ਦਰਸਾ ਦਿੱਤੇ ਜੋ ਉਸ ਦੇ ਆਪਣੇ ਆਚਰਨ ਦਾ ਹਿੱਸਾ ਬਣ ਚੁੱਕੇ ਸਨ। ਵੰਨਗੀ ਮਾਤ੍ਰ ਵੇਰਵਾ ਇਸ ਪ੍ਰਕਾਰ ਹੈ:-

(੧) ਮਹਾਂਭਾਰਤ ਵਿਚ ਗਾਥਾ ਹੈ ਕਿਮਿੰਦਯ ਰਿਸ਼ੀ ਸ਼ੇਰਨੀ ਨਾਲ ਭੋਗ ਕਰਦਾ ਹੋਇਆ ਪਾਂਡੋ ਰਾਜੇ ਦੇ ਤੀਰ ਨਾਲ ਘਾਇਲ ਹੋ ਗਿਆ ਸੀ, ਜਿਸ ਨੇ ਪ੍ਰਾਣ ਤਿਆਗਣ ਤੋਂ ਪਹਿਲਾਂ ਰਾਜੇ ਨੂੰ ਸਰਾਪ ਦੇ ਦਿੱਤਾ ਕਿ, ਜਦੋਂ ਹੀ ਉਹ (ਆਪਣੀ ਪਤਨੀ ਸਮੇਤ) ਕਿਸੇ ਵੀ ਇਸਤ੍ਰੀ ਨਾਲ ਸੰਗ ਕਰਨ ਦਾ ਯਤਨ ਕਰੇਗਾ ਤਾਂ, ਉਸੇ ਛਿਣ ਉਸ ਦੀ ਮੌਤ ਹੋ ਜਾਵੇਗੀ। ਮੌਤ ਦੇ ਡਰੋਂ ਉਹ ਆਪਣੀਆਂ ਦੋਹਾਂ ਹੀ ਇਸਤ੍ਰੀਆਂ ਦੇ ਨੇੜੇ ਨਾ ਗਿਆ ਪਰ ਉਸ ਦੀ ਰਾਣੀ 'ਕੁੰਤੀ' ਨੇ ਤਿੰਨ (ਯੁਧਿਸ਼ਟਰ, ਭੀਮ ਤੇ ਅਰਜੁਨ) ਅਤੇ ਦੂਜੀ ਰਾਣੀ 'ਮਾਧੁਰੀ' ਨੇ (ਨਕੁਲ ਤੇ ਸਹਿਦੇਵ) ਦੋ ਪੁੱਤਰ ਜਨਮੇ। ਫ਼ਿਲਮਾਈ ਹੋਈ ਗਾਥਾ ਅਨੁਸਾਰ ਉਨ੍ਹਾਂ ਪੰਜਾਂ ਦਾ ਹੀ ਪਿਤਾ ਕੋਈ ਮਨੁੱਖ ਨਹੀਂ ਸੀ।

(੨) ਕੋਰੋ ਪਾਂਡੂਆਂ ਦਾ ਗੁਰੂ ਦਰੋਣਅਚਾਰੀਆ ਇਸਤ੍ਰੀ ਦੇ ਗਰਭ ਵਿਚ ਨਾ ਨਿੰਮਿਆਂ ਅਤੇ ਨਾ ਹੀ ਇਸਤ੍ਰੀ ਦੇ ਪੇਟੋਂ ਜਨਮਿਆਂ। ਇਹ ਸਭ ਕੁਝ ਬ੍ਰਾਹਮਣ ਨੇ ਆਪ ਦਰਸਾਇਆ ਹੋਇਆ ਹੈ।

(੩) ਮਹਾਨ ਕੋਸ਼ ਦੇ ੩੨ ਸਫ਼ੇ ਅਨੁਸਾਰ ਅਸ਼੍ਵਨੀਕੁਮਾਰ ਦੋਵੇਂ ਦੇਵਤੇ ਘੋੜੀ ਦੇ ਪੁੱਤਰ ਸਨ।

(੪) ਭਾਗਵਤ ਪੁਰਾਨ ਵਿਚ ਤੀਜੇ ਅਵਤਾਰ ਹੈਗ੍ਰੀਵ ਦਾ ਸਿਰ ਘੋੜੇ ਦਾ ਤੇ ਸਰੀਰ ਮਨੁੱਖ ਦਾ ਹੈ।

(੫) ਮਹਾਨ ਕੋਸ਼ ਦੇ ੩੨● ਸਫ਼ੇ ਤੇ ਲਿਖਿਆ ਹੈ :- ਕਾਲਕਾ ਪੁਰਾਣ ਵਿੱਚੰ ਕਥਾ ਹੈ ਕਿ ਦਕਸ਼ ਦੀ ਕੰਨਿਆ 'ਸਰਭਿ' ਦੇ ਉਦਰ ਤੋਂ ਕਸ਼ਯਪ ਦੀ ਬੇਟੀ ਰੋਹਣੀ ਦੇ ਗਰਭ ਤੋਂ ਸੂਰਸੈਣ ਵਸੁ ਦੇ ਵੀਰਯ ਕਰਕੇ ਕਾਮਧੇਨ (ਇਸਤ੍ਰੀ ਦੇ ਗਰਭ ਵਿੱਚੋਂ ਗਊ) ਦਾ ਜਨਮ ਹੋਇਆ। ਇੱਕ ਵਿਸ਼ਈ ਬੇਤਾਲ (ਭੂਤ) ਕਾਮਧੇਨ ਦੀ ਸੁੰਦਰਤਾ ਦੇਖ ਕੇ ਮੋਹਤ ਹੋ ਗਿਆ, ਅਤੇ ਬੈਲ ਦਾ ਰੂਪ ਧਾਰ ਕੇ ਉਸ ਨੇ ਕਾਮਧੇਨ ਨਾਲ ਭੋਗ ਕੀਤਾ। ਜਿਸ ਤੋਂ ਇਕ ਵਡੇ ਕੱਦ ਦਾ ਬਲਦ ਜੰਨਮਿਆ ਜੋ ਸ਼ਿਵ ਦਾ ਵਾਹਨ ਹੋਇਆ । (ਭਾਵ, ਸ਼ਿਵ ਜੀ ਦੀ ਸਵਾਰੀ ਬਣਿਆ) **। ਜਿਸ ਬਲਦ ਦਾ ਪਿਤਾ ਭੂਤ, ਮਾਤਾ ਗਊ ਅਤੇ ਨਾਨੀ ਇਸਤ੍ਰੀ** ਹੋਵੇ, ਉਹ ਸ਼ਿਵ ਜੀ ਦੀ ਸਵਾਰੀ ਲਈ ਠੀਕ ਮੰਨਿਆਂ ਗਿਆ ? ( ਕੀ ਕਿਤੇ, ਇਹ ਗੁਰ ਬਿਲਾਸ ਵੀ ਗੁਰੂ ਇਤਿਹਾਸ ਨੂੰ ਉਸੇ ਹੀ ਝੂਠ-ਖੱਡ ਵਿਚ ਨੂੰ ਘਸੀਟ ਖੜਨ ਦਾ ਸ੍ਰੀ ਗਣੇਸ਼ ਤਾਂ ਨਹੀਂ ?)

ਲਿਖਾਰੀ ਆਪਣੀ ਕੁਟਲਤਾ ਹੋਰ ਵੀ ਸਪੱਸ਼ਟ ਕਰਦਾ ਹੈ। ਕਿ ਜਦੋਂ ਹੀ ਸਤਿਗੁਰੂ ਜੀ ਕੋਠੇ ਦੇ ਅਗਿਆਤ-ਵਾਸ ਵਿਚੋਂ ਬਾਹਰ ਆਏ ਤਾਂ, ਸਭ ਤੋਂ ਪਹਿਲਾਂ ਚਰਨੀ ਕੌਣ ਲੱਗਾ ? ਏਸੇ ਲਿਖਾਰੀ ਨੇ, ਗੁਰਿਆਈ ਸੌਂਪੀ ਜਾਣ ਦੇ ਜ਼ਿਕਰ ਵਿਚ ਚਰਨੀ ਲੱਗਣ ਦੀ ਪਹਿਲ ਬਾਬਾ ਬੁੱਢਾ ਦੀ ਨੂੰ ਦਿੱਤੀ ਹੋਈ ਹੈ, ਪਰ ਏਥੇ ਸਤਿਗੁਰੂ ਜੀ ਦੀ ਚਰਨੀ ਕੋਈ ਗੁਰਮੁਖਿ ਸ਼ਰਧਾਲੂ ਸਿੱਖ ਨਹੀਂ, ਸਗੋਂ :-

ਚੌਪਈ ॥ ਤਬੈ ਅਸ੍ਵਨੀ ਗੁਰ ਪਗ ਲਾਗੀ । ਸਨਮੁਖ ਖੜੀ ਤਬੈ ਵਡਭਾਗੀ ।
ਹਾਥ ਫੇਰਿ ਸ੍ਰੀ ਗੁਰ ਸੁਖੁ ਪਾਯੋ । ਗੁਰ ਨਾਨਕ ਉਰ ਮਾਹਿ ਧਿਆਯੋ ॥੨੫੯॥

**ਪਦ ਅਰਥ:-ਅਸ੍ਵ**=ਘੋੜੀ । **ਹਾਥ....**=(ਘੋੜੀ ਦੀ) ਕੰਡ ਉੱਤੇ ਹੱਥ ਫੇਰਿਆ (ਤੇ ਸ੍ਰੀ ਗੁਰੂ ਜੀ ਨੇ ਸੁਖ ਮਾਣਿਆ । **ਉਰ**=ਹਿਰਦੇ ਵਿਚ। {ਭਾਵ, ਸੰਨ੍ਹ ਤੋਂ ਬਾਹਰ ਆਉਣ ਦੀ ਢਿੱਲ ਸੀ ਕਿ, (ਬਿਰਹੋਂ ਕੁੱਠੀ ?) ਘੋੜੀ ਝੱਟ ਹੀ ਚਰਨੀ ਆ ਲੱਗੀ । ਤੇ ਸਤਿਗੁਰੂ ਅਮਰਦਾਸ ਜੀ ਨੇ ਉਸ ਦੇ ਸਰੀਰ ਤੇ ਹੱਥ ਫੇਰ ਕੇ ਸੁਖ ਮਾਣਿਆਂ ਅਤੇ ਹਿਰਦੇ ਵਿਚ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਧਿਆਇਆ ?। ਕਿਡੀ ਬਦਕਿਸਮਤੀ ਵਾਲੀ ਸਥਿਤੀ ਬਣ ਰਹੀ ਹੈ ਕਿ, **'ਸੁਖ'** ਬਾਰੇ ਜਪੁ ਸਾਹਿਬ ਵਿਚ ਰੋਜ਼ ਪੜਦੇ ਹੋਏ ਇਨ੍ਹਾਂ ਗੁਰੂ-ਫ਼ੁਰਮਾਨਾ ਨੂੰ-(ੳ)-"**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ 'ਸੁਖ' ਪਾਈਅਹਿ ॥**" (ਅ)-"**ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**" ਪੜ੍ਹਦੇ ਹੋਏ ਅਤੇ ਪ੍ਰਭੂ ਦੇ ਭਗਤਾਂ ਦੀ ਸਦਾ ਖੇੜੇ ਵਿਚ ਰਹਿਣ ਵਾਲੀ ਇਸ ਅਵਸਥਾ ਤੋਂ-(ੲ) "**ਨਾਨਕ ਭਗਤਾ ਸਦਾ ਵਿਗਾਸੁ ॥**" ਅਤੇ ਰਹਿਰਾਸ ਸਾਹਿਬ ਵਿਚ-(ਸ) "**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ ॥**"-(ਹ)-"**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥**" ਅਤੇ ਰਾਤ ਨੂੰ ਸੋਹਿਲਾ ਸਾਹਿਬ ਵਿੱਚ-(ਕ) - **ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥**" (ਖ)- "**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥**" (ਗ)- "**ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥** ਰੋਜ਼ ਜਾਣੂ ਹੁੰਦੇ ਹੋਏ ਵੀ, ਅਸੀਂ ਗੁਰਮਤਿ ਦੇ ਵੈਰੀਆਂ ਦੇ ਮਾਇਆ-ਜਾਲ ਵਿਚ ਫਸਦੇ ਜਾਣ ਨੂੰ ਗੁਰਮਤਿ ਮੰਨ ਰਹੇ ਹਾਂ । ਲਿਖਾਰੀ ਦਰਸਾ ਰਿਹਾ ਹੈ ਕਿ, ਸਤਿਗੁਰੂ ਜੀ,

ਆਪਣਾ ਲਿਖਿਆ ਸੁਖ ਦੁਖ ਵਾਲਾ ਸਿਧਾਂਤ ਆਪ ਹੀ ਭੁੱਲ ਗਏ ਅਤੇ ਘੋੜੀ ਤੇ ਹੱਥ ਫੇਰਨ ਵਿਚ ਸੁਖੀ ਹੋ ਰਹੇ ਸਨ। ਦੁਖ ਸੁਖ ਬਾਰੇ ਗੁਰਮਤਿ ਦਾ ਸਿਧਾਂਤ ਵਿਸਥਾਰ ਨਾ ਸਮਝਣ ਲਈ -ਬਿੱਪ੍ਰਨ ਕੀ ਤੀਰ ਤੋਂ ਸਚੁ ਦਾ ਮਾਰਗ' ਪੁਸਤਕ ਦੇ ਚੌਥੇ ਭਾਗ ਦਾ ਚੌਥਾ ਹੀ ਕਾਂਡ , ਇਕਾਗਰਤਾ ਨਾਲ ਪੜ੍ਹਨ ਦੀ ਖੇਚਲ ਕਰ ਵੇਖੋ ਗੁਰਮਤਿ-ਗਿਆਨ ਦੇ ਇਸ ਪੱਖ ਵਲੋਂ ਮਾਲਾਮਾਲ ਜੋ ਜਾਵੋਗੇ ਜੀ। ਕਲਮ ਦੀ ਕਰਾਮਾਤ ਵੇਖੋ, (ਹਰੀ-ਨਾਮ ਨੂੰ ਸੁਖਾਂ ਦਾ ਸਾਗਰ ਮੰਨਣ ਵਾਲੇ) ਸਤਿਗੁਰੂ ਜੀ ਲਈ, ਲਿਖਾਰੀ ਨੇ ਇਕ ਘੋੜੀ ਨੂੰ ਸੁਖਾਂ ਦੀ ਦਾਤੀ ਬਣਾ ਦਿੱਤਾ ? ਪਹਿਲਾਂ ਘੋੜੀ ਤੇ ਹੱਥ ਫੇਰਨ ਤੋਂ ਸੁਖੀ ਹੁੰਦੇ ਦਰਸਾ ਲਿਆ ਤੇ ਫਿਰ ਕੁਟਲ-ਕਟਾਖਸ਼ ਦੀ ਭਰੀ ਹੋਈ ਅਗਲੀ ਚੌਪਈ:-

ਭਏ ਸ੍ਵਾਰ ਤਬ ਦੀਨ ਦਯਾਲਾ । ਸੰਗਤਿ ਹਰਖ ਗਯੋ ਦੁਖੁ ਜਾਲਾ ।
**ਚਲਤ ਚਾਲ ਘੋਰੀ ਛਬ ਪਾਵੈ । ਤਾ ਕੀ ਉਪਮਾ ਕਹੀ ਨ ਜਾਵੈ ॥ ੨੬●॥**

**ਪਦ ਅਰਥ:-ਦੀਨ...**=ਗਰੀਬਾਂ ਤੇ ਦਇਆ ਕਰਨ ਵਾਲੇ । **ਸੰਗਤਿ..**=ਸੰਗਤਿ ਖੁਸ਼ ਹੋ ਗਈ ਤੇ ਸਾਰਾ ਦੁੱਖ ਦੂਰ ਹੋ ਗਿਆ । **ਛਬਿ..**=ਸੋਭਾ ਪਾਉਂਦੀ ਹੈ। ਸਤਿਗੁਰੂ ਜੀ ਨਹੀਂ ਸਗੋਂ ਘੋੜੀ ਦੀ ਉਪਮਾ ? ਤੇ ਹੁਣ ਮਾਇਆ-ਨਾਗਨੀ-ਰੂਪ ਚੜ੍ਹਤ ਚੜਾਵੈ ਦੀ ਸੰਭਾਲ ਦਾ ਉਚੇਚੇ ਤੌਰ ਤੇ ਵਰਣਨ-ਢੰਗ:-

ਭੇਟ ਦਰਬ ਭਾਈ ਇਕਠਾਈ ।ਸ੍ਰੀ ਗੁਰ ਕੇ ਸੰਗਿ ਲਾਦ ਚਲਾਈ ।
ਸਾਹਿਬ ਬੁੱਢਾ ਸਾਥਿ ਪਧਾਰੇ । ਪਦਨੀਰਜ ਗੁਰ ਦਿਖਿ ਹਰਖਾਰੇ ॥ ੨੬੧॥

**ਪਦ ਅਰਥ:-ਇਕਠਾਈ**=ਸਿਕੱਠੀ ਕਰਕੇ (ਗਠੜੀ ਵਿਚ ਬੰਨ੍ਹ ਲਈ) । **ਲਾਦਿ**=ਹੀ ਲਦ ਕੇ । (ਮਾਇਆ ਦੀ ਗੰਢ ਸਤਿਗੁਰੂ ਜੀ ਨੇ ਆਣੇ ਨਾਲ ਘੋੜੀ ਤੇ ਦੀ ਲਦਵਾ ਲਈ ?)। **ਪਦਨੀਰਜ**=ਕੰਵਲ ਵਰਗੇ ਚਰਨ ।

ਮਹੁਰੇ ਵਿਚ ਲਪੇਟੀ ਵਿਅੰਗ ਭਰੀ ਕਟਾਖਸ਼ ਦੇ **ਦੋ** ਰੂਪ:-

(ੳ)- ਗੁਰੂ ਦਰਬਾਰ ਵਿਚ ਮਾਇਕ ਪਦਾਰਥਾਂ ਦੀ ਭੇਟਾ ਨੂੰ, ਅਥਵਾ ਦਾਨ ਪੁੰਨ ਦੇ ਬ੍ਰਾਹਮਣੀ ਰਿਵਾਜ ਨੂੰ ਸਤਿਗੁਰਾਂ ਨੇ ਨਿਸਫਲ ਦਸਿਆ -"ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥ ੪ ॥" ਸਤਿਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਹਿਲੇ ਸਰੂਪ ਤੋਂ ਹੀ **ਹੁਕਮ ਮੰਨਣ** ਦਾ, ਅਥਵਾ, ਗੁਰਮਤਿ ਅਨੁਸਾਰ **ਜੀਵਨ ਬਣਾਉਣ** ਦਾ ਪ੍ਰਣ ਕਰਨਾ ਅਥਵਾ ਸਿਖਿਆ-ਰੂਪੀ ਨਾਮ-ਅੰਮ੍ਰਿਤ ਦੁਆਰਾ ਜੀਵਨ ਜੁਗਤ ਸੁਆਰ ਲੈਣ ਦਾ ਬਚਨ ਕਰਨਾ ਹੀ, ਸਚੀ ਭੇਟਾ ਮਿਥ ਦਿੱਤੀ ਹੋਈ ਸੀ:-

੩੮- **ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ ਬੈਸਣ ਕਉ ਥਾਉ ॥**
**ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥ ੧ ॥** {ਰਾਮਕਲੀ ਮਹਲਾ ੧ ॥ ੮੭੮}-੮

**ਅਰਥ:**-ਤੇਰੇ ਹੁਕਮ ਵਿਚ ਰਹਿਣ (ਦਾ ਬਚਨ ਹੀ, ਜੀਵਨ ਜੁਗਤ ਸੁਆਰਨ ਦਾ ਦ੍ਰਿੜ ਸੰਕਲਪ-"**ਮਿਲਦਿਆ ਵਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ**" ਹੀ) ਤੇਰੇ ਅੱਗੇ ਸਿਰ ਨਿਵਾਉਂਣਾ ਹੈ। ਏਹੀ ਹੈ ਕਬੂਲ ਹੋਣ ਵਾਲੀ ਸਚੀ ਭੇਟਾ, (ਜਿਸ ਦੀ ਬਦੌਲਤ ਉਸ ਦੀ ਹਜ਼ੂਰੀ ਵਿਚ) ਬੈਠਣ ਨੂੰ ਥਾਂ ਮਿਲਦੀ ਹੈ। (ਪਰ) ਜਦੋਂ ਮਨੁੱਖ ਸੰਤੋਖ ਧਾਰਦਾ ਹੈ (ਲੋੜਵੰਦਾ ਦੀ) ਸੇਵਾ ਕਰਦਾ ਹੈ, (ਇਸ ਜੀਵਨ-ਮਰਯਾਦਾ ਵਿਚ ਰਹਿ ਕੇ ਪ੍ਰਭੂ ਦੇ ਦਰ ਤੇ) ਕਬੂਲ ਹੋ ਜਾਂਦਾ ਹੈ।੧।

੩੯- **ਮਃ ੩ ॥ ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥ ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ॥ ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ ਬਹੁ ਗਰਬੁ ਵਧਾਇਆ ॥ ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ ॥ ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ ॥ ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ ॥ ੨ ॥**{੫੧੩}-੧੨

**ਅਰਥ:**-(ਸਾਰੇ ਜੀਵ, ਕੀ ਵਿਦਵਾਨ ਤੇ ਕੀ ਤਿਆਗੀ) ਤ੍ਰੈਗੁਣੀ ਮਾਇਆ ਵੇਖ ਕੇ (ਜੀਵਨ ਦੇ ਸਹੀ ਰਸਤੇ ਤੋਂ) ਖੁੰਝ ਕੇ ਉਵੇਂ ਹੀ) ਦੁਖੀ ਹੋ ਰਹੇ ਹਨ) ਜਿਵੇਂ ਭੰਬਟ (ਦੀਵੇ ਨੂੰ) ਵੇਖ ਕੇ ਉਸ ਦੀਵੇ ਉਤੇ ਸੜ ਰਹੇ ਹੁੰਦੇ ਹਨ। ਪੰਡਿਤ ਉਂਞ ਤਾਂ ਹੋਰਨਾਂ ਨੂੰ ਕਥਾ ਸੁਣਾ ਰਹੇ ਹੁੰਦੇ ਹਨ, ਪਰ) ਮੁੜ ਮੁੜ ਖੁੰਝ ਕੇ, ਮਾਇਆ ਵੱਲ ਹੀ ਤੱਕਦੇ ਹਨ, ਕਿ ਵੇਖੀਏ ਕਿਸੇ ਨੇ ਕੁਝ ਭੇਟਾ ਰੱਖੀ ਹੈ (ਜਾਂ ਨਹੀਂ) । ਸੋ ਮਾਇਆ ਦੇ ਪਿਆਰ ਵਿਚ (ਅਸਲ ਵਿਚ ਉਹ) ਸਦਾ ਮਾਇਆ ਦਾ (ਪਾਠ ਹੀ ) ਪੜ੍ਹਦੇ ਹਨ। ਪਰਮਾਤਮਾ ਦੇ ਨਾਮ ਵਲੋਂ ਖੁੰਝੇ ਰਹਿੰਦੇ ਹਨ। (ਸਤਿਗੁਰੂ ਜੀ ਦੇ ਇਨ੍ਹਾਂ ਬਚਨਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ, ਸਤਿਗੁਰੂ ਜੀ ਦੇ ਹਜ਼ੂਰ ਮਾਇਕ ਪਦਾਰਥ ਭੇਟਾ ਨਹੀਂ ਸਨ ਹੋਇਆ ਕਰਦੇ) ਜੋਗੀ, ਜੰਗਮ ਸੰਨਿਆਸੀ (ਆਪਣੇ ਵਲੋਂ ਤਿਆਗੀ ਬਣੇ ਹੁੰਦੇ ਹਨ ਪਰ ਇਹ ਵੀ ਜੀਵਨ ਦੇ ਅਸਲ ਰਸਤੇ ਤੋਂ) ਖੁੰਝੇ ਹੋਏ ਹਨ (ਕਿਉਂਕਿ ਇਕ ਤਾਂ ਆਪਣੇ 'ਤਿਆਗ' ਦੇ ) ਮਾਣ ਨੇ ਇਨ੍ਹਾਂ ਦਾ ਅਹੰਕਾਰ ਵਧਾਇਆ ਹੋਇਆ ਹੁੰਦਾ ਹੈ, (ਦੂਜੇ, ਗ੍ਰਿਹਸਤੀਆਂ ਪਾਸੋਂ ਆਦਰ ਸ਼ਰਧਾ ਨਾਲ ਮਿਲਿਆ ਕੱਪੜਾ, ਭੋਜਨ-ਰੂਪ ਭਿਛਿਆ ਨਹੀਂ ਲੈਂਦੇ (ਭਾਵ, ਥੋੜੀ ਚੀਜ ਮਿਲਣ ਤੇ ਉਨ੍ਹਾਂ ਨੂੰ ਘੂਰਦੇ ਹਨ, ਸੋ ਇਨ੍ਹਾਂ ਵੀ) ਮਨ ਦੇ ਹਠ ਨਾਲ (ਇਸ ਧਾਰੇ ਹੋਏ ਤਿਆਗ ਦੇ ਕਾਰਣ) ਆਪਣੀ ਜ਼ਿੰਦਗੀ ਅਜਾਈਂ ਗਵਾਈ ਹੈ।

ਇਨ੍ਹਾਂ ਸਾਰਿਆਂ ਵਿਚੋਂ ਉਹ ਮਨੁੱਖ ਪੂਰਨ ਅਵਸਥਾ ਵਾਲਾ ਹੈ ਜਿਸ ਨੇ ਸਨਮੁਖ ਹੋ ਕੇ ਪ੍ਰਭੂ-ਨਾਮ ਦਾ ਸਿਮਰਨ ਕੀਤਾ ਹੈ । ਪਰ ਹੇ ਨਾਨਕ ! (ਇਸ ਤ੍ਰੈਗੁਣੀ ਮਾਇਆ ਦੇ ਹੱਥੋਂ) ਹੋਰ ਕਿਸ ਅੱਗੇ ਪੁਕਾਰ ਕਰੀਏ ? ਸਾਰੇ ਤਾਂ ਪ੍ਰਭੂ ਦੇ ਪ੍ਰੇਰੇ ਹੋਏ ਹੀ ਕਾਰ ਕਰ ਰਹੇ ਹਨ, (ਸੋ ਇਸ ਮਾਇਆ ਦੇ ਮੋਹ ਤੋਂ ਬਚਨ ਲਈ ਪ੍ਰਭੂ ਅੱਗੇ ਕੀਤੀ ਅਰਦਾਸ ਹੀ ਸਹੈਤਾ ਕਰਦੀ ਹੈ। ੨ ।

ਮਾਇਆ ਦੇ ਮੋਹ ਤੋਂ ਖ਼ਲਾਸੀ ਪਾਉਣ ਦਾ ਰਾਹ ਦੱਸ ਕੇ, ਮਨੁੱਖ ਨੂੰ ਪ੍ਰਭੂ ਦੀ ਨੇੜਤਾ ਜੋਗਾ ਬਣਾ ਰਹੇ, ਸਤਿਗੁਰੂ ਨਾਨਕ ਸਾਹਿਬ ਜੀ ਦੇ ਤੀਸਰੇ ਸਰੂਪ ਸਤਿਗੁਰੂ, ਅਮਰਦਾਸ ਜੀ ਦੇ ਅਜੇਹੇ ਹੋਰ ਕਈ ਗੁਰੂ ਸ਼ਬਦਾਂ ਵਿਚੋਂ ਕੇਵਲ ਵੰਨਗੀ ਵਜੋਂ ਹੀ ਉਪਰੋਕਤ ਗੁਰੂ-ਸ਼ਬਦ ਹੀ, ਬ੍ਰਹਮ-ਗਿਆਨ ਦੇ ਚਾਨਣ-ਮੁਨਾਰੇ, ਸਤਿਗੁਰੂ ਅਮਰਦਾਸ ਜੀ ਦੀ ਲਾਸਾਨੀ ਸ਼ਖ਼ਸ਼ੀਅਤ ਦਾ ਪ੍ਰਗਟ ਰੂਪ ਸਮਝਾਉਂਣ ਲਈ ਕਾਫ਼ੀ ਹਨ। ਚੜ੍ਹਤ ਚੜ੍ਹਾਵੇ ਦੀ ਮਾਇਆ ਸਾਂਭ ਸੰਭਾਲ ਕੇ ਆਪਣੇ ਕੋਲ ਉਸੇ ਹੀ ਘੋੜੀ ਤੇ ਲੱਦੀ ਦਰਸਾ ਕੇ, ਲਿਖਾਰੀ ਨੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਨਾਮਣੇ ਨਾਲ ਬੜਾ ਘਟੀਆ ਮਖ਼ੌਲ ਕੀਤਾ ਹੈ। ਗੁਰਿਆਈ ਦੇ ਭਾਈਵਾਲ ਸਮਝੇ ਜਾਣ ਦੀ ਇਛਿਆ ਨਾਲ "ਗੁਰੂ ਪੰਥ" ਅਖਵਾ ਰਹੇ ਅਸੀਂ ਵਾਸਤਵ ਵਿਚ ਕੀ ਹਾਂ, ਜਿਨ੍ਹਾਂ ਦੇ **ਕਥਿਤ** ਸਰਬਉੱਚ (ਸਰਬ-ਉੱਚ ਕੇਵਲ ਸਤਿਗੁਰੂ ਪਰਮੇਸ਼ਰ ਜੀ ਹੀ ਹਨ ਹੋਰ ਕਿਸੇ ਵੀ ਪਦਵੀ ਨੂੰ ਸਰਬ ਉੱਚ ਕਹਿਣਾ ਸਤਿਗੁਰਾਂ ਨੂੰ ਬੇਦਾਵਾ ਲਿਖ ਫੜਾਉਣ ਵਾਲੀ ਭੁੱਲ ਹੈ) ਜਥੇਦਾਰ ਸਾਹਿਬਾਨ ਇਸ ਕੁਫ਼ਰ ਨੂੰ ਸੱਚਾ ਗੁਰੂ ਇਤਿਹਾਸ ਮੰਨ ਕੇ ਪੰਥ ਲਈ ਸੁਗਾਤ ਮੰਨ ਲਿਆ ?

(ਅ) ਪਹਿਲਾਂ ਗੁਰੂ ਸਾਹਿਬ ਨੂੰ ਵਿਕਾਰਾਂ ਦੇ ਝੱਖੜ ਤੋਂ ਡਰਦੇ ਲੁਕੇ ਦਰਸਾ ਕੇ ਬਾਬਾ ਬੁੱਢਾ ਜੀ ਨੂੰ ਉਪਦੇਸ਼ ਦਾਤਾ ਦਰਸਾ ਲਿਆ, ਤੇ ਹੁਣ ਉਹੀ ਸਿਖਿਆ ਦਾਤਾ, ਉਪ੍ਰੋਕਤ ੨੬੧ ਨੰਬਰ ਚੌਪਈ ਵਿਚ ਆਪਣੇ (ਸਤਗੁਰੂ-ਰੂਪ) "ਸ਼ਿੱਸ਼" ਦੇ ਚਰਨ-ਕੰਵਲਾਂ ਤੋਂ ਬਲਿਹਾਰੇ ਜਾਂਦਾ ਦਰਸਾ ਦਿੱਤਾ? ਨਵੇਂ ਤੋਂ ਨਵਾਂ ਵਿਅੰਗ ?

ਸਾਨੂੰ ਸਦੀਵੀ ਉਲੂ ਬਣਾਈ ਰੱਖਣ ਲਈ, (ਓਪਰੀ ਨਜ਼ਰ ਨਾਲ ਵੇਖਣ ਨੂੰ) ਮਿੱਠੇ ਦੀ ਬੜੀ ਗਾਹੜੀ ਚਾਸ਼ਨੀ ਵਿਚ ਡੋਬਿਆ ਸੰਖੀਆ ? {ਦਾਸ ਦੇ ਇਨ੍ਹਾਂ ਬਚਨਾਂ ਦੀ ਅਸਲੀਅਤ ਸਮਝਣ ਲਈ ਆਪਣਾ ਧਿਆਨ ਜ਼ਰਾ ੨੪੮-੨੪੯ ਆਦਿ, ਚੌਪਈਆਂ ਵਲ ਖੜੋ। ਕਲਿਜੁਗੀ ਵਿਕਾਰਾਂ ਤੋਂ ਡਰ ਕੇ ਲੁਕਿਆਂ ਨੂੰ ਲੱਭਿਆਂ ਤੇ ਬੰਦ ਕੋਠੇ ਵਿਚੋਂ ਕੱਢ ਕੇ ਲਿਆਏ, ਸਿਖਿਆ ਦਾਤੇ ਕਿਵੇਂ ਨਾ ਬਾਬਾ ਜੀ ਨੂੰ ਮੰਨਿਆ ਜਾਵੇ ?}--

ਸਿੱਖ ਸੰਗਤਿ ਆਵਤ ਤਬ ਐਸੇ । ਅਨੰਦ ਦਧਿ ਉਛਰੈ ਜਨ ਜੈਸੇ ।
ਇਹ ਬਿਧਿ ਦੀਨਾਨਾਥ ਸੁਆਮੀ । ਗੋਇੰਦਵਾਲ ਪਹੁੰਚੇ ਸੁਖਧਾਮੀ ॥੨੬੨॥

{**ਅਨੰਦ......ਜੈਸੇ**=ਜਾਣੋ, ਜਿਸ ਤਰ੍ਹਾਂ ਅਨੰਦ ਸਹਿਤ ਸਮੁੰਦ੍ਰ ਉਛਾਲੇ ਮਾਰਦਾ ਹੈ ਉਸ ਪ੍ਰਕਾਰ ਖ਼ੁਸ਼ੀ ਨਾਲ ਸੰਗਤਾਂ ਦਾ ਹੜ ਉਮਡ ਆਇਆ ?

ਸਤਿਗੁਰੂ ਜੀ ਨੂੰ ਲੱਤ ਮਾਰ ਕੇ ਗੁਰਿਆਈ ਦੇ ਤਖ਼ਤ ਤੋਂ ਭੁੰਜੇ ਸੁਟੇ ਜਾਣ ਸਮੇਂ ਤੋਂ ਲੈ ਕੇ, ਪੁਸ਼ੂ-ਪਾਲਕਾਂ ਦੇ ਕੋਠੇ ਵਿਚ ਲੁਕ ਬੈਠਣ ਦੇ ਸਮੇਂ ਤੋਂ ਢੇਰ ਚਿਰ ਬਾਅਦ ਤੱਕ, ਅਭਿੱਜ ਅਤੇ ਅਵੇਸਲੀ ਰੋਹਣ ਵਾਲੀ ਇਹ ਅਲੋਕਾਰ ਸੰਗਤ, ਹੁਣ ਖ਼ੁਸ਼ੀਆਂ ਵਿਚ ਮਤਵਾਲੇ ਹੋਈ ਏਡੇ ਵਿਸ਼ਾਲ ਸਾਗਰ ਦਾ ਰੂਪ ਕਿਵੇਂ ਧਾਰ ਬੈਠੀ ? ਇਸ ਅਦਭੁਤ ਕਲਾਬਾਜ਼ੀ ਤੋਂ, ਲਿਖਾਰੀ ਦਾ ਅਸਲ ਮੰਤਵ ਕੀ ਹੋਇਆ ਜੀ ?

ਦੋਹਰਾ॥ ਸਭ ਕੀ ਬਿਨਤਿ ਨਿਹਾਰਿ ਕੈ ਸ੍ਰੀ ਗੁਰ ਅਤਿ ਸੁਖੁ ਪਾਇ । ਗੁਰਯਾਈ ਤਖ਼ਤਿ ਬੈਠਤ ਭਏ ਸ੍ਰੀ ਗੁਰ ਪਾਦ ਮਨਾਏ ॥੨੬੩॥
ਭੁਮਿ ਅਕਾਸ ਜੈ ਜੈ ਭਯੋ ਸ੍ਰੀ ਗੁਰ ਤਖ਼ਤ ਬਿਰਾਜ । ਬਾਜੇ ਤਬ ਮੰਗਲ ਬਜੇ ਗਈ ਚਿੰਤ ਸਭ ਭਾਜ ॥੨੬੪॥

**ਨਿਹਾਰ ਕੇ**=ਵੇਖ ਕੇ । **ਗੁਰ ਪਾਦ**=ਗੁਰ ਚਰਨਾਂ ਨੂੰ ਅਰਾਧ ਕੇ ।(ਗੁਰੂ ਨਾਨਕ ਜੀ ਦੇ ਕਿ, ਜਾਂ ਗੁਰੂ ਅੰਗਦ ਦੇਵ ਜੀ ਦੇ ਚਰਨ-ਕੰਵਲਾਂ ਦੀ ਅਰਾਧਨਾ ? ਲਿਖਾਰੀ ਸਤਿਗੁਰੂ ਜੀ ਨੂੰ ਸਿਰਜਣਹਾਰ ਦਾ ਧਮਨਵਾਦ ਕਰਦੇ ਕਿਸ ਯੋਜਨਾ ਅਧੀਨ ਨਹੀਂ ਦਰਸਾ ਰਿਹਾ ? ਕੌਣ ਖੋਹਲੇ ਲਿਖਾਰੀ ਦੀਆਂ ਇਨ੍ਹਾਂ ਘੁੰਡੀਆਂ ਦਾ ਭੇਤ ? ।੨੬੩। (ੳ) **ਭੁਮਿ ਅਕਾਸ**=ਧਰਤੀ ਆਕਾਸ਼ । **ਮੰਗਲ**=ਖ਼ੁਸ਼ੀਆਂ ਦੇ ਵਾਜ ਵਜ ਗਏ ?(ਅ) **ਚਿੰਤ ਸਭ ਭਾਜ=ਸਾਰ ਚਿੰਤਾ ਦੌੜ ਗਈ ਭਾਵ ਚਿੰਤਾ ਖ਼ਤਮ ਹੋ ਗਈ।**

## ਸਨਮਾਨ ਜੋਗ ਸੰਪਾਦਕ ਸਾਹਿਬਾਨ ਤੋਂ ਬਿਨਾ ਇਹ ਸ਼ੰਕਾ ਕੌਣ ਨਿਵਿਰਤ ਕਰੇ ?:-

**(ੳ)** (ਸਵੈ ਇਛਿਆ ਨਾਲ ਲੁਕ ਬੈਠੇ ਸਤਿਗੁਰੂ ਜੀ ਮੁੜ ਆਪਣੇ ਤਖ਼ਤ ਤੇ ਆ ਬੈਠਣ ਨਾਲ ਸਤਿਗੁਰੂ ਜੀ ਲਈ ਅਨੰਦ ਤੇ ਖ਼ੁਸ਼ੀਆਂ ਨਾਲ ਧਰਤੀ ਤੇ ਆਕਾਸ਼ ਝੂਮ ਉਠਿਆਂ ? ਇਸ ਤੋਂ ਵਡਾ ਮਖ਼ੌਲ ਵੀ ਗੁਰਦੇਵ ਜੀ ਦੇ ਪਾਵਨ ਸਰੂਪ ਨਾਲ ਕੀਤਾ ਜਾ ਸਕਦਾ ਹੈ ? ਪਰ **ਸੁਤਾ ਮਰਿਆ** ਇਕ ਬਰਾਬਰ ? ਜਿਸ ਖ਼ਾਲਸਾ ਜੀ ਦੇ ਕਥਿਤ ਸਰਬਉੱਚ ਜਥੇਦਾਰ ਜੀ ਨੂੰ ਲਿਖਾਰੀ ਦੀ ਇਹ ਕਮੀਨਿਆਂ ਵਾਲੀ ਟਿੱਚਰ ਨਜ਼ਰ ਨਹੀਂ ਆਈ, ਅਗਿਆਨਤਾ ਦੀ ਅਥਵਾ ਮਾਇਆ-ਮੋਹ ਦੀ ਨੀਂਦ ਵਿਚ ਸੁੱਤੇ ਘੁਰਾੜ ਮਾਰ ਰਹੇ ਇਸ ਦੂਲੇ ਪੰਥ ਨੇ ਇਸ ਪੱਖ ਵਲ ਕੀ ਵਿਚਾਰਨਾ ਸੀ ਭਾਵੇ, ਗੁਰਮਤਿ ਵਿਰੋਧੀ ਇਹ ਪੁਸਤਕ ੧੯੪੪ ਤੋਂ ਵੀ ਪਹਿਲਾਂ ਦੀ ਰਾਗੀਆਂ ਢਾਡੀਆਂ ਪਰਚਾਰਕਾ ਦੀ ਖੱਟੀ ਦਾ ਸਾਧਨ ਬਣੀ, ਗੁਰੂਦਰਬਾਰਾਂ ਵਿਚ ਰੌਣਕਾਂ ਲਾ ਰਹੀ ਹੈ। ਕੀ ਿ:ਲਖਾਰੀ ਦੀ ਪ੍ਰੋੜਤਾ ਕਰਨ ਵਾਲੇ ਇਨ੍ਹਾਂ ੧੪ ਹੀ ਰਤਨਾਂ ਦਾ ਇਹ ਭਾਵ ਹੈ ਕਿ, ਏਡੀ ਹੋਛੀ ਅਤੇ ਹਾਸੋਹੀਣੀ ਕਰਤੂਤ ਦਰਸਾਉਣ ਤੋਂ ਉਪ੍ਰੰਤ ਸਤਿਗੁਰੂ ਜੀ ਨੂੰ ਖ਼ੁਸ਼ੀਆਂ ਤੇ ਅਨੰਦ ਮਾਣਦੇ ਦਰਸਾਉਣ ਵਾਲਾ ਇਹ ਲਿਖਾਰੀ ਸਤਿਗੁਰਾਂ ਨੂੰ ਆਪਣੇ ਹੀ ਇਨ੍ਹਾਂ ਬਚਨਾ ਦੇ--"**ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥**" ਅਥਵਾ "**ਹਰਖ ਸੋਗ ਦੁਹਹੂੰ**

**ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥"** ਉਲਟ ਵਿਹਾਰ ਕਰਦੇ ਨਹੀਂ ਦਰਸਾ ਰਿਹਾ ? ਭਾਵ, ਕੀ ਇਹ ਕੁਟਲ ਲਿਖਾਰੀ ਸਤਿਗੁਰੂ ਸਾਹਿਬਾਨ ਦੇ ਮੱਥੇ ਇਹ ਦੋਸ਼ ਨਿਰੰਤਰ ਨਹੀਂ ਮੜ੍ਹੀ ਜਾ ਰਿਹਾ-

**-"ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥"**

(ਅ) "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥" ਵਾਲੀ ਅਵਸਥਾ ਦੇ ਮਾਲਕ ਸਤਿਗੁਰੂ ਜੀ ਦੇ ਕੋਲ **ਇਹ ਚਿੰਤਾ ਆਈ ਕਿੱਥੋਂ ਸੀ ਜੋ ਲਿਖਾਰੀ ਨੇ ਭੱਜ ਗਈ ਦਰਸਾਈ ਹੈ ਜੀ ?** ਹੇ ਵੇਦਾਂਤੀ ਸਾਹਿਬ ਜੀਓ! ਕੀ, ਆਪ ਜੀ ਵਲੋਂ ਇਹ ਹੁਕਮ ਹੋ ਰਿਹਾ ਹੈ ਕਿ, ਲਿਖਾਰੀ ਦੀ ਹਰ ਗਲ ਪਾਠਕਾਂ ਲਈ 'ਹੁਕਮਾਉ' ਹੀ ਹੈ । ਅੱਗੇ ਫਿਰ ਸਤਿਗੁਰਾਂ ਤੋਂ ਮਨ ਇਛੇ ਵਰ ਪਾਉਣ ਵਾਲੀ ਗੁਰਮਤਿ ਵਿਰੋਧੀ ਗਲ ? ਸਤਿਗੁਰੂ ਜੀ ਨਿਆਰੇ ਗਿਆਨ ਦੀ ਬਰਖਾ ਵਰਸਾ ਰਹੇ ਹਨ, ਵਰਾਂ ਰਾਪਾਂ ਨਾਲ ਉਨ੍ਹਾਂ ਦਾ ਕੀ ਵਾਸਤਾ? ਲਿਖਾਰ ਦਾ ਫ਼ੁਰਮਾਨ- ਚੌਪਈ ॥ਮਨਇੱਛਤ ਬਰੁ ਗੁਰ ਤੇ ਪਾਈ । ਬਿਦਾ ਭਈ ਸੰਗਤਿ ਗੁਨ ਗਾਈ ।
ਬੁਢਾ ਜੀ ਗੁਰ ਆਗਿਆ ਪਾਏ । ਰਮਦਾਸ ਓਰ ਤਬ ਪਯਾਨ ਕਰਾਏ ॥੨੬੫॥

# ੨੯- ਪੰਚਮ ਪਾਤਸ਼ਾਹ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ ।

ਦਾਤੂ ਜੀ ਤੋਂ ਇਹ ਵਾਰਤਾ ਸੁਣਨ ਉਪਰੰਤ ਉਸ ਦੀ ਇਹ ਇਛਿਆ-"ਮੇਰੀ ਇਹ ਪ੍ਰਭ ਪੂਰੋ ਆਸ । ਜਾਵੋਂ ਅਬ ਗੁਰ ਨਾਨਕ ਪਾਸਾ"- ਪੂਰੀ ਕਰਦਿਆਂ ਸਤਿਗੁਰੂ ਜੀ ਨੇ ਇਉਂ ਫ਼ੁਰਮਾਇਆ:-

ਦੋਹਰਾ ॥ ਗੁਰ ਅਰਜਨ ਜੀ ਤਬ ਕਹਾ ਕਛੁ ਦਿਨ ਰਹੇ ਪ੍ਰਾਨ । ਬਹੁਰਿ ਜੋਤਿ ਗੁਰ ਜੋਤਿ ਮਿਲੈ ਨ ਸੰਸਾ ਮਾਨ ॥ ੨੮੧॥

ਫਿਰ ਖਡੂਰ ਸਾਹਿਬੋਂ ਤੁਰਨ ਲਗਿਆਂ, ਪਹਿਲਾਂ ਲਿਖਾਰੀ ਨੇ ' ਸਿੱਖਾਂ ਦੇ ਅੰਦਰ ਰੁੱਖ ਅਤੇ ਕੰਧਾਂ ਕੋਠਿਆਂ ਦੀ ਪੂਜਾ ਕਰਦੇ ਰਹਿਣ ਦਾ ਰਿਵਾਜ ਪੱਕਾ ਕਰੀ ਰਖਣ ਲਈ ਪੰਚਮ ਪਾਤਸ਼ਾਹ ਜੀ ਨੂੰ ਉਹ ਸੇਵਾ ਨਿਭਾਉਂਦਿਆਂ ਦਰਸਾ ਲਿਆ:--

ਐਸ ਬਚਨ ਕਹਿ ਸ੍ਰੀ ਗੁਰੂ ਤਾ ਤੇ ਵਿਦਿਆ ਪਾਇ ।
**ਜਾਇ ਕਰੀਰ ਬੰਦਨ ਕਰੀ** ਪੁਨਿ ਦਰਬਾਰ ਦਿਖਾਇ ॥੨੮੨॥
ਚੌਪਈ॥ ਗੁਰ ਅਰਜਨ ਜੀ ਬਿਨਤੀ ਉਚਾਰੀ । ਹੇ ਪ੍ਰਭ ਗੁਰ ਅੰਗਦ ਸੁਖਧਾਰੀ ।
ਦਾਸ ਜਾਨਿ ਪ੍ਰਭ ਕਿਰਪਾ ਧਰੋ । ਅਪਨੇ ਕਾਜ ਗੁਰ ਅੰਗਦ ਕਰੋ ॥ ੨੮੩॥
ਅਸ ਕਹਿ ਚਰਨ ਬੰਦਨਾ ਕੀਨੀ । **ਕੀਨ ਪਰਿਕ੍ਰਮਾ ਹੋਇ ਅਧੀਨੀ** ।
ਕਰਿ ਪ੍ਰਣਾਮ ਤਬ ਬਚਨ ਸੁਨਏ । ਤਬ ਦਾਸੂ ਬਹੁ ਬਿਨਤੀ ਕਏ ॥੨੮੪॥

ਕਥਿਤ ਕਿੱਲੇ ਤੋਂ ਬਣੇ ਕਰੀਰ ਦੇ ਰੁੱਖ ਨੂੰ ਪ੍ਰਣਾਮ ਕਰਕੇ ਉਸ ਥਾਂ ਪੁੱਜੇ ਜਿਥੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀਵਾਨ ਸਜਾਇਆ ਕਰਦੇ ਸਨ। ਬੜੀ ਅਧੀਨਗੀ ਨਾਲ ਬੇਨਤੀ ਕੀਤੀ, ਕਿ, 'ਹੇ ਸੁਖਾਂ ਦੇ ਦਾਤੇ ਗੁਰੂ ਅੰਗਦ ਸਾਹਿਬ ਜੀਓ! ਦਾਸ ਜਾਣ ਕੇ ਮੇਰੇ ਤੇ ਕ੍ਰਿਪਾ ਬਣਾਈ ਰੱਖਣੀ'- ਫਿਰ ਬੜੀ ਨਿਮਰਤਾ ਨਾਲ ਉਨ੍ਹਾਂ ਕੋਠਿਆਂ ਦੀਆਂ **ਪਰਿਕ੍ਰਮਾਂ** ਕੀਤੀਆਂ। ਡੰਡੌਤਾਂ ਕਰਕੇ ਜਦੋਂ ਵਿਹਲੇ ਹੋਏ ਤਾਂ ਦਾਸੂ ਨੇ ਕੁਝ ਦਿਨ ਠਹਿਰਨ ਲਈ ਬੇਨਤੀ ਕੀਤੀ ਪਰ ਸਤਿਗੁਰੂ ਜੀ ਨੇ, ਪੋਥੀਆਂ ਵਾਲੇ ਖਾਸੇ ਨੂੰ ਮੋਢੇ ਤੇ ਚੁਕਿਆ ਅਤੇ ਵਾਜਿਆਂ ਗਾਜਿਆਂ ਦੀ ਘਣਘੋਰ ਵਿਚ **ਨੰਗੇ ਪੈਰੀਂ** ਸ੍ਰੀ ਅੰਮ੍ਰਿਤਸਰ ਵਲ ਨੂੰ ਤੁਰ ਪਏ। ਦੋ ਪਹਿਰ ਦਿਨ ਰਹਿੰਦੇ ਅੰਮ੍ਰਿਤ ਸਰੋਵਰ ਤੋਂ, ਦੋ ਕੋਹ ਤੇ ਠਹਿਰਨ ਦਾ ਹੁਕਮ ਹੋ ਗਿਆ। ਏਥੇ ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਹਰ ਪ੍ਰਕਾਰ ਨਾਲ (ਬ੍ਰਾਹਮਣੀ ਸੁੱਚਮ) ਕੀਤੀ ਅਤੇ ਥੋਹੜਾ ਸਮਾ (ਗੁਰਮਤਿ ਵਿਰੋਧੀ) ਸਮਾਧੀ ਲਾ ਕੇ ਬੈਠ ਗਏ, ਯਥਾ:-

ਡੇਰਾ ਤਹ ਕਰਿ ਸ੍ਰੀ ਗੁਰੂ ਸਭੈ ਸੌਚ ਤਬ ਕੀਨ । ਮਜਨ ਕਰਿ ਬੈਠੇ ਪ੍ਰਭੂ ਕਛਕ ਧਯਾਨ ਮੈ ਲੀਨ ॥੨੮੯॥

ਲੋਕ ਵਿਖਾਵੇ ਵਾਲੀ ਉਚੇਚੀ ਸਮਾਧੀ ਲਾ ਬੈਠਣ ਬਾਰੇ ਅਸੀ ਪਿੱਛੇ ਕਈ ਥਾਂਈ ਗੁਰਮਤਿ ਵਿਚਾਰਾਂ ਲਿਖ ਆਏ ਹਾਂ। ਜਿਹੜੇ ਸਤਿਗੁਰੂ ਜੀ ਕਾਰ-ਵਿਹਾਰ ਕਰਦੇ ਸਮੇ ਵੀ ਅਕਾਲ ਪੁਰਖ ਨਾਲੋਂ ਵਿਛੁਨਾ ਮੌਤ ਬਰਾਬਰ ਸਮਝਦੇ ਸਨ ਉਹ ਬ੍ਰਾਹਮਣੀ ਸੁੱਚਮ ਗ੍ਰਸਿਆ ਇਸ਼ਨਾਨ ਪਾਨ ਕਰਦੇ ਹੋਏ ਸਮਾਧੀ ਕਿਉਂ ਲਾਉਣ ਲਾਉਂਦੇ ?

ਜਦੋਂ ਅੱਧੀ ਘੜੀ ਦਿਨ ਰਹਿੰਦਾ ਸੀ ਤਾਂ ਸਤਿਗੁਰੂ ਜੀ ਨੇ ਕਮਰਕੱਸਾ ਕੀਤਾ ਅਤੇ ਸੰਖਾ ਆਦ ਦੀਆਂ ਧੁਨੀਆਂ ਤੇ ਨਗਾਰਿਆਂ ਦੀ ਗੜਗੱਜ ਵਿਚ ਪੋਥੀਆਂ ਦੀ ਪਾਲਕੀ ਚੁੱਕ ਕੇ **ਨੰਗੇ ਪੈਰੀਂ** ਅੰਮ੍ਰਿਤ ਸਰੋਵਰ ਆ ਪੁੱਜੇ । ਸਰੋਵਰ ਸਮੇਤ ਕੰਧਾ ਕੋਠਿਆਂ ਅਤੇ ਥੜ੍ਹੇ ਦੀਆਂ ਪਕ੍ਰਿਮਾ ਕਰਕੇ ਨਮਸਕਾਰਾਂ ਕੀਤੀਆਂ ਤੇ ਥੋਹੜਾ ਸਮਾ ਬੈਠੇ ਰਹੇ। ਮਾਤਾ ਗੰਗਾ ਜੀ, ਸਤਿਗੁਰਾਂ ਨੂੰ

ਮਿਲ ਕੇ ਅਤੀ ਪਰਸ਼ੰਨ ਹੋਏ। ਅਗਲੇ ਦਿਨ ਪਹਿਰ ਰਾਤ ਰਹਿੰਦਿਆਂ ਸਤਿਗੁਰੂ ਜੀ ਜਾਗੇ ਅਤੇ:-

ਜਾਮ ਨਿਸਾ ਰਹਿ ਸ੍ਰੀ ਗੁਰ ਜਾਗੇ । ਗੁਰ ਨਾਨਕ ਕੇ ਰਸ ਮਹਿ ਪਾਗੇ ।
**ਸਭੀ ਸੌਚ** ਮੁਖ ਮੱਜਨ ਕੀਨਾ । ਦੀਨਾ ਨਾਥ ਪ੍ਰਭੁ ਪਰਬੀਨਾ ॥੩੦੫ ॥

**ਪਦ ਅਰਥ:-ਜਾਮ..**=ਪਹਰ ਰਾਤ ਰਹਿੰਦੀ । **ਰਸ..**=ਪ੍ਰੇਮ ਰਸ ਵਿਚ ਮਗਨ ਹੋ ਗਏ । ਸੌ=ਬ੍ਰਾਮਣੀ ਸੁੱਚਮ (-ਰੂਪ ਭਰਮ) । **ਦੀਨਾ ਨਾਥ**=ਗਰੀਬਾਂ ਦੇ ਮਾਲਕ ।

**ਪ੍ਰਥਮ ਕੂਪ ਪਰਿ ਮਜਨ ਠਾਨਾ । ਦੁਖਭੰਜਨ ਤਬ ਕੀਨ ਸਨਾਨਾ ।**
ਬੈਠੇ ਤਹਾਂ ਧਯਾਨ ਲਗਾਏ । **ਅਜਪਾ ਜਾਪ** ਗੁਰ ਮੰਤ੍ਰ ਧਯਾਏ ॥੩੦੬॥

**ਪ੍ਰਿਥਮ..**=ਪਹਿਲਾਂ ਖੂਹ ਤੇ ਇਸ਼ਨਾਨ ਕੀਤਾ। (ਕੀ ਲੋੜ ਸੀ ?) ਕਿਉਂਕਿ ਸਤਿਗੁਰੂ ਜੀ ਲਈ ਸਭ ਤੋਂ ਉਚਾ ਸੁੱਚਾ ਤਾਂ ਉਹ ਹੈ, ਜਿਸ ਦੇ ਹਿਰਦੇ ਵਿਚ ਪ੍ਰਾਤਮਾ ਦੀ ਸਦੀਵੀ ਯਾਦ ਨੇ ਡੇਰਾ ਲਾ ਲੈਣ ਨਾਲ ਉਹ ਨੀਚਾਂ ਦਾ ਸੇਵਕ ਬਣ ਗਿਆ -"**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥ ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ** ॥ ੪ ॥ ੪ ॥" {੮੬੨}-ਕੀ, ਲਿਖਾਰੀ ਦਾ ਭਾਵ ਇਹ ਹੈ ਪੰਚਮ ਪਾਤਸ਼ਾਹ ਜੀ, (ਬਿਨਾ ਇਸ਼ਨਾਨ ਤੋਂ, ਉਂਜ ਆਪਣੇ ਆਪ ਵਿਚ ਹੀ) ਸਭ ਤੋ ਉਚੇ ਅਤੇ ਸਰਬ-ਸ੍ਰੇਸ਼ਟ ਸੁਚੇ ਨਹੀਂ ਸਨ ਬਣ ਚੁੱਕੇ ਹੋਏ, ਜੋ ਪਿੰਡਾ ਧੋ ਕੇ ਸੁੱਚੇ ਬਣ ਰਹੇ ਸਨ ? ਕੀ, ਪੰਚਮ ਪਾਤਸ਼ਾਹੀ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਹ ਬਚਨ-"**ਮਃ ੧ ॥ ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥ ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥ ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥ ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥" {੪੭੨}** ਭੁੱਲ-ਭੁਲਾ ਚੁੱਕੇ ਹੋਏ ਸਨ ਜੋ (ਲਿਖਾਰੀ ਅਨੁਸਾਰ ਉਹ) ਪਿੰਡਾ ਧੋ ਕੇ ਸੁੱਚੇ ਬਣਦੇ ਰਹੇ ?

ਏਵੇਂ ਹੀ "**ਅਜਪਾ ਜਾਪ** ਗੁਰ ਮੰਤ੍ਰ ਧਯਾਏ ॥" ਪੰਗਤੀ ਵੀ ਗੁਰਬਾਣੀ ਤੋਂ ਅਗਿਆਨੀ ਗੁਰਸਿੱਖਾਂ ਦੇ ਮਨ ਵਿਚ ਬ੍ਰਾਮਣੀ ਸੋਚ ਦੀ ਉਪਜ ਕਿਸੇ ਵੇਦ-ਮੰਤ੍ਰ ਦੇ ਵਿਧੀ ਅਨੁਸਾਰ ਜਾਪ ਦਾ ਭਰਮ ਪੈਦਾ ਕਰਦੀ ਹੈ । ਅਜੇਹੀਆਂ ਬੇ ਮੁਹਾਰੀਆਂ ਲਿਖਤਾ ਤੋਂ ਹੀ ਪਖੰਡੀ ਡੇਰੇ ਦਾਰਾਂ ਨੇ ਕਈ ਪ੍ਰਕਾਰ ਦੇ ਜਾਪ ਪ੍ਰਚਲਤ ਕੀਤੇ ਹੋਏ ਹਨ। ਗੁਰਬਾਣੀ ਵਿਚ ਆਏ ਉਨ੍ਹਾਂ ਗੁਰੂ ਸ਼ਬਦਾਂ ਦੇ ਦਰਸ਼ਨ ਜਿਨ੍ਹਾਂ ਵਿਚ "**ਅਜਪਾ ਜਾਪ**" ਲਫ਼ਜ਼ਾਂ ਦੀ ਵਰਤੋਂ ਕੀਤੀ ਹੋਈ ਹੈ:-

੪੧- **ਦੁਆਦਸੀ ਦਇਆ ਦਾਨੁ ਕਰਿ ਜਾਣੈ ॥ ਬਾਹਰਿ ਜਾਤੋ ਭੀਤਰਿ ਆਣੈ ॥ ਬਰਤੀ ਬਰਤ ਰਹੈ ਨਿਹਕਾਮ ॥ ਅਜਪਾ ਜਾਪੁ ਜਪੈ ਮੁਖਿ ਨਾਮ ॥ ਤੀਨਿ ਭਵਣ ਮਹਿ ਏਕੋ ਜਾਣੈ ॥ ਸਭਿ ਸੁਚਿ ਸੰਜਮ ਸਾਚੁ ਪਛਾਣੈ ॥ ੧੯ ॥**
{ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ- ੮੪੦}

**ਅਰਥ:-ਹੇ ਭਾਈ ! (ਕਰਮਕਾਂਡੀ ਮਨੁੱਖ ਕਿਸੇ ਵਰਤ ਆਦਿਕ ਸਮੇ ਮਾਇਆ ਦਾ ਦਾਨ ਕਰਦਾ ਹੈ, ਅਤੇ ਕਿਸੇ ਮੰਤ੍ਰ ਦਾ 'ਅਜਪਾ ਜਾਪ' ਕਰਦਾ ਹੈ, ਪਰ ਜਿਹੜਾ ਮਨੁੱਖ ਬੰਦਿਆ ਵਿਚ) ਪਿਆਰ ਵੰਡਣਾ ਜਾਣਦਾ ਹੈ, ਬਾਹਰ ਭਟਕਦੇ ਮਨ ਨੂੰ (ਹਰਿ-ਨਾਮ ਦੀ ਸਹਾਇਤਾ ਨਾਲ ਆਪਣੇ) ਅੰਦਰ ਹੀ ਲੈ ਆਉਂਦਾ ਹੈ, ਜਿਹੜਾ ਮਨੱਖ ਵਾਸਨਾ-ਰਹਿਤ ਜੀਵਨ ਜੀਊਂਦਾ ਹੈ, ਅਤੇ ਪਰਮਾਤਮਾ ਦਾ ਨਾਮ ਧਿਆਉਂਦਾ ਹੈ, ਉਹ ਮਨੁੱਖ (ਮਾਨੋ) ਅਜਪਾ ਜਾਪ ਕਰ ਰਿਹਾ ਹੈ । ਜਿਹੜਾ ਮਨੁੱਖ ਸਾਰੇ ਸੰਸਾਰ ਵਿਚ ਇਕ ਪ੍ਰਭੂ ਨੂੰ ਹੀ ਵੱਸਦਾ ਸਮਝਦਾ ਹੈ, ਅਤੇ ਉਸ ਸਦਾ-ਥਿਰ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਉਹ (ਮਾਨੋ) ਸਰੀਰਕ ਪਵਿੱਤਰਤਾ ਦੇ ਸਾਰੇ ਉੱਦਮ ਕਰਿ ਰਿਹਾ ਹੈ, ਗਿਆਨ-ਇੰਦ੍ਰਿਆਂ ਨੂੰ ਵੱਸ ਵਿਚ ਕਰਨ ਦੇ ਸਾਰੇ ਜਤਨ ਕਰ ਰਿਹਾ ਹੈ।੧੯। ਸਪੱਸ਼ਟ ਹੈ ਕਿ ਸਤਿਗੁਰੂ ਨਾਨਕ ਸਾਹਿਬ ਜੀ ਨੇ ਇਸ ਪਾਵਨ ਗੁਰੂ ਸ਼ਬਦ ਵਿਚ, ਉਚੇਚੇ ਅਜਪਾ ਜਾਪ ਨੂੰ ਕਰਮ-ਕਾਂਡ ਦਾ ਹਿੱਸਾ ਹੀ ਮੰਨਿਆਂ ਹੈ।**

## ਗਾਥਾ ਅੱਗੇ ਤੁਰੀ--

ਦੋਹਰਾ ॥ ਨਿਸਾ ਗਈ ਰਵਿ ਆਯੋ ਭਈ ਲੋਇ ਸੰਸਾਰਿ । **ਸ੍ਰੀ ਦਰਬਾਰ ਬੰਦਨ ਕਰੀ** ਸ੍ਰੀ ਗੁਰ ਰੂਪ ਮੁਰਾਰਿ ॥੩੦੭॥

**ਵਡੀ ਪਰਿਕ੍ਰਮਾ ਕਰਿ ਸ੍ਰੀ ਪ੍ਰਭੁ ਆਏ ਥੜੇ ਸੁਖਮਾਨ ।**
**ਪੋਥੀਅਨ ਕੋ ਬੰਦਨ ਕਰੀ ਸ੍ਰੀ ਗੁਰ ਕ੍ਰਿਪਾ ਨਿਧਾਨ ॥੩੦੮॥**

ਸਾਡੀ ਸਾਰੀ ਗੁਰਮਤਿ ਵਿਰੋਧੀ ਮਰਯਾਦਾਂ ਅਜੇਹੇ ਪੰਥ ਘਾਤਕ ਗ੍ਰੰਥਾਂ ਤੋਂ ਹੀ ਬਣਦੀ ਆਈ ਹੈ। ਪਹਿਲਾਂ ਖੂਹ ਦੇ ਪਾਣੀ ਨਾਲ ਸੌਚ ਪਵਿਤ੍ਰਾ ਫਿਰ, ਦੁਖਭੰਜਨੀ ਬੇਰੀ ਹੇਠਲੇ ਸਰੋਵਰ ਦੇ ਜਲ ਵਿਚ ਇਸ਼ਨਾਨ, ਕੰਧਾਂ ਕੋਠਿਆਂ ਦੀਆਂ ਪਰਿਕ੍ਰਮਾ, ਅਤੇ, ਜਿਵੇ ਹਿੰਦੂਆਂ ਦੇ ਦੇਵਤੇ ਇਕ ਦੂਜੇ ਦੇ ਧਿਆਨ ਵਿਚ ਜੁੜਦੇ (ਵੇਖੋ ਰਾਮਾਇਣ ਗਾਥਾ ਦੀ ਮੂਵੀ ਵਿਚ-ਸ਼ਿਵ ਜੀ ਸ੍ਰੀ ਰਾਮ ਜੀ ਦੇ ਅਤੇ ਸ੍ਰੀ ਰਾਮ ਜੀ ਸ਼ਿਵ ਜੀ ਦੇ ਧਿਆਨ ਵਿਚ ਸਮਾਧੀ ਅਸਥਿਤ ਹੁੰਦੇ ਬ੍ਰਾਹਮਣ ਨੇ ਆਪ ਦਰਸਾਏ ਹੋਏ ਹਨ।) ਉਵੇਂ ਹੀ ਪਰਮਾਤਮਾ ਦੇ ਥਾਂ, ਗੁਰੂ ਸਾਹਿਬਾਨ ਵੀ ਕੰਧਾਂ ਕੋਠਿਆਂ ਦੇ ਨਾਲ ਪਹਿਲੇ ਸਤਿਗੁਰੂ ਜੀ ਦਾ ਧਿਆਨ ਧਰਦੇ, ਮੰਗਾਂ ਮੰਗਦੇ, ਲਿਖਾਰੀ ਲਗਾਤਾਰ ਦਰਸਾਈ ਆ ਰਿਹਾ ਹੈ। ਜਦ ਕਿ, ਗੁਰਬਾਣੀ ਇਨ੍ਹਾਂ ਸਾਰੀਆਂ ਕਰਮਕਾਂਡੀ ਰਸਮਾ ਦਾ ਵਿਰੋਧ ਕਰ ਰਹੀ ਹੈ। (ਇਹ ਗੁਰਮਤਿ-ਗਿਆਨ ਪ੍ਰਾਪਤ ਕਰਨ ਲਈ ਕਿ, ਕਰਮਕਾਂਡ ਕੀ ਹੁੰਦਾ ਹੈ ਅਤੇ ਭਰਮ ਦੀਆਂ ਹੱਦਾਂ ਕਿੱਡੀਆਂ ਕੁ ਹਨ-'ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ', ਭਾਗ ਤੀਜਾ ਤੇ ਚੌਥਾਂ ਪੜ੍ਹਨ ਦੀ ਖੇਚਲ ਝੱਲਣੀ ਪੈਣੀ ਹੈ} ਪਰਿਕ੍ਰਮਾ ਦੀ ਗੱਲ ਤਾਂ ਦੂਰ ਰਹੀ

ਸਤਿਗੁਰੂ ਜੀ ਤਾਂ ਸੁਅਰਥ ਸਿੱਧੀ ਦੀ ਲਾਲਸਾ ਨਾਲ ਨਿਉਂ ਨਿਊ ਨਮਸਕਾਰਾਂ ਕਰਨ ਨੂੰ ਅਥਵਾ ਕਿਸੇ ਮਾਇਕ ਕਾਮਨਾ ਨਾਲ ਲੰਮੇ ਪੈ ਪੈ ਡੰਡੌਤਾਂ ਕਰਨੀਆਂ ਵੀ ਸਤਿਗੁਰੂ ਸਾਹਿਬ ਜੀ ਨੂੰ ਮੁੱਢੋਂ ਹੀ ਨਹੀਂ ਸਨ ਭਾਈਆਂ। ਸ੍ਰੀ ਆਸਾ ਜੀ ਦੀ ਵਾਰ ੧੪ਵੀਂ ਪਉੜੀ ਦਾ ਪਹਿਲਾ ਸਲੋਕ:--

**੪੨- ਸਲੋਕੁ ਮਃ ੧ ॥ ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥ ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥ ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥ ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥**{੪੭੩}

ਅਰਥ:-ਸਿਮਲ ਦਾ ਰੁੱਖ ਕੇਡਾ ਸਿੱਧਾ, ਲੰਮਾ ਤੇ ਮੋਟਾ ਹੁੰਦਾ ਹੈ। (ਪਰ) ਉਹ ਪੰਛੀ ਜੋ ( ਫਲ ਖਾਣ ਦੀ) ਆਸ ਨਾਲ (ਇਸ ਉਤੇ) ਆ ਬੈਠਦੇ ਹਨ, ਉਹ ਨਿਰਾਸ ਹੋ ਕੇ (ਕਿਤ=ਕਿਉਂ, ਕਿਸ ਵਜਾਹ) ਕਿਉ ਜਾਂਦੇ ਹਨ ? ਇਸ ਦਾ ਕਾਰਨ ਇਹ ਹੈ ਕਿ ਰੁੱਖ ਭਾਵੇਂ ਏਡਾ ਉੱਚਾ ਲੰਮਾ ਤੇ ਮੋਟਾ ਹੈ, ਪਰ (ਇਸ ਦੇ ਫਲ ਫਿੱਕੇ ਤੇ ਬੇਸੁਆਦੇ ਹੁੰਦੇ ਹਨ, ਅਤੇ ਪੱਤਰ ਵੀ ਕਿਸੇ ਕੰਮ ਨਹੀਂ ਆਉਂਦੇ । ਹੇ ਨਾਨਕ ! (ਅਹੰਕਾਰ ਰਹਿਤ) ਨੀਵੇਂ ਰਹਿਣ ਵਿਚ ਮਿਠਾਸ ਹੈ, (ਮਠਿ ਸੁਭਾ ਵਿਚ ਅਹੰਕਾਰ ਰਹਿਤ)) ਨੀਵਾਂ ਰਹਿਣਾ ਸਾਰੇ ਗੁਣਾ ਦਾ ਸਾਰ ਹੈ, ਭਾਵ, ਸਭ ਤੋਂ ਚੰਗਾ ਗੁਣ ਹੈ। (ਭਾਵੇਂ ਆਮ ਤੌਰ ਤੇ ਜਗਤ ਵਿਚ) ਹਰੇਕ ਜੀਵ ਆਪਣੇ ਸੁਆਰਥ ਲਈ ਹੀ ਲਿਫ਼ਦਾ ਹੈ, ਕਿਸੇ ਦੂਜੇ ਦੀ ਖ਼ਾਤਰ ਨਹੀਂ, (ਇਹ ਵੀ ਵੇਖ ਲਵੋ ਕਿ) ਜੇ ਤੱਕੜੀ ਉਤੇ ਰ ਕੇ ਤੋਲਿਆ ਜਾਵੇ (ਭਾਵ, ਜੇ ਚੰਗੀ ਤਰ੍ਹਾਂ ਪਰਖ ਕੀਤੀ ਜਾਵੇ ਤਾਂ ਵੀ) ਨੀਵਾਂ ਪੱਲੜਾ ਹੀ ਭਾਰਾ ਹੁੰਦਾ ਹੈ, ਭਾਵ, ਜੋ ਲਿਫ਼ਦਾ ਹੈ ਉਹ ਵੱਡਾ ਗਿਣੀਦਾ ਹੈ)। (ਪਰ ਨਿਉਂਣ ਦਾ ਭਾਵ, ਮਨੋਂ ਨਿਉਣਾ ਹੈ, ਨਿਰਾ ਸਰੀਰ ਨਿਵਾ ਦੇਣਾ ਨਿਉਣਾ ਨਹੀਂ ਹੈ, ਜੇ ਸਰੀਰ ਦੇ ਨੀਵਾਂ ੀ ਗਿਆ ਮੰਨ ਲਈ ਤਾਂ) ਸ਼ਿਕਾਰੀ ਜੋ ਮਿਰਗ ਮਾਰਦਾ ਹੈ. ਲਿਫ਼ ਕੇ ਦੋਹਰਾ ਹੋ ਜਾਂਦਾ ਹੈ, ਜੇ ਸਰਰਿ ਨਵਾ ਦਿੱਤਾ ਜਾਵੇ ਪਰ ਅੰਦਰੋਂ ਖੋਟ ਹੋਵੇ ਤਾਂ ਸੀਸ ਨਿਵਾਉਣ ਦਾ ਕੋਈ ਲਾਭ ਅਰਥ ਨਹੀਂ ਹੈ।੧।

ਮਨ ਕਰਕੇ ਇੱਜ਼ਤ ਅਦਬ ਸਤਿਕਾਰ ਕੀਤਾ ਜਾਣ ਦੀ ਲੋੜ ਹੈ। ਲੋਕ ਵਿਖਾਵੇ ਵਾਲਾ ਸਰੀਰ ਦੇ ਕਿਸੇ ਵੀ ਕਰਮ ਨੂੰ ਧਰਮ ਮੰਨਣਾ ਕਰਮਕਾਂਡੀ ਮਨੁੱਖ ਦੀ ਨਿਸ਼ਾਨੀ ਹੈ। ਜਿਹੜਾ ਰੋਗੀ ਤੁਰ ਫਿਰ ਹੀ ਨਹੀਂ ਸਕਦਾ ਉਹ ਪਰਕਰਮਾ ਕਰਨ ਤੋਂ ਬਿਨਾਂ ਉਹ ਤਾਂ ਅਵਗਤ ਹੀ ਰਿਹਾ ? ਕੁਟਲ ਲਿਖਾਰੀ ਸਤਿਗੁਰੂ ਜੀ ਤੋਂ ਇਹ ਗੁਰਮਤਿ ਵਿਰੋਧੀ ਕਰਮ ਕਿਸ ਯੋਜਨਾ ਅਧੀਨ ਕਰਵਾ ਰਿਹਾ ਹੈ ? ਯਾਦ ਰਹੇ ਕਿ, ਬਾਲੇ ਦੀ ਜਨਮ ਸਾਖੀ ਤੋ ਲੈ ਕੇ ਲਗ-ਪਗ ਸਾਰੇ ਪੁਰਾਤਨ ਗ੍ਰੰਥਾਂ ਦੇ ਇਹ ਲਿਖਾਰੀ ਖ਼ਾਲਸਾ ਜੀ ਨੂੰ ਆਪਣੇ ਗੁਰਦੇਵ ਜੀ ਦੇ ਅਨੂਪਮ **":੧ "** ਤੋਂ ਤੋੜ ਲੈਣ ਵਿਚ ਪੂਰੀ ਤਰ੍ਹਾਂ ਸਫ਼ਲ ਹੋ ਚੁੱਕੇ ਹਨ। ਬ੍ਰਾਹਮਣੀ ਕੁਟਲਤਾ ਸਿੱਖ ਪੰਥ ਦੀ ਮਰਯਾਦਾ ਦਾ ਹਿੱਸਾ ਬਣਾ ਦੇਣ ਵਿਚ ਸਫ਼ਲ ਬਿੱਪ੍ਰ ਨੇ ਸਾਰੇ ਪੰਥ ਦਾ ਮੁਢਲਾ ਆਚਰਨ ਵਿਗਾੜ ਕੇ ਰੱਖ ਦਿੱਤਾ ਹੈ। ਕਦੇ ਇਸ ਦੂਲੇ ਪੰਥ ਵਿਚੋਂ ਕੁਟਲਤਾ ਲੱਭਣੀ ਅਸੰਭਵ ਬਣੀ ਹੋਈ ਸੀ। ਮਾਇਕ ਚੜ੍ਹਤ ਚੜਾਵੇ ਵਾਲੀਆਂ ਮਨੋ ਕਸੁੱਧਿਆਂ ਨਾਲ ਕੀਤੀਆਂ ਪਰਿਕ੍ਰਮਾ ਤੇ ਕੀਤੀਆਂ ਡੰਡੌਤਾਂ ਦਾ ਹੀ ਨਤੀਜਾ ਹੈ ਕਿ ਅੱਜ ਸਿੱਖਾਂ ਵਿਚ ਕਰਣੀ ਤੇ ਕਥਨੀ ਦਾ ਪੂਰਾ ਗੁਰਸਿੱਖ ਮਿਲਣਾ, ਦੁਰਲੱਭ ਹੋ ਚੁੱਕਾ ਹੈ।

## ੩੦- ਸੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੇ ਪ੍ਰਬੰਧ (ਏਥੇ ਵੀ ਭਰਮਾਰ, ਪੁਰਾਣਕ-ਝੂਠ ਦੀ ?)

ਸਵੈਯਾ ॥ ਸ੍ਰੀ ਗੁਰ ਲਾਇ ਦੀਵਾਨ ਤਬੈ, ਅਤਿ ਅਨੰਦ ਸੋਂ ਇਹ ਭਾਂਤ ਅਲਾਈ ।
ਭਾਈ ਗੁਰਦਾਸ ਸੁਨੋ ਚਿਤ ਦੈ, ਅਬ ਸੇਤ ਰਚੋ ਭਵ ਸਿੰਧੁ ਤਰਾਈ ।
ਗ੍ਰਿੰਥ ਜਹਾਜ ਕਰੋ ਇਨ ਪੋਥੀਅਨ, ਪੜ੍ਹ ਹੈ ਸੁਨਿ ਹੈ, ਨਰੁ ਜੋ ਦਰਸਾਈ ।
ਮ੍ਰਿਤੰ ਭਵ ਤਾਹਿ ਮਿਟੈ ਨਰ ਕੀ, ਪੁਨਿ ਅੰਤ ਸਮੇ ਗੁਰ ਸਿਮ੍ਰਿਤਿ ਪਾਈ ॥੩੦੯॥

**ਪਦ ਅਰਥ:-ਅਲਾਈ=**ਹੁਕਮ ਕੀਤਾ । **ਚਿਤ ਦੈ=**ਧਿਆਨ ਦੇ ਕੇ । **ਅਬ ਸੇਤ..=**ਬਾਣੀ ਦਾ ਇਕ ਗ੍ਰੰਥ ਤਿਆਰ ਕਰਾਂਗੇ ਜਿਹੜਾ ਸੰਸਾਰ ਸਮੁੰਦਰ ਤੋਂ ਪਾਰ ਉਤਾਰਨ ਲਈ (ਸੇਤ-) ਪੁਲ ਵਜੋਂ ਕੰਮ ਆਏਗਾ । **ਭਵ..=**ਸੰਸਾਰ ਸਮੁੰਦਰ । **ਇਨ ਪੋਥੀਅਨ=**ਇਨ੍ਹਾਂ ਪੋਥੀਆਂ ਤੋਂ, (ਧਿਆਨ ਰਹੇ ਬਾਬਾ ਮੋਹਨ ਜੀ ਨਾਲ ਸਬੰਧਤ ਪੋਥੀਆਂ ਲਿਆਉਣ ਵਾਲੀ ਸਾਰੀ ਗੱਲ ਗੁਰਮਤਿ ਦੇ ਵੈਰੀਆਂ ਦੀ ਉਡਾਈ ਹੋਈ ਬਿਲਕੁਲ਼ ਝੂਠੀ ਸਿੱਧ ਹੋ ਚੁੱਕੀ ਹੈ। ਗੁਰਬਾਣੀ ਦਾ ਉਨ੍ਹਾਂ ਕਥਿਤ ਪੋਥੀਆਂ ਨਾਲ ਜ਼ਰਾ ਵੀ ਕੋਈ ਵਾਸਤਾ ਨਹੀਂ ਹੈ।) । **ਪੜ੍ਹ ਹੈ..=**ਜੋ ਪੜੇਗਾ ਸੁਣੇਗਾ ਦਰਸ਼ਨ ਕਰੇਗਾ (ਗੁਰਬਾਣੀ ਦਾ ਭਾਵ ਸਮਝਣ ਦੀ ਲੋੜ ਮੁੱਕ ਗਈ ?) **ਮ੍ਰਿਤੰ ਭਵ=**ਜਨਮ ਮਰਨ । **...ਪਾਈ=**ਅੰਤ ਸਮੇ ਗੁਰੂ ਦੀ ਯਾਦ ਪ੍ਰਾਪਤ ਕਰੇਗਾ।

ਉਂਜ ਤਾਂ ਸਾਡੇ ਲਈ ਗੁਰੂ ਜੀ ਵੀ ਪ੍ਰਭੂ ਦਾ ਹੀ ਰੂਪ ਹਨ, ਪਰ ਜਿਸ ਅਗੰਮ, ਅਪਾਰ, ਨਿਰਅਕਾਰ ਅਕਾਲ ਪੁਰਖ ਨਾਲ ਜੋੜਨ ਵਾਸਤੇ ਸਤਿਗੁਰੂ ਜੀ ਆਏ ਸਨ, ਇਹ ਲਿਖਾਰੀ ਕਿਸ ਯੋਜਨਾ ਅਧੀਨ, ਉਸ ਸਿਰਜਣਹਾਰ ਦੀ ਯਾਦ ਬਾਰੇ ਕੁਝ ਨਹੀਂ ਲਿਖ ਰਿਹਾ ? ਹਾਲਾਂਕਿ ਗੁਰਬਾਣੀ ਵਿਚ ਅੰਤ ਵੇਲੇ ਕੇਵਲ ਪਰਮਾਤਮਾ ਦੀ ਯਾਦ ਹੀ, ਮਰਨ ਵਾਲੇ ਲਈ ਕਲਿਆਣ ਕਾਰੀ ਹੋਣ ਦਾ

ਵਿਸ਼ਵਾਸ਼ ਕਰਾਇਆ ਹੈ-"**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥**"{੫੨੬} ਪਰ ਸਤਿਗੁਰੂ ਕੋਲੋਂ ਕੇਵਲ ਹੋਰ ਹੋਰ ਦੀ ਪੂਜਾ ? ਗੁਰਦੇਵ ਜੀ ਨੇ ਗੁਰਮਤਿ ਗਿਆਨ ਦਾ ਸੁਰਮਾ ਪਾ ਕੇ ਮਨੁੱਖ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਕਰਨਾ ਹੁੰਦਾ ਹੈ --

੪੩- **ਸਲੋਕੁ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ ੧ ॥**{੨੯੩}

ਗੁਰੂ ਦੇ ਗਿਆਨ ਅੰਜਨ ਨੇ ਤਾਂ ਇਹ ਸੂਝ ਬਖ਼ਸ਼ਸ਼ ਕਰਨੀ ਸੀ ਕਿ ਪ੍ਰਭੂ ਦੀ ਯਾਦ ਵਿਚ ਲੀਨਤਾ ਤੋਂ ਬਿਨਾ ਮਨੁੱਖਾ ਜਨਮ ਨਿਸਫਲ ਹੈ-"**ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥**" {੮੫੮}-੧ ਪਰ ਗੁਰਮਤਿ ਗਿਆਨ ਦੀ ਸਚਾਈ ਤੋਂ ਡਰ ਕੇ ਵੈਰੀ ਬਣ ਬੈਠੇ ਤਜਰਬੇਕਾਰ ਵਿਦਵਾਨ ਪ੍ਰੋਹਿਤ ਜੀ ਨੇ, ਗਿਆਨ-ਦਾਤਾ ਪੰਚਮ ਪਾਤਸ਼ਾਹ ਜੀ ਦੇ ਹੀ ਮੁਖਾਰਬਿੰਦ ਵਿਚ ਇਹ ਬਚਨ-'ਗ੍ਰਿੰਥ ਜਹਾਜ ਕਰੋ ਇਨ ਪੋਥੀਅਨ, ਪੜ੍ਹ ਹੈ ਸੁਨਿ ਹੈ, ਨਰੁ ਜੋ ਦਰਸਾਈ । ਮ੍ਰਿਤੰ ਭਵ ਤਾਹਿ ਮਿਟੈ ਨਰ ਕੀ, ਪੁਨਿ ਅੰਤ ਸਮੇ ਗੁਰ ਸਿਮ੍ਰਿਤਿ ਪਾਈ ॥' ਗੁਰੂ-ਸ਼ਬਦ ਗਿਆਨ ਨੂੰ ਸਮਝ ਕੇ ਉਸ ਅਨੁਸਾਰ ਜੀਵਨ-ਜੁਗਤ ਸੁਆਰ ਲੈਣ ਦੀ ਲੋੜ ਦਾ ਭੋਗ ਪਾ ਦਿੱਤਾ ? ਇਹ ਦੁਖਦਾਈ ਉਪੱਦਰ ਵੀ ਪੰਚਮ ਪਾਤਸ਼ਾਹ ਜੀ ਹੀ ਜ਼ਬਾਨੀ ? ਸਤਿਗੁਰੂ ਜੀ ਦੀ ਪਾਵਨ ਰਸਨਾ ਤੋਂ ਤਾਂ ਬ੍ਰਹਮ ਦੇ ਗਿਆਨ ਦੀ ਝੜੀ ਲੱਗੀ ਦਰਸਾਉਣੀ ਸੀ-"**ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥**{੨●੯}-੧੫

ਗੁਰਮਤਿ ਗਿਆਨ ਦੇ ਅਥਾਹ ਭੰਡਾਰ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ, ਪੜ੍ਹਨ ਸੁਣਨ ਅਤੇ ਦਰਸ਼ਨਾਂ ਨਾਲ ਹੀ ਮਨ ਇਛੇ ਮਨੋਰਥ ਪੂਰੇ ਕਰਨ ਵਾਲਾ ਕਥਿਤ **ਕਰਾਮਾਤੀ ਦੇਵਤਾ** ਬਣਾ ਕੇ ਗੁਰਸਿੱਖ ਲਈ ਗੁਰੂ-ਸ਼ਬਦ ਗਿਆਨ ਸਮਝ ਕੇ ਉਸ ਅਨੁਸਾਰ ਜੀਵਨ ਬਣਾ ਲੈਣ ਦੀ ਲੋੜ ਦਾ ਭੋਗ ਪਾਇਆ ਜਾਣ ਦਾ ਕੰਮ ਬੜੀ ਯੋਜਨਾ ਬੱਧ ਵਿਧੀ ਨਾਲ ਅਰੰਭ ਹੋ ਗਿਆ । ਗੁਰੂ ਗਿਆਨ ਦੇ ਝਲਕਾਰੇ ਮਾਤਰ ਉਰੋਪਕਤ ਗੁਰੁ ਸ਼ਬਦ ਲਿਖਣੇ, ਇਸ ਦਾਸਰੇ ਦਾ ਨਿਮਾਣਾ ਜਿਹਾ ਤਰਲਾ ਹੈ ਕਿ, ਸ਼ਾਇਦ ਔਝੜੇ ਪਈ ਮੇਰੀ ਕੌਮ ਪਖੰਡ ਮਰਯਾਦਾ ਤਿਆਗ ਕੇ ਗੁਰੂ ਬਾਣੀ ਸਮਝਣ ਸਮਝਾਉਣ ਦੇ ਅਸਰ ਦਾਰ ਉਪਰਾਲਿਆਂ ਵਲ ਮੋੜਾ ਖਾ ਲਵੇ। ਆਉ ਗਾਥਾ ਅੱਗੇ ਤੋਰੀਏ॥ ਲਿਖਾਰੀ ਸਤਿਗੁਰੂ ਜੀ ਨੂੰ ਹੀ ਬੋਲਦੇ ਦਰਸਾ ਰਿਹਾ ਹੈ:- --

ਚੌਪਈ ॥ ਉਤਮ ਠੌਰ ਇਕੰਤ ਨਿਹਾਰੋ । ਜਹਾਂ ਬੈਠਿ ਬੀੜ ਨਿਰਧਾਰੋ ।
ਦੁਇ ਕਰ ਜੋੜ ਕਹਾ ਗੁਰਦਾਸ । ਹੇ ਪ੍ਰਭ ਮੇਰ ਸਨੋ ਅਰਦਾਸ ॥੩੧●॥
ਉਤਮ ਠੌਰ ਹੋਏ ਹੈ ਸੋਈ । ਕ੍ਰਿਪਾਸਿੰਧ ਕੋ ਭਾਵੈ ਜੋਈ ।
ਸ੍ਰੀ ਮੁਖਿ ਕਹਾ ਚਲੋ ਅਬ ਭਾਈ । ਸੁੰਦਰ ਠੌਰ ਇਕੰਤ ਦਿਖਾਈ ॥ ੩੧੧॥

**ਪਦ ਅਰਥ**-ਉਤਮ ਠੌਰ=ਸ੍ਰੇਸ਼ਟ ਥਾਂ । ਇਕੰਤ..=ਇਕਾਂਤ ਵਾਲੀ ਥਾਂ, ਵੱਸੋਂ ਦੇ ਰੌਲੇ ਗੋਲੇ ਤੋਂ ਦੂਰ।੩੧●। ਦੋਇ ਕਰ...=ਦੋਵੇਂ ਹੱਥ ਜੋੜ ਕੇ । ਮੇਰ=ਮੇਰੀ ਬੇਨਤੀ ਸੁਣੋ । ਭਾਵੇ ਜੋਈ=ਜਿਹੜੀ ਚੰਗੀ ਲਗਦੀ ਹੋਵੇ। ਦਿਖਾਈ=ਦੇਖੀਏ।

ਸਾਰੇ ਸਾਥੀਆਂ ਦੇ ਨਾਲ ਜਾ ਕੇ, ਘਣੇ ਪਿਪਲ ਬੇਰੀ ਆਦਿ ਰੁੱਖਾਂ ਦੀ ਸੰਙਣੀ ਛਾਂ ਵਾਲੀ ਇਕਾਂਤ ਥਾਂ ਵੇਖੀ, ਪਰ ਉਸ ਥਾਂ ਦੀ ਉਪਮਾ ਬ੍ਰਾਹਮਣੀ ਝੂਠ-ਗਾਥਾ ਨਾਲ ਜਾ ਜੋੜੀ:-

ਦੋਹਰਾ॥ ਪੀਪਰ ਬੇਰ ਤਹ ਘਨੀ ਜੰਡ ਕਰੀਰ ਅਪਾਰ । ਨਿਵੜ ਛਾਵ ਸੁੰਦਰ ਘਨੀ ਠੌਰ ਇਕੰਤ ਨਿਹਾਰਿ ॥੩੧੪॥
ਮਦਾਨ ਮੱਧਿ ਬਨ ਤਾਸ ਕੇ **ਛਪੜੀ ਨਿਪਟ ਨਵੀਨ** । ਸ੍ਰੀ ਗੁਰ ਮਨਿ ਹਰਖਤ ਭਏ **ਪੰਚਬਟੀ** ਸਮ ਚੀਨ ॥੩੧੫॥

**ਪਦ ਅਰਥ:-ਮਦਾਨ ਮੱਧਿ....**=ਤਿਸ ਜੰਗਲ ਦੇ ਵਿਚਕਾਰ । **ਛਪੜੀ...**=ਇਕ ਅਦਭੁਤ ਛਪੜੀ ਸੀ । **ਪੰਚਬਟੀ**=ਰਾਮ ਚੰਦ੍ਰ (ਜੀ) ਦੇ ਬਨਬਾਸ ਸਮੇ ਰਹਿਣ ਵਾਲੀ ਪੰਚਵਟੀ ਵਰਗਾ ਅਸਥਨ । **ਸਮ ਚੀਨ**=ਵਰਗਾ ਵੇਖ ਕੇ।

ਕੁੰਡਲੀਆ॥ ਤਬ ਗੁਰਦਾਸ ਕੋ ਗੁਰ ਕਹਾ ਯਹ ਇਕੰਤ ਅਸਥਾਨ । **ਭਾਈ ਦਿਖਿ ਹਰਖਤ** ਭਯੋ ਸੁੰਦਰ ਕ੍ਰਿਪਾ ਨਿਧਾਨ ।
ਸੁੰਦਰ ਕ੍ਰਿਪਾ ਨਿਧਾਨ ਠੌਰ ਯਾ ਸਮ ਨਹੀਂ ਕੋਈ । **ਦਰਸ਼ਨ ਤੇ ਅਘ ਜਾਹਿ,** ਸ਼ਾਂਤ ਦਿਖਿ ਮਨ ਕੋ ਹੋਈ ।
ਪੰਚਬਟੀ ਸਮ ਠੌਰ ਸ੍ਰੀ ਗੁਰ ਮੁਖੋ ਅਲਾਈ । ਤੰਬੂ ਇਹ ਮਦਾਨ ਲਾਇ ਸੁੰਦਰ ਸੁਖਦਾਈ ॥ ੩੧੬॥

ਪਦ ਅਰਥ:-**ਦਰਸ਼ੰਨ ਤੇ ਅਘ...**=ਵੇਖ ਕੇ ਮਨ ਨੂੰ ਸ਼ਾਂਤੀ ਮਿਲਦੀ ਹੈ ਦਰਸ਼ਨ ਕਰਕੇ ਪਾਪ ਦੂਰ ਹੋ ਜਾਂਦੇ ਹਨ।

ਅਰਥ:-ਤਦੋਂ ਭਾਈ ਗੁਰਦਾਸ ਨੇ ਅਖਿਆ, ਹੇ ਕਿਰਪਾ ਦੇ ਖ਼ਜ਼ਾਨੇ ! ਇਹ ਥਾਂ (ਵਾਕਿਆ ਹੀ ਬੜੀ) ਇਕਾਂਤ ਵਾਲੀ ਤੇ ਮਨ ਨੂੰ ਸ਼ਾਂਤੀ ਦੇਣ ਵਾਲੀ ਹੈ। ਵੇਖਣ ਨੂੰ ਬੜੀ ਸੁੰਦਰ ਅਤੇ ਇਸ ਦੇ ਦਰਸ਼ਨਾਂ ਤੋਂ ਹੀ ਸਾਰੇ ਪਾਪ ਦੂਰ ਹੋ ਜਾਂਦੇ ਹਨ। ਇਹ ਥਾਂ ਤੇ (ਸ੍ਰੀ ਰਾਮ ਜੀ ਦੇ ਬਨਬਾਸ ਸਮੇ ਦੇ ਨਿਵਾਸ ਵਾਲੀ ਮਾਨੋ) ਪੰਚਬਟੀ ਹੀ ਹੈ (ਨੋਟ:-ਬ੍ਰਾਹਮਣੀ ਮਿਥਹਾਸ ਨਾਲ ਜੋੜ ਲਿਆ ? ਸਾਵਧਾਨ ਰਹਿਣ ਦੀ ਚਿਤਾਵਨੀ ਹੈ। ਸਮੇ ਨਾਲ ਇਸ ਥਾ ਤੇ ਬ੍ਰਹਮਣੀ ਕਬਜ਼ਾ ਕਰ ਲਿਆ ਜਾਣ ਦਾ ਰਾਹ ਤਾਂ ਨਹੀਂ ਬਣਾਇਆ ਜਾ ਰਿਹਾ ?)। ਏਥੇ ਤੰਬੂ ਲੱਗਾ ਬੜਾ ਸਭਾਇਮਾਨ ਹੋਵੇਗਾ।੩੧੬॥

ਗੁਰਮਤਿ ਗਿਆਨ ਦੇ ਸੂਰਜ ਨਾਲ ਵਹਿਮਾਂ ਭਰਮਾ ਦੀ ਧੁੰਦ ਦਾ ਨਾਸ ਕਰਕੇ ਲੋਕਾਂ ਦਾ ਜੀਵਨ ਸੁਖੀ ਬਨਾਉਣ ਵਾਲੀ ਸਿਖਿਆ ਲਿਖਣ ਦੇ ਥਾਂ, ਭਾਈ ਗੁਰਦਾਸ ਜੀ ਦੀ ਜ਼ਬਾਨੀ, ਕੇਵਲ ਦਰਸ਼ਨ ਤੋਂ ਹੀ ਪਾਪਾਂ ਦਾ ਨਾਸ ਹੋ ਕੇ ਬੇੜੇ ਪਾਰ ਹੁੰਦੇ

ਰਹਿਣ ਵਾਲੇ ਦੁਖਦਾਈ ਭਰਮ ਦਾ ਬੀਜ ਬੀਜਿਆ ਗਿਆ। ਸੇਵਕਾਂ ਨੂੰ ਤੰਬੂ ਕਨਾਤਾ ਲਾਉਣ ਦੀ ਅਗਿਆ ਦੇ ਕੇ ਆਪ ਪੋਥੀਆਂ ਲੈਣ ਚਲੇ ਗਏ ਤੇ, ਨਮਸਕਾਰਾਂ ਕਰਨ ਉਪ੍ਰੰਤ ਕਥਿਤ ਪੋਥੀਆਂ ਦੇ ਕੋਲ ਜਾ ਬੈਠੇ ਅਤੇ–

ਪੁਨਿ ਖਾਸੇ ਚੌਫੇਰ ਸੁ ਚਾਰੇ ਲਗੇ, ਸੁ ਗੁਰੂ ਗੁਰ ਪੁੱਤ੍ਰ ਬੁਢਾ ਅਰੁ ਭਾਈ ।
ਧੁਨਿ ਸੰਖਨ ਕੀ ਸੁ ਅਪਾਰ ਭਈ, ਮਿਲਿ **ਦੇਵ ਬਧੂ** ਸਭ ਦੇਖਨ ਧਾਈ ।
ਸਿਖ ਸੰਗਤਿ ਭੀਰ ਘਨੀ ਸੁ ਭਈ, ਉਪਮਾ ਕਵਿ ਕੋ ਮਨ ਮੈ ਏਹ ਆਈ ।
ਰਾਮ ਕੋ ਜਨਮ ਸੁਨਯੋ ਪੁਰ ਬਾਸਨ, ਨਾਰ ਨਰੈ ਜਨੁ ਦੇਤ ਵਧਾਈ ।੩੧੮।

ਝੂਠ ਨੂੰ ਸਚ ਬਣਾ ਕੇ ਪੂਜਨੀਕ ਬਣਾਉਣ ਵਿਚ ਮਾਹਰ ਲਿਖਾਰੀ, ਗੁਰਮਤਿ ਵਿਰੋਧੀ ਲਿਖਤਾਂ ਵਾਲੀਆਂ ਬਾਬਾ ਮੋਹਨ ਜੀ ਦੀਆਂ ਕਥਿਤ ਪੋਥੀਆਂ ਵਾਲੀ ਝੂਠੀ ਗੱਪ ਦੀ ਮਹਿਮਾ ਨੂੰ ਗਾਥਾ ਦੇ ਹਰ ਮੋੜ ਤੇ ਵਧਾਈ ਤੁਰਿਆ ਜਾ ਰਿਹਾ ਹੈ। ਏਥੇ ਹੁਣ ਕਥਿਤ ਪੋਥੀਆਂ ਵਾਲੀ ਕਲਪਤ ਪਾਲਕੀ ਨੂੰ ਸਤਿਗੁਰੂ ਜੀ ਅਤੇ ਉਨ੍ਹਾਂ ਦੇ (ਲਗ-ਪਗ ੮ ਸਾਲ ਦੇ) ਸਾਹਿਬਜ਼ਾਦਾ ਹਰਿਗੋਬਿੰਦ ਜੀ, ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਚਾਰੇ ਮਹਾਨ ਹਸਤੀਆਂ ਨੇ ਮੋਢਿਆਂ ਤੇ ਚੁਕ ਲਿਆ ਤੇ ਸੰਖਾਂ ਵਾਜਿਆਂ ਦੀ ਗੜਗੱਜ ਵਿਚ ਤੁਰ ਪਏ। ਦੇਵਤਿਆਂ ਦੀਆਂ ਘਰਦੀਆਂ ਇਉ ਵੇਖਣ ਆ ਜੁੜੀਆਂ ਜਿਵੇ ਪਿੰਡ ਵਾਸੀਆਂ ਨੇ ਸ੍ਰੀ ਰਾਮ ਜੀ ਦੇ ਜਨਮ ਦੀ ਖ਼ਬਰ ਸੁਣੀ ਤੇ ਵਧਾਈਆਂ ਦੇਣ ਤੁਦ ਪਈਆਂ ਹੋਣ । ਗੁਰਮਤਿ ਦਾ ਘਾਤ ਕਰੀ ਜਾਣ ਵਿਚ ਜੁਟਿਆ ਹੋਇਆ ਇਹ ਲਿਖਾਰੀ, ਕਿੱਡੇ ਮਨਮੋਹਣੇ ਤਰੀਕੇ ਨਾਲ ਗੁਰੂ ਇਤਿਹਾਸ ਨੂੰ ਪੁਰਾਣਕ ਝੂਠ-ਕਹਾਣੀਆਂ ਦੀ ਝੂਠ-ਸੜਾਂਦ ਵਿਚ ਲਪੇਟੀ ਤੁਰਿਆ ਜਾ ਰਿਹਾ ਹੈ। (ਯਾਦ ਰਹੇ ਕਿ, ੧੯੯੫ ਵਿਚ ਛਪ ਚੁੱਕੀ ਪੁਸਤਕ ਵਿਚ ਰਾਮਾਇਣ ਅਤੇ ਮਹਾਂਭਾਰਤ ਦੋਵੇਂ ' ਕਹਾਣੀਆਂ ਬ੍ਰਾਹਮਣੀ ਕਲਪਣਾ ਦੀ ਉਪਜ, ਝੂਠੀਆਂ ਗਾਥਾਵਾਂ ਸਿੱਧ ਹੋ ਚੁੱਕੀਆਂ ਹਨ। ਸਵਾਮੀ ਦਯਾਨੰਦ ਹਿੰਦੂ ਵਿਦਵਾਨ ਮਹਾਂਪੁਰਖ ਨੇ ਵੀ ਪੁਰਾਣਾ ਨੂੰ ਕਲਪਣਾ ਦੀ ਉਪਜ, ਝੂਠ-ਕਹਾਣੀਆਂ ਦਾ ਸੰਗ੍ਰਹ ਹੀ ਲਿਖਿਆ ਹੈ}

ਤੰਬੂਆਂ ਕਨਾਤਾ ਵਾਲੀ ਥਾਂ ਤੇ ਪੁੱਜ ਕੇ ਸਤਿਗੁਰੂ ਜੀ ਨੇ ਸਾਰਾ ਪ੍ਰਬੰਧ ਵੇਖ ਕੇ ਬੜੀ ਪ੍ਰਸੰਨਤਾ ਪ੍ਰਗਟਾਈ ਅਤੇ:--

ਚੌਪਈ॥ ਸ੍ਰੀ ਗੁਰ ਅਰਜਨ ਮਨ ਹਰਖਾਏ । ਸੁੰਦਰ ਤਹਾਂ ਦੀਵਾਨ ਸਜਾਇ ।
ਜਾਮ ਏਕੁ ਦਿਨੁ ਤਬ ਹੀ ਰਹਾ । ਸ੍ਰੀ ਗੁਰ ਤਬ ਸੰਗਤਿ ਕੋ ਕਹਾ ॥੩੨੧॥
ਜੋ ਛਪੜੀ ਕੀ ਕਾਰ ਕਢਾਵੈ । ਜਨਮ ਮਰਨ ਕੇ ਸੰਸ ਮਿਟਾਵੇ ।
ਸੰਗਤਿ ਸਿੱਖ ਸਭੈ ਸੁਨਿ ਧਾਏ । ਕਾਰ ਪੋਟ ਨਿਜ ਸੀਸ ਉਠਾਏ ॥੩੨੨॥

ਉਸ ਰਮਨੀਕ ਥਾਂ ਤੇ :ਦੀਵਾਨ ਸੱਜ ਗਏ । ਜਦੋ ਇਕ ਪਹਿਰ ਦਿਨ ਰਹਿ ਗਿਆ ਤਾਂ ਸਤਿਗੁਰੂ ਜੀ ਨੇ ਸੰਗਤਿ ਨੂੰ ਆਖਿਆ ਕਿ ਜਿਹੜਾ ਪ੍ਰੇਮੀ ਛਪੜੀ ਵਿਚੋਂ ਕਾਰ ਕੱਢਣ ਦੀ ਸੇਵਾ ਕਰੇਗਾ ਉਸ ਦਾ ਜਨਮ ਮਰਨ ਦਾ ਸੰਸਾ ਜਾਂਦਾ ਰਹੇਗਾ । ਭਾਵ ਉਂਜ ਭਾਵੇ ਬਲਾਤਕਾਰੀਆ, ਚੋਰ, ਕਾਤਲ, ਕੁਝ ਵੀ ਹੋਵੇ, ਕੇਵਲ ਛਪੜੀ ਵਿਚੋਂ "ਕਾਰ" ਕੱਢਣਾ ਹੀ ਚੌਰਾਸੀ ਦੇ ਗੇੜ ਵਿਚ ਬਚ ਨਿਕਲਣ ਵਾਲਾ ਬ੍ਰਾਹਮਣੀ ਲਾਰਾ ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਮੜਿਆ ਗਿਆ ? ਗੁਰਮਤਿ ਦੇ ਸਿਧਾਂਤ ਤੇ ਕਾਰੀ ਚੋਟ ਮਾਰਨ ਵਾਲਾ ਗੁਰਮਤਿ ਵਿਰੋਧੀ ਕਰਮ ਸਤਿਗੁਰੂ ਜੀ ਦੀ ਜ਼ਬਾਨੀ ਕਰਵਾਉਣਾ ਲਿਖਾਰੀ ਦੀ ਕੁਟਲਤਾ ਦਾ ਸਿਖ਼ਰ ਹੈ। "**ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ**" (ਭਾ:ਗੁ:)- ਜੇ ਕੇਵਲ '**ਕਾਰ**' ਕਢਣ' ਨਾਲ ਹੀ ਬੇੜਾ ਪਾਰ ਹੋਣ ਦੀ ਗੱਲ ਕਰਨੀ ਹੁੰਦੀ ਤਾਂ ਕਾਮਨਾ ਰਹਿਤ ਹੋ ਕੇ ਸੇਵਾ ਕਰਨ ਦੀ ਇਹ ਪਾਬੰਦੀ-"**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ** ॥" {੨੮੬} ਲਾਉਣ ਦਾ ਅਰਥ ਕੀ ਬਚਿਆ ? ਜਨਮ ਮਰਨ ਦਾ ਸੰਸਾ ਮਿਟਾ ਲੈਣ ਦੀ ਲਾਲਸਾ-ਕਾਮਨਾ ਤਾਂ ਸੇਵਾ ਅਰੰਭ ਕਰਨ ਤੋਂ ਪਹਿਲਾਂ ਹੀ ਲਗ ਗਈ-**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ** ॥{੨੮੬}-੧੮ **ਗੁਰੂ ਉਪਦੇਸ਼ ਤੇ ਲਕੀਰ ? ਲਾਲਚ ਦੇ ਝਾਂਸੇ ਤੋਂ ਬਿਨਾ** ਕੀ ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਨਹੀਂ ਸੀ ਹੋਣੀ ? ਕਿਸੇ ਜਗਾਹ ਦੀ, ਜਾਂ ਰੁੱਖ ਦੀ ਪੂਜਾ ਤੋਂ, ਕਿਸੇ ਥਾਂ ਦੇ ਜਲ ਵਿਚ ਕੀਤੇ ਇਸ਼ਨਾਨ ਤੋ, ਅਥਵਾ ਕਿਸੇ ਛਪੜੀ ਵਿਚੋਂ 'ਕਾਰ' ਕਢਣ ਮਾਤ੍ਰ ਤੋਂ ਸਤਿਗੁਰੂ ਜੀ ਵਲੋਂ ਮੁਕਤਿ ਪਦਾਰਥ ਦੀ ਬਖ਼ਸ਼ਸ਼ ਹੁੰਦੀ ਦਰਸਾਉਣ ਦਾ ਅਰਥ ਬ੍ਰਾਹਮਣੀ ਮਨਸ਼ਾ ਦੀ ਪੂਰਤੀ ? ਜਦ ਕੇਵਲ ਕਾਰ ਕੱਢਣ ਨਾਲ ਜਨਮ ਮਰਨ ਦਾ ਕਲੇਸ਼ ਖ਼ਤਮ ਹੋ ਕੇ ਜੀਵ-ਆਤਮਾ ਪ੍ਰਭੂ ਚਰਨਾਂ ਵਿਚ ਜਾ ਬਿਰਾਜਦਾ ਹੈ ਤਾਂ ਹੇਠ ਲਿਖੀਆਂ ਗੁਰਮਤਿ-ਪਾਬੰਦੀਆਂ ਦੀ ਕੀ ਲੋੜ ?

# ੩੧- ਗੁਰੂ ਬਾਣੀ ਦੀ ਮਨਮੱਤੀ ਵਰਤੋਂ-ਰੂਪ

# ਘੋਰ ਬੇਅਦਬੀ--

ਇਕ ਘੜੀ ਕਾਰ ਕਰਨ ਉਪਰੰਤ ਸਾਰੀ ਸੰਗਤਿ ਨੇ ਆ ਕੇ ਸਤਿਗੁਰੂ ਜੀ ਨੂੰ ਨਸਮਕਾਰਾਂ ਕੀਤੀਆਂ ਅਤੇ ਬ੍ਰਾਹਮਣੀ ਬੋਲੀ ਵਿਚ ਉਸਤਤਿ ਕਰਕੇ ਗੁਰਦੇਵ ਜੀ ਉਸ ਥਾਂ ਦਾ ਨਾਉਂ ਰੱਖਣ ਲਈ ਬੇਨਤੀ ਕੀਤੀ। ਫਿਰ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੀ ਜ਼ਬਾਨੀ ਵੀ ਉਸਤਤਿ ਅਤੇ ਨਾਮ-ਕਰਨ ਲਈ ਬੇਨਤੀ(੩੨੬-ਚੌਪਈ ਤੱਕ)

ਧਿਆਨ ਰਹੇ ਕਿ ਲਿਖਾਰੀ ਜਦੋਂ ਵੀ ਲੋੜ ਤੋ ਬਿਨਾ ਸਤਿਗੁਰੂ ਜੀ ਦੀ ਉਚੇਚੀ ਉਸਤਤਿ ਦਰਸਾਉਂਦਾ ਆਇਆ ਹੈ, ਉਦੋਂ ਹੀ ਗੁਰਦੇਵ ਜੀ ਨੂੰ ਗੁਰਮਤਿ ਵਿਰੋਧੀ, ਕਰਮ ਕਰਦੇ, ਜਾਂ (ਗੁਰਮਤਿ ਵਿਰੋਧੀ)-ਬਚਨ ਉਚਾਰਦੇ ਦਸਾਉਂਣੋ ਕਦੇ ਨਹੀਂ ਉੱਕਿਆ। ਸੋ ਏਥੇ ਸਤਿਗੁਰੂ ਜੀ ਨੂੰ ਇਉਂ ਕਹਿੰਦੇ ਦਰਸਾ ਲਿਆ:-

**ਸ੍ਰੀ ਮੁਖ ਤੇ ਸ੍ਰੀ ਗੁਰੂ ਕਹਾ ਪੰਚਬਟੀ ਸਮ ਠੌਰ । ਤਹਾਂ ਰਾਮ ਕਛੁ ਦਿਨ ਰਹੇ ਇਹਾਂ ਗ੍ਰਿੰਥ ਸਿਰਮੌਰ ॥੩੨੬॥**

ਚੌਪਈ॥ **ਰਾਮੁ ਗ੍ਰੰਥ ਮੈ ਭੇਦ ਸੁ ਨਾਹੀ** । ਰਾਮ ਨਾਮੁ ਪ੍ਰਗਟ ਯਾ ਮਾਹੀ ।

ਤਾ ਤੇ ਯਾ ਤੀਰਥ ਕੋ ਨਾਮਾ । ਰਾਮ ਸਰੋਵਰੁ ਸਦ ਸੁਖ ਧਾਮਾ ॥੩੨੭॥

ਸਚੁ ਦੇ ਅਵਤਾਰ ਸਚੁ ਦੇ ਢੰਡੋਰਚੀ, ਕਥਨੀ ਕਰਨੀ ਦੇ ਸੂਰੇ, ਸਚੁ-ਰੂਪ ਸਤਿਗੁਰੂ ਜੀ ਦੇ ਸਚੇ ਗੁਰ-ਇਤਿਹਾਸ ਨੂੰ ਪੁਰਾਣਕ-ਗਾਥਾਵਾਂ ਦੀ ਝੂਠ-ਸੜਾਂਦ ਵਿਚ ਗਲੇਫੀ ਆ ਰਹੇ ਲਿਖਾਰੀ ਨੇ, ਸਤਿਗੁਰੂ ਜੀ ਤੋਂ ਇਹ ਸਿੱਧ ਕਰਵਾ ਲਿਆ ਕਿ, ਅਜੁਧਿਆ ਦੇ ਕਥਿਤ ਰਾਜੇ ਦੇ ਘਰ ਜਨਮਿਆ ਅਤੇ ਕੀਥਤ ਤੌਰ ਤੇ ਪੰਚ ਬਟੀ ਵਾਲਾ ਰਾਮ ਹੀ ਅਕਾਲਪੁਰਖ ਹੈ।

ਪੰਜਵੇਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਰੱਬ ਜੀ ਦੇ ਦਰਸ਼ਨ:-

੪੪- **ਜੈਤਸਰੀ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥ ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥ ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥ ੧ ॥ ਰਹਾਉ ॥ ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥ ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥ ੧ ॥ ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥ ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥ ੨ ॥ ੧ ॥ ੨ ॥**{੭●●}

**ਅਰਥ**:-ਹੇ ਸੁਹਾਗਵੰਤੀ ਸਹੇਲੀਹੋ ! (ਹੇ ਸਿਤਗੁਰੂ ਜੀ ਪਿਆਰੇ ਗੁਰਸਿਖ ਵੀਰੋ!) ਮੈਨੂੰ ਪਿਆਰੇ ਪ੍ਰਭੂ ਦਾ ਮਿੱਠਾ ਜਿਹਾ ਸਨੇਹਾ ਦਿਉ। ਮੈਂ (ਜੀਵ ਇਸਤਰੀ, ਉਸ ਪਿਆਰੇ ਦੀ ਬਾਬਤ) ਕਈ ਕਿਸਮਾਂ (ਦੀਆਂ ਗੱਲਾਂ) ਸੁਣ ਸੁਣ ਕੇ ਹੈਰਾਨ ਹੋ ਰਹੀ ਹਾਂ।੧। ਰਾਹਾਉ। ਕੋਈ ਆਖਦਾ ਹੈ ਉਹ ਸਭਨਾ ਤੋਂ ਬਾਹਰ ਹੀ ਵੱਸਦਾ ਹੈ, ਕੋਈ ਆਖਦਾ ਉਹ ਸਭਨਾ ਦੇ ਵਿੱਚ ਵੱਸਦਾ ਹੈ, (ਪਰ) ਉਸ ਦਾ ਰੰਗ (-ਰੂਪ) ਕੋਈ ਲੱਛਣ (ਆਦਿ ਕੁਝ) ਵੀ ਨਜ਼ਰ ਨਹੀਂ ਦਿੱਸਦਾ, ਹੇ ਸੁਹਾਗਣੋ ਮੈਨੂੰ ਤੁਸੀਂ ਸੱਚੀ ਗਲ ਸਮਝਾ ਦਿਉ ।੧। ਨਨਕ ਆਖਦਾ ਹੈ--ਹੇ ਲੋਕੋ ! ਸੁਣੋ । ਉਹ ਪਰਮਾਤਮਾ ਸਾਰਿਆਂ ਵਿਚ ਨਿਵਾਸ ਰੱਖਦਾ ਹੈ, ਹਰੇਕ ਸਰੀਰ ਵਿਚ ਵੱਸਣ ਵਾਲਾ ਹੈ (ਫਿਰ ਵੀ ਉਸ ਨੂੰ ਮਾਇਆਂ ਦਾ) ਰਤਾ ਵੀ ਲੇਪ ਨਹੀਂ ਹੈ। ਉਹ ਪ੍ਰਭੂ ਸੰਤ ਜਨਾਂ ਦੀ ਜੀਭ ਉਤੇ ਵੱਸਦਾ ਹੈ (ਸੰਤਜਨ ਹਰ ਵੇਲੇ ਉਸ ਨਾ ਨਾਮ ਸਿਮਰਦੇ ਹਨ।੨।

੪੫- **ਸੁਨਿ ਮਨ ਅਕਥ ਕਥਾ ਹਰਿ ਨਾਮ॥ ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥ ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥੧॥ ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥ ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥ ੨ ॥ ੧ ॥**{੭੧੯}

ਅਰਥ:--ਹੇ ਮੇਰੇ ਮਨ ! ਉਸ ਪਰਮਾਤਮਾਦਾ ਸਿਮਰਨ ਕਰਿਆ ਕਰਜਿਸ ਦਾ) ਉੱਤਮ ਜਸ ਅਨੇਕਾਂ ਪ੍ਰਸੰਗ, ਪੁਰਾਣਾ ਅਤੇ ਛੇ ਸ਼ਾਸਤਰਰ ਗਾਉਂਦੇ ਹਨ (ਪਰ ਉਸ ਦਾ ਅੰਤਨਹੀਂ ਪਾ ਸਕੇ)। (ਪੁਰਾਣਕ ਗਾਥਾਵਾਂ ਅਨੁਸਾਰ, ਸ਼ਿਵ ਜੀ ਅਤੇ ਤੇਤੀ ਕ੍ਰੋੜ ਦੇਵਤਿਆਂ ਨੇ ਵੀ ਉਸ ਦਾ ਧਿਆਨ ਧਰਿਆ, ਪਰ ਉਹ ਹਰੀ ਦਾ ਭੇਤ ਕਿਸੇ ਨੇ ਨਹੀਂ ਪਾਇਆ। ੧ । (ਹੇ ਮਨੱ! ਉਸ ਪਰਮਾਤਮਾ ਦੀ ਕਥਾ ਸੁਣਿਆ ਕਰ ਜਿਸ ਦਾ) ਜਸ ਦੇਵਤੇ ਮਨੁੱਖ (ਖਿਥਾ) ਗਣ ਗੰਧਰਬ ਪਰ ਗਾਉਂਦੇ ਆ ਰਹੇ (ਦਰਸਾਏ ਹੋਏ ਹਨ)। ਜਿਤਨੀ ਵੀ ਪੈਦਾ ਕੀਤੀ ਹੋਈ ਸ੍ਰਿਟੀ ਹੈਸਾਰੀ ਜਿਸ ਪ੍ਰਭੂ ਦੇ ਗੁਣ ਗਾਉਂਦੀ ਹੈ। ਹੇ ਨਾਨਕ! (ਆਖ--ਹੇ ਮਨ !) ਪਰਮਾਤਮਾ ਜਿੰਨ੍ਹਾਂ ਮਨੁੱਖਾਂ ਉਤੇ ਕਿਰਪਾ ਕਰਦਾ ਹੈ. ਉਸ ਉੱਚੇ ਜੀਵਨ ਵਾਲੇ ਸੰਤ ਬਣ ਜਾਂਦੇ ਹਨ (ਉਵ ਉਸ ਦਾ ਠੀਕ ਠੀਕ ਪੂਰਾ ਭੇਤ ਕੋਈ ਨਹੀਂ ਪਾ ਸਕਦਾ ।੨॥

ਲਿਖਾਰੀ ਦੇ ਉਪਰੋਕਤ ਬਚਨਾ ਵਲ ਧਿਆਨ ਨਾ ਦੇਣ ਤੋਂ ਸੰਪਾਦਕ ਸਾਹਿਬਾਨ ਦਾ ਭਾਵ ਕੀ ਇਹ ਹੈ ਕਿ, ਉਪਰੋਕਤ ਪੰਚਬਟੀ ਵਾਲੇ ਇਸ ਰਾਮ ਵਿਚ-"**ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥**" ਅਤੇ ਇਨ੍ਹਾਂ ਗੁਰੂ ਸ਼ਬਦਾਂ ਵਿਚਲੇ 'ਰਾਮ ' ਵਿਚ ਕੋਈ ਫ਼ਰਕ ਨਹੀਂ ? ਕਸੇ ਪ੍ਰਕਾਰ ਦੀ ਗੁਰਮਤਿ ਸੇਧ ਨਾ ਲਿਖਣ ਵਾਲਿਆਂ ਸਾਡਿਆਂ ਸਨਮਾਨ-ਯੋਗ ਆਗੂਆਂ ਦਾ ਭਾਵ, ਕੀ, ਇਹ ਹੈ ਕਿ, ਅਜੁਧਿਆ ਦੇ ਮੰਦਰਾਂ ਤੋਂ ਅਰੰਭ ਹੋ ਕੇ ਹਿੰਦੂ-ਧਰਮ ਦੇ ਬੇਅੰਤ ਪੰਦਰਾਂ ਵਿਚ ਮੂਰਤੀਆਂ

ਰੂਪ ਸੀਤਾ-ਰਾਮ ਜੀ, ਅਥਵਾ ਰਾਮਾਇਣ ਗਾਥਾ ਵਾਲੇ ਸ੍ਰੀ ਲਛਮਣ ਦੇ ਵੀਰਨ, ਸ੍ਰੀ **ਰਾਮ ਚੰਦ ਜੀ** ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ **ਰਾਮੁ ਰਾਮ** ਵਿਚ-"**ਤਿਨ ਮਹਿ ਰਾਮੁ ਰਹਿਆ ਭਰਪੂਰ ॥**" (ਜਪੁ ਪੰਨਾ ੮)- "**ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥**" (ਪੰਨਾ,੧੮)- "**ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥**" (ਪੰਨਾ ੨੨)-"**ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਹਰਿ ਦੂਰਿ ॥ ੧ ॥ ਰਹਾਉ ॥**(ਪੰਨਾ-੧੯੫) - "**ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥ ਨਾਨਕ ਰਾਮ ਮਿਲੇ ਭ੍ਰਮ ਦੂਰੇ ॥**" (ਪੰਨਾ-੧੫੪) ਕੋਈ ਅੰਤਰ ਨਹੀ ਹੈ ?

ਰਹਿੰਦੀ ਕਸਰ ਵੀ ਪੂਰੀ ਕਰਦਾ ਹੋਇਆ ਲਿਖਾਰੀ ਅੱਗੇ ਹੁਣ ਇੰਉਂ ਬੋਲਿਖਦਾ ਹੈ:-

**ਤਿਸੀ ਪ੍ਰਥਾਇ** ਸ਼ਬਦ ਗੁਰ ਕਹਾ । ਗਉੜੀ ਰਾਗ **ਪਚਾਨਵੇ ਲਹਾ** ।
ਭਗਤ ਸਿੰਘ ਸੁਨਿ ਹਰਖ ਧਰਾਈ । ਗਦ ਗਦ ਹ੍ਵੈ ਪੁਲਕਾਵਲ ਆਈ ॥੩੨੮॥

**ਪਦ ਅਰਥ:-ਪਚਾਨਵੇਂ**=ਗੁਉੜੀ ਰਾਗ ਦਾ ਪਚੰਨਵਾ ਸ਼ਬਦ । **ਗਦ ਗਦ..**=ਪ੍ਰਸੰਨਤਾ ਕਾਰਣ । **ਪੁਲਕਾਵਲ**=ਸਰੀਰ ਦੇ ਰਮ ਖੜੇ ਹੋ ਗਏ । (ਕਲਪਣਾ ਦੀ ਉਪਜ ਇਸ ਭਗਤ ਸਿੰਘ-ਰੂਪ ਝੂਠ-ਪਾਤਰ ਦਾ ਸਰੀਰ ਤੇ ਉਸ ਦੇ ਰੋਮ ? ਸਦਕੇ, ਲਿਖਾਰੀ ਦੇ ਲਿਖਣ-ਮਾਇਆਜਾਲ ਤੋਂ)

ਸੰਪਾਦਕ ਵਿਦਵਾਨਾ ਦੇ ਲਿਖੇ ਤੋਂ "ਪਚਾਨਵੇ" ਪਦ ਤੋਂ=**ਗਉੜੀ ਗੁਆਰੇਰੀ ਮਹਲਾ ੫ ॥---੪ ॥ ੨੬ ॥ ੯੫ ॥**{੧੮੪} ਗੁਰੂ ਸ਼ਬਦ ਸਿੱਧ ਹੈ । ਪਰ ਇਹ ਪਾਵਨ ਗੁਰੂ ਸ਼ਬਦ ਲਿਖਾਰੀ ਦੇ ਅਰਥਾਂ ਨਾਲ ਮੇਲ ਨਹੀਂ ਖਾਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਨੰਬਰਾਂ ਦੇ ਸਿਧਾਂਤ ਦੀ ਜਾਣਕਾਰੀ ਨਾ ਹੁੰਦੀ ਤਾਂ, ਇਸ ਉਲਝਣ ਤੋਂ ਦਾਸ ਲਈ ਬੜੀ ਪ੍ਰੇਸ਼ਾਨੀ ਬਣੀ ਰਹਿਣੀ ਸੀ। ਯਤਨ ਕੀਤਾ ਤਾਂ ਉਸ ਗੁਰੂ ਸ਼ਬਦ ਦੇ ਵੀ ਦਰਸ਼ਨ ਵੀ ਹੋ ਗਏ, ਲਿਖਾਰੀ ਨੇ, ਜਿਸ ਗੁਰੂ-ਸ਼ਬਦ ਦੇ ਅਰਥ ਆਪਣੀ ਨਿੱਜੀ ਵਿਉਂਤ ਅਨੁਸਾਰ ਲਿਖ ਕੇ ਗੁਰਬਾਣੀ ਦੀ ਅਯੋਗ ਵਰਤੋ-ਰੂਪਂ ਗੰਭੀਰ ਅਵੱਗਿਆ ਕੀਤੀ ਹੋਈ ਹੈ। ਸਰਬ-ਸ਼ਾਂਝੇ ਉਪਦੇਸ਼ ਦਾ ਸੋਮਾਂ, ਜਿਹੜਾ ਗੁਰੂ-ਸ਼ਬਦ ਲਿਖਾਰੀ ਦੀ ਚੋਣ ਵਿਚ ਆਇਅ ਹੈ ਉਹ, ਪਾਵਨ ਪਵਿੱਤਰ ਗੁਰੂ ਸ਼ਬਦ ਇਸ ਪ੍ਰਕਾਰ ਹੈ--

੪੬- **ਗਉੜੀ ਮਹਲਾ ੫॥ ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥**

ਹੁਸ਼ਿਆਰ ਲਿਖਾਰੀ ਦੀ ਸ਼ਬਦ-ਚੋਣ ਕਮਾਲ ਦੀ ਹੈ। ਸੰਪਾਦਕ ਸਾਹਿਬ ਜੀ ਵਲੋਂ ਕੋਈ ਸੇਧ ਨਾ ਲਿਖੀ ਹੋਣ ਤੋਂ 'ਰਹਾਉ' ਦੀ ਇਸੇ ਪੰਗਤੀ ਤੋਂ ਸੰਗਤਾਂ ਨੇ ਭਰਮ ਕਬੂਲ ਕਰ ਲਿਆ ਕਿ, ਇਹ ਗੁਰੂ ਸ਼ਬਦ ਪੰਚਮ ਪਾਤਸ਼ਾਹ ਜੀ ਨੇ ਲਿਖਿਆ ਹੀ ਇਸੇ ਥਾਂ ਬਾਰੇ ਸੀ। 'ਰਾਮ ਸਰਿ' ਦਾ ਅਰਥ ਉਹੀ ਸਮਝ ਲਿਆ ਗਿਆ ਜੋ ਲਿਖਾਰੀ ਚਾਹੁੰਦਾ ਸੀ । ਜਿਸ ਤੋਂ ਗੁਰਮਤਿ ਵਿਰੋਧੀ ਸੁੱਖਣਾ **ਦੀ ਭਰਮਾਰ ਅਰੰਭ ਹੋ ਗਈ} ਪਰ ਅਗਲੀ ਹੀ ਪੰਗਤੀ ਕਿਸੇ ਦ੍ਰਿਸ਼ਟਮਾਨ ਸੰਸਾਰੀ ਜਲ ਵਾਲੇ ਸਰੋਵਰ ਦੀ ਸਪੱਸ਼ਟ ਤੌਰ ਤੇ ਖੰਡਣਾ ਕਰ ਰਹੀ ਹੈ**:--

**ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥ ੧ ॥ ਸੰਤਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥ ੨ ॥ ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥ ੩ ॥ ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥**{੧੯੮}{ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਪੋਥੀ ਦੂਜੀ ਪੰਨਾ ੨੪੧ ਅਨੁਸਾਰ ਅਰਥ-}

**ਅਰਥ**:-ਹੇ ਭਾਈ ਪਰਮਾਤਮਾ ਦੇ ਨਾਮ-ਰਸ ਵਿਚ ਸਦਾ ਹੀ ਇਸ਼ਨਾਨ ਕਰਨਾ ਚਾਹੀਦਾ ਹੈ। (ਪਰਮਾਤਮਾ ਦੇ ਨਾਮ ਦਾ ਰਸ) ਸਭ ਤੋਂ ਸ੍ਰੇਸ਼ਟ ਰਸ ਹੈ, ਆਤਮਕ ਜੀਵਨ ਦੇਣ ਵਾਲੇ ਇਸ ਹਰਿ-ਰਸ ਨੂੰ ਬੜੇ ਪ੍ਰੇਮ ਨਾਲ ਪੀਣਾ ਚਾਹੀਦਾ ਹੈ ।੧।**ਰਹਾਉ**। (ਹੇ ਭਾਈ !) ਪਰਮਾਤਮਾ ਦਾ ਨਾਮ ਪਵਿਤ੍ਰ ਜਲ ਹੈ, ਇਸ ਜਲ ਵਿਚ ਇਸ਼ਨਾਨ ਕਰਦਿਆਂ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ (ਸਭ ਵਾਸਨਾਂ ਮੁੱਕ ਜਾਂਦੀਆਂ ਹਨ) ।੧ । ਉਸ (ਹਰਿ-ਨਾਮ-ਜਲ ਵਿਚ ਚੁੱਬੀ ਲਾਉਂਦਿਆਂ) ਪ੍ਰਭੂ-ਸੰਤ ਨਾਲ ਮਿਲਾਪ ਹੋ ਜਾਂਦਾ ਹੈ, (ਤੇ ਮਨੁੱਖ ਆਪਣੇ) ਕ੍ਰੋੜਾਂ ਜਨਮਾ ਦੇ (ਕੀਤੇ ਹੋਏ) ਪਾਪ ਦੂਰ ਕਰ ਲੈਂਦਾ ਹੈ ।੨। ਜਿਹੜੇ ਗੁਰਮੁਖ ਬੰਦੇ (ਹਰਿ-ਨਾਮ ) ਸਿਮਰਦੇ ਹਨ, ਉਨ੍ਹਾਂ ਨੂੰ ਆਪਣੇ ਮਨ ਤੇ ਹਿਰਦੇ ਵਿਚ ਸਰਬ-ਸ੍ਰੇਸ਼ਟ ਆਨੰਦ ਦਾ ਮਾਲਕ ਪਰਮਾਤਮਾ ਹਰ ਵੇਲੇ ਹਾਜ਼ਰ-ਨਾਜ਼ਰ ਦਿੱਸਦਾ ਹੈ ।੩। ਹੇ ਨਾਨਕ ! (ਆਖ--) ਪਰਮਾਤਮਾ ਦੇ ਚਰਨਾਂ ਦੇ ਖ਼ਜ਼ਾਨੇ ਜਿਸ ਮਨੁੱਖ ਨੂੰ ਲੱਭ ਪੈਂਦੇ ਹਨ, ਉਸ ਮਨੁੱਖ ਤੋਂ ਪ੍ਰਭੂ ਦੇ ਭਗਤ-ਸੇਵਕ ਕੁਰਬਾਨ ਜਾਂਦੇ ਹਨ ।੪ । (ਸ੍ਰੀਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਦੂਜੀ ਸਫ਼ਾ ੨੪੧}

ਗੁਰੂ-ਸ਼ਬਦ ਦੇ ਇਨ੍ਹਾਂ ਅਰਥਾਂ ਤੋਂ ਸਾਫ਼ ਸਿੱਧ ਹੈ ਕਿ, ਉਪਰੋਕਤ ਗੁਰੂ ਸ਼ਬਦ ਦਾ ਸੰਬਧ ਕਿਸੇ ਖ਼ਾਸ ਤੀਰਥ ਜਾਂ ਸਰੋਵਰ ਨਾਲ ਨਹੀਂ ਹੈ। ਅਤੇ, ਜਪੁ ਸਾਹਿਬ ਜੀ ਦੀ ੨੧ਵੀਂ ਪਉੜੀ ਤੋਂ ਹੀ ਸਪੱਸ਼ਟ ਹੋ ਚੁੱਕਾ ਹੈ ਕਿ,-"**ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥" ਤੀਰਥਾਂ ਦੇ ਇਸ਼ਨਾਨ ਸਮੇਤ ਵਿਖਾਵੇ ਵਾਲੇ ਕਥਿਤ ਪੁੰਨ ਕਰਮਾਂ ਤੋਂ ਤਿਲ ਕੁ ਮਾਤਰ ਅਹੰਕਾਰ ਤਾਂ ਭਾਵੇਂ ਹੋਰ ਵਧ ਜਾਵੇ ਪਰ ਲਾਭ ਕੋਈ ਨਹੀ ਹੁੰਦਾ ।** ਗੁਰਬਾਣੀ ਦੇ ਇਸ **ਅਟੱਲ ਸਿਧਾਂਤ** ਦੇ ਹੁੰਦਿਆਂ ਕਿ-, (੧) "**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**"{ਪੰਨਾ-੪੮੪}-(੨)-"**ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥ ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ**"॥{ਪੰਨਾ-੧੩੪੮}(੩)-"**ਗੁਰਦੇਵ ਤੀਰਥੁ ਅੰਮ੍ਰਿਤ**

**ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥**"{੨੫●}-(੪)-"**ਅੰਤਰਿ ਗਿਆਨੁ ਮਹਾ ਰਸੁ ਸਾਰਾ ॥ ਤੀਰਥ ਮਜਨੁ ਗੁਰ ਵੀਚਾਰਾ ॥**" {ਪੰਨਾ-੪੧੧} (ਮਿਥੇ ਹੋਏ ਟੀਚੇ ਅਨੁਸਾਰ, (ਬੇਅੰਤ ਗੁਰੂ ਸ਼ਬਦਾਂ ਵਿਚੋਂ) ਗੁਰਮਤਿ ਦਾ ਸਿਧਾਂਤ ਦੇ ਨਿਰਣੇ ਲਈ ਮਿਥੇ ਹੋਏ ਪੰਜ ਗੁਰੂ ਫ਼ੁਰਮਾਨਾ ਦਾ ਅੰਤਮ ਅਥਵਾ ਪੰਜਵਾਂ ਗੁਰੁਸ਼ਬਦ--)-(੫)- "**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥ ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥ ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥ ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥**{ਪੰਨਾ-੬੮੭}

ਉਪਰੋਕਤ ਗੁਰਮਤਿ ਵਿਚਾਰ ਤੋਂ ਸਿੱਧ ਹੈ ਕਿ, ੩੨੮ ਨੰਬਰ ਚੌਪਈ ਵਿਚ ਲਿਖਾਰੀ ਦੇ ਦੇ ਇਹ ਬਚਨ '**ਤਿਸੀ ਪ੍ਰਥਾਇ** ਸ਼ਬਦ ਗੁਰ ਕਹਾ'- ਪਾਠਕ ਨੂੰ ਸਚੁ ਤੋਂ ਦੂਰ ਲੈ ਜਾਣ ਲਈ ਅਮੋਘ ਬਾਣ ਬਣ ਦਾ ਕੰਮ ਕਰ ਰਹੇ ਹੈ। ਉਪ੍ਰੋਕਤ ਗੁਰਬਾਣੀ-ਸ਼ਬਦ ਬਾਰੇ ਇਹ ਕਹਿਣਾ ਕਿ ਉਹ ਕਿਸੇ ਸਰੋਵਰ ਜਾਂ ਤੀਰਥ ਦੇ ਪ੍ਰਥਾਇ ਹੈ, ਗੁਰੂਬਾਣੀ ਦੀ ਅਥਵਾ ਸਤਿਗੁਰੂ ਨਾਨਕ ਸਾਹਿਬ ਦੀ ਜੋਤਿ ਜੁਗਤਿ ਦੇ ਸਦੀਵੀ ਮਾਲਕ, **ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਘੋਰ ਨਿਰਾਦਰੀ ਹੈ।**

ਆਪਣੀ ਵਿਉਂਤ ਦੇ ਮਨਮਤੀ ਅਰਥਾਂ ਦੇ ਅੰਤ ਵਿਚ, ਗੁਰਮੁਖਿ ਪਿਆਰੇ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਰੂਪ ਵਿਚ, ਕੁਟਲਤਾ ਭਰਪੂ ਇਸ ਗੁਰਬਿਲਾਸ ਪੁਸਤਕ ਦੇ ਨਾਇਕ "ਮਨੀ ਸਿੰਘ" ਦੀ ਜ਼ਬਾਨੀ ਇਹ ਬਚਨ ?

**ਦੋਹਰਾ॥** ਜਿਹ ਪ੍ਰਾਪਤਿ ਸੋਊ ਲਹੈ, ਇਹ ਸਰੁ ਪਰਮ ਨਿਧਾਨ ।
ਗੁਰ ਨਾਨਕ ਬਲਿ ਬਲਿ ਤਿਸੈ ਸਦ ਸਦ ਤਿਹ ਕੁਰਬਾਨ ॥੩੩੪॥
**ਇਸ਼ਨਾਨ ਸਮੇ ਨਰੁ ਜੋ ਪੜ੍ਹੇ ਯਾਹਿ ਸ਼ਬਦ ਹਿਤੁ ਧਾਰਿ ।**
**ਰਾਮਸਰ ਕੋ ਇਸ਼ਨਾਨ ਕਾ ਫਲੁ ਹੋਵੈ ਦੁਖਟਾਰ** ॥੩੩੪॥

**ਪਦ ਅਰਥ:-ਸੋਊ ਲਹੈ**=ਉਸ ਨੂੰ ਮਿਲੇਗਾ । **ਸਰੁ**=ਰਾਮਸਰ (ਨਵਾਂ ਸਿਰਜਿਆ ਜਾ ਰਿਹਾ 'ਰਾਮਸਰ' ਨਾਮਕ ਸਰੋਵਰ)। **ਬਲਿ..**=ਵਾਰਨੇ ਜਾਂਦਾ ਹਾਂ । **ਯਾਹਿ..**=ਉਹ ਸ਼ਬਦ ਪ੍ਰੇਮ ਸਹਿਤ । **ਦੁਖਟਾਰ**=ਦੁਖ ਦੂਰ ਕਰਨ ਵਾਲਾ ।

ਗੁਰਮਤਿ ਦੇ ਇਸ ਸਿਧਾਂਤ ਨੂੰ ਪਾਠਕ ਸੱਜਣ ਸਮਝ ਚੁੱਕੇ ਹਨ, ਕਿ, ਤੀਰਥਾਂ ਦੇ ਇਸ਼ਨਾਨ ਤੋਂ ਕੋਈ ਵੀ ਧਾਰਮਿਕ ਲਾਭ ਨਹੀਂ ਹੁੰਦਾ। ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਇਕਸਾਰ ਪਾਵਨ ਪਵਿੱਤਰ ਮੰਨ ਕੇ ਉਸ ਦੀ ਹਰ ਆਗਿਆ ਦੀ ਪਾਲਣਾ ਕਰਦਿਆ ਆਪਣਾ ਜੀਵਨ ਸੁਧਾਰ ਲੈਣ ਦੀ ਗਲ ਛੱਡ ਕੇ, ਗੁਰਬਾਣੀ ਵਿਚੋਂ ਖ਼ਾਸ ਖ਼ਾਸ ਗੁਰੂ-ਸ਼ਬਦ ਚੁਣ ਕੇ, ਜਾਂ ਕਿਸੇ ਖ਼ਾਸ ਬਾਣੀ ਦੀ ਚੋਣ ਕਰਕੇ, ਉਸ ਦੇ ਪਾਠ ਮਾਤਰ ਤੋਂ ਉਚੇਚੇ ਫਲਾਂ ਦੀ ਪ੍ਰਾਪਤੀ ਦਾ ਭਰਮ ਪਾਉਣ ਦੀ ਗਲ, ਗੁਰੂਬਾਣੀ ਦੀ ਨਿਰਾਦਰੀ ਹੈ। ਜੇ ਕੋਈ ਖ਼ਾਸ ਬਾਣੀ ਫਲਾਂ ਦੀ ਦਾਤੀ ਮੰਨ ਲਈਏ ਤਾਂ **ਕੀ, ਬਾਕੀ ਬਾਣੀ ਨਿਰਾਰਥ ਹੈ ?** ਕੇਵਲ ਪਾਠ ਮਾਤਰ ਹੀ ਕਲਿਆਨ-ਕਾਰੀ ਸਮਝ ਲੈਣ ਮੂਰਖ-ਸ਼ਰਧਾ ਬਣ ਜਾਣ ਤੋਂ, ਗੁਰਬਾਣੀ ਵਿਚਲੇ ਅਨਮੋਲ ਗਿਆਨ ਨੂੰ ਸਮਝ ਕੇ ਉਸ ਅਨੁਸਾਰ ਜੀਵਨ ਬਣਾਉਣ ਦੀ ਲੋੜ ਮੁੱਕ ਜਾਣੀ ਕੁਦਰਤੀ ਕਿਰਿਆ ਹੈ। ਕੇਵਲ ਮੰਤ੍ਰ ਪਾਠ ਤੋਂ ਫਲਾਂ ਦੀ ਪ੍ਰਾਪਤੀ ਦਾ ਭਰੋਸਾ ਅਥਵਾ (ਠੱਗ ਖਾਣੇ ਬ੍ਰਾਹਮਣੀ ਧਰਮ ਅਗੂਆਂ ਦੀ ਉਪਜ ਅਜੇਹਾ) ਫੋਕਟ ਵਿਸ਼ਵਾਸ਼, ਗੁਰੂ-ਪੰਥ ਵਿਚ ਵਾੜੀ ਆਉਣਾ, ਕੌਮ ਨਾਲ ਘਿਣਾਵਣਾ ਵਿਸ਼ਵਾਸ਼-ਘਾਤ ਅਤੇ ਸਤਿਗੁਰੂ ਜੀ ਦੇ ਇਨ੍ਹਾਂ ਬਚਨਾਂ ਦੀ ਨਿਰਾਦਰੀ ਹੈ-(੧)-**ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥ ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥ ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ** ॥੨॥{੯੩●} **(੨)- ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ** ॥{੧੨੭} (੩)- **ਪੜਿਐ ਨਾਹੀ ਭੇਦੁ ਬੁਝਿਐ ਪਾਵਣਾ** ॥ {੧੪੮}, (੪)-**ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥ ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥ ੪ ॥** {੬੬੨}-(੫)-**ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥ ੧ ॥** {੬੫੫} ਧਰਮ ਪੁਸਤਕਾਂ ਨੂੰ ਜਾਂ ਕਿਸੇ ਪਾਠ ਨੂੰ ਸਮਝੇ ਬਿਨਾ, ਕੇਵਲ ਪੜ੍ਹੀ ਜਾਣ ਨਾਲ ਕਦੇ ਕਿਸੇ ਦਾ ਕੁਝ ਨਹੀਂ ਸੌਰਿਆ। ਜੋ ਕੁਝ ਅਸੀਂ ਅਖੰਡਪਾਠਾਂ, ਸਹਿਜ ਪਾਠਾਂ ਅਦਿ ਕਈ ਨਾਵਾਂ ਵਾਲੇ ਮੰਤ੍ਰ ਪਾਠਾਂ ਤੋਂ ਪਰਾਪਤ ਹੁੰਦਾ ਮੰਨ ਬੈਠੇ ਹਾਂ, ਸਾਥੋ ਕਈ ਗੁਣਾ ਵੱਧ ਲੋਕਾਂ ਦੀ ਗਿਣਤੀ ਕਏ ਪ੍ਰਕਾਰ ਤੇ ਧਰਮਅਸਥਾਨਾਂ, ਦੇਵਅਸਥਾਨਾ, ਕਬਰਸਤਾਨਾਂ, ਰੱਖਾ ਅਤੇ ਤੋਂ ਪ੍ਰਾਪਤ ਕਰਦੇ ਵੇਖ ਰਹੇ ਹਾਂ। ਸੰਸਾਰ ਵਿਚਲੇ ਅਨੂਪਮ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਵੈਸ਼ਨੂ ਦੇਵੀ ਅਥਵਾ ਕਈ ਨਾਵਾਂ ਵਾਲਾ ਲੱਖਾਂ ਦੇਵੀ ਦੇਵਤਿਆਂ ਦੇ ਮੰਦਰ, ਪੀਰਾਂ ਦੀਆਂ ਕਬਰਾਂ ਦੀ ਕਤਾਰ ਵਿਚ ਲਿਆਂ ਖੜਾ ਕਰਨਾ, ਅਗਿਆਨਤਾ ਹੈ। ਨਿਆਰੇ ਸਤਿਗੁਰੂ ਜੀ ਦਾ ਗਿਆਨ ਹੀ ਸਾਡਾ ਅਸਲੀ ਧਰਮ ਹੈ-

੪੭- **ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥**{੧੩੭੨}

# ੩੨- ਗੁਰਬਣੀ ਵਿੱਚ ਸੈਂਕੜੇ ਵਾਰ ਆਏ 'ਬੁੱਝਣ' ਅਤੇ ਵਿਚਾਰ' ਸ਼ਬਦਾਂ ਵਿਚਲੀਆਂ ਗੁਰੂ-ਸੱਧਰਾਂ ਦਾ ਕੀ ਬਣਿਆ ?

**ਬੁੱਝਣ ਅਤੇ ਵਿਚਾਰ** ਕਰਨ ਦੀਆਂ ਗੁਰੁ ਤਾਕੀਦਾਂ ਦੀ ਪਰਵਾਹ ਨਾ ਕਰਕੇ ਗੁਰਬਾਣੀ ਦੇ ਕੇਵਲ ਪਾਠ-ਮਾਤ੍ਰ ਤੋਂ ਫਲਾਂ ਦੀ ਪ੍ਰਾਪਤੀ ਦੇ ਬ੍ਰਾਹਮਣੀ ਝਾਂਸੇ ਦੇ ਵਿਰੁੱਧ, ਸੰਪਾਦਕ ਮਹਾਂਪੁਰਖਾਂ ਵਲੋਂ, ਸਾਰੀ ਪੁਸਤਕ ਵਿਚ ਕਿਤੇ, ਸੰਕੇਤ ਮਾਤਰ ਵੀ ਚਿਤਾਵਣੀ ਨਾ ਹੋਣ ਦਾ ਅਰਥ ਕੇਵਲ ਏਹੀ ਬਣਦਾ ਹੈ ਕਿ, ਜਥੇਦਾਰੀ ਵਲੋਂ 'ਇਸ ਬ੍ਰਾਮਣੀ ਰੀਤੀ-ਰਿਵਾਜਾਂ ਲਈ ਪੰਥਕ ਪਰਵਾਨਗੀ ਮਿਲ ਚੁੱਕੀ ਹੈ ? ਉਪਰੋਕਤ ਪਦਾਂ ਵਾਲੇ ਕਈ ਗੁਰੂ ਪਦਾਂ ('**ਬੁੱਝਣ**' ਅਤੇ '**ਵਿਚਾਰ**') ਵਿਚੋਂ ਮਿੱਥੇ ਟੀਚੇ ਦੀ ਪਾਲਣਾ ਕਰਦਿਆਂ ਕੇਵਲ ਵਣਗੀ ਮਾਤਰ ਪੰਜ ਗੁਰੂ ਫ਼ੁਰਮਾਨਾਂ ਦਾ ਹਵਾਲਾ ਮਾਤ੍ਰ_(੧) "**ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥**" {ਜਪੁ ਸਾਹਿਬ, ਪੰਜਵੀ ਛੇਵੀ ਪਉੜੀ) (੨) **ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥ ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥ ੬ ॥**{੧੧੫੪}-(੩)- **ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੂਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥**{ਜਪੁ-੧੬ਵੀਂ ਪਉੜੀ) ਸਮਝਣ ਬੁਝਣ ਦੀ ਤਾਕੀਦ ਤਾਂ ਪ੍ਰਿਥਮ ਬਾਣੀ ਤੋਂ ਹੀ ਅਰੰਭ ਹੋ ਚੁੱਕੀ ਸੀ, ਫਿਰ ਸਿਰਜਣਾ ਨਾਲ ਸਬੰਧਤ ਗੁਰਮਤਿ ਦਾ ਤੱਤ-ਸਾਰ ਇਹ ਗੁਰੂ-ਉਪਦੇਸ਼-(੪) **ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥ ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥ ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥ ੪ ॥** {੨●}-(੫) **ਮਨੁ ਮਾਨਿਆ ਨਾਮੁ ਸਖਾਈ ॥ ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ਰਹਾਉ॥**{੫੯੬}-੩

**ਬੁਝੱਣ ਵਾਂਗ, ਵਿਚਾਰ, ਵੀਚਾਰ ਅਥਵਾ ਬਿਚਾਰ ਦਾ** ਸਬੰਧ ਵੀ ਸਮਝ ਸੋਚ ਨਾਲ ਹੀ ਹੈ। ਬਿਚਾਰ ਤੋ ਬਿਨਾ ਨਿਰਾ-**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥ ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥ ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥ ਹੀ ਹੈ। ਕੇਵਲ ਜ਼ਬਾਨੀ** ਪੜ੍ਹੀ ਜਾਣ ਵਿਚ ਲਿਵ ਜਾਂ ਟਿਕਾਉ ਨੂੰ ਕੋਈ ਥਾਂ ਨਹੀ, ਵੀਚਾਰ ਤੋਂ ਸ਼ਬਦ ਗਿਆਨ ਵਿਚ ਧਿਆਨ ਜੁੜਦਾ ਹੈ ਅਤੇ ਲਿਵ, ਟਿਕਾਉ, ਇਕਾਗਰਤਾ, ਗਿਆਨ-ਪ੍ਰਾਪਤੀ ਦਾ ਸਾਧਨ ਬਣਦਾ ਹੈ। ਗੁਰਬਾਣੀ ਵਿੱਚ ਟਿਕਾਉ ਦਾ ਜਾਂ ਲਿਵ ਜੁੜਨ ਦਾ ਅਰਥ ਗਿਆਨ ਦੀ ਪ੍ਰਾਪਤੀ ਅਥਵਾ ਪ੍ਰਭੂ ਨਾਲ ਨੇੜਤਾ, ਜਨਮ ਮਰਨ ਤੋਂ ਛੁਟਕਾਰਾ ਹੈ-(੧) - **ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥ ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥੪॥੧॥**{੫●੩} (੨)-**ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥ ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥ ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥ ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥**{੩੪} (੩) **ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥ ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ॥੧॥ਰਹਾਉ॥**{੫੨੯} (੪)- **ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨ ਪਹਿ ਆਹਾ ॥ ਤਿਨ੍ਾ ਪਰਾਪਤਿ ਏਹੁ ਨਿਧਾਨਾ ਜਿਨ੍ ਕੈ ਕਰਮਿ ਲਿਖਾਹਾ ॥ ੧ ॥**{੫੩●} (੫) - **ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥ ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥ ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥ ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥ ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥ ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥**{੩੩੫} ਇਸ ਤਰ੍ਹਾਂ ਬੇਅੰਤ ਗੁਰੂ ਸ਼ਬਦ ਹਨ ਜਿਨ੍ਹਾਂ ਦੁਅਰਾ ਸਤਿਗੁਰਾਂ ਨੇ ਸਾਨੂੰ ਪੜ੍ਹਨ ਦੇ ਨਾਲ ਸਮਝ ਬੁਝ ਕੇ ਵਿਚਾਰ ਕਰੀ ਰੱਖਣ ਦੀ ਤਾਕੀਦ ਕੀਤੀ ਹੋਈ ਹੈ। ਅਸਾਂ ਸਤਿਗੁਰਾਂ ਦੀ ਇਕ ਨਾ ਸੁਣੀ ਤੇ ਸੰਸਾਰ ਵਿਚ ਬਧੀ ਸਰਬਸ੍ਰੇਸ਼ਟ ਪ੍ਰਭਤਾ ਗੁਆ ਲਈ ਤੇ ਅੱਜ ਸਾਡੀ ਹੋਂਦ ਨੂੰ ਹੀ ਚਣਾਉਤੀਆਂ ਮਿਲ ਰਹੀਅ ਹਨ। ਜਿੰਨਾ ਚਿਰ ਅਸੀਂ ਪੂਰੀ ਤਰ੍ਹਾਂ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਨਹੀਂ ਆ ਜਾਂਦੇ, ਜਿੰਨਾ ਚਿਰ ਅਸੀਂ " ਸਤਿਗੁਰ ਕੇ ਜਮੇ" ਨਹੀਂ

ਬਣਦੇ'' ਅਸੀਂ ਚੜ੍ਹਦੀ ਕਲਾ ਵਲ ਨੂੰ ਮੋੜਾ ਤਾਂ ਕੀ ਖਾਣਾ ਹੈ, ਸਗੋਂ ਦਿਨੋ ਦਿਨ ਨਿਵਾਣ ਵਲ ਨੂੰ ਹੀ ਛਾਲੀਂ ਪਏ ਰਹਿਣਾ ਹੈ। **ਧਿਆਨ ਰਹੇ** ਕਿ, ਸਤਿਗੁਰਾਂ ਦੀ ਛਤਰ ਛਾਇਆ ਹੇਠ ਆਉਣ ਦਾ ਅਥਵਾ "**ਸਤਿਗੁਰ ਕੈ ਜਨਮੇ**" ਅਰਥ ਕੇਵਲ ਏਹੀ ਹੈ ਹੈ ਕਿ, ਅਸੀਂ ਗੁਰਮਤਿ ਗਿਆਨ ਦੀ ਲੋ ਵਿਚ ਆਪਣਾ ਜੀਵਨ ਢਾਲ ਲਈਏ। ਜਿਸ ਦੀ ਨਦਰ, ਬਖ਼ਸ਼ਸ਼, ਅਥਾਵ ਜਿਸ ਤੋਂ 'ਪ੍ਰਸਾਦਿ' ਦੀ ਪ੍ਰਾਪਤੀ ਕਰਨੀ ਹੋਵੇ ਉਸ ਵਰਗਾ ਹੀ ਬਣਨ ਦੀ ਲੋੜ ਹੁੰਦੀ ਹੈ, ਬਖ਼ਸ਼ਸ਼ਾਂ ਦੀ ਬਰਖਾ ਅਰੰਭ ਹੁੰਦੀ ਨੇ ਚਿਰ ਨਹੀ ਲਾਉਣਾ।

੪੮- ਧਨਾਸਰੀ ਮਹਲਾ ੧ ॥ **ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥ ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥ ਗੁਰ ਪਰਸਾਦੀ ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥੧॥ ਰਹਾਉ ॥ ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥ ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥ ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ ਤਿਸੁ ਆਗੈ ਧਰੈ ॥ ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥੩॥ ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥ ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥੪॥ ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥**{੬੬੧}

# ੩੩- ਆਖ਼ਰ, ਭਾਈ ਗੁਰਦਾਸ ਜੀ ਦੀ ਕਲਮ ਚਲ ਹੀ ਪਈ

ਚੌਪਈ ॥ ਮਨੀ ਸਿੰਘ ਤਬ ਕਥਾ ਉਚਾਰੀ । ਭਗਤ ਸਿੰਘ ਸੁਨੀਏ ਨਿਰਧਾਰੀ ।
ਅਥਯੋ ਦਿਵਸ ਗੁੰਬਦ ਵਿਸਿ ਆਈ । ਸਭ ਸੰਗਤਿ ਨਿਜ ਘਰੇ ਸਿਧਾਈ ॥ ੩੩੬ ॥

ਪਦ ਅਰਥ:-ਨਿਰਧਾਰੀ=ਨਿਸਚੇ ਪੂਰਵਕ । ਗੁੰਬਦ=ਅਕਾਸ਼ ਤੇ ਰਾਤ ਛਾ ਗਈ।

ਰਾਤ ਦਾ ਹਨੇਰਾ ਪੱਸਰਿਆ ਦਰਸਾ ਕੇ ਲਿਖਾਰੀ ਨੇ (ਆਪਣੇ) ਭਾਈ ਮਨੀ ਸਿਘ ਦੀ ਜ਼ਬਾਨੀ, ਬਾਬਾ ਬੁਢਾ ਜੀਂ, ਭਾਈ ਗੁਰਦਾਸ ਜੀ ਓਤੇ ਇਕ ਦੋ ਸੇਵਕਾਂ ਤੋਂ ਬਿਨਾ, ਸਾਹਿਬਜ਼ਾਦਾ ਹਰਿਗੋਬਿੰਦ ਸਮੇਤ, ਬਾਕੀ ਸਾਰੀ ਸੰਗਤਿ ਘਰਾਂ ਨੂੰ ਤੋਰ ਦਿੱਤੀ। ਪ੍ਰਸ਼ਾਦ ਪਾਣੀ ਛਕਿਆ ਤੇ ਸਤਿਗੁਰੂ ਜੀ ਬਿਸਰਾਮ ਲਈ ਬਿਰਾਜ ਗਏ।

ਦੋ ਘੜੀਆਂ ਰਾਤ ਰਹਿੰਦੀ ਸੀ ਕਿ ਸਤਿਗੁਰੂ ਜੀ ਨੇ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਕੋਲ ਬੁਲਾ ਕੇ ਸਮਝਾਇਆ ਕਿ, ਇਸ ਥਾਂ ਦੀ ਇਕਾਂਤ ਭੰਗ ਨਹੀਂ ਹੋਣੀ ਚਾਹੀਦੀ। ਸੰਗਤਾਂ ਨੂੰ ਸਦਾ ਸੁਧਾ-ਸਰੋਵਰ ਹੀ ਟਿਕਾਈ ਰੱਖਣ ਲਈ ਬਾਬਾ ਬੁੱਢਾ ਜੀ ਨੂੰ ਤੋਰ ਦਿੱਤਾ । ਸੇਵਕਾਂ ਨੂੰ ਦੂਰ ਲੱਗੀ ਕਨਾਤ ਵਿਚ ਰਹਿਣ ਦੀ ਅਗਿਆ ਕਰਕੇ, ਆਪਣੇ ਤੰਬੂ ਵਿਚ ਕੇਵਲ ਭਾਈ ਗੁਰਦਾਸ ਦੀ ਹਾਜ਼ਰੀ, ਉਸ ਟਿਕਾਣੇ (Camp) ਦਾ ਪੱਕਾ ਨਿਯਮ ਮਿਥ ਦਿੱਤਾ ਗਿਆ। ਲਿਖਣ ਦੀ ਸੇਵਾ ਕਰਨ ਲਈ ਭਾਈ ਗੁਰਦਾਸ ਜੀ ਨੂੰ ਸਤਿਗੁਰੂ ਜੀ ਨੇ ਇਉਂ ਅਖਿਆ:-

ਰਚੋ ਬੀੜ ਤੁਮ ਗ੍ਰਿੰਥ ਅਪਾਰਾ । ਗੁਰਮੁਖੀ ਅੱਖਰ ਮਾਹਿ ਸੁਧਾਰਾ ।
ਮੈਂ ਭਾਖੋਂ ਤੁਮ ਲਿਖੋ ਬਨਾਏ । ਚਤੁਰ ਗੁਰੂ ਬਾਣੀ ਸੁਖਦਾਇ ॥੩੫●॥

**ਪਦ ਅਰਥ:-ਅਪਾਰਾ=**ਜਿਸ ਦਾ ਕੋਈ ਪਾਰਾਵਾਰ ਨਹੀ । **ਗੁਰਮੁਖੀ...=**ਗੁਰਮੁਖੀ ਅੱਖਰਾਂ ਵਿਚ ਚੰਗੀ ਤਰ੍ਹਾਂ ਸਹੀ ਕਰਕੇ । **ਭਾਖੋਂ=**ਮੈਂ ਉਚਾਰਨ ਕਰਾਂਗਾ । **ਲਿਖੋ ਬਨਾਏ=**ਉਸ ਨੂੰ ਠੀਕ ਲਿਖੋ । **ਸੁਖਦਾਇ=**ਸੁਖ ਦੇਣ ਵਾਲੀ, (ਸਰੀਰਕ ਸੁਖ ਕਿ ਆਤਮਕ ? ਸੁਖ ਦੇਣ ਵਾਲੀ ਦੇ ਥਾਂ ਗਿਆਨ ਦੀ ਸੁਗੰਦੀ ਨਾਲ ਮੁਨੱਖ ਨੂੰ 'ਅੱਕ' ਤੋਂ ' ਚੰਦਨ' ਬਣਾਉਣ ਵਾਲੀ ਲਿਖਣਾ.....? ),

ਪੋਥੀਆਂ ਇਹ ਗੁਰ ਬੇਦ ਸੁ ਬਾਣੀ । ਹਮ ਜੋ ਕਹੀ ਤੁਮ ਪਹਿ ਇਕਠਾਣੀ ।
ਜਥਾ ਸਮਝਿ ਅਸਥਾਨ ਬਨਾਏ । ਹਮ ਭਾਖੇਂ ਤੁਮ ਲਿਖੋ ਸੁਹਾਏ ॥੩੫੧॥

**ਬੇਦ...=**ਚਾਰ ਗੁਰੂ ਸਾਹਿਬਾਨ ਦੀ ਬਾਣੀ। **ਇਕਠਾਣੀ=**ਇਕ ਥਾਂ ਇਕੱਠੀਆਂ ਕਰਕੇ । **ਜਥਾ ਸਮਝ=**ਜਿਤਨੀ ਕੁ ਸਮਝ ਹੈ।

ਇਸ ਤਰ੍ਹਾਂ ਲਿਖਾਈ ਦਾ ਕੰਮ ਅਰੰਭ ਹੋ ਗਿਆ । ਸਤਿਗੁਰੂ ਜੀ ਦੇ ਤੰਬੂ ਤੋਂ ਥੋਹੜੀ ਦੂਰ ਭਾਈ ਗੁਰਦਾਸ ਜੀ ਆਪਣੇ ਤੰਬੂ ਵਿਚ ਬਿਸਰਾਮ ਕਰਦੇ ਅਤੇ ਸਮੇ ਸਿਰ ਤਿਆਰ ਹੋ ਕੇ ਲਿਖਾਈ ਲਈ ਸਤਿਗੁਰੂ ਜੀ ਦੇ ਤੰਬੂ ਵਿਚ ਹਾਜ਼ਰ ਹੋ ਜਾਂਦੇ। ਇਸ ਤਰ੍ਹਾਂ ਲਿਖਾਈ ਦਾ ਕੰਮ ਹੋ ਰਿਹਾ ਸੀ ਕਿ-"**ਏਕੁ ਦਿਵਸ ਗੁਰ ਚਰਿਤ ਬਿਚਾਰੇ । ਤਰੈਂ ਸੁਖੇਨ ਸਿੰਧੁ ਨਰ ਪਾਰੇ**" ॥੩੬੯॥

ਇਕ, ਦਿਨ ਸਤਿਗੁਰੂ ਜੀ ਨੇ ਮਨੁੱਖ ਲਈ, ਸੰਸਾਰ ਸਮੁੰਦਰ ਤੋਂ ਸੌਖਿਆਂ ਪਾਰ ਲੰਘਾਉਂਣ ਦਾ ਸਾਧਨ ਬਣਾਉਣ ਲਈ ਵਿਚਾਰਿਆ ਤੇ, '**ਜਾਮ ਦਿਵਸੁ ਜਬ ਹੀ ਰਹਯੋ ਗਏ ਰਾਮਸਰ ਆਪਿ । ਬਾਵਨ ਅਖਰੀ ਤਬ ਰਚੀ ਸ੍ਰੀ ਮੁਖਿ ਸ੍ਰੀ ਗੁਰ ਜਾਪਿ**'॥੩੭੨॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਪ੍ਰਸੰਗ ਲਿਖ ਰਿਹਾ ਲਿਖਾਰੀ, ਇਸ ਪਾਵਨ ਪਵਿੱਤਰ ਇਕਾਂਤ ਥਾਂ ਵਿਚ ਪੁਰਾਣਾ ਦੇ ਝੂਠ ਨੂੰ ਲਿਆ ਵਾੜਨਾ ਨਾ ਭੁੱਲਿਆ। ਗਉੜੀ ਰਾਗ ਵਿਚ 'ਬਾਵਨ ਅੱਖਰੀ' ਬਾਣੀ ਦੀ ਰਚਨਾ ਕੀਤੀ ਅਤੇ ਨਾਲ ਹੀ ਗੁਰਮਤਿ ਵਿਰੋਧੀ ਵਰ ?--

ਚੌਪਈ॥ ਸ੍ਰੀ ਮੁਖਿ ਤਾਂ ਕੀ ਉਪਮਾ ਕਈ । ਗਉੜੀ ਰਾਗ ਮਹਿ ਇਹ ਭਈ ।
**ਤੀਨਿ ਲੋਕ ਮਧਿ ਜੋ ਨਰ ਪੜ੍ਹੈ** । ਜਨਮ ਜਨਮ **ਅਘ ਛਿਨ ਮਹਿ ਸੜੈ** ॥੩੭੨॥

ਬਾਵਨ ਅੱਖਰੀ ਨੂੰ ਕੇਵਲ ਪੜ੍ਹਨ ਨਾਲ ਹੀ ਬੇੜੇ ਪਾਰ ? ਬਾਕੀ ਗਰਬਾਣੀ ਬਾਰੇ ਕੀ ਫ਼ੁਰਮਾਨ ਹੋਇਆ?

ਦੋਹਰਾ ॥ ਜਾਮ ਨਿਸਾ ਜਬ ਹੀ ਗਈ ਮਨਿ ਵਿਚਾਰ ਗੁਰ ਕੀਨ । ਸਮਾ ਘੋਰ ਕਲਿ ਆਯੋ ਨਰ ਵਿਖਿਅਨ ਲੀਨ ॥੩੭੬॥
ਏਕ ਘਰੀ ਨਹਿ ਹਰਿ ਭਜੈ ਨਹਿ ਧਨ ਦਾਨ ਕਰੇਹਿ । ਅਤਿ ਅਚਰਜ ਮੋ ਮਨਿ ਭਯੋ ਮੁਕਤਿ ਕੈਸ ਬਿਧਿ ਲੇਹ ॥੩੭੭॥

(ਗੁੰਮਨਾਮ ਲਿਖਾਰੇ ਦੀ ਕਲਪਣਾ ਦੀ ਉਪਜ) ਹੇ ਭਾਈ ਮਨੀ ਸਿੰਘ ਜੀਓ ! ਅਜੇ ਹੁਣੇ ਤਾਂ ਤਸੀ ਇਹ ਲਿਖ ਕੇ ਹਟੇ ਹੀ ਹੋ, ਕਿ, ਤਿੰਨਾ ਲੋਕਾਂ ਵਿਚ ਜਿਹੜਾ ਪ੍ਰਾਣੀ ਵੀ ਬਾਵਨ ਅੱਖਰੀ ਦਾ ਪਾਠ ਕਰਦਾ ਹੈ ਇਕ ਛਿਣ ਵਿਚ ਉਸ ਦੇ ਜਨਮਾ ਜਮਾਂਤਰਾਂ ਦੇ ਪਾਪ ਸੜ ਕੇ ਸੁਆਹ ਹੋ ਜਾਂਦੇ ਹਨ, ਪਰ ਏਥੇ ਮੁੜ ਉਹੀ ਚਿੰਤਾ ਕਿ, ਕਲਿਜੁਗ ਵਿਚ ਜਦ ਕਿ ਮਨੁੱਖ ਵਿਕਾਰਾਂ ਵਿਚ ਪ੍ਰਵਿਰਤ ਹੈ ਅਤੇ ਨਾ ਹਰੀ ਦਾ ਭਜਨ ਕਰਦਾ ਹੈ ਅਤੇ ਨਾ ਆਪਣਾ ਧਨਾ-ਦੌਲਤ ਹੀ (ਬ੍ਰਾਹਮਣਾ ਨੂੰ) ਦਾਨ ਕਰਦਾ ਹੈ ਤਾਂ ਇਸ ਦਾ ਪਾਰ ਉਤਾਰਾ ਕਿਵੇ ਹੋਵੇ ?

ਚੌਪਈ ॥ ਸਿੰਮ੍ਰਿਤਿ ਸਾਸਤ੍ਰ ਬੇਦ ਬਖਾਨੇ । ਚਵੀ ਹਜ਼ਾਰ ਸ੍ਵਾਸ ਨਰ ਠਾਨੇ ।
ਅਸ ਉਪਾਵ ਕਰੀਏ ਕੋ ਤਾ ਤੇ । ਸ੍ਵਾਸ ਸਫ਼ਲ ਹੋਵੈ ਸਭਿ ਯਾ ਤੇ ॥ ੩੭੮॥

ਏਥੇ ਵਾਧਾ ਇਹ ਹੈ ਕਿ ਹੁਣ ਸਵਾਸਾਂ ਦੇ ਹਿਸਾਬ ਨਾਲ ਮਨੁੱਖ ਦੀ ਕਲਿਆਣ ਦੀ ਤਿਆਰੀ ਹੋ ਰਹੀ ਹੈ ।

## ਲਿਖਾਰੀ ਦੀ ਅਜੀਬ ਹੁਸ਼ਿਆਰੀ ?

ਲੋਹੜੇ ਦਾ ਕੁਟਲ, ਵਿਦਵਾਨ ਲਿਖਾਰੀ ਚੰਗੀ ਤਰ੍ਹਾਂ ਜਾਣਦਾ ਸੀ ਕਿ, ਪੰਚਮ ਪਾਤਸਾਹ ਜੀ ਨੇ ਸੁਖਮਨੀ ਸਾਹਿਬ ਦੀ ਨੌਵੀਂ ਅਸਟਪਦੀ ਦੇ ਅਰੰਭਕ ਬਚਨਾਂ ਵਿਚ ਸਿਮ੍ਰਿਤੀਆਂ ਸ਼ਾਸਤ੍ਰਾਂ ਬਾਰੇ ਸਪੱਸ਼ਟ ਲਿਖ ਦਿੱਤਾ ਹੋਇਆ ਹੈ ਕਿ-" **ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥ ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥" ਤੋਂ ਪੰਚਮਪਾਤਸ਼ਾ ਜੀ ਦੀ ਹੀ ਜ਼ਬਾਨੀ ਹੁਣ ਇਹ ਲਿਖ ਲਿਆ ਕਿ** ਸੁਖਮਨੀ ਸਾਹਿਬ ਦੀ ਰਚਨਾ ਦੀ ਪ੍ਰੇਰਨਾ ਉਨ੍ਹਾਂ ਨੇ ਸਿਮ੍ਰਿਤੀਆਂ ਆਦਿ ਤੋਂ ਹੀ ਲਈ ਸੀ । ਗੁਰਬਾਣੀ ਵਿਚਲੇ ਸਪੱਸ਼ਟ ਫ਼ੁਰਮਾਨ ਦੀ ਪਰਵਾਹ ਨਾ ਕਰਦਿਆਂ ਸਾਡੇ ਪਰਚਾਰਕ ਸਾਹਿਬਾਨ ਇਸ ਲਿਖਾਰੀ ਦੀ ਲਿਖਤ ਅਨੁਸਾਰ ਹੀ ਗੁਰੂ ਦਰਬਾਰਾਂ ਵਿਚ ੨੪ ਹਜ਼ਾਰ ਸਵਾਸਾਂ ਦੀ ਕਲਿਆਣ ਦੀ ਗਲ ਸਮਝਾ ਰਹੇ ਹੁੰਦੇ ਹਨ। ਏਸੇ ਤਰ੍ਹਾਂ ਥਾਂ ਥਾਂ ਤੇ ਲਿਖਾਰੀ ਦੀ ਇਹ ਲਿਖਤ ਗੁਰਮਤਿ ਤੋਂ ਸਾਨੂੰ ਨਿਰੰਤਰ ਤੋੜੀ ਜਾਂਦੀ ਰਹੀ ਪਰ ਸਾਡੇ ਜਥੇਦਾਰ ਸਾਹਿਬਾਨ ਨੂੰ ਨਜ਼ਰ ਨਾ ਆਈ ?

ਜਦੋਂ ਤਿੰਨ ਪਹਿਰ ਰਾਤ ਬੀਤ ਗਈ ਤਾਂ ਸਤਿਗੁਰ ਜੀ ਨੇ ਭਾਈ ਗੁਰਦਾਸ ਜੀ ਨੂੰ ਨਾਲ ਲਿਆ ਅਤੇ ਇਸ਼ਨਾਨ ਕਰਕੇ ਸਰੋਵਰ ਦੀ ਪੂਰਬ ਉਤਰ ਦੀ ਨੁੱਕਰੇ ਇਕ **ਸੁਖਦਾਇਕ ਬੇਰੀ** ਦਾ ਰੁੱਖ ਵੇਖਿਆ । ਉਸ ਦੇ ਹੇਠਾਂ ਕਿਰਪਾ ਦੇ ਸਾਗਰ ਸਤਿਗੁਰੂ ਜੀ ਬੈਠ ਗਏ। ਭਾਈ ਜੀ ਵੀ ਜਦ ਉਨ੍ਹਾਂ ਦੇ ਸਾਹਮਣੇ ਜ਼ਮੀਨ ਦੇ ਅਸਣ ਜਮਾ ਬੈਠੇ ਤਾਂ ਸਤਿਗੁਰੂ ਜੀ ਨੇ ਭਾਈ ਜੀ ਨੂੰ ਸਮਝਾਇਆ ਕਿ ਪਾਪਾਂ ਦੇ ਕਾਰਨ ਮਨੁੱਖ ਮਾਂ ਦੇ ਪੇਟ ਵਿਚਲੇ ਗੰਦ ਮੂਤ ਵਿਚ ਉਲਟੇ ਸਿਰ ਲਟਕਦਾ ਹੈ ਅਤੇ ਉਸ ਨੂੰ ਧੁੰਨੀ ਰਸਤੇ ਖ਼ੁਰਾਕ ਮਿਲਦੀ ਹੈ (-੩੮੭ ਤੱਕ) ਤਾਂ:-

### ਗਰੁੜ ਪੁਰਾਣ ਵਾਲਾ ਬੇ ਦਲੀਲਾ ਕੁਫ਼ਰ ?:-

ਦੋਹਰਾ ॥ ਅਨਿਕ ਦੁੱਖ ਤਿਹ ਠਾਂ ਧਰੇ ਜਾ ਤੇ ਵਾਰ ਨ ਪਾਰ । ਜਠਰਾਗਨੀ ਸਾੜੈ ਪ੍ਰਬਲ ਬਡੋ ਦੁੱਖ ਚਿਤਿ ਧਾਰਿ ॥੩੮੮॥
**ਸਹੰਸ੍ਰ ਜਨਮ ਸੁਧਿ ਹੋਇ ਤਬ, ਪਾਪ ਪੁੰਨ ਜੋ ਕੀਨ** । ਸੋ ਵਿਚਾਰ ਲੱਜ ਧਰੈ ਤਬ ਭਗਵੰਤ ਚਿਤਿ ਚੀਨ ॥੩੮੯॥।

**ਪਦ ਅਰਥ:-ਠਾਂ..**=ਮਾਤਾ ਦੇ ਪੇਟ ਵਿਚ । **ਵਾਰ ਨ ਪਾਰ**=ਕੋਈ ਹਦ ਬੰਨਾ ਨਹੀ । **ਜਠਰਾਗਨਿ**=ਪੇਟ ਦੀ ਅਗਨੀ । **ਪ੍ਰਬਲ..**=ਬਹੁਤ ਦੁਖੀ ਕਰਦੀ ਹੈ । **ਸਹੰਸ੍ਰ ਜਨਮ..**=ਪਹਿਲੇ ਹਜ਼ਾਰ ਜਨਮਾਂ ਦੀ । **ਪਾਪ ਪੁੰਨ....=ਚੰਗੇ ਮਾੜੇ ਕਰਮਾਂ ਦਾ ਪਤਾ ਲੱਗਦਾ ਹੈ ਜੋ ਇਸ ਨੇ ਕੀਤੇ ਹੁੰਦੇ ਹਨ** । **ਲੱਜਾ**=ਸ਼ਰਮਿੰਦਾ ਹੁੰਦਾ ਹੈ। **ਚੀਨ..**=ਮਨ ਵਿਚ ਯਾਦ ਕਰਦਾ ਹੈ।

" ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ " ਪੁਸਤਕ ਦੇ ਚੌਥੇ ਭਾਗ ਦੇ ਤੀਜੇ ਕਾਂਡ ਵਿਚ ਪਾਪ-ਪੁੰਨ ਬਾਰੇ ਗੁਰਮੀਤ ਦਾ ਸਿਧਾਂਤ ਗੁਰੂ ਸ਼ਬਦਾਂ ਦੇ ਅਧਾਰ ਤੇ ਬੜੇ ਵਿਸਥਾਰ ਨਾਲ ਸਪੱਸ਼ਟ ਕੀਤਾ ਹੋਇਆ ਹੈ। ਗੁਰਦੇਵ ਜੀ ਦੀ ਨਜ਼ਰ ਵਿਚ ਪਾਪ ਅਤੇ ਪੁੰਨ ਦੇ ਹਿਸਾਬ ਦਾ ਅਨੁਭਵ ਇਕ ਭਰਮ ਹੇ-(੧) -"**ਸੁਖ ਦੂਖ ਜਨ ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀ ਲੇਪਾ ॥**" {੨੬੬}-੩ (੨)-**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥**{੨੯●}-(੩)- **ਪਾਪ ਪੁੰਨ ਦੁਇ ਏਕ ਸਮਾਨ ॥ ਨਿਜ**

**ਘਰਿ ਪਾਰਸੁ ਤਜਹੁ ਗੁਨ ਆਨ ॥੩॥{੩੨੫}-(੪)**-ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥ ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥੫॥ {੧੧੦}-੧-੨ ਗੁਰਦੇਵ ਜੀ ਦਾ ਫ਼ਤਵਾ ਹੈ ਕਿ ਪਾਪਾਂ ਅਤੇ ਪੁੰਨਾਂ ਦੇ ਹਿਸਾਬ-ਕਿਤਾਬ ਦਾ ਅਤੇ ਨਰਕਾਂ ਤੋਂ ਬਚ ਕੇ ਸੁਰਗਾਂ ਵਿਚ ਪੁੱਜਣ ਦਾ ਝਮੇਲਾ ਅਵੇਦਾਂ ਸ਼ਾਸਤ੍ਰਾਂ ਤੋਂ ਖੜਾ ਹੋਇਆ ਜੋ ਬ੍ਰਾਹਮਣ ਲਈ ਭਿਆਨਟ ਲੁੱਟ ਦਾ ਸਾਧਨ ਬਣਿਆ। (੫)-**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ** ॥੨॥{੩੯੫}-(੬)-**ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ ॥ ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ ॥{੯੪੯}-ਪਉ-੭ (੭)- ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥ ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥{੧੦੧੨}-੬-** (੮)-ਪਾਪ ਪੁੰਨ ਵਰਤੈ ਸੰਸਾਰਾ ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥ ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥{੧੦੫੨}-੯ (੯)- **ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥ ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥{੧੨੪੩}-੧੬ (੧੦) ਦ੍ਰਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥ ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ** ॥੧॥ {੧੩੨੯}-੧੦ ਸੋ ਪਾਪ-ਪੁੰਨ ਦੁਖ-ਸੁਖ ਰੂਪ ਸੁਰਗ ਨਰਕ ਆਦਿ ਬ੍ਰਾਹਮਣੀ ਮਾਇਆ ਜਾਲ ਦੇ ਸਭ ਕੁਝ ਨੂੰ ਗੁਰਮਤਿ ਗਿਆਨ ਤਾਰ ਤਾਰ ਕਰ ਰਿਹਾ ਸੀ, ਪਰ ਅਫ਼ਸੋਸ ਸਾਡੇ ਜਥੇਦਾਰ ਰੂਪ ਧਰਮਆਗੂਆਂ ਨੇ ਸਤਿਗੁਰੂ ਜੀ ਦੇ ਇਸ ਉਪਕਾਰ ਨੂੰ ਮਿਟੀ-ਘੱਟੇ ਵਿਚ ਰੋਲ ਦਿੱਤਾ:-

ਗੁਰਦੇਵ ਜੀ ਨੇ ਬੜੇ ਸਾਫ਼ ਤੇ ਸਰਲ ਸ਼ਬਧਾਂ ਵਿਚ ਸਮਝਾਇਆ ਹੋਇਆ ਹੈ ਕਿ, ਪਾਪ-ਪੁੰਨ ਸੁਰਗ ਨਰਕ, ਮੁਹ-ਮਾਇਆ ਆਦਿ ਦੇ ਬੰਧਨ ਮਨੁੱਖ ਨੇ ਆਪ ਆਪਣੇ ਲਈ ਬਣਾਏ ਹਨ। ਗੁਰਮਤਿ ਗਿਆਨ ਇਨ੍ਹਾਂ ਬੰਧਨਾ ਤੋਂ ਮੁਕਤ ਕਰਦਾ ਸੀ। ਪਰ ਕਿਉਂਕਿ ਇਸ ਨਾਲ ਬ੍ਰਾਹਮਣ ਦੀ ਅਥਾਹ ਆਮਦਨ ਬੰਦ ਹੋਣ ਦਾ ਭੈ ਸੀ, ਸੋ ਉਸ ਨੇ ਗੁਰਮਤਿ ਦਾ ਇਹ ਵਡਮੁੱਲਾ ਗਿਆਨ ਪੰਬਮਪ ਪਾਤਸ਼ਾਹ ਜੀ ਦੀ ਜ਼ਬਾਨੀ ਹੀ ਖ਼ਤਮ ਕਰ ਲਿਆ:-

੪੯- **ਸਲੋਕ ਮਃ ੩ ॥ ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥ ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥ ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ॥ ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ॥੧॥{੫੫੧}-ਪਉ:-੭**

## ਲਿਖਾਰੀ ਦੀ ਹੋਰ ਨਿਰਾਰਥ ਬਕੜ-ਵਾਹ

ਚੌਪਈ ॥ ਤੁਹੀ ਤੁਹੀ ਤਬ ਮੁਖੋ ਉਚਾਰੇ । ਹੇ ਪ੍ਰਭ ਕਾਟੋ ਖੇਦ ਹਮਾਰੇ ।
ਨਾਮ ਅਧਾਰ ਦੁਹ ਤਹ ਰਹੈ । ਜਠਰਾਗਨਿ ਤਾਹਿ ਨਾਹਿ ਦਹੈ ॥੩੯੦॥
ਸ੍ਵਾਸ ਸ੍ਵਾਸ ਤਹ ਤੁਹੀ ਉਚਾਰੇ । ਹੇ ਪ੍ਰਭ ਛਿਮਹੁ ਭੂਲ ਇਹ ਵਾਰੇ ।
ਤਬ ਤਕਰਾਰ ਐਸ ਇਹ ਕਰੈ । ਕਾਢੋ ਪ੍ਰਭੂ ਦੇਹ ਮਮ ਜਰੈ ॥੩੯੧॥

ਇਹ ਗਲ ਕਿ ਬਚਾ ਮਾਂ ਦੇ ਪੇਟ ਵਿਚੋਂ ਬਾਹਰ ਆਉਣ ਲਈ ਅਰਦਾਸਾਂ ਕਰ ਰਿਹਾ ਹੁੰਦਾ ਹੈ, ਸੰਸਾਰ ਵਿਚੋਂ ਅੱਜ ਦੇ ਉਹ ਵਗਿਆਨਕ ਵੀ ਪਤਾ ਨਹੀਂ ਕਰ ਸਕੇ ਜੋ ਵੀਰਜ ਦੇ ਗ੍ਰਭ ਵਿਚ ਟਿਕਣ ਦੇ ਸਮੇ ਤੋਂ ਬੱਚੇ ਦੇ ਵਿਕਾਸ ਦੀ ਹਰ ਗਲ ਬੜੇ ਗਹੁ ਨਾਲ ਵੇਖਦੇ ਸੁਣਦੇ ਅਤੇ ਰੀਕਾਰਡ ਕਰਦੇ ਰਹਿੰਦੇ ਹਨ। ਅੱਜ ਸਾਰੀਆਂ ਮਾਤਾਵਾਂ ਪਤਾ ਕਰ ਸਕਦੀਆਂ / ਲੈਂਦੀਆਂ ਹਨ ਕਿ ਉਨ੍ਹਾਂ ਦੇ ਗ੍ਰਭ ਵਿਚ ਲੜਕਾ ਹੈ ਕਿ ਲੜਕੀ ? ਜੋ ਕੁਝ ਲਿਖਾਰੀ ਨੇ ਲਿਖਿਆ ਹੈ ਉਹ ਅਜੋਕੀ ਸਾਇੰਸ *ਲਈ ਸਤਰਤ ਕੂੜ-ਕਬਾੜ ਹੀ ਹੈ।*

ਚਵੀ ਹਜ਼ਾਰ ਸ੍ਵਾਸ ਨਰੁ ਲੇਈ । ਆਠ ਪਹਰ ਪ੍ਰਭ ਕ੍ਯ ਬਿਸਰੇਈ ।
ਨਿਸਿ ਦਿਨ ਮਾਯਾ ਕੇ ਮਦ ਰਾਤਾ । ਜਪੈ ਨ ਤਾਹਿ ਉਦਰ ਜੋ ਤ੍ਰਾਤਾ ॥੩੯੩॥

ਦੋਹਰਾ ॥ ਤਾ ਤੇ ਜਤਨ ਕਰੀਜੀਏ ਸ੍ਵਾਸ ਸਫਲ ਜਿਹ ਹੋਇ । ਆਠ ਮਹਿਰ ਕੇ ਸ੍ਵਾਸ ਜੋ ਜਾਹਿ ਪੜੈ ਢਲੁ ਹੋਇ ॥੩੯੪॥

ਕੋਈ ਐਸੀ ਬਾਣੀ ਰਚੀ ਜਾਏ ਜਿਸ ਦੇ ਪੜ੍ਹਨ ਨਾਲ ਸਾਰੇ ਸਵਾਸ ਸਫ਼ਲ ਹੋ ਜਾਣ। ਕੇਵਲ ਬਾਣੀ ਪੜ੍ਹਨ ਤੋਂ ਹੀ ਅਨੇਕਾਂ ਫਲਾਂ ਦੀ ਪ੍ਰਾਪਤੀ ਦੀ ਗੱਲ ਕਰਨੀ ਨਾ ਭੁਲਣ ਵਾਲਾ ਲਿਖਾਰੀ ਉਹੀ ਬ੍ਰਾਮਣ ਹੈ ਜੋ ਸਾਨੂੰ ਗੁਰਬਾਣੀ ਦੇ ਗਿਆਨ ਤੋਂ ਦੂਰ ਰੱਖ ਕੇ ਸਾਡਾ ਜੀਵਨ ਮੁੜ ਉਹੀ ਬਣਾ ਰਿਹਾ ਹੈ ਜਿਸ ਵਿਚੋਂ ਸਤਿਗੁਰੂ ਜੀ ਨੇ ਕੱਢ ਕੇ ਸਾਨੂੰ ਤੇਜ ਪ੍ਰਤਾਪ ਦੇ ਮਾਲਕ ਬਣਾਇਆ ਸੀ।

# ੩੪- ਦ੍ਰਿਸਟਿਮਾਨ ਹੈ ਸਗਲ ਬਿਨਾਸੀ

ਸੁਖਮਨੀ ਦੀ ਰਚਨਾ ਕਰਨ ਉਪ੍ਰੰਤ ਸਤਿਗੁਰੂ ਜੀ ਦੀ ਜ਼ਬਾਨੀ ਵੀ ਕੇਵਲ ਸਵੇਰ ਵੇਲੇ ਪਾਠ ਕਰਨ ਦੀ ਹੀ ਗੱਲ ਦਰਸਾਈ ਹੈ, ਉਸ ਤੋਂ ਮਿਲਦੀ ਸਿਖਿਆ ਅਨੁਸਾਰ ਜੀਵਨ ਢਾਲ ਲੈਣ ਦੀ ਗੱਲ ਸਾਰੀ ਪੁਸਤਕ ਵਿਚ, ਕਿਤੇ ਨਹੀ ਮਿਲਦੀ। ਇਕ ਪਾਸੇ ਤਾਂ ਸੁਖਮਨੀ ਸਾਹਿਬ ਦੇ ਪਾਠ ਤੋਂ (੪੦੨ ਚੌਪਈ ਤਕ)) ਸਾਰੇ ਸੁਖ ਤੇ ਪਦਾਰਥ ਮਿਲਦੇ ਦਰਸਾ ਲਏ ਫਿਰ ਝਟ ਪਟ ਨਾਲ ਹੀ

ਉਸ ਬੇਰੀ ਦੀ ਮਹਿਮਾਂ ਸਗੋਂ ਸੁਖਮਨੀ ਸਾਹਿਬ ਨਾਲੋਂ ਵੀ ਅਗਾਂਹ ਟਪਾਈ ਜਾ ਰਹੀ ਹੈ, ਜਿਸ ਦੇ ਹੇਠਾਂ ਬੈਠ ਕੇ ਸੁਖਮਨੀ ਸਾਹਿਬ ਲਿਖਣ ਦੀ ਗੱਲ ਉਚੇਚੀ ਗੰਢ ਲਈ ਸੀ। ਸਤਿਗੁਰਾਂ ਨੇ ਉਸੇ ਤੰਬੂ ਵਿਚ ਹੀ ਸੁਖਮਨੀ ਸਾਹਿਬ ਬਾਣੀ ਕਿਉਂ ਨਹੀਂ ਸੀ ਲਿਣੀ ਜਿਸ ਵਿਚ ਬਾਕੀ ਗੁਰਬਾਣੀ ਇਕ ਥਾਂ ਬੈਠ ਕੇ ਲਿਖੀ ਜਾ ਰਹੀ ਸੀ ? ਜਿਹੜੇ ਸਿਖ-ਸੇਵਕ ਹਾਜ਼ਰ ਸਨ. ਉਨ੍ਹਾਂ ਨੇ ਤਾਂ ਕੁਝ ਲਿਖਿਆ ਨਹੀਂ, ਹੁਣ ਸੈਕੜੇ ਸਾਲਾਂ ਮਗਰੋਂ ਪ੍ਰਗਟ ਹੋਇਆ ਇਹ ਲਿਖਾਰੀ ਇਕ ਅਕਾਲ ਦੇ ਪੁਜਾਰੀ ਖ਼ਾਲਸਾ ਜੀ ਨੂੰ ਥਾਂ ਥਾਂ ਤੇ ਰੁਖਾਂ ਦਾ, ਜਲ ਦਾ, ਅਥਵਾ ਕੰਧਾਂ ਕੋਠਿਆਂ ਦਾ ਪੁਜਾਰੀ ਬਣਾਈ ਤੁਰਿਆ ਆ ਰਿਹਾ ਹੈ। ਹੁਣ ਬੇਰੀ ਬਾਰੇ ਇਉ ਲਿਖ ਦਿੱਤਾ:-

ਸੁਖਮਨੀ ਫਲ ਤਿਹ ਪ੍ਰਾਪਤਿ ਹੋਵੈ । **ਬੇਰੀ ਕੇ ਦਰਸਨ ਦੁਖ ਖੋਵੈ** ।
**ਬੇਰੀ ਪਾਪ ਨਿਬੇਰੀ** ਜਾਨੋ । ਜਾ ਕੋ **ਦਰਸ ਸਗਲ ਅਘ ਹਾਨੋ** ॥੪੦੪॥

ਸੁਖਮਨੀ ਸਾਹਿਬ ਦਾ ਪਾਠ ਕਰਨ ਦੀ ਖੇਚਲ ਵੀ ਮੁਕਾ ਦਿੱਤੀ। ਬੇਰੀ ਦੇ ਦਰਸ਼ਨਾ ਤੋਂ ਹੀ ਸੁਖਮਨੀ ਸਾਹਿਬ ਦੇ ਪਾਠ ਦਾ ਫਲ ਅਤੇ ਵਾਧਾ ਇਹ ਕਿ, ਬੇਰੀ ਸਾਰੇ ਪਾਪਾਂ ਦਾ ਨਿਬੇੜਾ ਕਰਨ ਵਾਲੀ ਵੀ ਦਰਸਾ ਦਿੱਤੀ । ਫਿਰ ਵੱਡਾ ਵਾਧਾ ਇਹ ਕਿ, ਸਾਰੇ ਸਿਰਮੌਰ ਜਥੇਦਾਰ ਸਾਹਿਬਾਨ ਦੇ ਪ੍ਰਸੰਸਾ ਪੱਤਰ ਅਤੇ **S.G.P.C.** ਦੀ ਮੋਹਰ ? ਕਿਵੇ ਰਹਿ ਜਾਣਗੇ ਖ਼ਾਲਸਾ ਜੀ **ਏਕਤਾ ਦੇ ਪੁਜਾਰੀ** ?

ਇਸ ਵਿਸ਼ਵਾਸ਼ ਘਾਤੀ ਧੰਦੂਘਾਰੇ ਵਿਚੋਂ ਸਹੀ ਸਲਾਮਤ ਬਚ ਨਿਕਲਣ ਲਈ ਆ ਜਾਉ ਮੁੜ ਆਪਣੇ ਸਤਿਗੁਰੂ ਜੀ ਦੇ ਗਿਆਨ-ਛੱਤਰ ਦੀ ਛਾਂਵੇ {ਸਤਿਗੁਰੂ ਜੀ ਵਾਜਾਂ ਮਾਰ ਮਰ ਕੇ ਸਾਨੂੰ ਬੜਾ ਸਪੱਸ਼ਟ ਅਤੇ ਸਦੀਵੀ ਸਚਾਈ ਵਾਲਾ ਸਿਧਾਂਤ ਬਖ਼ਸ਼ਸ਼ ਕਰ ਰਹੇ ਹਨ, ਕਿ ਅੱਖੀਆਂ ਨਾਲ ਵੇਖੀ ਜਾਣ ਵਾਲੀ ਸੰਸਾਰ ਦੀ ਹਰ ਵਸਤੂ ਭਾਵ ਇਹ ਦਿਸਦਾ ਸੰਸਾਰ ਪਸਾਰਾ ਜੀਵ ਜੰਤ ਸਭ ਕੁਝ ਨਾਸਵੰਤ ਹੈ-**ਦ੍ਰਿਸਟਿਮਾਨ ਹੈ ਸਗਲ ਮਿਥੇਨਾ** ॥{੧੦੮੩॥- ਦਿਸਦਾ ਸਾਰਾ ਸੰਸਾਰ ਆਪਣੇ ਅੰਤ ਵਲ ਨੂੰ ਨਿਰੰਤਰ ਚਾਲੇ ਪਿਆ ਘਟਦਾ ਘਟਦਾ ਆਪਣੇ ਖ਼ਾਤਮੇ ਦੇ ਨੇੜੇ ਪੁੱਜ ਰਿਹਾ ਹੈ:-

੫੦- **ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਯ੍ਰ ਗਗਨੰ ॥ ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥ ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥ ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥ ਨਹ ਘਟੰਤ ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ ਸਾਧ ਜਨ ॥ ੯ ॥**{੧੩੫੪}

**ਅਰਥ**:-ਘਟੰਤ=ਭਾਵ, ਹਰ ਪਲ ਘਟ ਰਹੇ ਹਨ, ਨਾਸਵੰਤ ਹਨ ਸੋ, ਰੂਪ ਨਾਸਵੰਤ ਹੈ, ਦੀਪ- (ਧਰਤੀਆਂ) ਨਾਸਵੰਤ ਹਨ, ਸੂਰਜ, ਚੰਦ੍ਰਮਾ ਤਾਰੇ ਆਕਾਸ਼ ਨਾਸਵੰਤ ਹਨ, ਧਰਤੀ ਉਤਲੇ ਉਚੇ ਉਚੇ ਪਹਾੜ ਨਾਸਵੰਤ ਹਨ, ਇਸਤ੍ਰੀ ਪੁੱਤਰ ਭਰਾ ਤੇ ਸੰਬੰਧੀ ਨਾਸਵੰਤ ਹਨ, ਸੋਨਾ, ਮੋਤੀ ਮਾਇਆ ਦੇ ਸਾਰੇ ਸਰੂਪ ਨਾਸਵੰਤ ਹਨ। ਹੇ ਨਾਨਕ ! ਕੇਵਲ ਅਬਿਨਾਸ਼ੀ ਪ੍ਰਭੂ ਨਾਸਵੰਤ ਨਹੀਂ ਹੈ, ਅਤੇ ਉਸ ਦੀ ਸਾਧ-ਸੰਗਤਿ ਵੀ ਥਿਰ ਹੈ।੯।

ਸਤਿਗੁਰੂ ਜੀ ਦਾ ਫ਼ੁਰਮਾਨ ਹੈ ਕਿ, ਕੇਵਲ, ਅਬਿਨਾਸ਼ੀ ਪਰਮਾਤਮਾ ਤੋਂ ਬਿਨਾ ਕਿਸੇ ਵੀ ਦ੍ਰਿਸ਼ਟਮਾਨ ਨਾਲ ਕੋਈ ਮੋਹ ਪਾਉਣਾ ਦੁਖਾਂ ਦਾ ਕਾਰਨ ਬਣਦਾ ਹੈ। ਦ੍ਰਿਸ਼ਟਮਾਨ ਪਦਾਰਥਾਂ ਦਾ ਮੋਹ ਪਰਮਾਤਮਾ ਤੋਂ ਦੂਰੀ ਦਾ ਕਰਨ ਬਣਦਾ ਹੈ। ਅਸੀ ਮੋਹ ਤੋਂ ਅਗਾਂਹ ਲੰਘ ਤੁਰੇ, ਰੁਖਾਂ, ਸਰੋਵਰਾਂ, ਕੋਠਿਆਂ ਆਦਿ ਕਈ ਤਰ੍ਹਾਂ ਦੇ ਦ੍ਰਿਸ਼ਟਮਾਨ ਪਦਾਰਥਾਂ ਨੂੰ ਸੁਖਾਂ ਦੇ ਦਾਤੇ ਥਾਪ ਰਹੇ ਹਾਂ। ਇਸ ਬਾਰੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਫ਼ੁਰਮਾਨ:-**ਨਦਰੀ ਆਵੈ ਤਿਸੁ ਸਿਉ ਮੋਹੁ ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥ ਕਰਿ ਕਿਰਪਾ ਮੋਹਿ ਮਾਰਗਿ ਪਾਵਹੁ ॥ ਸਾਧਸੰਗਤਿ ਕੈ ਅੰਚਲਿ ਲਾਵਹੁ ॥ ੧ ॥** {੮੦੧}

ਭਰਮੀ ਲੋਕਾਂ ਦੀਆਂ ਸੱਧਰਾਂ ਪੂਰੀਆਂ ਕਰਨ ਵਾਲੀ (ਸ੍ਰੀ ਦਰਬਾਰ ਸਾਹਿਬ ਅੰਮ੍ਰਿਤ) ਸਰੋਵਰ ਦੇ ਕੰਢੇ ਤੇ ਲੱਗੀ, ਕਥਿਤ ਦੁਖਭੰਜਨੀ ਬੇਰੀ ੧੯੭੩ ਵਿਚ ਸੁੱਕ ਗਈ ਸੀ। ਪਰ ਠੱਗੀਆਂ ਦੀ ਕਮਾਈ ਤੇ ਮੌਜਾਂ ਮਾਣ ਰਹਿਆਂ ਕਥਿਤ ਅੰਮ੍ਰਿਤਧਾਰੀ ਪੁਜਾਰੀਆਂ ਨੇ ਕਿਤੋਂ ਤਾਜ਼ਾ-ਦਮ ਬੇਰੀ ਹੋਰ ਲਆ ਗੱਡੀ । ਹੁਣ ਉਹ ਮੁਟਿਆਰ ਹੋਈ ਨਵੀਂ ਬੇਰੀ, ਲੋਕਾਂ ਦੀਆਂ ਮਨੋ ਕਾਮਨਾ ਪੂਰੀਆਂ ਕਰਨ ਵਾਲੀ-ਝੂਠ ਸੇਵਾ ਨਿਭਾ ਰਹੀ ਹੈ।

"**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ**" ਸਤਿਗੁਰੂ ਜੀ ਦੇ ਇਸ ਪਾਵਨ ਬਚਨ ਨੂੰ ਵਿਸਾਰ ਕੇ, ਤੁੱਛ ਜਿਹੀ ਬੇਰੀ ਨੂੰ ਅਬਿਨਾਸ਼ੀ ਪਰਮਾਤਮਾ ਦੇ ਤੁੱਲ **ਦਾਤੀ** ਬਣਾ ਬਹਿਣ ਵਾਲੇ ਹੇ ਅਮੋੜ ਤੇ ਭਰਮੀ ਮਨ ! ਏਧਰ ਵੇਖ, ਸਤਿਗੁਰੂ ਜੀ ਕਿਸ ਕਿਸ ਪ੍ਰਕਾਰ ਦੇ ਨਾਸਵੰਤ ਸੰਸਾਰ ਦੀ ਸੋਝੀ ਬਖ਼ਸ਼ ਰਹੇ ਹਨ:-

੫੨- **ਪਉੜੀ ॥ ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥ ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀਹ ਮੇਦਨੀ**

**ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥ ੧੭ ॥** {੧੧੦੦}

ਸੋ ਹੇ ਪਿਆਰੇ ਮਿੱਤਰ ! ਚੰਗੀ ਤਰ੍ਹਾਂ ਜਾਣ ਲੈ ਕਿ, ਸਤਿਗੁਰੂ ਜੀ ਜਦ ਸਾਰੇ ਸੰਸਾਰ ਨੂੰ ਰੇਤ ਦੀ ਕੰਧ ਦੇ ਸਮਾਨ ਕਹਿ ਰਹੇ ਹਨ ਤਾਂ ਤੇਰੀ ਇਹ ਪੂਜਨੀਕ ਬੇਰੀ ਕਦੋਂ ਟਿਕੀ ਰਹੀਂ ? ਪਤਾ ਨਹੀਂ ਵਿਚਾਰੀ ਕਿਹੜੇ ਵੇਲੇ ਢਹਿ ਢੇਰੀ ਹੋਣੀ ਹੈ- "**ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥ ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥{੧੪੨੯}**

ਉਸ ਸਰਿਜਣਹਾਰ ਕਰਤਾਰ ਤੋਂ ਬਿਨਾ ਹੋਰ ਸਾਰੇ ਹੀ ਮੁਸਾਫ਼ਰ ਹਨ, ਸਦੀਵੀ ਟਿਕਾਣਾ ਕਿਸੇ ਦਾ ਨਹੀਂ। ਆਉ, ਲੋਕ ਪਰਲੋਕ ਦੇ ਸੁਖਾਂ ਦੇ ਸਚੇ ਦਾਤਾਰ ਦੀ ਸੋਝੀ ਕਰਾ ਰਹੇ, ਸਤਿਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਉਪਦੇਸ਼ ਨੂੰ ਇਕਾਗਰਤਾ ਨਾਲ ਸਮਝ ਕੇ ਆਪਣਾ ਜੀਵਨ ਸੁਆਰ ਲੈਣ ਦਾ ਯਤਨ ਕਰੀਏ :--

ਪ੩- **ਸਿਰੀਰਾਗੁ ਮਹਲਾ ੧ ॥ ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥ ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥ ੧ ॥ ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥ ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥ ੧ ॥ ਰਹਾਉ ॥ ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥ ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥ ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥ ੨ ॥ ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥ ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥ ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥ ੩ ॥**{੬੨}-੧੩

ਪ੪- **ਕਹੁ ਕਬੀਰ ਮਨਿ ਭਇਆ ਅਨੰਦਾ ॥**
**ਗਇਆ ਭਰਮੁ ਰਹਿਆ ਪਰਮਾਨੰਦਾ ॥ ੩ ॥**{੩੨੭}-੩

ਆਪਣੀ ਅਰਦਾਸ ਵਿਚ ਭਰੋਸਾ ਦਾਨ ਮੰਗਣ ਵਾਲੇ ਦੂਲੇ ਖ਼ਾਲਸਾ ਜੀ ਨੂੰ ਆਪਣੀ ਵਿਉਂਤ ਦੇ ਭਰਮਾਂ ਵਿਚ ਫਸਾਈ ਆ ਰਿਹਾ ਲਿਖਾਰੀ, ਆਪਣੇ ਲਿਖੇ ਝੂਠ-ਤੁਫ਼ਾਨ ਦੀ ਜ਼ਿੰਮੇਵਾਰੀ ਵੀ ਆਪਣੇ ਲਿਖਣ ਢੰਗ ਦੀ ਬਦੌਲਤ ਆਪਣੇ ਤੇ ਨਹੀਂ ਲੈ ਰਿਹਾ। ਪਾਠਕਾਂ ਦੀ ਗੱਲ ਦੂਰ ਰਹੀ ਸਾਡੇ ਸਰਬਰਾਹ ਵੀ ਚਕਰੀ ਖਾ ਗਏ । ਸਾਡੀ ਅਗਿਆਨਤਾ ਤੋਂ ਦਲੇਰ ਹੋ ਚੁੱਕੇ ਵੇਖੋ ਇਸ ਨਿਪੁੰਨ ਲਿਖਾਰੀ ਦੀ ਲਿਖਣ ਕਲਾ ਦਾ ਕਮਾਲ:--

ਦੋਹਰਾ ॥ ਭਗਤ ਸਿੰਘ ਸ੍ਰੀ ਗੁਰ ਕਹੀ ਭਾਈ ਲਿਖੀ ਬਨਾਇ ।
ਸੁਖਮਨੀ ਮਾਨੋ ਮੇਰੁ ਸਮ ਸ੍ਰੀ ਮੁਖ ਫਲ ਪ੍ਰਗਟਾਏ ॥੪੦੫॥

ਆਪਣੇ ਮੁੱਖ ਨਾਇਕ ਕਥਿਤ (ਭਾਈ) ਮਨੀ ਸਿੰਘ ਦੀ ਜ਼ਬਾਨੀ ਆਪੇ ਪੈਦਾ ਕੀਤੇ ਹੋਏ (ਝੋਲੀ-ਚੁੱਕ-) ਭਗਤ ਸਿੰਘ ਨੂੰ ਸੰਬੋਦਨ ਕਰ ਕੇ ਇਉ ਅਖਵਾ ਲਿਆ:-(ਗੁਰਮਤਿ ਵਿਰੋਧੀ ਮੇਰੀਆਂ ਗੱਲਾਂ ਨੂੰ ਚੁੱਪ ਕੀਤੇ ਸੁਣੀ ਜਾ ਰਹੇ)" ਹੇ ਭਗਤ ਸਿੰਘ ਜੀਓ! ਜੋ ਕੁਝ ਸਤਿਗੁਰੂ ਜੀ ਨੇ ਆਖਿਆ, ਭਾਈ ਗੁਰਦਾਸ ਜੀ ਨੇ ਸੁਆਰ ਕੇ ਲਿਖ ਲਿਆ, (ਬੇਰੀ ਨੂੰ, ਪਾਵਨ ਸੁਖਮਨੀ ਸਾਹਿਬ ਨਾਲੋਂ ਅਗ੍ਹਾਂ ਲੰਗੀ ਦਰਸਾ ਕੇ, ਇਹ ਵਿਅੰਗ ?) ਸੁਖਮਨੀ ਦੇ ਪੜ੍ਹਨ ਸੁਣਨ ਤੋਂ ਮਿਲਦੇ ਫ਼ਲਾਂ ਦਾ ਪ੍ਰਗਟਾਵਾ, ਵੀ ਸਤਿਗੁਰਾਂ ਨੇ ਆਪਣੇ ਹੀ ਸ੍ਰੀ ਮੁਖਾਰਬਿੰਦ ਤੋਂ ਕੀਤਾ ਹੈ "

ਦੋਹਰੇ ਦਾ ਰਹਿੰਦਾ ਹਿੱਸਾ, ਕਿਤੇ ਇਹ ਲਿਖਾਰੀ ਦਾ ਕੋਝਾ ਵਿਅੰਗ ਤਾਂ ਨਹੀਂ ਹੈ ?-

ਸ੍ਰੀ ਗੁਰ ਕੋ ਇਹ ਬਿਰਦੁ ਹੈ ਜਿਉਂ ਤਿਉ ਦਾਸ ਉਧਾਰ ।
ਦਾਸ ਖੇਦ ਨਹਿ ਦਿਖਿ ਸਕੇ, ਕਰੇ ਤਾਹਿ ਭਵ ਪਾਰਿ ॥੪੦੬॥

ਅਰਥ-ਭਾਵ:- ਸਤਿਗੁਰੂ ਜੀ ਦਾ ਇਹ ਮੁਢਲਾ ਸੁਭਾਵ ਹੈ ਕਿ ਉਹ ਆਪਣੇ ਸੇਵਕਾਂ ਦਾ ਜ਼ਰਾ ਵੀ ਦੁਖ ਨਹੀ ਵੇਖ ਸਕਦੇ ਅਤੇ ਹਰ ਹੀਲੇ ਉਨ੍ਹਾਂ ਦਾ ਪਾਰ ਉਤਾਰਾ ਕਰ ਦਿੰਦੇ ਹਨ (ਭਾਵ, ਵਿਦਿਆ-ਹੀਨ ਸਿਖਾਂ ਤੋਂ ਸੁਖਮਨੀ ਸਾਹਿਬ ਪੜ੍ਹੀ ਤਾਂ ਜਾਣੀ ਹੀ ਨਹੀਂ ਸੀ ਸੋ ਬੇਰੀ ਦੇ ਦਰਸ਼ਨਾਂ ਤੋਂ ਹੀ ਪਾਰਉਤਾਰੇ ਵਾਲਾ ਪ੍ਰਬੰਦ ਕਰ ਦਿੱਤਾ, ਨਹੀਂ ਤਾਂ ਭਲਾ, ਬਾਕੀ ਗੁਰਬਣੀ ਦੇ ਨਾਲ ਤੁੰਬੁ ਵਿਚ ਲਿਖਣ ਦੇ ਥਾਂ ਸੁਖਮਨੀ ਸਾਹਿਬ ਦੀ ਰਚਨਾ ਉਚੇਚੇ ਤੌਰ ਤੇ ਬੇਰੀ ਹੇਠ ਬੈਠ ਕੇ ਕਿਉਂ ਕਰਨੀ ਸੀ ?) "**ਸਦਕੇ ਜਾਈਏ**" ਲਿਖਾਰੀ ਜੀ ਦੀ ਚਪਲਤਾ ਤੋਂ ਅਤੇ ਮੁੱਖ ਜਥੇਦਾਰ ਸਾਹਿਬਾਨ ਵਲੋਂ ਪੰਥ ਤੇ ਕੀਤੇ ਇਸ ਮਹਾਨ ਉਪਕਾਰ ਤੋਂ .. ॥ ਅਜੇਹੇ ਸੱਜਣਾਂ ਦੇ ਹੁੰਦਿਆਂ ਦੁਸ਼ਮਨਾ ਦੀ ਕੀ ਲੋੜ ? ਅਖੀਂ ਵੇਖ ਲਿਆ ਉਰਦੂ ਦੇ ਸ਼ਾਇਰ ਦੇ ਉਸ "**ਚਿਰਾਗ਼**" **ਨੂੰ ਜਿਸ ਨੇ ਆਪਣੇ ਹੀ ਘਰ ਨੂੰ ਅੱਗ ਲਾ ਦਿੱਤੀ ਸੀ।**

# ੩੪- ਲਿਖਾਰੀ ਦਾ ਹੋਰ ਵੀ ਵੱਧ ਕਾਲਾ ਰੂਪ? ਸਤਿਗੁਰੂ ਜੀ ਨੂੰ ਦੇਵੀ ਦੇਵਤਿਆਂ ਵਰਗੇ ਚਰਿਤਰ ਵਿਖਾਉਣ ਵਾਲੇ ਬਣਾ ਦਿੱਤਾ :-

ਸਵੱਯਾ॥ **ਕ੍ਰਿਪਾਸਿੰਧ ਚਰਿਤ ਦਿਖਲਾਵਨ ਹੇਤਿ**, ਮਹਾ ਸੁਖ ਕੇਤ ਸੁ ਬਯੋਂਤ ਬਨਾਯੋ ।
ਗਉੜੀ ਰਾਗ ਨਿਕੇਤ ਸੁ, ਰਾਗ ਕੋ, ਪਾਇ ਕੈ ਭੋਗ ਗੁਰੂ ਹਰਖਾਯੋ ।
ਸ੍ਰੀ ਮੁਖਿ ਪਾਛੇ ਸੁ ਸਬਦ ਰਰੈਂ, ਸਭਿ ਭਗਤਨ ਕੋ ਜੋਊ ਚਰਿਤ ਕਮਾਯੋ ।
ਬਿਸਮੈ ਮਨਿ ਪਾਇ ਸੁ ਭਾਈ ਲਿਖੈ ।
ਮਾਯਾ ਬਾਜੀਗਰ ਹਰੀ ਤਬ ਤਾਹਿ ਭੁਲਾਯੋ ॥ ੪●੭ ॥

**ਪਦ ਅਰਥ:-ਮਹਾ...**=ਮਹਾਂ ਸੁਖ, ਭਾਵ ਆਤਮਿਕ ਸੁਖ ਦਾ ਕੇਤ (-ਘਰ) । **ਬਯੋਂਤ**=ਤਰਤੀਬ ਬਣਾਈ ਹੈ, (ਕਿ ਜਾਂ ਵਿਉਂਤ ਬਣਾਈ, ਸਕੀਮ ਘੜੀ ?) **ਹਰਖਾਯੋ**=ਪ੍ਰਸੰਨ ਹੋਏ । **ਬਿਸਮੈ**=ਮਨ ਵਿਚ ਹੈਰਾਨਗੀ ਧਾਰਨ ਕਰਕੇ । ਮਾਯਾ,,,...ਭੁਲਾਯੋ=ਆਦਿ ਸ਼ਕਤੀ ਦੁਆਰਾ ਭਰਮ ਵਿਚ ਪਾ ਦਿੱਤਾ।

ਮਹਾਨ ਕੋਸ਼ ਦੇ ਦੇ ੪੫੮ ਸਫ਼ੇ ਤੇ **ਚਰਿਤ ਪਦ ਦੇ ਅਰਥ**=ਆਚਰਣ, ਕਰਤੂਤ । ੨.ਕਰਮ. ਕਿਰਯਾ । ੩. ਰੀਤਿ ਰਸਮ । ੪. ਵ੍ਰਿਤਾਂਤ, ਹਾਲ । ਲਿਖੇ ਹਨ। ਅਤੇ ਮਹਾਨ:ਕੋਸ਼: ਦੇ ਹੀ ੮੫੧ ਸਫ਼ੇ ਤੇ **ਬਾਜੀਗਰ** ਦੇ ਅਰਥ=ਖੇਲ ਕਰਨ ਵਾਲਾ "ਬਾਜੀ ਖੇਲਿ ਗਏ ਬਾਜੀਗਰ." (ਮਾਰੂ ਸੋਲਹੇ) । ੨. ਨਟ । ੩-ਜਾਦੂਗਰ । ੪.ਕਰਤਾਰ ਜਿਸ ਨੇ ਜਗਤਰੂਪ ਬਾਜੀ ਰਚੀ ਹੈ। ਲਿਖੇ ਹਨ॥

(* **Foot note:**-ਲਿਖੀ ਜਾ ਰਹੀ ਏਸੇ ਪੁਸਤਕ ਦੇ ਪਹਿਲੇ ਅਧਿਆਇ ਦੇ ੧੫ਵੇਂ ਲੇਖ ਵਿਚ ਅਤੇ ਤੀਜੇ ਅਧਿਆਇ ਦੇ ਛੇਵੇਂ ਲੇਖ ਵਿਚ 'ਉਸਤਤਿ' ਤੇ 'ਨਿੰਦਾ' ਪਦਾਂ ਬਾਰੇ ਗੁਰਮਿਤ ਵਿਚਾਰਾਰਾਂ ਲਿਖੀਆਂ ਜਾ ਚੁਕੀਆਂ ਹਨ। ਵਧਾ ਚੜਾ ਕੇ ਸੋਭਾ ਉਸਤਤਿ ਅਤੇ ਝੂਠੀ ਊਜ, ਨਿੰਦਾ ਹੈ-"**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥**" ਸਤਿਗੁਰੂ ਜੀ ਨੂੰ "ਮਾਯਾ ਬਾਜੀਗਰ ਹਰੀ" ਲਿਖਣਾ ਉਸਤਤਿ ਹੈ। ਸ਼ਰਧਾ ਅਤੇ ਸਤਿਕਾਰ ਵਸਿ ਹੋ ਕੇ ਸਤਿਗੁਰੂ ਜੀ ਲਈ ਅਜੇਹੇ ਸ਼ਬਦ ਵਰਤਨੇ ਹੋਰ ਗੱਲ ਹੈ, ਪਰ ਇਸ ਲਿਖਾਰੀ ਦੇ ਇਹ ਸ਼ਬਦ ਸੁਹਿਰਦਤਾ ਨਹੀਂ ਦਰਸਾਉਂਦੇ, ਸਗੋਂ ਕੋਝਾ ਵਿੰਅਗ ਹੈ । ਕਿਉਂਕਿ ਇਨ੍ਹਾਂ ਸ਼ਬਦਾਂ ਦੀ ਵਰਤੋਂ ਕਰਕੇ ਉਸ ਨੇ ਸਤਿਗੁਰੂ ਜੀ ਦੇ ਜ਼ਿੰਮੇ, '**ਚਰਿਤ**' ਅਤੇ, '**ਤਾਹਿ ਭੁਲਾਯੋ** ' ਬ੍ਰਾਹਮਣੀ ਭਗਵਾਨਾ ਵਾਲਾ ਕੁਫ਼ਰ ਮੜ੍ਹਿਆ ਹੈ}

ਉਪ੍ਰੋਕਤ ਪਦ ਅਰਥਾਂ ਦੇ ਅਧਾਰ ਤੇ ਇਸ ਸਵੱਯੇ ਦੇ ਅਰਥ -"ਗਉੜੀ ਰਾਗ ਦਾ ਭੋਗ ਪਿਆ ਤਾਂ ਕਿਰਪਾਂ ਦੇ ਸਾਗਰ, ਮਹਾਂ ਸੁਖਾਂ ਦੇ ਘਰ (ਸਤਿਗੁਰੁ ਜੀ) ਨੇ ਪ੍ਰਸੰਨ ਹੋ ਕੇ ਕੋਈ ਕੌਤਕ (ਚਲਿੱਤਰ, ਕਰਤੂਤ, ਤਮਾਸ਼ਾ) ਵਿਖਾਉਣ ਦੀ ਵਿਉਂਤ ਬਣਾਈ । **ਬਾਜੀਗਰ ਹਰੀ** ਨੇ ਆਪਣੀ 'ਆਦਿ ਸ਼ਕਤੀ' (-ਮਾਯਾ) ਦੁਅਰਾ ਭਾਈ ਗੁਰਦਾਸ ਜੀ ਦੇ ਮਨ ਵਿਚ ਇਹ ਹੈਰਾਨੀ ਵਰਤਾ ਦਿੱਤੀ ਕਿ, ਭਗਤਾਂ ਨੇ ਜਿਹੜੇ ਚਰਿਤ ਕਮਾਏ ਸਨ ਉਹ (ਸਤਿਗੁਰੂ ਜੀ) ਆਪਣੇ ਸ੍ਰੀ ਮੁਖ ਤੋਂ ਬੋਲਦੇ ਹਨ (ਉਚਾਰ ਕੇ ਵੇਰਵੇ ਸਹਿਤ ਲਿਖਾਈ ਜਾਂਦੇ ਹਨ) "।

**ਅਗਲੇ ਦੋਹਰੇ ਵਿਚ ਲਿਖਾਰੀ ਇਹ ਪ੍ਰਭਾਵ ਦਿੰਦਾ ਹੈ ਕਿ**, ਭਾਈ ਗੁਰਦਾਸ ਦੇ ਮਨ ਵਿਚ ਇਹ ਚਿੰਤਾ ਵਰਤ ਗਈ ਕਿ, ਚਹੁਆਂ ਸਤਿਗੁਰਾਂ ਦੀ ਬਾਣੀ ਤਾਂ ਲਿਖੀ ਹੋਈ ਕੋਲ ਹੀ ਹੈ ਸੀ ਅਤੇ ਆਪਣੀ ਬਾਣੀ ਉਹ ਆਪ ਹੀ ਲਿਖਾ ਸਕਦੇ ਸਨ ਪਰ. ਭਗਤ ਤਾਂ ਕਿਤੇ ਦਿਸਦੇ ਨਹੀਂ ਸਨ. ਫਿਰ ਗੁਰੂ ਜੀ ਉਨ੍ਹਾਂ ਦੀ ਬਾਣੀ ਕਿਵੇਂ ਲਿਖਾ ਰਹੇ ਸਨ ?

'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਨੂੰ ਧਿਆਨ ਨਾਲ ਪੜ੍ਹਿਆਂ ਗੁਰੂ ਬਾਣੀ ਤੋਂ ਹੀ ਸਪੱਸ਼ਟ ਹੋ ਹੁੰਦਾ ਹੈ ਕਿ, ਭਗਤਾਂ ਦੀ ਬਾਣੀ ਸਤਿਗੁਰੂ ਨਾਨਕ ਸਾਹਿਬ ਜੀ ਦੀ ਹੀ ਸੇਵਾ ਵਿਚ ਪੁੱਜ ਚੁੱਕੀ ਸੀ। ਇਹ ਹੋ ਹੀ ਨਹੀਂ ਸਕਦਾ ਕਿ ਭਾਈ ਸਗੁਰਦਾਸ ਇਸ ਸਚਾਈ ਤੋਂ ਅਣਜਾਣ ਹੋਣ । ਭਗਤਾਂ ਦੀ ਬਾਣੀ, ਸ੍ਰੀ ਗੁਰੂ ਨਾਨਕ ਸਾਹਿਬ ਤੋਂ ਗੁਰਿਆਈ ਦੇ ਨਾਲ ਹੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਸਪੁਰਦ ਹੋ ਜਾਣ ਤੋਂ ਅੱਗੇ ਤੋਂ ਅੱਗੇ ਸਤਿਗੁਰਾਂ ਕੋਲ ਪੁੱਜਦੀ ਆ ਰਹੀ ਸੀ। ਕੀ ਭਾਈ ਸਾਹਿਬ ਇਹ ਵੀ ਨਹੀਂ ਸਨ ਜਾਣਦੇ ਕਿ, ਭਗਤ ਤਾਂ ਇਕ ਸਦੀ ਪਹਿਲਾਂ ਦੇ ਪਰਲੋਕ ਸਿਧਾਰ ਚੁੱਕੇ ਸਨ ? ਗੁਰਮਤਿ ਦੇ ਗਿਆਤਾ ਭਾਈ ਸਾਹਿਬ ਇਹ ਵੀ ਜਾਣਦੇ ਸਨ, ਕਿ ਲੋੜ ਅਨੁਸਾਰ ਪਰਲੋਕ ਵਿਚੋਂ ਪਰਤ ਆਉਣ ਦੀ ਗੱਲ, ਕੇਵਲ ਪੁਰਾਣਕ ਕਥਾ ਕਹਾਣੀਆਂ ਦਾ ਹੀ ਸ਼ਿੰਗਾਰ ਹੈ। ਗੁਰਮਤਿ ਵਿਚ ਅਜੇਹੀ ਬਕੜ-ਵਾਹ ਨੂੰ ਕੋਈ ਥਾਂ ਨਹੀਂ ਹੈ।

ਦਾਸ ਨੇ ਪਹਿਲਾਂ ਵੀ ਲਿਖਆ ਹੈ ਕਿ, ਵੇਦਾਂ ਸ਼ਾਸਤ੍ਰਾਂ, ਸਿਮ੍ਰਿਤੀਆਂ ਪੁਰਾਣਾਂ ਆਦਿ ਹਿੰਦੂਆਂ ਦੇ ਗ੍ਰੰਥਾ ਦਾ ਗਿਆਤਾ ਹੋਣ ਦੇ ਨਾਲ ਵਿਚਾਰ ਅਧੀਨ ਪੁਸਤਕ ਦਾ ਲਿਖਾਰੀ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵੀ ਪੂਰਨ ਗਿਆਤਾ ਹੈ। ਗੁਰਬਾਣੀ-ਗੁਰਮਤਿ ਦੀ ਰੂਪ ਰੇਖਾ ਵਿਗਾੜ ਕੇ ਇਸ ਦਾ ਹਰ ਪੱਖ ਪੁਰਾਣਕ ਝੂਠ-ਕਹਾਣੀਆਂ ਜਿਹਾ ਬਣਾਉਣ ਵਿਚ ਜ਼ਰਾ ਵੀ ਉਕਾਈ ਨਹੀਂ ਖਾ ਰਿਹਾ। ਲੋਹੜੇ ਦਾ ਹੁਸ਼ਿਆਰ ਲਿਖਾਰੀ ਗੁਰੂ ਇਤਿਹਾਸ ਨੂੰ ਅਜੇਹੀ ਚਤੁਰਾਈ ਨਾਲ ਵਿਗਾੜ ਰਿਹਾ ਹੈ ਕਿ, ਸਾਰੀ ਗੁਰਬਾਣੀ ਸਿਖਾਂ ਲਈ ਵਿਅਰਥ ਬਣ ਕੇ ਰਹਿ ਜਾਵੇ। ਗੁਰਮਤਿ ਵਿਰੋਧੀ, ਮਨਮੋਹਣੇ ਝੂਠ-ਬੋਲਾਂ ਦਾਂ ਭੰਡਾਰ-" **ਮੁਖਿ ਝੂਠ ਬਿਭੂਖਣ ਸਾਰੰ ॥**" ਇਹ ਕੁਫ਼ਰ-ਕਹਾਣੀਆਂ (ਮਾਇਆਂ ਉਗਰਾਹੁਣ ਲਈ ਬਣੇ ਰਾਗੀ, ਢਾਡੀ, ਸਾਡੇ ਆਪਣੇ ਪਰਚਾਰਕਾਂ ਦੀ ਕ੍ਰਿਪਾ ਸਦਕਾ) ਹੌਲੀ ਹੌਲੀ (ਗੁਰਬਾਣੀ ਤੋਂ ਅਗਿਆਨੀ) ਸਿੱਖਾਂ ਦੇ ਮਨਾ ਵਿਚ ਅਜੇਹੀ ਸ਼ਰਧਾ ਬਣਾ ਲੈਂਦੀਆਂ ਹਨ ਕਿ, ਉਹ ਇਨ੍ਹਾਂ ਗ੍ਰੰਥਾਂ ਦੀਆਂ ਝੂਠ ਕਹਾਣੀਆਂ ਨੂੰ ਰੱਦ ਕਰਨ ਵਾਲੇ ਗੁਰਬਾਣੀ-ਸ਼ਬਦ ਸੁਣਨਾ ਵੀ ਪਸੰਦ ਨਹੀਂ ਕਰਦੇ। ਤਜਰਬੇਕਾਰ ਲਿਖਾਰੀ ਸਮਝਦਾ ਹੈ ਕਿ

ਉਸ ਦਾ ਲਿਖਿਆ ਹੀ ਇਕ ਦਿਨ ਸਿਖਾਂ ਦਾ ਧਰਮ ਬਣ ਜਾਣਾ ਹੈ।

**ਕਈਆਂ ਸਾਲਾਂ** ਤੋਂ (ਲਗ-ਪਗ ੧੯ਵੀਂ ਸਦੀ ਦੇ ਅੱਧ ਤੋਂ) ਖੱਜਲ ਹੋ ਰਹੀ ਇਸ 'ਗੁਰਬਿਲਾਸ' ਪੁਸਤਕ ਦੀ ਉਚੇਚੀ ਸੰਪਾਦਨਾ ਕੀਤੀ ਜਾਣੀ ਅਤੇ ਪੰਥਕ ਸਰਮਾਏ ਤੋਂ ਪੰਥਕ ਛਾਪੇਖ਼ਾਨੇ ਤੋਂ ਛਾਪੀ ਜਾਣੀ, ਅਤੇ ਛੇਵੇਂ ਪਾਤਸ਼ਾਹ ਜੀ ਦੇ ੪●● ਸਾਲਾ ਆਗਮਨ ਪੁਰਬ ਤੇ ਪੰਥਕ ਤੌਰ ਤੇ **Release** ਕੀਤੀ ਜਾਣੀ, (ਜ਼ਰੂਰੀ ਨਹੀਂ, ਦਾਸ ਦਾ ਸ਼ੰਕਾ ਖੁਨਾਮੀ ਰਹਿਤ ਸਚੁ ਹੋਵੇ, ਪਰ ਗੁਰਬਣੀ ਦੀ ਕਸਵੱਟੀ ਦੀ ਪਰਖ ਤੋਂ,' ਦਾਸ ਦੀ ਬੁੱਧੀ ਨੇ ਜੋ ਕਬੂਲਿਆ ਹੈ ਉਸ ਗੁਰਬਿਲਾਸ ਦੀ ਸੰਪਾਦਨਾ ਦਾ ਸਾਰਾ ਯਤਨ) ਬ੍ਰਾਹਮਣੀ ਛੜਯੰਤਰ ਦਾ ਸਾਕਾਰ ਰੂਪ ਹੋ ਦਿਸਿਆ ਹੈ?

## ਸ਼ੰਕਿਆਂ ਦਾ ਵੇਰਵਾ ਇਸ ਪ੍ਰਕਾਰ ਹੈ:--

(ੳ) ਜਿਹੇ ਜਿਹੇ ਚਰਿਤਰਾਂ ਦੇ ਮਾਇਆ ਜਾਲ ਦੁਆਰਾਂ ਲੋਕਾਂ ਨੂੰ ਪ੍ਰੇਸ਼ਾਨ ਕਰਦੇ ਬਿੱਪ੍ਰ ਜੀ ਨੇ ਆਪਣੇ (ਕਥਿਤ) ਭਗਵਾਨਾ ਦਾ ਅਤੇ ਦੇਵੀ ਦੇਵਤਿਆਂ ਦਾ ਪ੍ਰਭਾਵ ਲੋਕਾਂ ਦੇ ਮਨਾ ਵਿਚ ਬਣਾ ਰਖਿਆ ਹੈ, ਉਵੇਂ ਹੀ ਇਹ ਲਿਖਾਰੀ ਬੜੀ ਦਲੇਰੀ ਨਾਲ ਸਤਿਗੁਰੂ ਜੀ ਦੇ ਸਚੁ ਇਤਿਹਾਸ ਨੂੰ ਝੂਠ (-ਮਿਥਿਹਾਸ) ਬਣਾਈ ਜਾ ਰਿਹਾ ਹੈ। ਜਗਤ ਨੂੰ ਸਚੁ ਦੀ ਸੋਝੀ ਕਰਾਉਣ ਆਏ "ਆਦਿ ਸਚੁ" ਨਾਲ ਲੋਕਾਂ ਨੂੰ ਜੋੜ ਰਹੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਵਿਹਾਰ ਵਿਚ ਮਾੜੀ ਜਿਹੀ ਗੱਲ ਵੀ ਪਰਦੇ ਵਾਲੀ ਕਿਉਂ ਹੋਵੇ ? ਸਤਿਗੁਰੂ ਜੀ ਦਾ ਹਰ ਸੁਆਸ ਲੋਕਾਂ ਲਈ ਖੁੱਲੀ ਪੁਸਤਕ ਨਾ ਹੁੰਦਾ ਤਾਂ ਉਸ ਦਾ ਖ਼ਾਲਸਾ ਸਰਬੱਤ ਦੇ ਭਲੇ ਦੀ ਅਰਦਾਸ ਵਿਚ ਭਰੋਸਾ ਦਾਨ ਦੀ ਮੰਗ ਕਦੇ ਨਾ ਕਰਦਾ ਹੁੰਦਾ-" **ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥**" {ਪੰਨਾ ੪੮੮} ਅਤੇ ਫਿਰ-"**ਹਮੂੰ ਮਰਦ ਬਾਇਅਦ ਸ਼ਵੱਦ ਸੁਖ਼ਨਵਰ । ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ**"-{ਜ਼ਫ਼ਰ ਨਾਮਾ} ਹਿਰਦੇ ਦੀ ਗੱਲ, ਦੂਜਿਆਂ ਨੂੰ ਸਾਫ਼ ਸਾਫ਼ ਕਹਿਣ ਦੀ ਦਲੇਰੀ ਨਾ ਰੱਖਣ ਵਾਲਾ ਮਨੁੱਖ, ਜਾਂ ਦੂਜਿਆਂ ਨੂੰ ਭਰੋਸੇ ਦੇ ਕਾਬਲ ਨਹੀਂ ਸਮਝਦਾ ਜਾਂ ਉਸ ਦੇ ਆਪਣੇ ਮਨ ਵਿਚ ਖੋਟ ਹੁੰਦਾ ਹੈ। ਅਜੇਹੇ ਜਿਸ ਮਨੁੱਖ ਦੇ ਆਪਣੇ ਹੀ ਹਿਰਦੇ ਵਿਚ ਇਹ-ਗੁਰਮਤਿ ਇਹਸਾਸ- "**ਹਮ ਨਹੀ ਚੰਗੇ ਬੁਰਾ ਨਹੀ ਕੋਇ ॥**" ਅਥਵਾ- "**ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥**" ਪੈਦਾ ਨਹੀਂ ਹੋ ਸਕਦਾ ਉਸ ਨੇ ਕਿਸੇ ਦੂਜੇ ਬਚਨਾ ਦਾ ਸੱਚਾ ਕਹਿਣੀ ਕਥਣੀ ਦਾ ਸੂਰਾ ਕਿਥੋਂ ਬਨਾਉਣਾ ਹੋਇਆ ? ਸਤਿਗੁਰੂ ਨਾਨਕ ਸਾਹਿਬ ਜੀ ਤਾਂ ਜਗਤ ਦੇ ਮਨੁੱਖ ਮਾਤ੍ਰ ਦੇ ਹਿਰਦੇ ਵਿਚ ਇਹ ਸਚਾਈ-"**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥**" ਦ੍ਰਿੜ ਕਰਾ ਕੇ ਉਸ ਨੂੰ ਹਰ ਵੇਲੇ ਸੱਚੇ ਹਿਰਦੇ ਤੋ 'ਸਰਬੱਤ ਦਾ ਭਲਾ" ਮੰਗਣ ਦੀਆਂ ਸੱਧਰਾਂ ਵਾਲਾ ਬਣਾਉਣ ਆਏ ਸਨ, ਉਨ੍ਹਾਂ ਨੇ ਭਾਈ ਗੁਰਦਾਸ ਜੀ ਦੇ ਹਿਰਦੇ ਵਿਚ ਭਰਮ ਪਾਉਣ ਦੀ ਲੋਚਨਾ ਕਿਉਂ ਕਰਨੀ ਸੀ ? ਆਪਣੇ ਕਿਸੇ ਵੀ ਸਿੱਖ ਕੋਲੋਂ ਕਿਸੇ ਪ੍ਰਕਾਰ ਦਾ ਭੇਤ ਰੱਖਣਾ, ਸਤਿਗੁਰੂ ਨਾਨਕ ਸਾਹਿਬ ਜੀ ਦੇ ਘਰ ਦੀ ਮਰਯਾਦਾ ਨਹੀਂ ਸੀ। ਫਿਰ ਕਥਿਤ ਆਦਿ ਸ਼ਕਤੀ ਬ੍ਰਾਹਮਾਹਮਣੀ ਮਾਇਆ ਰਾਹੀ, ਗੁਰੂ-ਘਰ ਦੇ ਪਰਮ ਸ਼ਰਧਾਲੂ, ਸਿਦਕੀ ਸਿੱਖ, ਵਿਦਵਾਨ ਗੁਰਮੁਖ ਪਿਆਰੇ ਆਪਣੇ ਮਾਮਾ ਜੀ ਨੂੰ ਕੋਈ ਚਕਰੀ ਦੇਣ ਦੀ ਵਿਚਾਰ ? ਇਕ ਦਮ, ਸਾਰਾ ਕੁਫ਼ਰ ਹੈ, ਲਿਖਾਰੀ ਦੇ ਆਪਣੇ ਮਨ ਦੇ ਅੰਦਰ ਦੀ ਕੁਟਲਤਾ ਉਬਾਲੇ ਮਾਰ ਮਾਰ ਬਾਹਰ ਆ ਰਹੀ ਹੈ।

## ਗਲ ਬਦਲੀ ਦਾ ਕਮਾਲ

ਦੋਹਰਾ॥ ਤਬ ਗੁਰਦਾਸ ਚਿੰਤਾ ਕਰੀ ਮਨ ਮੈ ਐਸ ਵਿਚਾਰਿ । ਚਤੁਰ ਗੁਰ ਬਾਣੀ ਰਚੀ, ਪੰਚਮ ਆਪਿ ਸਵਾਰਿ ॥੪●੮॥
ਬਹੁਰਿ ਸਬਦ ਸ੍ਰੀ ਮੁਖਿ ਰਰੈਂ ਭਗਤ ਨਾਮੁ ਧਰਿ ਦੇਂਹ। ਆਪ ਕਹੈਂ ਹਮ ਲਿਖੈ, ਭਗਤ ਨ ਕੋ ਦ੍ਰਿਸਟੇਹਿ ॥੪●੯॥

**ਪਦ ਅਰਥ:-ਚਤੁਰ...**=ਚਾਰ ਗੁਰੂਆਂ ਦੀ ਜੋ ਬਾਣੀ ਰਚੀ ਹੋਈ ਸੀ ।੪●੮। **ਨਾਮੁ...**=ਨਾਮ ਪਾ ਦਿੰਦੇ ਹਨ। **ਆਪ ਕਹੈਂ..**=(ਗੁਰੂ ਜੀ ਆਪ) ਉਚਾਰਦੇ ਹਨ ਤੇ ਮੈਂ ਲਿਖਦਾ ਹਾਂ । **ਭਗਤ....ਦ੍ਰਿਸਟੇਹਿ**=ਭਗਤ ਤਾਂ ਕਿਤੇ ਨਜ਼ਰ ਨਹੀਂ ਆਉਂਦੇ।।੪●੯॥

ਇਸ ਦੋਹਰੇ ਵਿਚਲੀ ਲਿਖਤ ਬਾਰੇ ਉਤੇ ਵਿਚਾਰ ਹੋ ਚੁੱਕੀ ਹੈ। ਭਾਈ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਪਰਲੋਕ ਵਿਚੋਂ ਪਰਤ ਆਉਣ ਦੀ ਗੱਲ ਬ੍ਰਾਹਮਣੀ ਗ੍ਰੰਥ ਦਾ ਹੀ ਕੁਫ਼ਰ ਹੈ।

ਚੋਪਈ॥ ਸ੍ਰੀ ਸਤਿਗੁਰ ਤਿਹ ਮਨ ਕੀ ਜਾਨੀ । **ਮਾਯਾ ਸਮਝਿ ਮਨਿ ਬੰਦਨ ਠਾਨੀ** ।
ਪੁਨਿ ਭਾਈ ਕੋ ਆਗਯਾ ਕੀਨੀ । ਪ੍ਰਾਤ ਸਮੈ ਆਵੋ ਚਿਤਿ ਚੀਨੀ ॥੪੧●॥

**ਪਦ ਅਰਥ:-ਤਿਹ**=ਭਾਈ ਗੁਰਦਾਸ ਜੀ ਦੇ। **ਬੰਦਨ ਠਾਨੀ**=ਉਸ ਤੇ ਪ੍ਰਭੂ ਦੀ ਮਾਇਆ ਦਾ ਪ੍ਰਭਾਵ ਜਾਣ ਕੇ ਪ੍ਰਭੂ ਨੂੰ ਨਮਸਕਾਰ ਕੀਤੀ । (**ਗੁਰ ਪੰਥ ਦੇ ਮੁਖੀ, ਸਿੰਪਾਦਕ ਮਹਾਂਪੁਰਖ ਜੀ, ਗੁਰਮਤਿ ਦੇ ਵੈਰੀ ਬਿੱਪ੍ਰ ਦੇ ਸਾਥੀ ?** ਲਖਾਰੀ ਨੇ ਕੇਵਲ 'ਮਾਯਾ' ਲਿਖਿਆ ਹੈ, ਨਿਰਸੰਦੇ ਇਹ ਉਹੀ ਮਾਇਆ ਹੈ ਜਿਸ ਨੂੰ ਬਿੱਪਰ ਜੀ ਨੇ ਵਿਸ਼ਨੂੰ ਭਗਵਾਨ ਦੀ ਇਸਤਰੀ ਲਿਖ ਕੇ ਵਿਸ਼ਨੂੰ-ਰੱਬ ਜੀ ਨੂੰ ਮਾਇਆ-ਪਤੀ ਘੋਸ਼ਤ ਕੀਤਾ ਹੋਇਆ ਹੈ। ਪਰ, ਟੂਕ ਵਿਚ, ਸੰਪਦਕ ਮਹਾਂਨ ਪੁਰਖਾਂ ਨੇ ਨਮਸਕਾਰ ਪ੍ਰਭੂ ਨੂੰ ਕੀਤੀ ਲਿਖਆ? ਕੀ, ਲਿਖਾਰੀ ਦੀ ਕੁਟਲ-ਚਾਲਾਂ ਦੀ ਭਾਈਵਾਲੀ ਨਿਬਾਹੀ ਹੈ?)। **ਆਵੋ...**=ਅੰਮ੍ਰਿਤ ਵੇਲੇ ਸਮਝ ਸੋਚ ਕੇ ਆਉਣਾ ਹੈ।੩੩

## ੩੫- ਸੈਕੜੇ ਸਾਲਾਂ ਦੇ ਪਰਲੋਕ ਸਿਧਾਰ ਗਏ ਭਗਤ-ਜਨ ਆਪਣੀ ਬਾਣੀ ਲਿਖਵਾਉਣ ਦੀ ਚਿੰਤਾ ਵਿਚ, ਧਰਤੀ ਦੀ ਖਿੱਚ ਤੋਂ ਬਾਹਰ ਨਾ ਜਾ ਸਕੇ ?

{**ਨੋਟ:**-ਭਾਵੇਂ ਸੰਪਾਦਕ ਮਹਾਂਪੁਰਖ ਸਾਹਿਬਾਨ ਨੇ ਪੁਸਤਕ ਦੇ ਅਖ਼ੀਰ ਵਿਚ ੮●੩ ਸਫ਼ੇ ਤੇ ਵਿਸ਼ੇਸ਼ ਟਿੱਪਣਆਂ ਸਿਰਲੇਖ ਹੇਠਾਂ ਭਗਤਾਂ ਦੇ ਗੁਰਬਣੀ ਲਿਖਾਉਣ ਆਉਣ ਵਾਲੀ ਕਹਾਣੀ ਅੱਸ਼ੁਧ ਹੋਣ ਦਾ ਨੋਟ ਦਿੱਤਾ ਹੋਇਆ ਹੈ ਪਰ ਜਦ ਕਹਾਣੀ ਵਾਲੀ ਇਸ ਥਾਂ ਤੇ ਉਸ ਨੋਟ ਦਾ ਹਵਲਾ ਦੇ ਕੇ ਭਗਤਾਂ ਦੇ ਪਰਲੋਕ ਵਿਚੋਂ ਪਰਤ-ਆਉਣ ਦੀ ਗਲ ਬਾਰੇ ਅਤੇ ਸਤੇ, ਬਲਵੰਡ, ਮਰਦਾਨਾ ਤੇ ਦਾਲ ਦੇ ਦੁਬਾਰਾ ਜਨਮ ਲੈ ਕੇ ਆਉਣ ਵਾਲੀ ਲਿਖਾਰੀ ਦੇ ਗੱਲ ਨੂੰ ਸਪੱਸ਼ਟ ਤੌਰ ਤੇ "ਝੂਠੀ " ਲਿਖਣਾ ਉਨ੍ਹਾਂ ਦੀ ਸੁਹਿਰਦਤਾ ਸ਼ੱਕੀ ਬਣਾਉਂਦਾ ਹੈ ? ਅਤੇ ਫਿਰ ਜਦ ਸੰਪਦਕ ਸਾਹਿਬਾਨ ਨੇ ਭੂਮਕਾ ਵਿਚ ਬੜੀਆਂ ਦਲੀਲਾਂ ਦੇ ਕੇ ਇਹ ਸਿੱਧ ਕੀਤਾ ਹੋਇਆ ਹੈ ਕਿ ਲਿਖਾਰੀ ਅੰਮ੍ਰਿਤਧਾਰੀ ਇਕ ਗੁਰਮੁਖ ਗੁਰਸਿੱਖ ਸੀ ਅਤੇ ਉਸ ਨੂੰ ਸਾਰੀ ਵਾਰਤਾ ਲਿਖਉਣ ਵਾਲਾ (ਭਾਵ, ਲਿਖਾਰੀ ਨੇ ਜਿਸ ਦੀ ਜ਼ਬਾਨੀ ਸਾਰੀ ਵਾਰਤਾ ਕਹੀ ਦਰਸਾਈ ਹੋਈ ਹੈ ਉਹ) ਲ਼ਿਖਾਰੀ ਦਾ ਕੋਈ ਫ਼ਰਜ਼ੀ ਝੂਠ-ਪਾਤਰ ਨਾ ਕਹਿ ਕੇ ਸਗੋਂ ਬੰਦ ਬੰਦ ਕਟਾ ਕੇ ਸ਼ਹੀਦੀ ਪਾਉਣ ਵਾਲੇ , ਭਾਈ ਮਨੀ ਸਿੰਘ ਜੀ ਸਿੱਧ ਕੀਤਾ ਹੋਇਆ ਹੈ। ਫਿਰ ਭਾਈ ਮਨੀ ਸਿੰਘ ਜੀ ਦੇ ਮੁਖਾਰਬਿੰਦ ਵਿਚੋਂ ਕਹੀਆਂ ਗੱਲਾਂ ਸੰਪਾਦਕ ਜੀ ਨੇ ਕਿਸ ਦਲੀਲ ਨਾਲ ਠੀਕ ਨਾ ਮੰਨੀਆਂ ? ਪੁਸਤਕ ਦੀਆਂ ਨੁਕਰਾਂ ਵਿਚ ਦਿੱਤੇ ਨੋਟ ਜਾਂ ਟਿੱਣੀਆਂ ਸੁਹਿਰਦਤਾ ਦਾ ਪ੍ਰਗਟਾਵਾ ਨਹੀ ਸਗੋਂ ਗੰਭੀਰ ਸਾਜ਼ਸ਼ ਦਾ ਲਖਾਇਕ ਹੈ। ਸੱਚੀ ਸੁਹਿਰਦਤਾ ਸਤੇ ਹੀ ਪ੍ਰਤੱਖ ਨਜ਼ਰੀਂ ਆ ਰਹੀ ਹੁੰਦੀ ਹੈ ਅਤੇ ਸ਼ੰਕਿਆਂ ਦੀ ਗੁੰਜਾਇਸ਼ ਪੈਦਾ ਹੀ ਨਹੀਂ ਹੁੰਦੀ। ਟਿੱਪਣੀਆਂ ਵਿਚਲੀਆਂ ਕਥਿਤ ਸੁਧਾਈਆਂ ਦਾ ਪੁਸਤਕ ਵਿਚ ਕਿਸੇ ਥਾਂ ਵੀ ਇਸ਼ਾਰੇ ਮਾਤਰ ਵੀ **Cross-Reference** ਨਾ ਦੇਣਾ, ਕੁਟਲਤਾ ਦਾ ਸਪੱਸ਼ਟ ਸੰਕੇਤ ਹੈ। ਧਮਾਕੇ ਖ਼ੇਜ਼ ਨਵੀਆਂ ਤੋਂ ਨਵੀਆਂ ਗੱਲਾ ਸੁਣਾ ਸੁਣਾ ਕੇ ਮਾਇਆ ਉਗਰਾਹਣ ਲਈ ਬਣੇ ਰਾਗੀਆਂ ਪਰਚਾਰਕਾਂ ਲਈ ਭੂਮਕਾ ਵਿਚਲੇ ਨੋਟਾਂ ਦਾ ਜਾਂ ਵਿਸ਼ੇਸ਼ ਟਿਪਣੀਆਂ ਦਾ ਕੀ ਅਰਥ ? ਕਈ ਸਾਲਾਂ ਤੋ ਇਸ ਪੁਸਤਕ ਵਿਲੀਆਂ ਗੁਰਮਤਿ ਵਿਰੋਧੀ ਕਤਾ ਕਹਾਣੀ ਪਰਚਾਰਕਾਂ ਰਾਹੀਂ ਪਰਚਾਰੀਆਂ ਜਾ ਰਹੀਆਂ ਹਨ ਇੱਕ ਤੁੱਕਰੇ ਲਿਖੀਆਂ ਸੰਪਾਦਕ ਸਾਹਿਬਾਨ ਦੀਆਂ ਟਿੱਪਣੀਆਂ ਦਾ ਕੀ ਅਰਥ। ਏਹੀ ਪੁਸਤਕਾਂ ਹੁਣ ਨਵੇ ਰੂਪ ਵਿਚ ਧੜਾ ਧੜ ਵਿਕ ਰਹੀਆਂ ਹਨ।}

## ਗੰਭੀਰ ਸ਼ੰਕੇ ਦਾ ਕਰਨ-

ਉਪ੍ਰੋਕਤ ੪●੭ਵੇਂ ਸਵੱਯੇ ਦੀ ਪਹਿਲੀ ਪੰਗਤੀ ਵਿਚ-"**ਕ੍ਰਿਪਾਸਿੰਧ ਚਰਿਤ ਦਿਖਲਾਵਨ ਹੇਤਿ**, ਮਹਾ ਸੁਖ ਕੇਤ ਸੁ ਬਯੋਂਤ ਬਨਾਯੋ" ਲਿਖਿਆ ਹੈ । ਜਦ ਚਰਿਤ ਵਿਖਾਉਣ ਦੀ ਵਿਉਂਤ ਸਤਿਗੁਰੂ ਜੀ ਨੇ ਬਣਾਈ ਸੀ, ਤਾਂ, ਭਾਈ ਜੀ ਨੂੰ ਭਰਮ ਵਿਚ ਉਸੇ ਸਿਰਜਣਹਾਰ ਨੇ ਪਾਉਣਾ ਸੀ ਜਿਸ ਨੂੰ ਭਾਈ ਜੀ ਸਮੇਤ ਸਾਰਾ ਸਿੱਖ ਜਗਤ-"**ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥**" ਕੇਵਲ ਉਚਾਰਨ ਹੀ ਨਹੀਂ ਕਰਦਾ ਸਗੋਂ ਹਿਰਦੇ ਤੋਂ ਉਸ ਪ੍ਰਭੂ ਨੂੰ ਮਾਤ ਪਿਤਾ ਦੀ ਨਿਆਈ ਹੀ ਆਪਣਾ ਰਖਵਾਲਾ ਮੰਨਦਾ ਹੈ। ਸੰਪਾਦਕ ਸੱਜਣ ਮੁੱਕਰ ਨਹੀਂ ਸਕਦੇ ਕਿ ਇਸੇ ਪੁਸਤਕ ਵਿਚ ਲਿਖਾਰੀ ਨੇ "**ਕ੍ਰਿਪਾਸਿੰਧ**" ਸ਼ਬਦ ਸਤਿਗੁਰੂ ਜੀ ਲਈ, ਕਈ ਵਾਰੀ ਵਰਤਿਆ ਹੈ। ਮਾਯਾ ਦਾ ਅਰਥ **ਪ੍ਰਭੂ**, ਮਹਾਨ ਕੋਸ਼ ਵਿਚ ਵੀ ਲਿਖਿਆ ਨਹੀਂ ਮਿਲਦਾ। ਗੁਰਬਾਣੀ ਵਿਚ ਵੀ ਪ੍ਰਭੂ ਲਈ 'ਮਾਯਾ' ਸ਼ਬਦ ਕਿਸੇ ਥਾਂ ਨਹੀਂ ਆਇਆ । ਭਾਵ, ਬਹੁਰੰਗੀ ਮਾਇਆ ਨੂੰ ਰੱਬ, ਪਾਵਨ ਗੁਰਬਾਣੀ ਨੇ ਵੀ ਨਹੀਂ ਮੰਨਿਆ। ਮਾਯਾ ਅਥਵਾ ਮਾਇਆ ਦਾ ਵਿਸ਼ੇਸ਼ ਅਤੇ ਪ੍ਰਚਲਤ ਧਨ ਦੌਲਤ ਹੀ ਹੈ-" **ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥**" {੩੩੬}- " **ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥**' । ਅਸਲ ਵਿਚ ਲਿਖਾਰੀ ਨੇ ਸਤਿਗੁਰੂ ਜੀ ਨੂੰ ਵੀ ਉਵੇ ਹੀ ਨਾਟਕ ਚੇਟਕ ਤੋਂ ਲੋਕਾਂ ਨੂੰ ਭਰਮੀ ਬਣਾਉਣ ਲਈ ਮਾਇਆ ਵਰਤਾਉਂਦੇ ਦਰਸਾਇਆ ਹੈ, ਜਿਵੇਂ ਪੁਰਾਣਾ ਵਚਲੀਆਂ ਕਹਾਣੀਆਂ ਵਿਚ ਦੈਂਤਾਂ ਆਦਿ ਨੂੰ **ਮਾਯਾਵੀ** ਦਰਸਾਇਆ ਹੋਇਆ ਹੈ। ਗੁਰਮਤਿ ਦਾ ਘਾਤ ਕਰਨ ਲਈ ਗੁਰੂ ਇਤਿਹਾਸ ਨੂੰ ਪੁਰਾਣਾ ਦੇ ਝੂਠ-ਰੰਗ ਵਿਚ ਗੜੁੱਚ ਕਰਕੇ ਇਸ ਦੀ ਰੂਪ-ਰੁਖਾ ਬੇਪਛਾਣ ਕਰ ਰਹੀ ਇਸ ਪੁਸਤਕ ਨੂੰ, ਪੰਥ ਵਿਚ ਪਰਚਲਤ ਕਰਨ ਲਈ ਬੇਚੈਨ, ਸੰਪਾਦਕ ਮਹਾਂਪੁਰਖ ਜੀ, ਲਿਖਾਰੀ ਦੇ ਕੁਟਲ ਵਿਹਾਰ ਤੇ ਪਰਦਾ ਪਾਉਂਣ ਲਈ, ਵਕਤੀ ਤੌਰ ਤੇ ਕਈ ਥਾਈਂ ਅਰਥਾਂ ਨੂੰ ਵਿਗਾੜਦੇ ਜਾ ਰਹੇ ਹਨ। ਕਿਉਂਕਿ ਪੰਥ ਦੀ ਸਰਬਉੱਚ ਸੰਸਥਾ ਦੀ ਮੋਹਰ ਹੇਠ ਛਪ ਕੇ, ਪੰਥਕ ਪ੍ਰਵਾਨਗੀ ਪ੍ਰਾਪਤ ਕਰ ਚੁੱਕੀ ਇਸ ਪੁਸਤਕ ਦੀ ਕਿਸੇ ਵੀ ਗੱਲ ਨੂੰ ਸਹਿਜੇ ਝੂਠੀ ਸਿੱਧ ਨਹੀ ਕੀਤਾ ਜਾ ਸਕਿਆ ਕਰਨਾ।

ਉਪੋਕਤ ਚੌਪਈ ਵਿਚਲਾ ਲਿਖਾਰੀ ਦਾ ਅਸਲ ਭਾਵ ਕਿ-' ਸਤਿਗੁਰੂ ਜੀ ਨੇ ਵੀ ਜਦ ਸਮਝ ਲਿਆ ਕਿ, ਉਨ੍ਹਾਂ ਦੀ ਵਿਉਂਤ ਅਨੁਸਾਰ ਭਾਈ ਗੁਰਦਾਸ ਦੇ ਮਨ ਵਿਚ (ਮਾਇਆ-ਪਤੀ ਵਿਸ਼ਨੂੰ ਜੀ ਦੀ) ਮਾਇਆ ਵਰਤ ਚੁੱਕੀ ਹੈ, ਤਾ ਉਨ੍ਹਾਂ ਨੇ ਮਾਇਆ ਨੂੰ ਨਮਸਕਾਰ ਕੀਤੀ (ਕੀ, ਉਸ ਮਾਯਾ ਨੂੰ ਨਮਸਕਾਰ ਕੀਤੀ ਜਿਸ ਨੇ ਉਨ੍ਹਾਂ ਦੇ ਪਰਮ ਸੇਵਕ, ਵਿਦਵਾਨ, ਸੱਚੇ ਗੁਰਸਿਖ ਰਿਸ਼ਤੇ ਵਿਚ ਉਨ੍ਹਾਂ ਦੇ ਮਾਮਾ ਜੀ, ਦੇ ਮਨ ਵਿਚ ਨਿਰਮੂਲ ਕਿਸਮ ਦਾ ਬ੍ਰਾਹਮਣੀ ਭਰਮ ਪਾ ਦਿੱਤਾ ਸੀ ? ) ਜਿਸ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਦਾ ਆਪਣਾ ਫ਼ੁਰਮਾਨ ਹੈ-"**ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥**" **ਉਹ ਆਪ ਹੀ ਆਪਣੇ ਗੁਰਸਿੱਖ ਨੂੰ ਗੁਰਮਤਿ ਵਿਰੋਧੀ ਭਰਮ ਵਿਚ ਫਸਿਆ ਵੇਖ ਕੇ ਪ੍ਰਸੰਨਤਾ ਪ੍ਰਗਟਾ ਰਹੇ ਹੋਣ ?** ਸਤਿਗੁਰੂ ਨਾਨਕ ਸਾਹਿਬ ਜੀ ਦੇ ਘਰ, ਗੁਰੂ ਅਤੇ ਸਿੱਖ ਵਿਚ ਅਜੇਹੀ ਬ੍ਰਾਹਮਣੀ ਭਰਮ-ਕੰਧ ਕਦੇ ਕਿਸੇ ਹਾਲਤ ਵਿਚ ਵੀ ਨਹੀਂ ਸੀ ਉੱਸਰ ਸਕਦੀ ।

ਸਤਿਗੁਰੂ ਜੀ ਭਾਈ ਜੀ ਨੂੰ ਹਦਾਇਤ ਕਰਦੇ ਹਨ ਕਿ, ਤੂੰ ਦੋ ਘੜੀ ਪਹਿਲਾਂ ਕਨਾਤ ਬੇ ਬਾਹਰ ਆ ਬੈਠੀਂ ਅਤੇ

ਅੰਦਰ ਬੁਲਾਣ ਤੇ ਹੀ ਆਵੀਂ। ਭਾਈ ਜੀ ਅਗਲੇ ਦਿਨ ਤੜਕੇ ਹੀ ਇਸ਼ਨਾਨ ਪਾਣੀ ਕਰਕੇ ਕਨਾਤ ਦੇ ਬਾਹਰ ਆ ਬੈਠੇ। ਉਸ ਸਮੇਂ ਤੱਕ ਭਗਤ ਜਨ ਪਰਲੋਕ ਵਿਚੋਂ ਆ ਚੁੱਕੇ ਸਨ ਤੇ ਸਤਿਗੁਰੂ ਜੀ ਕਨਾਤ ਦੇ ਅੰਦਰ ਉਨ੍ਹਾਂ ਨਾਲ ਵਾਰਤਾਲਾਪ ਦਾ ਮਨ ਵਿਚ ਖ਼ੁਸ਼ੀ ਮਾਣ ਰਹੇ ਸਨ:-"ਭੀਤਰਿ ਸ੍ਰੀ ਗੁਰ ਚਰਚਾ ਕਰੈਂ । ਭਗਤਨ ਸਾਥਿ ਹਰਖ ਮਨਿ ਧਰੈਂ ॥੪੧੩॥

ਦੋਹਰਾ॥ ਕਨਾਤ ਬਾਹਿਰ ਬੈਠੇ ਤਹਾਂ ਭਾਈ ਮੋਨਿ ਸੁਧਾਰ । ਨਿਕਸ ਕਨਾਤ ਤਬ ਚਲੇ ਭਗਤ ਸਰੂਪ ਅਪਾਰ ॥੪੧੪॥

ਭਿੰਨ ਭਿੰਨ ਸਭਹੂੰ ਕਰਯੋ ਭਾਈ ਕੋ ਸੁ ਪ੍ਰਨਾਮ । ਨਿਜ ਨਿਜ ਨਾਮ ਸਭ ਹੀ ਕਹਤ ਜਾਵਤ ਨਿਜ ਨਿਜ ਧਾਮ ॥੪੧੫॥

**ਪਦ ਅਰਥ:-ਮੋਨਿ=**ਚੁੱਪ ਕਰਕੇ । **ਨਿਕਸ=**ਨਿਕਲ ਕੇ । ਭਗਤਿ.....=ਬੇਅੰਤ ਪ੍ਰਭੂ ਦੇ ਸਰੂਪ ਵਾਲੇ ਭਗਤ (ਨੋਟ;-ਕੀ, ਬੇੱਅੰਤ ਪ੍ਰਭੂ ਦਾ ਸਰੂਪ ਵੀ ਬੇਅੰਤ ਨਹੀਂ ਸੀ ? ਕੀ, ਸਿਰਜਣਾ ਤੋਂ ਅੱਡਰਾ ਪ੍ਰਭੂ ਦਾ ਸਾਖਸ਼ਾਤ ਨਿਰਗੁਣ ਸਰੂਪ, ਅੱਜ ਤੱਕ ਕਿਸੇ ਨੇ ਕਦੇ ਵੇਖਿਆ ਹੈ ? ਕੀ, ਸੰਪਾਦਕ ਮਹਾਂਪੁਖ ਸਾਹਿਬਾਨ ਪਾਠਕਾਂ ਦੇ ਇਹ ਸ਼ੰਕੇ ਦੂਰ ਕਰਨ ਦੀ ਕਦੇ ਕਿਰਪਾਲਤਾ ਕਰ ਸਕਣਗੇ ?) **ਪ੍ਰਨਾਮ=**ਨਮਸਕਾਰ ਕੀਤੀ । **ਨਾਮ..=**ਨਾਮ ਲੈ ਕੇ ਭਾਵ ਦੱਸ ਕੇ। ਨਿਜ **ਧਾਮ= ਆਪਣੇ (ਪਰਲੋਕ ਵਿਚਲੇ) ਘਰ।**

ਆਤਮਾ ਦਾ ਅਕਾਰ ਜਾਂ ਸਰੂਪ ਕੋਈ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਜੀਵਾਤਮਾ ਨੂੰ ਪਰਮਾਤਮਾ ਦਾ ਹੀ ਰੂਪ ਮੰਨਿਆ ਹੈ:-" **ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥{੮੬੮} ਅਤੇ ਜਿਵੇ ਪਰਮਾਤਮਾ-"ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**" ਹੈ ਓਵੇਂ ਹੀ ਜੀਵਾਤਮਾ ਦਾ ਵੀ ਕੋਈ ਰੂਪ ਰੇਖ ਨਹੀਂ ਹੁੰਦਾ। ਫਿਰ ਤੰਬੂ ਦੇ ਕਿਸ ਨੇ ਆਉਣਾ ਸੀ ਕਿਸ ਨੇ ਭਾਈ ਜੀ ਨੂੰ ਨਮਸਕਾਰਨ ਕਰਕੇ ਆਪਣੇ ਕਿਹੜੇ ਘਰ ਜਾਣਾ ਸੀ ? ਲਿਖਾਰੀ ਦਾ ਭਗਤਾਂ ਦੇ ਪਰਲੋਕ ਤੋਂ ਆਉਣ ਵਾਲਾ ਸਾਰਾ ਝੂਠ ਡਰਾਮਾ ਹੀ ਹੈ।

## ੩੬- ਸੱਤਾ ਬਲਵੰਡ, ਤੇ ਸਾਡਾ ਬਿੱਪ੍ਰ ਲਿਖਾਰੀ ?

ਭਗਤਾਂ ਦੇ ਪਰਲਕ ਵਿਚੋਂ ਆ ਕੇ ਆਪਣੀ ਬਾਣੀ ਲਿਖਵਾਉਣ ਵਾਲੀ ਝੂਠ-ਵਾਰਤਾ ਲਿਖਣ ਉਰੰਤ ਲਿਖਾਰੀ ਨੇ ਭਾਈ ਮਨੀ ਸਿੰਘ ਜੀ ਦੀ ਜ਼ਬਾਨੀ ਇਹ ਆਖਿਆ ਦਰਸਾ ਲਿਆ:-

ਚੌਪਈ॥ ਜਿਹ ਨਰ ਕੋ, ਜਗਿ ਕੋਇ ਨ ਜਾਨੈ । ਸ੍ਰੀ ਗੁਰ ਸੁ ਪ੍ਰਗਟੁ ਜਹਾਨੈ ।
ਸੱਤਾ ਔ ਬਲਵੰਡ ਮਿਰਾਸੀ । ਤਾ ਕੀ ਕਟੀ ਗੁਰੂ ਭਵ ਫਾਸੀ ॥੪੩●॥
ਤਿਨੈ ਵਾਰ ਗੁਰ ਉਪਮ ਉਚਾਰੀ । ਸ੍ਰੀ ਗ੍ਰੰਥ ਮਹਿ ਗੁਰ ਲਿਖਿ ਧਾਰੀ ।
ਰਾਮਕਲੀ ਦੁਇ ਵਾਰ ਲਿਖੀ ਜਬ । ਤਾ ਪਾਛੈ ਸੋ ਵਾਰ ਲਿਖੀ ਤਬ ॥੪੩੧॥

(ਜਦੋਂ ਲਿਖਾਰੀ ਦੇ ) ਭਾਈ ਮਨੀ ਸਿੰਘ ਜੀ ਤੋਂ, (ਲਿਖਾਰੀ ਵਲੋ ਚਿਤਵੇ ਹੋਏ ਦੂਜੇ ਝੂਠ-ਪਾਤਰ) ਭਗਤ ਸਿੰਘ ਨੇ ਬਲੰਵਡ ਡੂੰਮ (ਭਾਵ,ਮਿਰਾਸੀ) ਦੀ ਵਾਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਜਾਣ ਦੀ ਗਲ ਸੁਣੀ, ਤਾਂ ਸ਼ੰਕਾ ਗ੍ਰਸਤ ਹੋ ਗਿਆ। ਉਸ ਨੇ ਮੁੱਢ ਤੋਂ ਸਾਰੀ ਕਥਾ ਸੁਣਨੀ ਚਾਹੀ ਤਾਂ ਪੱਕੀ ਬਿਪਰੀ-ਰੀਤ ਅਨੁਸਾਰ ਮਨੀ ਸਿੰਘ ਦੀ (ਗੁਰਮਤਿ ਵਿਰੋਧੀ) ਉਪਮਾ ਕਰਦਿਆਂ ਇਉਂ ਆਖਿਆ :--

ਦੋਹਰਾ॥ ਛੋਰ ਕਥਾ ਸਭ ਹੀ ਕਹੋ ਹੇ ਪ੍ਰਭੂ ਦੀਨਾ ਨਾਥ ।
ਤੁਮ ਕਿਰਪਾਲ ਸੁਆਮੀ ਸਦਾ ਹੋ ਮਮ ਦਾਸ ਅਨਾਥ ॥੪੩੪॥

ਕੋਈ ਗੁਰਮੁੱਖ ਅਥਵਾ ਸੱਚਾ ਸਿੱਖ ਗੁਰੂ ਪਰਮੇਸ਼ਰ ਤੋਂ ਬਿਨਾ, ਕਿਸੇ ਮਨੁੱਖ ਨੂੰ ਕਿਰਪਾ ਦਾ ਘਰ, ਜਾਂ ਅਨਾਥਾਂ ਦਾ ਸੁਆਮੀ ਕਦੇ ਨਹੀਂ ਮੰਨ ਸਕਦਾ। ਲਿਖਾਰੀ ਨੇ ਪੁਸਤਕ ਦੇ ਅਰੰਭ ਵਿਚ ਹੀ ਇਨ੍ਹਾਂ ਦੋਹਾਂ (ਮਨੀ ਸਿੰਘ ਤੇ ਭਗਤ ਸਿੰਘ) ਨੂੰ ਬੜੇ ਸੱਚੇ ਅਤੇ ਸੁੱਚੀ ਕਰਣੀ ਵਾਲੇ ਸਿੱਖ ਵਿਖਾ ਲਿਆ ਅਤੇ ਫਿਰ ਉਨ੍ਹਾਂ ਨੂੰ ਗੁਰਮਤਿ ਵਿਰੋਧੀ ਗੱਲਾਂ ਕਰਦੇ, ਅਥਵਾ ਮਨਮੁਖਾਂ ਵਾਲਾ ਵਿਹਾਰ ਕਰਦੇ ਦਰਸਾਈ ਜਾ ਰਿਹਾ ਹੈ। ਕਿੱਡਾ ਅਜੀਬ ਸੁਮੇਲ ਹੈ ਕਿ, ਰਾਮਾਇਣ ਗਾਥਾ ਵਿਚ ਸ੍ਰੀ ਰਾਮ ਨੂੰ ਸ਼ਿਵ ਜੀ ਦੀ ਅਤੇ ਸ਼ਿਵ ਜੀ ਨੂੰ ਸ੍ਰੀ ਰਾਮ ਜੀ ਦੀ ਉਸਤਤਿ ਕਰਦੇ ਅਤੇ ਇਕ ਦੂਜੇ ਦੀ ਪੂਜਾ ਤੋਂ ਸਾਰੇ ਸੁਖ ਮਾਣਦੇ ਦਰਸਾਇਆ ਹੋਇਆ ਹੈ। ਏਥੇ ਵੇਖੋ, ਉਪਰੋਕਤ ਪੰਗਤੀ ਵਿਚ ਭਗਤ ਸਿੰਘ ਨੂੰ ਮਨੀ ਸਿੰਘ ਵਿਚ ਇਸ਼ਟ ਵਾਲੇ ਗੁਣ ਨਜ਼ਰ ਆ ਰਹੇ ਹਨ, ਹੁਣ ਅੱਗੇ ਮਨੀ ਸਿੰਘ ਨੂੰ ਭਗਤ ਸਿੰਘ ਵਿਚ ਰੱਬੀ ਗੁਣ ਨਜ਼ਰ ਆਉਣ ਲੱਗ ਪਏ ?:-

ਭਗਤ ਸਿੰਘ ਕੀ ਬੇਨਤੀ ਸੁਨਿ ਮਨੀ ਸਿੰਘ ਸੁਖਖਾਨ ।
ਹੋਇ ਪ੍ਰਸੰਨ ਬੋਲਤ ਭਏ ਪਰਮ ਪ੍ਰੀਤਿ ਤਿਹ ਜਾਨਿ ॥੪੩੫॥

ਲਿਖਾਰੀ ਨੂੰ ਹੁਣ ਸੁਖਾਂ ਦਾ ਖ਼ਜ਼ਾਨਾ ਮਨੀ ਸਿੰਘ ਹੋ ਦਿੱਸਿਆ ? ਲਿਖਦਾ ਹੈ, 'ਸੁਖਾਂ ਦੇ ਖ਼ਜ਼ਾਨੇ (ਭਾਈ) ਮਨੀ ਸਿੰਘ (ਜੀ) ਭਗਤ ਸਿੰਘ ਦੀ ਬੇਨਤੀ ਸੁਣ ਕੇ ਬੜੇ ਪ੍ਰਸੰਨ ਹੋਏ ਅਤੇ ਉਸ ਨੂੰ ਬਹੁਤ ਪ੍ਰੇਮੀ ਅਤੇ ਸ਼ਰਧਾਵਾਨ ਜਾਣਕੇ ਇਉਂ ਬੋਲੇ:--

ਚੌਪਈ ॥ ਭਗਤ ਸਿੰਘ ਤੁਮਰੇ ਸਮ ਕੋਈ । ਤੀਨਿ ਲੋਕ ਮੈ **ਹੋਇ ਨ ਹੋਈ** ।

ਸ੍ਰੀ ਗੁਰ **ਚਰਿਤ** ਸੁਨਨ ਕੀ ਚਾਹਾ । ਤੁਮਰੇ ਮਨ ਮੈ ਬਧੀ ਉਮਾਹਾ ॥੪੩੯॥

ਹੇ ਭਗਤ ਸਿੰਘ (ਜੀਓ) ! "ਤਿੰਨਾਂ ਲੋਕਾਂ ਵਿਚ (-ਸਾਰੀ ਸਿਰਜਣਾ ਵਿਚ) ਤੇਰੇ ਜਿਹਾ ਹੋਰ ਦੂਜਾ ਕੋਈ ਨਾ ਹੈ ਅਤੇ ਨਾ ਹੀ ਕਦੇ ਹੋਵੇਗਾ"- ਅਜੇਹਾ ਵਡਾ ਪਰਤੱਖ ਝੂਠ, ਕਿੱਡੀ ਦਲੇਰੀ ਨਾਲ ਗੁਰੂ ਇਤਹਾਸ ਦਾ ਹਿੱਸਾ ਬਣਾਇਆ ਗਿਆ ਹੈ ? ਕਮਾਲ ਦੀ ਗੱਲ ਇਹ ਕਿ, ਅਜੇਹਾ ਬੇਦਲੀਲਾ ਕੁਫ਼ਰ ਵੀ ਉਸੇ ਪਾਤਰ ਦੀ ਜ਼ਬਾਨੀ ਜਿਸ ਨੂੰ, ਵਿਚਾਰ ਅਧੀਨ ਪੁਸਤਕ (ਗੁਰਬਿਲਾਸ ਪਾਤਸ਼ਾਹੀ ੬) ਦੀ ਭੂਮਕਾ ਵਿਚ ਹੀ, ਪੰਥ ਦੇ ਸਰਬ-ਉੱਚ ਧਰਮ-ਆਗੂਆਂ ਨੇ, ਮਹਾਨ ਸ਼ਹੀਦ ਭਾਈ ਮਨੀ ਸਿੰਘ ਹੀ ਮੰਨਣ ਦਾ ਸੁਝਾ ਲਿਖਿਆ ਹੋਇਆ ਹੈ ? ਫਿਰ ਦੂਜੀ ਪੰਗਤੀ ਵਿਚ ਆਪਣੇ ਭਗਤ ਸਿੰਘ ਦੇ ਅਨੂਪਮ (Unique) ਹੋਣ ਦਾ ਕਾਰਨ ਇਹ ਦੱਸਿਆ ਹੈ ਕਿ, ਉਸ ਨੇ ਸਤਿਗੁਰੂ ਜੀ ( ਦੀ ਅਨਮੋਲ ਸਿਖਿਆ ਪ੍ਰਾਪਤ ਕਰਨ ਦੀ ਨਹੀਂ, ਸਗੋਂ ਉਨ੍ਹਾਂ) ਦੇ (ਗੁਰਮਤਿ ਦੀ ਖੰਡਨਾ ਵਾਲੇ) 'ਚਰਿਤ੍ਰ' ਸੁਣਨ ਦੀ ਇਛਿਆ ਪ੍ਰਗਟਾਈ ਸੀ।

ਇਸਤੋਂ ਅਗਲੀਆਂ ਸਤ ਚੌਪਈਆਂ ਦਾ ਸੰਖੇਪ ਇਸ ਪ੍ਰਕਾਰ ਹੈ:- ਦੋ ਗਵੱਯੇ ਭਰਾਵਾਂ (ਵਡਾ ਬਲਵੰਡ ਤੇ ਛੋਟਾ ਸੱਤਾ) ਦੀ ਗਾਥਾ, ਗੁਰੂਬਾਣੀ- ਗਿਆਨ ਦਾ ਖੰਡਨ-ਰੂਪ, ਸਤਿਗੁਰੂ ਜੀ ਦੀ ਨਿੰਦਿਆ ਤੁੱਲ ਸ਼ਬਦਾਵਲੀ ਵਿਚ, (ਕਥਿਤ ਭਾਈ) ਮਨੀ ਸਿੰਘ ਦੀ ਹੀ ਜ਼ਬਾਨੀ ਦਰਸਾਈ ਹੋਈ ਹੈ। ਅਖੇ, ਗ਼ਰੀਬੀ ਤੋਂ ਦੁਖੀ ਹੋ ਕੇ 'ਬਲਵੰਡ' ਪ੍ਰਦੇਸੀ ਤੁਰ ਗਿਆ ਪਰ ਛੋਟਾ ਭਾਈ 'ਸੱਤਾ' ਸਤਿਗੁਰਾਂ ਦੀ ਸੇਵਾ ਵਿਚ ਟਿਕਿਆ ਰਹਿ ਕੇ ਸੁਖੀ ਹੋ ਗਿਆ। ਦੇਸਾਂ ਪ੍ਰਦੇਸਾਂ ਵਿਚ ਖੱਜਲ-ਖ਼ੁਆਰ ਹੋ ਕੇ ਵਡੇ ਭਾਈ 'ਬਲਵੰਡ' ਨੇ ਵੀ ਗੁਰੂ-ਦਰਬਾਰ ਵਿਚ ਪੁੱਜ ਕੇ ਸਤਿਗੁਰੂ ਜੀ ਦੀ **ਉਪਮਾ** ਆ ਕੀਤੀ। ਸਤਿਗੁਰੂ ਜੀ ਨੇ ਖ਼ੁਸ਼ ਹੋ ਕੇ ਉਸ ਨੂੰ **'ਰਾਇ-ਬਲਵੰਡ'** ਕਹਿ ਕੇ ਨਿਵਾਜਿਆ ਅਤੇ **ਉਸ ਨੂੰ** ('**ਬਹੁ ਧਨੁ ਦੂਯੋ ਤਾਹਿ ਮੁਰਾਰਾ**') ਬਹੁਤ ਸਾਰੀ ਮਾਇਆ ਦੇ ਕੇ ਉਸ ਦੀ ਦਰਦ੍ਰਿਤਾ ਦੂਰ ਕਰ ਦਿੱਤੀ। ਦੋਵੇ ਭਰਾ ਰਲ ਕੇ ਗੁਰੂ ਦਰਬਾਰ ਵਿਚ ਕੀਰਤਨ ਦੀ ਸੇਵਾ ਕਰਦੇ ਰਹੇ ।

ਕੁਝ ਸਮੇ ਉਪ੍ਰੰਤ ਇਨ੍ਹਾਂ ਰਾਗੀਆਂ ਨੂੰ ਆਪਣੀ ਭੈਣ ਦੇ ਨਿਕਾਹ (ਵਿਅਹ) ਲਈ ਮਾਇਆ ਦੀ ਲੋੜ ਪਈ, ਤਾਂ ਉਹ:-

ਦੁਹੂੰ ਭ੍ਰਾਤ ਗੁਰ ਕੇ ਢਿਗ ਜਾਈ । **ਕ੍ਰਿਪਾਸਿੰਧ ਕੀ** ਉਪਮ **ਕਰਾਈ** ।
ਪਾਛੇ ਗੁਰ ਕੋ ਭਾਖ ਸੁਨਾਯੋ । ਨਿਕਾਹ ਬਹਿਨ ਕਾ ਪ੍ਰਭ ਜੀ ਆਯੋ ॥੪੪੪॥
ਧਾਰਿ ਕ੍ਰਿਪਾ ਗੁਰ ਦਰਬ ਸੁ ਦੱਯੈ । ਦਾਸ ਜਾਨਿ ਹਮ ਕਾਰਜ ਕੱਯੈ ।
ਸ੍ਰੀ ਗੁਰ ਕਹਾ ਧੀਰ ਤੁਮ ਧਾਰਾ । **ਗੁਰ ਨਾਨਕ ਕਾ ਅਲਖ ਭੰਡਾਰਾ** ॥੪੪੫॥

ਪਿਛੇ ਕਈ ਥਾਂਈ ਸਤਿਗੁਰੂ ਜੀ ਨੂੰ ਮਾਮੂਲੀ ਜਹੀ (ਕਥਿਤ) ਖ਼ੁਸ਼ੀ ਤੇ ਧਨ ਦੀ ਬਰਖਾ ਕਰਦੇ ਰਸਾਇਆ ਹੋਇਆ ਹੈ, ਅੱਜ ਉਹੀ ਸਤਿਗੁਰੂ ਜੀ, ਆਪਣੇ ਦਰਬਾਰੀ ਰਾਗੀਆਂ ਨੂੰ ਗੁਰਮਤਿ ਵਿਰੋਧੀ ਬਚਨ ਕਹਿੰਦੇ ਦਰਸਾ ਦਿੱਤੇ ?:-

ਦੋਹਰਾ॥ **ਪ੍ਰਾਤਕਾਲ ਪੂਜਾ ਜੋ ਚੜੈ, ਸਭ** ਹੀ ਦਰਬ ਤੁਮ੍ਹਾਰ ।
ਗੁਰ ਅਰਜਨ ਅਸ ਕਹਯੋਂ ਕਾਰਜ ਗੁਰੁ ਸਵਾਰ ॥੪੪੬॥

ਕੱਲ ਸਵੇਰੇ ਸੰਗਤਿ ਵਲੋਂ ਭੇਟਾ ਹੋਣ ਵਾਲਾ ਪੂਜਾ ਦਾ ਧਨ ਸਾਰਾ ਤੁਸੀਂ ਲੈ ਲੈਣਾ, ਗੁਰੂ ਅਰਜਨ (ਸਾਹਿਬ ਜੀ ਨੇ) ਇਉ ਕਹਾ ਕਿ, ਗੁਰੂ ਤੁਹਾਡੇ ਕਾਰਜ ਰਾਸ ਕਰੇ- ਕਿ ਜਾਂ, ਗੁਰੂ ਅਰਜਨ ਜੀ ਨੇ ਏਨਾ ਕਹਿ ਕੇ, ਉਨ੍ਹਾਂ ਦਾ ਕਾਰਜ ਸੁਆਰਿਆ ? ਹਰ ਥਾਂ ਵਿਅੰਗ ਅਤੇ ਕਟਾਖ਼ਸ਼ ?

ਸਤਿਗੁਰੂ ਜੀ ਦੇ ਉਪਰੋਕਤ ਬਚਨ ਸੁਣ ਕੇ ਦੋਹਾਂ ਭਰਾਵਾਂ ਨੇ ਸਤਿਗੁਰੂ ਜੀ ਦਾ ਜਸ ਗਾਇਆ ਤੇ ਜਾ ਕੇ ਭੈਣ ਦੀ ਸ਼ਾਦੀ ਦੀ ਤਿਆਰੀ ਅਰੰਭ ਕਰ ਦਿੱਤੀ। ਅਤੇ ਅਗਲੀ ਸਵੇਰ:-

ਸਵੱਯਾ॥ ਹੋਤ ਪਰਾਤ ਭਯੋ ਜਬ ਹੀ, ਤਬ ਸ੍ਰੀ ਗੁਰ ਦਰਸ਼ਨ ਕੋ ਸਿੱਖ ਆਏ ।
ਸਤ ਏਕ ਰੁਪੱਯਾ ਸੁ ਭੇਟ ਧਰੀ, ਸਭ ਹੀ ਸਿੱਖ ਸੰਗਤਿ ਹ੍ਵੈ ਇਕਠਾਏ ।
ਦਯਾਸਿੰਧੁ ਬੁਲਾਇ ਤਬੈ ਦੁਹੂੰ ਭ੍ਰਾਤਨ, ਦੀਨ ਸੋਊ ਤਿਨ ਲੈ ਦੁਖੁ ਪਾਏ ।
ਸ੍ਰੀ ਗੁਰ ਅਗ੍ਰ ਵਗਾਇ ਦੀਏ, ਹਮ ਲੇਵਤ ਨਹਿ **ਤੁਮ ਹਾਸ ਕਰਾਏ** ॥੪੪੮॥

**ਪਦ ਅਰਥ**:-ਹੋਤ...=ਜਦੋਂ ਸਵੇਰ ਹੋਈ । **ਸਤ**..=ਇੱਕ ਸੌ ਰੁਪੈ । **ਇਕਠਾਏ**..=(ਚੜ੍ਹਾਵੇ ਦੀ ਸਾਰੀ ਰਕਮ) ਇਕੱਠੀ ਹੋ ਕੇ, (ਇਕੋ ਸੌ ਰੁਪੱਯਾ ਬਣਿਆ)। **ਦੀਨ**..=ਉਨ੍ਹਾਂ ਨੂੰ ਦੇ ਦਿੱਤੀ । **ਦੁਖੁ ਪਾਇ**=ਦੁਖੁ ਪਾਇਆ । **ਵਗਾਇ**..=ਸੁੱਟ ਦਿੱਤੇ, (ਵਗਾਹ ਕੇ ਮਾਰੇ)। **ਲੇਤ ਨਹਿ**=ਨਹੀਂ ਲੈਂਦੇ । **ਹਾਸ**..=ਮਖ਼ੌਲ ਕਰਦੇ ।

ਭਾਵ, ਅਗਲੀ ਸਵੇਰ ਇੱਕ ਸੌ ਰੁਪਈਆਂ ਜੋ ਸੰਗਤ ਵਲੋਂ ਭੇਟਾ ਹੋਇਆ ਸੀ ਉਹ ਸਤਿਗੁਰਾਂ ਨੇ ਕੀਰਤਨੀਆਂ ਨੂੰ ਦਿੱਤਾ ਤਾਂ ਉਨ੍ਹਾਂ ਇਹ ਆਖ ਕੇ ਉਨ੍ਹਾਂ ਨਾਲ ਇਹ ਠੱਠਾ ਕੀਤਾ ਗਿਆ ਹੈ ਉਹ ਰਕਮ ਗੁਰਦੇਵ ਜੀ ਦੇ ਵਗਾਹ ਮਾਰੀ।

ਕ੍ਰਿਪਾਸਿੰਧ ਧੀਰਜ ਫੇਰਿ ਦੀਯੋ., ਮੁਖਿ ਏਹ ਕਹਯੋ ਤੁਮ ਲੇਹ ਪਯਾਰੇ ।
ਇਛ ਤੁਮੈ ਗੁਰ ਪੂਰ ਕਰੈ, ਅਤਿ ਨਿਮ੍ਰਤਿ ਹ੍ਵੈ ਗੁਰ ਬੈਨ ਉਚਾਰੇ ।

ਰੁਪਯਾ ਸਤ ਲੈ ਸੋਊ ਧਾਮ, ਗਏ ਗੁਰ ਨਿੰਦ ਕਰਿ ਮਨਿ ਐਸ ਵਿਚਾਰੇ ।
ਜਾਵੈ ਨਾਹਿ ਗੁਰੂ ਢਿਗੁ ਆਜ ਤੇ, ਕਾਰਜ ਨਾਹਿ ਕੋਊ ਗੁਰ ਸਾਰੇ ॥੪੪੯॥

**ਅਰਥ**:-ਕਿਰਪਾ ਦੇ ਸਾਗਰ, ਧੀਰਜਵਾਨ ਸਤਿਗੁਰੂ ਜੀ ਨੇ ਉਹ ੧●● ਰੁਪੱਯਏ ਮੁੜ ਉਨ੍ਹਾਂ ਨੂੰ ਫੜਾ ਕੇ ਬੜੀ ਨਿਮਰਤਾ ਸਹਿਤ ਬਚਨ ਉਚਾਰੇ, ਕਿ ਹੇ ਪਿਆਰਿਉ, ਹਾਲੀ ਤੁਸੀ ਇਹ ਲੈ ਲਵੋ ਗੁਰ (ਨਾਨਕ ਸਾਹਿਬ ਜੀ) ਤੁਹਾਡੇ ਸਾਰੇ ਕੰਮ ਪੂਰੇ ਕਰਨਗੇ। ਤਾਂ ੧●● ਰਪੈ ਲੈ ਕੇ (ਦੋਵੇਂ ਭਰਾ) ਘਰ ਨੂੰ ਤੁਰ ਗਏ, ਪਰ ਸਤਿਗੁਰੂ ਜੀ ਦੀ ਨਿੰਦਿਆ ਕਰਿਦਿਆਂ **ਮਨ ਵਿਚ ਇਉਂ ਵਿਚਾਰ ਲਿਆ** ਕਿ, ਗੁਰੂ (ਜੀ) ਕੰਮ ਤਾਂ ਕੋਈ ਸੁਆਰਦੇ ਨਹੀਂ ਇਸ ਲਈ ਅੱਗੇ ਤੋਂ ਗੁਰ (ਜੀ) ਦੇ ਕੋਲ ਨਹੀਂ ਜਾਣਾ। (ਕੌਣ ਦੱਸੇ ਕਿ, ਡੂੰਮਾਂ ਭਾਈਆਂ ਦੇ ਮਨ ਦੀ ਗਲ ਦਾ ਪਤਾ, ਲਿਖਾਰੀ ਨੂੰ ਕਿਵੇਂ ਲੱਗਾ ?)।

**ਉਪਰੋਕਿਤ ੪੪੪ ਚੌਪਈ ਤੋਂ ੪੪੯** ਸਵੱਯੇ ਤਕ, ਤੋਂ ਉਪਜੇ ਸ਼ੰਕਿਆਂ ਦਾ ਕਰਮਵਾਰ ਵੇਰਵਾ-

(ੳ) ਬ੍ਰਾਹਮਣੀ ਵਰਨ-ਵੰਡ ਤੋਂ ਸਮਾਜ ਵਿਚ ਪਏ ਊਚ-ਨੀਚ ਦੇ ਪਾੜੇ ਨੂੰ ਮਿਟਾਉਣ ਆਏ ਜਿਸ ਨਿਰਭੈ ਸਤਿਗੁਰੂ ਨਾਨਕ ਸਾਹਿਬ ਜੀ ਨੇ ਕਿਸ਼ੋਰ ਅਵਸਥਾ ਵਿਚ ਹੀ, ਹਿੰਦੂਆਂ ਦੀ ਵੱਸੋਂ ਤੋਂ ਹਟਵੀ ਭਿੱਟੜਾਂ ਦੀ ਬਸਤੀ ਵਿਚ ਰਹਿੰਦੇ, ਮਰਦਾਨੇ (-ਡੂੰਮ) ਨੂੰ ਨਿਰਾ ਆਪਣੀਆਂ ਉਦਾਸੀਆਂ (ਲੰਮਿਆਂ ਪੈਂਡਿਆਂ ਦਾ) ਸਾਥੀ ਹੀ ਨਹੀਂ ਸੀ ਸਮਝਿਆਂ ਸਗੋਂ ਉਸ ਨੂੰ ਆਪਣਾ **'ਭਾਈ'** ਬਣਾ ਸਮਝਿਆ ਅਤੇ ਪਿਆਰਿਆ ਸੀ। ਜਿਸ ਅਨੁਪਮ ਸਤਿਗੁਰੂ ਜੀ ਨੇ, ਭੁਮੀਏ ਚੋਰ, ਬੰਦੇ ਖਾਣੇ ਕੌਡੇ ਭੀਲ, ਅਤੇ ਹੋਰ ਬੇਅੰਤ ਭਿੱਟੜ ਨੀਚਾਂ ਨੂੰ ਮਨੁੱਖਤਾ ਦੇ ਸੱਚੇ ਸੇਵਕ ਅਥਵਾ 'ਭਾਈ' ਬਣਾ ਲਿਆ ਸੀ। ਨੀਚਾਂ ਨੂੰ ਊਚ ਕਰੀ ਜਾ ਰਹੇ, ਅਤੇ ਉਸਤਤਿ ਨਿੰਦਾ ਤੋਂ ਨਿਲੇਪ ਰਹਿਣ ਦਾ ਉਪਦੇਸ਼ ਦ੍ਰਿੜ ਕਰਾ ਰਹੇ-**ਸਲੋਕ ਮਃ ੫ ॥ ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥ ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥{੯੬੩}** ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਕੀ ਹੁਣ ਬਿੱਪ੍ਰੀ ਦੇਵੀ ਦੇਵਤਿਆਂ ਵਾਂਗ ਆਪਣੀ ਉਸਤਤਿ ਸੁਣੇ ਬਿਨਾ (**ਕ੍ਰਿਪਾਸਿੰਧ ਕੀ** ਉਪਮ **ਕਰਾਈ**') ਕਿਸੇ ਫ਼ਰਿਆਦੀ ਦੀ ਫ਼ਰਿਆਦ ਪੂਰੀ ਨਹੀਂ ਹੀ ਸਨ ਕਰਿਆ ਕਰਦੇ ?

(ਅ) **ਸ਼ਾਹਾਨਾ ਠਾਠ ਬਾਠ**- ਗੁਰੂ-ਘਰ ਦੀ ਉਸ **ਸ਼ਾਹਾਨ ਠਾਠ-ਬਾਠ ਦੀ ਯਾਦ** ਵੇਰਵੇ ਸਹਿਤ ਕਰ ਲਈਏ, ਜੋ (ਕਥਿਤ) ਭਾਈ ਮਨੀ ਸਿੰਘ ਦੀ ਜ਼ਬਾਨੀ ਇਹ ਲਿਖਾਰੀ ਆਪ ਹੀ ਦਰਸਾਉਂਦਾ ਰਿਹਾ ਹੈ -

(੧) ਪਹਿਲੀ ਵਾਰ ਬਾਬਾ ਬੁੱਢਾ ਜੀ ਵਲ ਜਾਂਦੇ ਮਾਤਾ ਗੰਗਾ ਜੀ ਦਾ ਸ਼ਾਹਾਨਾ ਜਲੂਸ-"**ਦਾਸੀ ਦਾਸ ਸੰਗਿ ਬਹੁ ਲੀਨੇ । ਹੈ ਰਥ ਸਾਜਿ ਪਯਾਨਾ ਕੀਨੇ । ਖੀਰ ਖੰਡ ਪਰਸਾਦੁ ਕਰਾਈ । ਬਹੁਤ ਸੁਕਾਵਰ ਸੰਗਿ ਚਲਾਈ**" (੧੧●/੧)

(੨) ਬਾਬਾ ਬੁੱਢਾ ਜੀ ਤੋਂ (ਕਥਿਤ) ਵਰ ਦੀ ਪ੍ਰਾਪਤੀ ਦੀ ਖ਼ਬਰ ਸੁਣ ਕੇ-"**ਬਾਦਰ ਬਿਤ ਬਰਖਾ ਕਰੀ ਦੀਨਨ ਕੀਯੋ ਨਿਹਾਲ**" (੧੪੫/੧) ਮੀਂਹ ਵਾਂਗ ਪਾਇਆ ਦੀ ਵਰਖਾ ਕਰਕੇ ਗ਼ਰੀਬਾਂ ਨੂੰ ਨਿਹਾਲ ਕਰ ਦੇਣ ਦੀ ਗਲ,

(੩) ਸ੍ਰੀ ਗੁਰ ਹਰਿਗੋਬਿੰਦ ਸਾਹਿਬ-ਰੂਪ ਚਤੁਰ ਭੁਜੀ ਭਗਵਾਨ ਦੇ ਜਨਮ ਤੇ ਵਧਾਈਆਂ ਦੇਣ ਆਇਆਂ ਨੂੰ ਗੁਰੂ ਅਰਜਨ ਸਾਹਿਬ-'**ਸ੍ਰੀ ਗੁਰ ਅਰਜਨ ਦੇਵਤ ਦਾਨਾ । ਰੰਕ ਭੂਪ ਹੁਇ ਘਰੈ ਸਿਧਾਨਾ**'-(੫/੨) ਏਨਾ ਧਨ ਦਾਨ ਕਰਦੇ ਦਰਸਾਏ ਹੋਏ ਹਨ ਕਿ, ਕੰਗਾਲ ਵੀ ਰਾਜੇ ਬਣ ਬਣ ਘਰਾਂ ਨੂੰ ਪਰਤ ਰਹੇ ਸਨ।

(੪) ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਨੂੰ ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਵਲ ਨੂੰ ਲਿਆਉਣ ਲਈ ਗੁਰੂ ਪਰਵਾਰ ਦੇ ਸ਼ਾਹਾਨਾ ਜਲੂਸ ਦੀਆਂ ਝਲਕੀਆਂ-'ਰਥ ਹੈ(ਘੋੜੇ) ਬਹਿਲਾਂ (ਗਡਬਹਿਲਾਂ) ਸਾਜਿ ਅਨੰਤਾ(-ਬੇਸ਼ੁਮਾਰ)। ਚੜ੍ਹਿ ਸੁਖਪਾਲ (-ਪਾਲਕੀ) ਚਲੇ ਭਗਵੰਤਾ (੮੯/੨)-ਸੋਨੇ ਜੜਯੋ ਜੜਾਵਨ ਭਾਰੀ । ਤਿਹ ਰਥ ਚੜ੍ਹਿ ਤਬ ਮਾਤ ਸਿਧਾਰੀ । ਭਾਵ, ਮਾਤਾ ਗੰਗਾ ਜੀ ਜਿਸ ਰੱਥ ਤੇ ਚੜੇ ਦਰਸਾਏ ਸਨ ਉਹ ਭਾਰੀ ਸੋਨੇ ਨਾਲ ਜੜਤ ਸੀ ?(੯●/੨) ਬਹਲਣ ਪਰਿ ਦਾਸੀ ਚੜੀ ਹੈ(-ਘੋੜੇ) ਚੜਿ ਦਾਸ ਅਪਾਰ (ਅਣਗਿਣਤ)।ਬਾਜ ਬਜਾਵਤ (ਵਾਜੇ ਵਜਾਉਂਦੇ) ਤਬ ਚਲੇ ਗੁਰ ਅਰਜਨ ਕਰਤਾਰ (॥੯੧॥)

(੫) ਬਾਬਾ ਮੋਹਨ ਜੀ ਤੋਂ (ਕਥਿਤ ਤੌਰ ਤੇ) ਪ੍ਰਾਪਤ ਹੋਈਆਂ ਪੋਥੀਆਂ ਕੇਵਲ ਸ੍ਰੀ ਅੰਮ੍ਰਿਤਸਰ ਹੀ ਪੁਚਾਉਣੀਆਂ ਸਨ ਤਾਂ ਸਤਿਗੁਰੂ ਜੀ ਦੇ ਮਾਮਾ ਬਾਬਾ ਮੋਹਰੀ ਜੀ ਨੇ ਝੱਟ ਪਟ ਹੀਰਿਆਂ ਮੋਤੀਆਂ ਨਾਲ ਜੜਤ ਅਨਮੋਲ ਪਾਲਕੀ ਮੰਗਵਾ ਦਿੱਤੀ ਸੀ, ਯਥਾ:-ਨਗ ਮਾਨਕ ਜਾ ਮੈਂ ਖਚੇ (-ਜੜੇ ਹੋਏ) ਸੁੰਦਰ ਸੋਭ ਅਪਾਰ । ਖਾਸਾ(-ਪਾਲਕੀ) ਤਬੈ ਮੰਗਯੋ ਮੋਹਰੀ ਜੀ ਤਤਕਾਰ।(੧●੬/੪),

ਨਾਨਕੇ ਘਰ ਸਮੇਤ ਸ਼ਾਹੀ ਠਾਠ ਬਾਠ ਵਾਲੇ ਸਤਿਗੁਰੂ ਜੀ, ਘਰੋਗੀ ਖ਼ੁਸ਼ੀਆਂ ਦਰਸਾਉਣ ਲਈ ਤਾਂ ਆਪਣੇ ਧਨ ਨੂੰ ਪਾਣੀ ਵਾਂਗ ਲੁਟਾ ਰਹੇ ਹੋਣ, ਪਰ ਆਪਣੇ ਕੀਰਤਨੀਏ ਦੀ ਭੈਣ, ਇਕ ਕੰਨਿਆ, ਜਿਸ ਦੇ ਵਿਆਹ ਬਾਰੇ ਗੁਰਦੇਵ-ਪਿਤਾਮਾ ਜੀ ਦੀ ਬ੍ਰਾਹਮਣ ਨੂੰ ਇਹ ਤਾੜਨਾ-"**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ**"- ਉਸੇ ਪੁਤ੍ਰੀ ਦੀ ਸ਼ਾਦੀ ਤੇ ਉਦਾਰਤਾ ਦਰਸਾਉਣ ਦੇ ਥਾਂ, ਸਵੇਰੇ ਦਰਸ਼ਨਾਂ ਨੂੰ ਆਉਣ ਵਾਲਿਆਂ ਸ਼ਰਧਾਲੂਆਂ ਤੋਂ ਭੇਟਾ ਕੀਤਾ ਜਾਣ ਵਾਲੇ **ਪੂਜਾ ਦਾ ਧਨ ਦੇਣ ਦਾ ਲਾਰਾ ?** ਗੁਰਮਤਿ ਵਿਰੋਧੀ ਟਰਕਾਊ ਗੱਲ, ਦੀਨਾ ਦੇ ਉਸ ਨਾਥ ਜੀ ਦੇ ਪਾਵਨ ਨਾਮਣੇ ਨਾਲ ਮੜ੍ਹ ਦਿੱਤੀ, ਜਿਹੜੇ ਮਨੁੱਖ ਮਾਤ੍ਰ ਨੂੰ ਇਹ ਉਪਦੇਸ਼ ਦ੍ਰਿੜ ਕਰਾ ਰਹੇ ਸਨ-"**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥ ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥{੧੨੪੫}** " ?

(ੲ) (੧) ਦਾਸ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ, ੧੯੩● ਵਿਚ ਇਕ ਰੁਪੈ ਦੀ ਇਕ ਮਣ (੪● ਸੇਰ) ਕਣਕ ਵਿਕਦੀ ਸੀ। ਜੋ ਅੱਜ ੭● ਸਾਲਾਂ ਵਿਚ ਲਗ ਪਗ ੨●● ਗੁਣਾ ਵੱਧ ਮਹਿੰਗੀ ਹੋ ਗਈ । ੧੯੩● ਵਿਚਲੇ ਰੁਪਈਏ ਦੀ ਕੀਮਤ ੭● ਸਾਲਾਂ ਵਿਚ ੨●● ਗੁਣਾ ਘਟ ਗਈ। ਇਸ ਹਿਸਾਬ ਨਾਲ ਸੰਨ ੧੬●੩ ਵਿਚ ਲਗ ਪਗ ੩●● ਸਾਲ ਪਹਿਲਾਂ ਇਕ ਮਣ ਕਣਕ ਦੇ ਮੁਲ ਵਾਲੇ ੧੯੩● ਵਿਚਲੇ ਰੁਪਈਏ ਦੀ ਕੀਮਤ ਜੇ ੪●● ਗੁਣਾ ਨਹੀ ਤਾਂ ਘਟੋ ਘੱਟ ੨●● ਗੁਣਾ ਵੱਧ ਤਾਂ ਜ਼ਰੂਰ ਹੀ ਹੋਵੇਗੀ। ਭਾਵ, ਉਨ੍ਹਾਂ ਦਿਨਾਂ ਵਿਚ ਇਕ ੧ਰੁਪਈਆ ਅਜੋਕੇ ਘੱਟੋ ਘੱਟ ੨●● ਦਮੜੀਆਂ ਤੁਲ ਸੀ। ਤਾਂ ੧●● ਰੁਪੀਏ ਦਾ ਮੁੱਲ ੨●● ਗੁਣਾ ਹੋਰ ਵਧਾ ਲਉ। ਉਨ੍ਹੀ ਦਿਨੀ ਚੌਥੇ ਦਰਜੇ ਦਾ ਜੀਵਨ ਜੀਊਂ ਰਹੇ ਵਰਗ ਦੀ ਗਲ ਛੱਡੋ, ਮਾੜਾ ਮੋਟਾ ਜ਼ਿਮੀਦਾਰ ਵੀ ੧●● ਰੁਪੈ ਵਿਚ ਬੇਟੀ ਦਾ ਵਿਆਹ ਬੜਾ ਗੱਜ ਵੱਜ ਕੇ, ਇਜ਼ੱਤ ਮਾਣ ਨਾਲ ਕਰ ਸਕਦਾ ਸੀ। ਇਸ ਲਈ ਲਿਖਾਰੀ ਦੀ ਇਹ ਗੱਲ ਵੀ ਮੰਨਣ ਯੋਗ ਨਹੀਂ ਹੈ ਕਿ, ਕਿਸੇ ਡੂੰਮ ਨੂੰ ੧●● ਰੁਪਈਏ ਮਿਲੇ ਹੋਣ, ਤੇ ਉਹ ਖ਼ੁਸ਼ੀ ਹੋਕੇ ਅਸੀਸਾਂ ਦੇਣ ਦੇ ਥਾਂ ਸਗੋਂ ਦੁਖੀ ਹੋ ਕੇ, ਆਪਣੇ ਮੁਹਸਨ ਦੀ ਨਿੰਦਿਆਂ ਕਰੇ:? (੨) ਅਤੇ ਫਿਰ ਲਿਖਾਰੀ ਦਾ ਇਹ ਲਿਖਣਾ, ਜਾਂ ਕਥਿਤ ਭਾਈ ਮਨੀ ਸਿੰਘ ਦਾ ਇਹ ਕਹਿਣਾ-"**ਸ੍ਰੀ ਗੁਰ ਅਗ੍ਰ ਵਗਾਇ ਦੀਏ, ਹਮ ਲੇਵਤ ਨਹਿ ਤੁਮ ਹਾਸ ਕਰਾਏ।** " ਉਵੇਂ ਦਾ ਹੀ ਕੁਫ਼ਰ ਹੈ ਜਿਵੇਂ ਇਹ ਕਹਿਣਾ ਕਿ, "**ਅਗਸਤ ਮੁਨੀ ਨੇ ਸਾਰੇ ਸਮੁੰਦਰਾਂ ਦਾ ਪਾਣੀ ਪੀ ਕੇ ਪਿਸ਼ਾਬ ਰਸਤੇ ਕਢਿਆ ਸੀ**"। **ਲਿਖਾਰੀ ਦੀ ਇਹ ਬੇਦਲੀਲੀ ਉਕਤੀ, ਦੈਵੀ ਬਰਕਤਾ ਨਾਲ ਸ਼ਿੰਗਾਰੇ, ਸਤਿਗੁਰੂ ਜੀ ਦੀ ਘੋਰ ਨਿਰਾਦਰੀ ਹੈ । (੩) ਸੰਨ ੧੫੯੪ ਤੋਂ ੧੫੯੯ ਤੱਕ ਮਾਝੇ ਵਿਚ** ਸਖ਼ਤ ਕਾਲ ਪਿਆ ਅਤੇ ਸੀਤਲਾ ਆਦਿ ਬਿਮਾਰੀਆਂ ਦਾ ਜ਼ੋਰ ਪੈ ਗਿਆ ਤਾਂ, ਸਤਿਗੁਰੂ ਅਰਜਨ ਸਾਹਿਬ ਜੀ, ਮਾਝੇ ਦੇ ਪਿੰਡਾਂ ਵਿਚ ਅਤੇ ਲਾਹੌਰ ਵਿਚ ਭੁਖੇ ਰੋਗ-ਪੀੜਤਾਂ ਦੀ ਸੇਵਾ ਸਹਾਇਤਾ ਵਿਚ ਰਾਤ ਦਿਨ ਏਨੇ ਮਘਨ ਰਹੇ ਕਿ, ਸਾਹਿਬਜ਼ਾਦਾ ਹਰ ਗੋਬਿੰਦ ਜੀ ਦੀ ਪੂਰੀ ਸੰਭਾਲ ਨਾ ਹੋ ਸਕਣ ਦੇ ਕਾਰਨ ਉਨ੍ਹਾਂ ਨੂੰ ਵੀ ਛੂਤ ਦੀ ਬਿਮਾਰੀ ਸੀਤਲਾ ਰੋਗ ਆ ਚੰਬੜਿਆ ਸੀ। ਗ਼ਰੀਬਾਂ ਦੇ ਦਰਦ ਨਾਲ ਭਰੇ ਹੋਏ ਹਿਰਦੇ ਵਾਲੇ ਲੋਕਾਂ ਦੀਆਂ ਅਖੀਆਂ ਦਾ ਤਾਰਾ ਬਣੇ, ਵਡੇ ਸਤਿਕਾਰ ਦੇ ਮਾਲਕ, ਪੰਚਮ ਸਤਿਗੁਰੂ ਨਾਨਕ ਸਾਹਿਬ ਨੂੰ ਉਨ੍ਹਾਂ ਦੇ ਸੇਵਕ ਮਿਰਾਸੀ ਗਵੱਈਏ ਕੋਲੋ ਲੱਜਤ ਹੋਏ ਦਰਸਾਉਣ ਵਾਲਾ ਇਹ ਲਿਖਾਰੀ, ਸੂਰਬੀਰ ਖ਼ਾਲਸਾ ਜੀ ਦਾ ਮੌਜੂ ਉਡਾ ਰਿਹਾ ਹੋਵੇ ਪਰ ਸਰਬਉਚ ਜਥੇਦਾਰੀ ਇਸ ਲਿਖਤ ਨੂੰ ਪੰਥ ਲਈ ਸੁਗਾਤ ਵਜੋਂ ਵੰਡੇ ? ਇਕ ਸੌ (੧●●) ਰੁਪਈਏ ਦੇ ਥਾਂ ਜੇ ਸਤਿਗੁਰੂ ਜੀ ਨੇ, ਬਲਵੰਡ ਭਰਾਵਾਂ ਨੂੰ ਇਕ ਰੁਪੱਈਆਂ ਵੀ ਬਖ਼ਸ਼ੀਸ਼ ਵੋਜੋਂ ਦਿਤਾ ਹੁੰਦਾ ਤਦ ਵੀ, (ਹਜ਼ਾਰਾਂ ਸਾਲਾਂ ਤੋਂ, ਲੋਕਾਂ ਤੋਂ ਜੂਠੀ, ਰੁੱਖੀ, ਬੇਹੀ (ਬਾਸੀ), ਰੋਟੀ ਦਾ ਟੁਕੜਾ ਅਤੇ ਪਾਟੇ ਪੁਰਾਣੇ ਕਪੜੇ ਲੈ ਕੇ ਅਸੀਸਾਂ ਦੇਣੀਆਂ ਗਿੱਝੇ ਹੋਏ) ਸ਼ੂਦਰਾਂ ਵਾਲੀ ਹੀਣ ਜ਼ਿੰਦਗੀ ਜਿਉਣੀ ਝੱਲ ਚੁਕੇ ਡੂੰਮ, **ਰੁਪਈਆ ਵਗਾਹ ਮਾਰਨ ਵਾਲੀ 'ਬ੍ਰਾਹਮਣੀ-ਗੁਸਾਤਖ਼ੀ** " ਕਦੇ ਨਾ ਕਰਦੇ।

(ਸ) ਅਰਥਾਂ ਸਮੇਤ ਲਿਖੇ ਜਾ ਚੁੱਕੇ ੪੪੯ ਸਵੱਯੇ ਦੀਆਂ ਪਹਿਲੀਆਂ ਦੋ ਪੰਗਤੀਆਂ ਵਿਚ ਲਿਖਾਰੀ ਨੇ ਸਤਿਗੁਰੂ ਜੀ ਨੂੰ ਕਿਰਪਾ ਦਾ ਸਾਗਰ ਧੀਰਜਵਾਨ ਲਿਖਣ ਉਪਰੰਤ-"ਵਗਾਹ ਕੇ ਸੁਟਿਆ ਸੌ ਰੁਪਈਆ ਚੁੱਕ ਕੇ ਸਤੇ ਬਲਵੰਡ ਨੂੰ ਵਾਪਸ ਫੜਾਉਂਦਿਆਂ ਬੜੀ ਨਿਮ੍ਰਤਾ ਨਾਲ ਇਹ ਬਚਨ ਕਹਿੰਦੇ ਦਰਸਾਇਆ ਹੈ-"ਹਾਲੀ ਇਹ ਲਵੋ, ਸਤਿਗੁਰੂ (ਨਾਨਕ ਸਾਹਿਬ) ਜੀ ਹੋਰ ਮਿਹਰਾਂ ਵੀ ਜ਼ਰੂਰ ਕਰਨਗੇ"। ਸਤਿਗੁਰੂ ਜੀ ਦੀ ਸਹਿਨਸ਼ੀਲਤਾ ਅਤੇ ਨਿਮਰਤਾ ਦਾ ਸਿਖ਼ਰ ਸੀ। ਸਤਿਗੁਰੂ ਦੇ ਅਜੇਹੇ ਗੰਭੀਰ-ਧੀਰ ਪਿਤਾ ਵਾਲੇ ਵਤਰੀਰੇ ਉਪਰੰਤ ਵੀ ਡੂਮ-ਰਾਗੀਆਂ ਦਾ ਵਤੀਰਾ ਇਨ੍ਹਾਂ ਸ਼ਬਦਾਂ ਵਿਚ ਦਰਸਾਉਣਾ--ਰੁਪਯਾ ਸਤ ਲੈ ਸੋਊ ਧਾਮ, ਗਏ ਗੁਰ ਨਿੰਦ ਕਰਿ ਮਨਿ ਐਸ ਵਿਚਾਰੇ । ਜਾਵੈ ਨਾਹਿ ਗੁਰੂ ਢਿਗੁ ਆਜ ਤੇ, ਕਾਰਜ ਨਾਹਿ ਕੋਊ ਗੁਰ ਸਾਰੇ ॥ ਆਪਣੇ ਆਪ ਵਿਚ ਇਕ ਅਣਹੋਣੀ ਗੱਲ ਹੈ। ਕਿਉਂਕਿ ਉਨ੍ਹਾਂ ਦਿਨਾਂ ਵਿਚ ੧●● ਰੁਪਈਆ ਵਗਾਹ ਮਾਰਨ ਵਰਗੀ ਗੁਸਤਾਖ਼ੀ ਭਰੀ ਐਸੀ ਖ਼ਰਮਸਤੀ, ਦਾਨ ਦਾ ਧਨ ਲੈਣਾ ਆਪਣਾ ਹੱਕ ਸਮਝਣ ਵਾਲਾ, ਕੋਈ ਬ੍ਰਾਹਮਣ ਤਾ ਕਰ ਸਕਦਾ ਸੀ ਪਰ ਇਕ ਸ਼ੂਦਰ ਅਜੇਹੀ ਹਰਕਤ ਕਦੇ ਨਹੀਂ ਸੀ ਕਰ ਸਕਦਾ। ਆਪਣੇ ਜਜਮਾਨਾ ਨਾਲ ਧਰੋਹ ਕਰਨ ਗਿਝੇ ਹੋਏ ਬ੍ਰਾਹਣ ਨੂੰ ਸੰਬੋਧਨ ਕਰਕੇ ਉਚਾਰਿਆ ਸਤਿਗੁਰੂ ਜੀ ਦਾ ਫ਼ੁਰਮਾਨ :-

੫੫-॥ **ਆਸਾ ਮਹਲਾ ੫ ॥ ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ ਉਨ੍ ਮੂਕਰਿ ਪਰਨਾ ॥ ਜਿਤੁ ਦਰਿ ਤੁਮ੍ ਹੈ ਬ੍ਰਾਹਮਣ ਜਾਣਾ ਤਿਤੁ ਦਰਿ ਤੂੰਹੀ ਹੈ ਪਛੁਤਾਣਾ ॥ ੧ ॥ ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ ਚਿਤਵਹਿ ਬੁਰਿਆਈ ॥ ੧ ॥ ਰਹਾਉ ॥ ਅੰਤਰਿ ਲੋਭੁ ਫਿਰਹਿ ਹਲਕਾਏ ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥ ਮਾਇਆ ਮੂਠਾ ਚੇਤੈ ਨਾਹੀ ॥ ਭਰਮੇ ਭੂਲਾ ਬਹੁਤੀ ਰਾਹੀ ॥ ੨ ॥ ਬਾਹਰਿ ਭੇਖ ਕਰਹਿ ਘਨੇਰੇ ॥ ਅੰਤਰਿ ਬਿਖਿਆ ਉਤਰੀ ਘੇਰੇ ॥ ਅਵਰ ਉਪਦੇਸੈ ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ ॥ ੩ ॥ ਮੂਰਖ ਬਾਮਣ ਪ੍ਰਭੂ ਸਮਾਲਿ ॥ ਦੇਖਤ ਸੁਨਤ ਤੇਰੈ ਹੈ ਨਾਲਿ ॥ ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰ ਚਰਣੀ ਲਾਗੁ ॥ ੪ ॥ ੮ ॥** {੩੭੨}

ਜਿਸ ਸੁਜਾਨ ਸਤਿਗੁਰੂ ਜੀ ਨੇ, ਗੁਰਬਾਣੀ ਵਿਚ ਉਸ ਬ੍ਰਾਹਮਣ ਦਾ ਜ਼ਿਕਰ ਲਿਖਿਆ ਜਿਸ ਨੀਚ ਨੇ ਸਾਹਿਬਜ਼ਾਦਾ

ਹਰਿਗੋਬਿੰਦ ਨੂੰ ਜ਼ਹਿਰ ਦੇਣ ਦਾ ਨਿਸਫਲ ਯਤਨ ਕੀਤਾ ਪਰ ਦੇਵ ਨੇਤ ਨਾਲ ਆਪ ਹੀ ਸੂਲ ਪੈ ਕੇ ਮਰ ਗਿਆ ਸੀ,(**"ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥"**) ਜਿਨ੍ਹਾਂ ਨੇ, ਸੁਲਹੀ ਖਾਨ ਦੀ ਵਧੀਕੀ ਦਾ ਵੀ ਜ਼ਿਕਰ-"**ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥**" ਕਰ ਦਿੱਤਾ ਸੀ, ਬੁਰਿਆਈ ਤੋਂ ਲੋਕਾਂ ਨੂੰ ਸੁਚੇਤ ਕਰ ਰਹੇ ਸਤਿਗੁਰੂ ਜੀ, ਉਪਰੋਕਿਤ ਗੁਰੂ ਸ਼ਬਦ ਵਿਚਲੀ ਬ੍ਰਾਹਮਣੀ ਕਮੀਨੀਨਗੀ ਨਾਲੋਂ ਵੀ ਵਧ, ਹੰਕਾਰੀ ਡੂਮਾਂ ਵਲੋਂ ਗੁਰੂ ਦਰਬਾਰ ਨਾਲ ਕੀਤੀ ਗੁਸੱਤਾਖ਼ੀ ਦਾ ਜ਼ਿਕਰ ਕਰਨੋ ਵੀ ਜ਼ਰੂਰ ਕਰਦੇ। ਪਰ, ਅਜੇਹਾ ਕਿਤੇ ਇਸ਼ਾਰਾ ਤਕ ਨਾ ਹੋਣਾ ਇਸ ਸਾਰੀ ਗਾਥਾ ਤੇ ਲਕੀਰ ਫੇਰ ਦੇਣ ਲਈ ਕਾਫ਼ੀ ਕਿਸ ਕਾਰਨ ਨਾ ਸਮਝਿਆ ਗਿਆ ? ਅਤੇ ਫਿਰ ਅਜੇਹੀ ਅਕ੍ਰਿਤਘਣਾ ਵਾਲੀ ਰੁਚੀ, ਇਕ ਵਾਰੀ ਵੀ ਦਰਸਾਈ ਹੁੰਦੀ ਤਾਂ ਭਿਟੜ ਡੂਮ ਮੰਨੇ ਗਏ **ਉਨ੍ਹਾਂ ਡੂੰਮਾ ਦੀ ਬਾਣੀ, ਗੁਰੂ ਬਾਣੀ ਦਾ ਭਾਗ ਕਦੇ ਨਾ ਸੀ ਬਣ ਸਕਣੀ**। ਸੋ ਇਹ ਵਾਰਤਾ ਵਿਰੋਧੀਆਂ ਦੀ ਦੇਣ ਇਕ ਘਿਣਾਵਣੇ ਕੁਫ਼ਰ ਤੋਂ ਵਧ ਹੋਰ ਕੁਝ ਨਹੀਂ ਹੈ।

## ੩੭- ਮਨਮੋਹਣੀ ਸ਼ਬਦਾਵਲੀ-ਰੂਪ 'ਸਮਰਪਣ' ਅਤੇ ਸਤਿਗੁਰਾਂ ਦੇ ਪਾਵਨ ਮੁਖਾਰਬਿੰਦ ਵਿਚੋਂ ਅਖਵਾਏ ਇਹ ਬਚਨ ?

## 'ਪ੍ਰਾਤਕਾਲ ਪੂਜਾ ਜੋ ਚੜੈ, ਸਭ ਹੀ ਦਰਬ ਤੁਮ੍ਹਾਰ'।

ਪੁਸਤਕ ਦੇ ਅਰੰਭ ਵਿਚ 'ਸਪਰਪਣ' ਦੀ ਘੋਸ਼ਨਾ ਦੇ ਇਹ ਸ਼ਬਦ-

**"ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ੪●● ਸਾਲਾ ਪ੍ਰਕਾਸ਼-ਉਤਸਵ ਤੇ ਉਨ੍ਹਾਂ ਸਮੂਹ ਸ਼ਹੀਦਾਂ ਨੂੰ ਜਿਨ੍ਹਾਂ ਨੇ ਗੁਰਸਿੱਖੀ ਦੇ ਬੂਟੇ ਨੂੰ ਸੁਜੀਤ ਰੱਖਣ ਲਈ ਸ਼ਹੀਦੀਆਂ ਪ੍ਰਾਪਤ ਕੀਤੀਆਂ"**

**ਪੜ੍ਹਨ ਉਪ੍ਰੰਤ** ੧੧੧ ਸਫ਼ਿਆਂ ਦੀ ਲੰਮੀ ਚੌੜੀ ਭੂਮਕਾ ਵਾਚਣ ਤੋਂ 'ਗੁਰ ਬਿਲਾਸ ਪਾਤਸ਼ਾਹੀ ੬' ਪੁਸਤਕ ਦੀ ਸੰਪਾਦਨਾ ਕਰਨ ਵਿਚ ਕੀਤੀ ਕਰੜੀ ਘਾਲਣਾ ਦਾ ਵਿਸਥਾਰ ਪੜ੍ਹੀਏ ਤਾਂ ਸੁਤੇ ਹੀ ਪਾਠਕ ਦੇ ਮਨ ਵਿਚ ਇਹ ਯਕੀਨ ਪ੍ਰਪੱਕ ਹੁੰਦਾ ਹੈ ਕਿ, ਪੰਥ ਦੇ ਸਿੰਘ ਸਾਹਿਬਾਨ ਨੇ ਅਥਵਾ ੧੪ ਮਹਾਨ ਵਿਭੂਤੀਆਂ ਵਲੋਂ ਗੁਰੂ ਪੰਥ ਲਈ ਜੂਨ ੧੯੯੮ ਤੋਂ ਸੁਗ਼ਾਤ ਵਜੋਂ **Release** ਕੀਤੀ ਇਹ ਪੁਸਤਕ, ਗੁਰਸਿੱਖੀ ਦੇ ਸੋਕੇ ਪਏ (ਉਸੇ, ਸਮਰਪਣ ਵਾਲੇ ਸਿੱਖੀ ਦੇ) ਬੂਟੇ ਲਈ, ਨਿਰਸੰਦੇਹ ਬੜਾ ਕੀਮਤੀ **Fertilizer** ਦਾ ਕੰਮ ਕਰੇਗੀ। ਪਰ, ਭਾਵੇਂ ਹੁਣ ਤੱਕ ਵਿਚਾਰੀ ਪੁਸਤਕ ਦਾ ਕੋਈ ਇਕ ਸਫ਼ਾ ਵੀ ਗੁਰਬਾਣੀ ਦੇ ਅਨਕੂਲ ਸਿੱਧ ਨਹੀਂ ਹੋ ਸਕਿਆ, ਹਰ ਮੋੜ ਤੇ ਲਿਖਾਰੀ, ਟੱਲ ਖੜਕਾ ਖੜਕਾ ਕੇ ਦੇਵੀ ਦੇਵਤਿਆਂ ਦਾ ਮਨ ਪਰਚਾਵਾ ਕਰਨ ਲਈ ਪੰਥ ਨੂੰ ਦੇਵ-ਮੰਦਰਾਂ ਵਲ ਨੂੰ ਧੱਕੀ ਤੁਰਿਆ ਜਾਂਦਾ ਹੀ ਮਿਲਦਾ ਹੈ, ਪਰ ੪੪੬ਵੇਂ ਦੋਹਰੇ ਦੇ ਇਹ ਬਚਨ " **ਪ੍ਰਾਤਕਾਲ ਪੂਜਾ ਜੋ ਚੜੈ, ਸਭ ਹੀ ਦਰਬ ਤੁਮ੍ਹਾਰ**"। ਭਾਈ ਮਨੀ ਸਿੰਘ ਜੀ ਦੀ ਜ਼ਬਾਨੀ ਪੰਚਮ ਪਾਤਸ਼ਾਹ ਜੀ ਦੇ ਕਹੇ ਦਰਸਾਉਣ ਵਾਲਾ ਅਨਰਥ, ਅਸਹਿ ਬਣ ਖਲੋਤਾ ਹੈ। ਹਰਿ ਸੁਆਸ ਇਕ ਹੌਕਾ, ਇਕ ਹੂਕ ਬਣ ਰਿਹਾ ਹੈ- ਹਾਏ ! ਇਹ ਕੀ ਭਾਣਾ ਵਰਤਿਆ ? (ਸਤਿਗੁਰੂ ਗ੍ਰੰਥ ਸਾਹਿਬ-ਰੂਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਵਲ ਪਿੱਠ ਕਰਕੇ, ਪੁਸਤਕ ਦੇ ਸੰਪਾਦਕ ਅਤੇ ਪ੍ਰਸੰਸਕ ੧੪ ਰਤਨ ਰੂਪ-) ਪੰਥ ਦੀ **High Command** ਨੇ ਤਾਂ ਇਹ ਫ਼ਤਵਾ ਦਾਗ਼ ਦਿੱਤਾ ਕਿ, ਸਤਿਗੁਰੂ ਨਾਨਕ ਸਾਹਿਬ ਜੀ ਵੀ, ਬ੍ਰਾਹਮਣ ਮੰਗਤੇ ਵਾਗ ਹੀ ਪੂਜਾ ਦੇ ਧਾਨ ਤੇ ਹੀ ਝਾਕ ਲਾਈ ਰੱਖਦੇ ਸਨ ?

ਬ੍ਰਾਹਮਣੀ ਗਿਆਨ ਦੀ ਉਪਜ ਸਾਧ-ਗੱਦੀਆਂ ਚਲਾ ਰਿਹਾ ਡੇਰਾਵਾਦ, ਖ਼ਾਲਸਾ ਪੰਥ ਵਿਚ ਕਮਜ਼ੋਰੀ ਪੈਦਾ ਕਰਨ ਹਿਤ, ਨਵੇਂ ਧੜੇ ਪੈਦਾ ਕਰਦੇ ਰਹਿਣ ਲਈ, ਪ੍ਰਗਟ ਹੁੰਦੇ ਰਹਿੰਦੇ ਸਾਧਾਂ ਸੰਤਾਂ ਦੇ ਪਰਚਾਰ ਦੇ ਕਾਰਨ, ਅਸੀਂ ਸਾਰੇ ਹੀ, ਨਾਰੀਅਲ, ਧੂਪ, ਦੀਵੇ, ਭੋਗ, ਅਥਵਾ ਮਾਇਆ ਅਦਿ ਸਮੱਗ੍ਰੀ ਨਾਲ, ਦੇਵੀ ਦੇਵਤੇ ਦੀ ਪੂਜਾ ਦੇ ਬ੍ਰਾਹਮਣੀ ਭਰਮ ਨੂੰ ਸਤਿਗੁਰੂ ਜੀ ਦੇ ਦਰਬਾਰ ਦਾ ਅੰਗ ਬਣਿਆ ਅਤੇ ਬਣਦਾ ਜਾ ਰਿਹਾ ਝੱਲੀ ਤੁਰੋ ਜਾ ਰਹੇ ਹਾਂ। ਪਰਮਾਤਮਾ ਦੀ ਪੂਜਾ ਕੌਣ ਸਕਦਾ ਹੈ ? ਇਸ ਸ਼ੰਕੇ ਨੂੰ ਦੂਰ ਕਰਨ ਲਈ ਪੰਚਮ ਗੁਰੂ ਨਾਨਕ ਸਾਹਿਬ ਜੀ ਦਾ ਇਹ ਫ਼ੁਰਮਾਨ :-

ਪ੯- **ਬਿਲਾਵਲੁ ਮਹਲਾ ੫ ॥ ਕਵਨੁ ਜਾਨੈ ਪ੍ਰਭ ਤੁਮ੍ਰੀ ਸੇਵਾ ॥ ਪ੍ਰਭ ਅਵਿਨਾਸੀ ਅਲਖ ਅਭੇਵਾ ॥ ੧ ॥ ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥ ਊਚ ਮਹਲ ਸੁਆਮੀ ਪ੍ਰਭ ਮੇਰੇ ॥ ਤੂ ਅਪਰੰਪਰ ਠਾਕੁਰ ਮੇਰੇ ॥ ੧ ॥ ਰਹਾਉ ॥ ਏਕਸ ਬਿਨੁ ਨਾਹੀ ਕੋ ਦੂਜਾ ॥ ਤੁਮ੍ ਹੀ ਜਾਨਹੁ ਅਪਨੀ ਪੂਜਾ ॥ ੨ ॥ ਆਪਹੁ ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥ ੩ ॥ ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥ ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥ ੪ ॥ ੧● ॥ ੧੫ ॥{੮●੫**

**ਪਾਠਕਾਂ ਦੇ ਦਰਬਾਰ ਵਿਚ, ਨਦੀ-ਕਿਨਾਰੇ ਇਸ ਨਿਮਾਣੇ ਦਾਸਰੇ ਦੀ ਬਾਰ ਬਾਰ ਏਹੀ ਦੁਹਾਈ ਹੈ, ਕਿ -"ਬਿਪ੍ਰਨ ਕੀ ਰੀਤ ਤੋਂ**

**ਸਚੁ ਦਾ ਮਾਰਗ" ਪੁਸਤਕ ਅਵੱਲ ਤਾਂ ਸਾਰੇ ਭਾਗ ਪੜ੍ਹ ਨਹੀਂ ਤਾਂ ਘਬ੍ਰਾ**ਹਮਣੀ ਗਿਆਨ ਦੀ ਉਪਜ ਸਾਧ-ਗੱਦੀਆਂ ਚਲਾ ਰਿਹਾ ਡੇਰਾਵਾਦ, ਅਥਵਾ, ਜੀਊਦੀਆਂ ਕੌਮਾਂ ਟੋ ਘੱਟ ਪਹਿਲੇ ਭਾਗ ਦੇ **ਤੀਜੇ ਕਾਂਡ ਵਿਚੋਂ ਪੂਜਾ ਅਤੇ ਪੂਜਾ ਦੇ ਧਾਨ ਬਾਰੇ, ਗੁਰੂ ਸ਼ਬਦਾਂ ਦੇ ਪਰਮਾਣਾ ਨਾਲ ਬੜੇ ਵਿਸਥਾਰ ਨਾਲ ਲਿਖੀਆਂ ਗੁਰਮਤਿ ਵਿਚਾਰਾਂ ਪੜ੍ਹ-ਵਿਚਾਰ ਕੇ ਸਚੇਤ ਹੋਵੋ । ਸਾਡੀ ਜਥੇਦਾਰੀ ਸਾਡੇ ਨਾਲ ਜੋ ਧਰੋਹ ਕਰ ਰਹੀ ਹੈ ਉਸ ਤੋਂ ਵੀ ਹਰ ਦਮ ਸੁਚੇਤ ਰਹੋ। ਦਾਸ ਗੁਰਬਿਲਾਸ ਪਾਤਸ਼ਾਹੀ ਪੁਸਤਕ ਜੋ ਪੰਥ ਦੇ ਹੀ ਸਰਮਾਏ ਨਾਲ ਛਪਵਾਈ ਸੀ, ਦਿਆਂ ਯਤਨਾ ਨਾਲ ਐਵੇਂ ਵਿਖਾਵੇ ਨੂੰ ਵਾਪਸ ਲੈ ਲਈ ਸੀ, ਪਰ, ਉਂਜ ਹੋਰ ਵੀ ਘਾਤਕ ਨਵੇਂ ਰੂਪ ਵਿਚ ਧੜਾ ਧੜ ਵਿਕ ਰਹੀ ਹੈ।}**

## ੩੮- ਸਤੇ ਵਲਵੰਡ ਤੋਂ ਸਤਿਗੁਰੂ ਜੀ ਦੀ, ਅਜੇ ਹੋਰ ਵੀ ਵੱਧ ਨਿਰਾਦਰੀ ਹੁੰਦੀ ਦਰਸਾਈ ?

ਮਾਮੂਲੀ ਜਿਹੀ ਉਦਾਰਤਾ ਦਰਸਾਉਣ ਨਾਲ ਜਜਮਾਨਾਂ ਦੀ ਕਲਿਆਣ ਕਰਨ ਗਿੱਝੇ ਹੋਏ ਡੂੰਮ ਕੀਰਤਨੀਆਂ ਨੂੰ ਬੁਲਾਉਣ ਲਈ ਸਤਿਗੁਰੂ ਜੀ ਨੇ ਇਕ ਤੋਂ ਵੱਧ ਵਾਰੀ ਆਪਣੇ ਸਿੱਖ ਭੇਜੇ ਪਰ ਉਹ ਕੀਰਤਨ ਕਰਨ ਲਈ ਵਾਪਸ ਨਾ ਪਰਤੇ। ਆਖ਼ਰ ਸਤਿਗੁਰੂ ਜੀ ਆਪ ਚਲ ਕੇ ਵੀ ਉਨ੍ਹਾਂ ਦੇ ਘਰ ਉਵੇਂ ਹੀ ਗਏ ਜਿਵੇ ਕ੍ਰਿਸ਼ਨ ਜੀ ਦਰਜੋਧਨ ਕੋਲ ਗਏ ਤਾਂ ਰਾਜ ਮਦ ਵਿਚ ਮਤੇ ਕੌਰੋਨੰਦਨ ਨੇ ਕਾਨ੍ਹਾਂ ਜੀ ਦੀ ਗਲ ਨਾ ਸੀ ਸੁਣੀ:-

ਜਸ ਦੁਜੋਧਨ ਨਿਕਟਿ ਗਏ ਕਾਨ੍ਹ ਬਰੁ । ਹੋ ਨਹਿ ਮਾਨੇ ਥੇ ਬੈਨ ਰਾਜ ਕੋ ਮਾਨੁ ਧਰਿ ॥ ੪੫੯॥

ਲਿਖਾਰੀ ਗਲ ਤਾਂ ਕਰ ਰਿਹਾ ਸਦੀਵੀ ਸਚੁ ਨਾਲ ਜੋੜਨ ਆਏ ਸਤਿਗੁਰੂ ਨਾਨਕ ਜੀ ਦੀ, ਪਰ ਥਾਂ ਥਾਂ ਉਦਾਹਰਣਾ ਦੇ ਰਿਹਾ ਹੈ ਪੁਰਾਣਕ ਝੂਠ-ਕਹਾਣੀਆਂ ਦੀਆਂ ? ਗੁਰੂ-ਨਿਰਾਦਰੀ ਦੀ ਇਕ ਝਲਕ ਇਹ:--

ਚੌਪਈ॥ ਤੈਸੇ ਸ੍ਰੀ ਗੁਰ ਤਹਾਂ ਸਿਧਾਏ । ਬਲਵੰਡ ਸੱਤੇ ਕੇ ਗ੍ਰਿਹਿ ਗੁਰ ਆਏ ।
ਆਗੇ ਬੈਠ ਰਹੇ ਧਰਿ ਮਾਨਾ । ਸ੍ਰੀ ਗੁਰ ਕੋ ਨਹਿ ਆਦਰ ਠਾਨਾ ॥੪੬●॥
ਬੈਠਿ ਸ੍ਰੀ ਗੁਰ ਬਚਨ ਅਲਾਏ । ਕਾਰਨਿ ਕੌਨ ਤੁਮੇ ਰਿਸ ਪਾਏ ।
ਜਿਤਨੇ ਦਰਬ ਚਹੋ ਅਬ ਲੇਵੋ । ਗੁਰ ਨਾਨਕ ਭੰਡਾਰ ਅਭੇਵੋ ॥੪੬੧॥
ਬਲਵੰਡ ਕਹੈ ਹਮ ਕਛੂ ਨ ਦੇਖਾ । ਤੁਮ ਭਾਖਤ ਭੰਡਾਰ ਅਲੇਖਾ ।
ਸਹੰਸ੍ਰ ਰੁਪਯਾ ਲਗੋ ਬਿਵਾਹਾ । ਤੁਮ ਦੀਯੋ ਸੌ ਏਕੁ ਉਮਾਹਾ ॥੪੬੨॥
ਤੁਮਰੈ ਪਾਸਿ ਨਹੀਂ ਹਮ ਜਾਵੈ । ਔਰ ਜਗਤ ਹਮ ਮਾਂਗ ਅਘਾਵੈ ।
ਸ੍ਰੀ ਗੁਰ ਕਹਾ ਕ੍ਰੋਧ ਨਹਿ ਧਾਰੇ । ਗੁਰ ਨਾਨਕ ਕੋ ਬਚਨ ਚਿਤਾਰੋ ॥੪੬੩॥

**ਪਦ ਅਰਥ:-ਸਿਧਾਏ=**ਉਥੇ ਗਏ । **ਧਰਿ ਮਾਨਾ=**ਹੰਕਾਰੀ ਬਣਕੇ । **ਨਾਹਿ ਆਦਰਿ..=**ਸਤਕਾਰ ਨਾ ਕੀਤਾ । **ਰਿਸ..=**ਗੁੱਸੇ ਹੋ, ਨਰਾਜ਼ ਹੋ। **ਭੰਡਾਰ...=**ਬੇਅੰਤ ਖ਼ਜ਼ਾਨੇ ਹਨ ।੪੬●-੬੧। **ਕਛੂ...=**(ਅਸ਼ੀ ਤਾਂ) ਕੁਝ ਨਹੀਂ ਵੇਖਿਆ। **ਤੁਮ ਭਾਖਤ...=**ਤੂੰ ਤਾਂ ਅਣਗਿਣਤ ਭੰਡਾਰ ਦੀ ਗਲ ਕਰਦਾ ਹੈਂ । **ਉਮਾਹਾ=**ਉਤਸ਼ਾਹ ਸਹਿਤ (ਵਿਅੰਗ ਨਾਲ ਆਖਦੇ ਹਨ)। **ਕ੍ਰੋਧ..=**ਗੁੱਸਾ ਨਾ ਕਰੋ ।੩੬੨-੬੩}

ਜਦੋਂ ਸਤਿਗੁਰਾਂ ਨੇ ਬਲਵੰਡ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਯਾਦ ਕਰਨ ਲਈ ਅਖਿਆ ਤਾਂ ਲਿਖਾਰੀ ਦੇ ਭਗਤ ਸਿੰਘ ਨੇ (ਭਾਈ) ਮਨੀ ਸਿੰਘ ਤੋਂ ਪੁਛ ਲਿਆ ਕਿ, ਕਿਹੜੇ ਬਚਨਾ ਦੀ ਗਲ ਸਤਿਗੁਰੂ ਜੀ ਨੇ ਕੀਤੀ ਹੈ ? ਤਾਂ ਮਨੀ ਸਿੰਘ ਨੇ ਦਸਿਆ ਕਿ, ਸਤਿਗੁਰੂ ਨਾਨਕ ਸਾਹਿਬ ਰਾਵੀ ਦਰਿਆ ਦੇ ਕਿਨਾਰੇ ਆਪਣੀ ਮਸਤੀ ਵਿਚ ਬਿਰਾਜਮਾਨ ਸਨ ਕਿ, **'ਮਰਦਾਨਾ'** ਤੇ **'ਦਾਲ'** ਡੂੰਮ ਸਤਿਗੁਰੂ ਜੀ ਦੀ ਭਾਲ ਕਰਦੇ ਉਥੇ ਆ ਗਏ । ਸਤਿਗੁਰੂ ਜੀ ਦੀ ਇਛਿਆ ਅਨੁਸਾਰ 'ਮਰਦਾਨਾ' ਰਬਾਬ ਵਜਾਉਣ ਲੱਗ ਪਿਆ ਅਤੇ 'ਦਾਲ' ਅਤੇ ਸਤਿਗੁਰੂ ਜੀ ਅਸਾ ਰਾਗਨੀ ਵਿਚ ਸ਼ਬਦ ਗਾਇਨ ਕਰਨ ਲੱਗ ਪਏ, ਜਿਸ ਤੋਂ ਜੰਗਲ ਦੇ ਮ੍ਰਿਗ ਤੇ ਪੰਛੀ ਏਡੇ ਮੋਹਤ ਹੋ ਗਏ ਕਿ ਉਨ੍ਹਾਂ ਦੇ ਅੰਦਰੋਂ ਵੈਰ ਭਾਵਣਾ ਜਾਂਦੀ ਰਹੀ। ਜਿਸ ਤੋਂ-''**ਮਾਨ੍ ਕੀਯੋ ਪਰਦਾਨੇ ਦਾਲੇ । ਮ੍ਰਿਗ ਪੰਖ ਮੋਹੇ ਹਮ ਇਹ ਕਾਲੇ**'' । ਦਾਲੇ ਅਤੇ ਮਰਦਾਨੇ ਦੋਹਾਂ ਦੇ ਮਨ ਵਿਚ ਹੰਕਾਰ ਆ ਗਿਆ ਕਿ, ਮ੍ਰਿਗ ਪੰਖੇਰੂ ਉਨ੍ਹਾਂ ਦੀ ਰਾਗ-ਕਲਾ ਤੋਂ ਮੋਹਤ ਹੋਏ ਹਨ। ਉਨ੍ਹਾਂ ਦੇ ਮਨ ਦੀ ਇਹ ਹਾਲਤ ਵੇਖ ਕੇ ਸਤਿਗੁਰੂ ਜੀ ਨੇ ਮੋਨ ਧਾਰ ਲਈ। ਦਾਲੇ ਨੇ ਚੁੱਪ ਸਾਧ ਲੈਣ ਦਾ ਕਾਰਨ ਪੁਛਿਆ ਤਾਂ ਸਤਿਗੁਰੂ ਜੀ ਨੇ ਆਖਿਆ ਕਿ ਹੰਕਾਰੀ ਮਨੁਖ ਦੀ ਕਲਿਆਣ ਨਹੀਂ ਹੋ ਸਕਦੀ। ਦੋਹਾਂ ਵਲੋਂ ਬਖ਼ਸ਼ਸ਼ ਲਈ ਪ੍ਰਾਰਥਨਾ ਕੀਤੀ ਦਰਸਾ ਕੇ ਕੁਟਲਤਾ ਦੀ ਟੀਸੀ ਤੇ ਬੈਠੇ ਲਿਖਾਰੀ ਨੇ, ਕਥਿਤ ਭਾਈ ਮਨੀ ਸਿੰਘ ਦੀ ਜ਼ਬਾਨੀ, ਸਚੁ ਦੇ ਅਵਤਾਰ ਸਤਿਗੁਰੂ ਨਾਨਕ ਸਾਹਿਬ ਜੀ ਪਾਵਨ ਮੁਖਾਰਬਿੰਦ ਤੋਂ ਜੋ ਅਨਰਥ ਬੋਲਿਆ ਦਰਸਾਇਆ ਹੈ, ਲਿਖਾਰੀ ਦੀ

ਆਪਣੀ ਬੋਲੀ ਵਿਚ:-

ਚੌਪਈ ॥ ਪੰਚਮ ਦੇਹ ਜਬੈ ਮੈ ਧਰੋਂ । ਕੌਤਕ ਅਨਿਕ ਜਗਤ ਮੈ ਕਰੋਂ ।
ਰਾਗ ਮਾਨੁ ਤਬ ਹੀ ਤੁਮ ਕਰਿਹੋ । ਬਹੁਤੁ ਨਿਰਾਦਰ ਹਮਰਾ ਧਰਿਹੁ ॥੪੭੨॥
ਜੈਸੇ ਮਾਨੁ ਅਬੈ ਤੁਮ ਕੀਨਾ । ਇਸ ਥੀ ਅਧਿਕ ਕਰੋ ਰਿਸ ਲੀਨਾ ।
ਪ੍ਰਿਥਮੈ ਪਠੋ ਸਿੱਖ ਤੁਪ ਪਾਸਾ । ਬਹੁਰਿ ਕਰੋਂ ਆਪਨ ਅਰਦਾਸਾ ॥੪੭੩॥
ਬਚ ਮੇਰੇ ਤੁਮ ਮਾਨੋ ਨਾਹੀ । ਬਹੁਰਿ ਪਛਤਾਹਿ ਸਰਨਿ ਤੁਮ ਪਾਹੀ ।
ਕਥਾ ਬ੍ਰਿਧਿ ਸੰਕੋਚ ਬਖਾਨੀ । ਥੋਰ ਮਹਿ ਤੁਮ ਜਾਨਹੁ ਗਿਯਾਨੀ ॥੪੭੪॥
ਸੋ ਦਾਲਾ ਬਲਵੰਡ ਕਹਾਯੋ । ਮਰਦਾਨੇ ਸੱਤੇ ਬਪੁ ਪਾਯੋ ॥
ਮਸੇਰ ਭ੍ਰਾਤ ਦਾਲਾ ਮਰਦਾਨਾ । ਸਕੇ ਭ੍ਰਾਤਿ ਇਹ ਠਾਂ ਸੁਖਖਾਨਾ ॥੪੭੫॥

ਟੂਕ ਵਿਚਲੇ ਪਦ ਅਰਥਾਂ ਦੇ ਅਧਾਰ ਤੇ ਇਸ ਚੌਪਈ ਦੇ ਅਰਥ:--"ਸਤਿਗੁਰੂ ਨਾਨਕ ਨੇ ਕਿਹਾ ਕਿ ਜਦੋਂ ਪੰਜਵਾਂ ਸਰੂਪ ਧਾਰਾਂਗੇ ਤਾਂ ਅਸਾਂ ਜਗਤ ਵਿਚ ਬੜੇ ਕੌਤਕ ਕਰਨੇ ਹਨ ਤੁਸਾਂ (ਦੋਹਾਂ ਨੇ) ਉਦੋਂ ਵੀ ਰਾਗ ਦੇ ਹੰਕਾਰ ਵਿਚ ਮੇਰੀ (ਸਾਡੀ) ਬਹੁਤ ਬੇਇਜ਼ਤੀ ਕਰਨੀ ਹੈ । ਜਿਵੇ ਤੁਸਾਂ ਹੁਣ ਅਹੰਕਾਰ ਕੀਤਾ ਹੈ, ਉਦੋਂ ਤੁਸਾਂ ਕ੍ਰੋਧ ਵੱਸ ਹੋ ਕੇ ਹੋਰ ਵੀ ਵੱਧ ਹੰਕਾਰੀ (ਬਣ ਬਹਿਣਾ ਹੈ)। ਅਸਾਂ ਪਹਿਲਾਂ ਤੁਹਾਡੇ ਕੋਲ ਸਿੱਖ ਭੇਜਣੇ ਹਨ, ਉਨ੍ਹਾਂ ਮੇਰੇ ਵਲੋਂ ਤੁਹਾਡੇ ਕੋਲ ਬਹੁਤ ਬੇਨਤੀਆਂ ਕਰਨੀਆਂ ਹਨ ਪਰ ਤਸਾਂ ਮੇਰੇ ਬਚਨ ਜ਼ਰਾ ਨਹੀਂ ਮੰਨਣੇ। ਮਗਰੋਂ (ਜਦੋਂ ਵਟਣਾ ਚੜਿਆ ? ਤਾਂ ਦੁਖੀ ਹੋ ਕੇ ਤੁਸਾਂ) ਪਛਤਾਉਂਦੇ ਹੋਏ ਮੇਰੇ ਕੋਲ ਆਉਣਾ ਹੈ"-- ਏਨੀ ਗਲ ਆਖੀ ਦਰਸਾ ਕੇ, ਲਿਖਾਰੀ ਨੇ, ਕਥਿਤ ਮਨੀ ਸਿੰਘ ਦੀ ਜ਼ਬਾਨੀ ਭਗਤ ਸਿੰਘ ਨੂੰ ਇਉਂ ਕਹਿੰਦੇ ਦਰਸਾ ਦਿੱਤਾ- "ਕਥਾ ਤਾਂ ਬੜੀ ਹੈ ਪਰ ਸੰਖੇਪ ਜਿਹਾ ਸੁਣਾਇਆ ਹੈ, ਤੁਸੀਂ ਗਿਆਨਵਾਨ ਹੋ ਥੁਹੜੀ ਤੋਂ ਸਭ ਕੁਝ ਸਮਝ ਸਕਦੇ ਹੋ।੪੭੪॥ ਜਿਹੜਾ (ਉਸ ਜਨਮ ਦਾ) ਦਾਲਾ ਸੀ ਉਹ ਬਲਵੰਡ ਸੀ ਅਤੇ (ਹਜ਼ਾਰਾਂ ਮੀਲ ਜਾਨ-ਲੇਵਾ ਬਿਖੜੇ ਪੈਂਡਿਆਂ ਦੇ ਦੁਖਾਂ ਸੁਖਾਂ ਵਿਚ ਸਦਾ ਦਾ ਸਾਥੀ, ਭਾਈ ਮਰਦਾਨਾ ਜੀ ਨੂੰ ਸੇਵਾ ਦਾ ਬਦਲਾ ਇਹ ਮਿਲਿਆ ਕਿ) ਉਸ ਨੇ ਸੱਤੇ ਦਾ ਸਰੀਰ ਪਾਇਆ । ੪੭੫।

ਤੇ ਅੱਗੇ ਹੁਣ ਸੋਰਠਾ ਰੂਪ ਵਿਅੰਗ ? ਅਥਵਾ, ਗੁਰਮਤਿ ਤੋਂ ਅਗਿਆਨੀ, ਸ਼ਰਧਾਵਾਨ ਗੁਰਸਿਖ ਨੂੰ ਉਚੇਚੀ ਮਨਮੋਹਨੀ ਬੋਲੀ ਰੂਪ ਠੱਗ-ਬੂਟੀ:-

ਸੋਰਠਾ॥ ਸ੍ਰੀ ਗੁਰ ਨਾਨਕ ਰੂਪ ਗੁਰ ਅਰਜਨ ਪਰਤੱਖ ਹਰਿ ।
ਰਹੇ ਦਾਸ ਤਮ ਕੂਪ ਜਾਸੁ ਕ੍ਰਿਪਾ ਸੋਊ ਲਖੈ ॥੪੭੬॥

ਪਦ ਅਰਥ:-**ਤਮ**=ਅਗਿਆਨਤਾ ਦਾ ਹਨੇਰਾ । **ਕੂਪ**=ਖੂਹ । **ਜਾਸ...**=ਜਿਸ ਉਤੇ ਕਿਰਪਾ ਹੁੰਦੀ ਹੈ । **ਸੋ ਲਖੈ**=(ਉਹੀ) ਜਾਣ ਸਕਦਾ ਹੈ।

**ਅਰਥ**:-ਸ੍ਰੀ ਗੁਰੂ ਨਾਨਕ-ਰੂਪ ਸ੍ਰੀ ਗੁਰੂ ਅਰਜਨ ਸਾਹਿਬ ਜੀ (ਜੋ ਜਗਤ ਵਿਚ ਪ੍ਰਗਟੇ) ਪ੍ਰਤੱਖ ਹਰੀ ਹਨ, ਕ੍ਰੋਧ-ਰੂਪ ਅਗਿਅਨਤਾ ਦੇ ਖੂਹ ਵਿਚ ਪਏ ਆਪਣੇ ਦਾਸਾਂ ਵਿਚੋ ਜਿਸ ਦਾਸ ਤੇ ਆਪਣੀ ਮਿਹਰ ਕਰਨ (ਕੇਵਲ) ਉਹੀ (ਦਾਸ, ਰਾਵੀ ਦੇ ਕੰਢੇ ਤੋਂ ਅਰੰਭ ਹੋਏ ਗੁਰਮਤਿ ਦੇ ਆਸ਼ੇ ਦੀ ਖੰਡਨਾ ਕਰ ਰਹੇ ਉਪਰੋਕਤ ਕੌਤਕ ਦਾ ?) ਭੇਤ ਸਮਝ ਸਕਦਾ ਹੈ।

ਸਦਕੇ ਜਾਈਏ ਲਿਖਾਰੀ ਦੀ ਲਿਖਣ ਵਿਧੀ ਤੋਂ । ਜੇ ਸਤਿਗੁਰੂ ਜੀ ਨੇ ਗੁਰਮਤਿ ਸਿਧਾਂਤ ਅਥਵਾ ਗੁਰਬਾਣੀ-ਗਿਆਨ ਦੀਆਂ ਖੁਲ੍ਹੀਆਂ ਬਖ਼ਸ਼ਸ਼ਾਂ ਨਾ ਕੀਤੀਆਂ ਹੋਈਆਂ ਹੋਣ ਤਾਂ, ਇਸ ਸੋਰਠੇ ਨੂੰ ਪੜ੍ਹ ਕੇ ਕਿਹੜਾ ਹੈ ਜੋ ਇਹ ਕਹੇ ਕਿ, ਲਿਖਾਰੀ ਦੀ ਉਪ੍ਰੋਕਤ ਗਾਥਾ ਝੂਠ ਹੈ ?

**ਏਨੇ ਲਿਖੇ ਤੋਂ** ਗੁਰਮਤਿ ਤੋਂ ਸੁਚੇਤ, ਸੁਹਿਰਦ ਗੁਰਮੁਖਾਂ ਦੇ ਮਨ ਨੂੰ ਘੇਰਾ ਪਾ ਖਲੋਣ ਵਾਲੇ ਗੰਭੀਰ ਸ਼ੰਕਿਆਂ ਦਾ ਵੇਰਵਾ:--

(ੳ) ਹਰ ਸੁਆਸ ਨਾਲ ਸਰਬੱਤ ਦੇ ਭਲੇ ਦੀ ਲੋਚਨਾ ਕਰਦੇ ਰਹਿਣ ਵਾਲੇ ਹਿਰਦੇ ਦੇ ਮਾਲਕ- "**ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥ ਹਉ ਪਾਪੀ ਤੂੰ ਨਿਰਮਲੁ ਏਕੁ ॥੧॥ ਰਹਾਉ ॥**"{੧੫੩} -"**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥ ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥ ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ ੬ ॥ ੫ ॥ ੧੭ ॥**"{੧੫੬},--**ਹਮ ਨਹੀ ਚੰਗੇ ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ ਤਾਰੇ ਸੋਇ ॥ ੪ ॥**{੭੨੮} ਅਜੇਹਾ ਅਨਮੋਲ ਉਪਦੇਸ਼ ਦ੍ਰਿੜ ਕਰਾ ਰਹੇ, ਗੁਰਦੇਵ ਪਿਤਾ ਜੀ, ਜਿਨ੍ਹਾਂ ਨੇ, ਬੜੇ ਬਦਨਾਮ ਵਿਸ਼ਵਾਸ਼ਘਾਤੀ ਠੱਗਾਂ ਨੂੰ, 'ਕੌਡੇ' ਜਿਹੇ ਬੰਦੇ ਖਾਣੇ ਭੀਲ ਨੂੰ, ਅਥਵਾ ਅਨੇਕ ਪਾਪ ਕਮਾਵੰਦਿਆਂ ਦੇ ਘਰੀਂ ਜਾ ਜਾ ਕੇ ਸਭ ਨੂੰ ਸਿੱਧੇ ਰਸਤੇ ਪਾ ਕੇ, ਮਨੁੱਖਤਾ ਦੇ ਸੇਵਕ ਬਣਾ ਕੇ ਸਦੀਵੀ ਆਤਮਕ ਜ਼ਿੰਗਦੀ ਦੇ ਮਾਲਕ ਬਣਾਇਆ, ਫਿਰ, ਜਿਸ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸੰਸਾਰ ਨੂੰ ਇਹ ਵਿਸ਼ਵਾਸ਼ ਆਪ ਹੀ ਦ੍ਰਿੜ ਕਰਵਾਇਆ ਸੀ-"**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥**"{੧੩੪੪}, ਕਰਤਾਰ ਤੋਂ ਬਿਨਾ ਸਾਰੇ ਸੰਸਾਰ ਨੂੰ ਭੁੱਲੜ ਮੰਨ ਰਹੇ ਸਤਿਗੁਰੂ ਜੀ, ਆਪਣੇ ਪੁਰਾਣੇ ਸੇਵਕਾਂ ਦੇ ਮਨ ਵਿਚਾਂ ਆਈ ਅਹੰਕਾਰ-ਰੂਪ ਭੁੱਲ ਨੂੰ ਦੂਰ ਕਰਕੇ ਉਨ੍ਹਾਂ ਦਾ ਜਨਮ ਮਰਨ ਸੁਆਰ ਦੇਣ ਵਾਲਾ ਆਪਣਾ ਬਿਰਦ ਕਿਵੇਂ ਤਿਆਗ ਸਕਦੇ ਸਨ? ਕੀ,

ਸੰਸਾਰ ਵਿਚ ਆਏ ਨਿਆਰੇ ਸਤਿਗੁਰੂ ਨਾਨਕ ਸਾਹਿਬ ਜੀ ਵੀ, ਬਿੱਪ੍ਰ-ਗੁਰੂ ਦੀ ਕਲਪਣਾ ਦੀ ਉਪਜ, ਦੇਵੀ ਦੇਵਤਿਆਂ ਵਾਂਗ ਅਥਵਾ ਬ੍ਰਾਹਮਣੀ ਰਿਸ਼ੀਆਂ ਮੁਨੀਆਂ ਵਾਂਗ ਹੀ ਨਰਾਜ਼ ਹੋ ਕੇ, ਆਪਣੀ ਬਚਪਨ ਦੇ ਸਾਥੀ, ਜਿਸ ਨੂੰ "ਭਾਈ" ਕਹਿ ਕੇ ਨਿਵਾਜਿਆ ਹੋਇਆ ਸੀ, ਭਾਈ ਮਰਦਾਨੇ ਜੀ ਦੇ ਸਿਰ ਤੋਂ ਝੱਟ ਹੀ ਮਿਹਰਾਂ ਦਾ ਹੱਥ ਚੁਕ ਕੇ ਉਸ ਨੂੰ ਮੁੜ ਜਨਮ ਲੈ ਕੇ, ਸਤਿਗੁਰਾਂ ਦੀ ਨਿਰਾਦਰੀ ਕਰਨ ਦਾ, ਅਥਵਾ, ਗੁਰੂ-ਨਿੰਦਕ ਬਣਨ ਦਾ ਘਿਣਾਵਣਾ ਸਰਾਪ ਦੇ ਦਿੱਤਾ ?

(ਅ) **'ਇਕਿ ਸਾਧ ਬਚਨ ਅਟਲਾਧਾ"** ਮਰਦਾਨੇ ਅਤੇ 'ਦਾਲ' ਨਾਲ ਕੀਤੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਬਚਨ ਪੂਰੇ ਹੋਣੇ ਹੀ ਸਨ। ਕੀ, ਅਜੇਹੀ ਕੋਝੀ ਗਾਥਾ ਘੜ ਕੇ, ਖ਼ਾਲਸਾ ਜੀ ਨੂੰ ਇਹ ਦਰਸਾਇਆ ਹੈ ਕਿ, 'ਸਤੇ' 'ਬਲਵੰਡ' ਦਾ ਕੋਈ ਦੋਸ਼ ਨਹੀ ਸੀ, ਸਗੋਂ ਗੁਰਮਤਿ ਵਿਰੋਧੀ ਸਾਰੇ (ਕਥਿਤ) ਕੌਤਕ ਕਰੀ ਰੱਖਣ ਦਾ ਪ੍ਰਬੰਧ ਸਤਿਗੁਰੂ ਜੀ ਨੇ ਆਪਣੇ ਪਹਿਲੇ ਸਰੂਪ ਤੋਂ ਆਪ ਹੀ ਕਰ ਲਿਆ ਹੋਇਆ ਸੀ ?

{ਨੋਟ:-ਇਹ ਠੀਕ ਹੈ ਕਿ, "ਵਿਸ਼ੇਸ਼ ਟਿੱਪਣੀਆਂ" ਸਿਰਲੇਖ ਹੇਠ ਪੁਸਤਕ ਦੇ ੮●੩ ਸਫ਼ੇ ਤੇ ਮਰਦਾਨੇ ਤੋਂ ਬਲਵੰਡ ਬਣਨ ਵਾਲੀ ਲਿਖਾਰੀ ਦੀ ਗੱਲ ਨੂੰ ਸੰਪਾਦਕ ਸਾਹਿਬਾਨ ਨੇ ਝੂਠ ਲਿਖਿਆ ਹੈ, ਪਰ ਏਥੇ ਪ੍ਰਸੰਗ ਵਿਚ ਇਸ ਦੇ ਝੂਠ ਹੋਣ ਦਾ ਕੋਈ ਨੋਟ (Cross Referance) ਨਾ ਹੋਣਾ ਸੁਹਿਰਦਤਾ ਦਾ ਸੂਚਕ ਨਹੀਂ ਹੈ, ਸਗੋਂ ਹੇਠਾਂ ਟੂਕ ਵਿਚ ਅਰਥ ਲਿਖਦਿਆ ਵੀ ਗਾਥਾ ਦੇ ਦੇ ਝੂਠ ਹੋਣ ਦਾ ਜ਼ਰਾ ਵੀ ਸੰਕੇਤ ਨਾ ਲਿਖਣਾ ਆਮ ਪਾਠਕਾਂ ਲਈ ਗਾਥਾ ਦੇ ਸੱਚੀ ਹੋਣ ਦਾ ਭਰੋਸਾ ਕਰ੍ਹਾਉਂਦਾ ਹੈ। ਇਸ ਪੁਸਤਕ ਨੂੰ ਵਾਪਸ ਲੈਣ ਦਾ ਡਰਾਮਾ ਸਗੋਂ ਵੱਧ ਵਿਸ਼ਵਾਸ਼ ਘਾਤਕ ਇਸ ਕਾਰਨ ਹੈ ਕਿ, ਏਹੀ ਪੁਸਤਕ ਆਪਣੇ ਪਹਿਲੇ ਸਰੂਪ ਵਿਚ ਅਥਵਾ ਤਜ਼ੀਆਂ ਛਪੀਆਂ ਪੁਸਤਕਾਂ ਜਿਉਂ ਦੀਆਂ ਤਿਉਂ ਧੜਾ ਧੜ ਵਿਕ ਰਹੀਆਂ ਹਨ}

(ੲ) **ਹੇ, ਗੁਰੂ ਪੰਥ ਦੇ ਆਗੂ,** ਮਹਾਂ-ਵਿਦਵਾਨ ਮਹਾਂਪੁਰਖ ਸਿੰਘ ਸਾਹਿਬਾਨ ਜੀਓ ! ਕੀ, ਭਾਈ ਮਨੀ ਸਿੰਘ ਤੋਂ ਅਖਵਾਈ ਲਿਖਾਰੀ ਦੀ ਉਪ੍ਰੋਕਤ ਗੱਲ **'ਸੋਲਾਂ ਆਨੇ ਸਚੁ'** ਸਮਝੀ ਜਾਣ ਲਈ ਹੀ, ਤੁਸਾਂ ਇਸ, ਗੁਰੂ ਬਿਲਾਸ ਪੁਸਤਕ ਨੂੰ, ਆਪਣੇ ਹਸਤਅੱਖਰਾਂ ਵਾਲੇ ਸ਼ਲਾਘਾ ਪੱਤਰਾ ਨਾਲ ਸ਼ਿੰਗਾਰ ਕੇ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੋਹਰ ਹੇਠ, ਗੁਰੂ ਪੰਥ ਲਈ ਸੁਗ਼ਾਤ ਵਜੋਂ ਵੰਡਣਾ ਅਰੰਭ ਨਹੀਂ ਸੀ ਕੀਤਾ ਹੋਇਆ ਸੀ ਜੋ ਰੂਪ ਵਟਾ ਕੇ ਨਿਰੰਤਰ ਪੰਥ ਵਿਚ ਚੱਕਰ ਲਗਾ ਰਹੀ ਹੈ?

ਦੋਹਰਾ॥ ਯਾਦ ਕਰਾਏ ਬਚਨ ਸੋ ਗੁਰ ਅਰਜਨ ਸੁਖਖਾਨਾ । **ਭਾਵੀ ਵੱਸਿ** ਮਾਨੈ ਨਹੀਂ ਗੁਰ ਕੀ ਨਿੰਦਾ ਠਾਨ ॥੪੨੨॥
ਗੁਰ ਨਾਨਕ ਜਗ ਮੈ ਭਏ ਬਾਲਾ ਸੰਗਿ ਸੁਜਾਨ । ਮਰਦਾਨੇ ਸੋਭਾ ਬਧੀ, ਏਕਲ ਕੋਇ ਨ ਜਾਨ ॥੪੨੯॥

ਅਰਥ:-ਸੁੱਖਾਂ ਦੀ ਖਾਣ ਸਤਿਗੁਰੂ ਅਰਜਨ ਸਾਹਿਬ ਜੀ ਨੇ (ਪਹਿਲੇ ਸਰੂਪ ਸਮੇ ਤੇ ਰਾਵੀ ਦਰਿਆ ਦੇ ਕੰਢੇ ਤੇ ਆਖੇ ਸਰਾਪ ਰੂਪ ਆਪਣੇ) ਬਚਨ ਯਾਦ ਕਰਾਏ ਪਰ ਭਾਵੀ (ਬਿਧਨਾ), ਹੋਣਹਾਰ ਦੇ ਪ੍ਰਭਾਵ ਹੇਠ ਆਇਆ (ਰਾਗੀਆਂ ਨੇ) ਨਾ ਮੰਨੇ ਸਗੋਂ ਸਤਿਗੁਰੂ ਦੀ ਨਿੰਦਿਆ ਕਰਨ ਲੱਗ ਪਏ। ਗੁਰੂ ਨਾਨਕ (ਸਾਹਿਬ) ਨਾਲ ਵੀ ਇਕ ਸੁਜਾਨ ਬਾਲਾ ਤੇ ਦੂਜਾ ਮਰਦਾਨਾ ਸੀ, ਤਦੇ ਹੀ ਉਨ੍ਹਾਂ ਦੀ ਸੋਭਾ ਸੰਸਾਰ ਵਿਚ ਵਧੀ ਸੀ , ਨਹੀਂ ਤਾਂ ਭਲਾ ਇਕੱਲੇ ਗੁਰੂ ਨੂੰ ਕਿਨ੍ਹ ਜਾਣਨਾ ਸੀ ? (-ਇਹ ਬਚਨ ਲਿਖਾਰੀ ਦੇ ਆਪਣੇ ਤਾਂ ਹੋ ਸਕਦੇ ਹਨ, ਪਰ ਗੁਰਦੇਵ ਜੀ ਦੇ ਦਰਬਾਰੀ ਮਿਰਾਸਰੀ ਅਜੇਹੀ ਕੁਰੱਖ਼ਤ ਬੋਲੀ ਕਦੇ ਨਹੀਂ ਸਨ ਬੋਲ ਸਕਦੇ।

## ਸ਼ੰਕੇ-

**(੧)** ਬਚਿੱਤ੍ਰ ਨਾਟਕ ਵਿਚ, ਬੇਦੀ ਰਾਜੇ ਦੇ ਮੂੰਹੋਂ **ਤ੍ਰੇਤਾਜੁਗ** (ਸਮੇ) ਵਿਚ ਅਖਵਾਏ ਕਥਿਤ ਬਚਨ (ਉਸ ਝੂਠ ਗਾਥਾ ਦੀ ਲੋੜ ਅਨੁਸਾਰ) ਸੱਚ ਸਿੱਧ ਕਰਨੇ ਸਨ ਤਾਂ **ਕਲਿਜੁਗ ਵਿਚ** ਵੀ "ਬਰਦਾਨ ਸਮੇ ਜਬ ਆਵਾ" ਲਿਖ ਲਿਆ ਸੀ। ਉਥੇ ਕਿਸੇ 'ਭਾਵੀ' ਦਾ ਜ਼ਿਕਰ ਕਿਸ ਕਾਰਨ ਨਾ ਅਇਆ ਜੀ ? ਹੁਣ ਕਥਿਤ ਤੌਰ ਤੇ ਲਗ ਪਗ ਇਕ ਸਦੀ ਪਹਿਲੇ ਆਖੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਬਚਨਾਂ ਨੂੰ ਸਚੁ ਸਿੱਧ ਕਰਨ ਦੇ ਥਾਂ **"ਭਾਵੀ ਵਸਿ"** ਵਿਅੰਗ ਆ ਵੜਨ ਦਾ ਅਰਥ ਕੀ ਹੋਇਆ ਜੀ ? ਦਾਸ ਦਾ ਇਹ ਵਿਸ਼ਵਾਸ਼ ਕਿ, (ੳ) ਇਹ ਲ਼ਿਖਾਰੀ ਉਸੇ ਪ੍ਰੋਹਿਤ ਦਾ ਹੀ ਵੰਸ਼ਕ ਹੈ ਜਿਹੜਾ, ਸੱਧਰਾਂ ਨਾਲ ਵਟਿਆ ਆਪਣਾ ਜਨੇਊ, ਸਤਿਗੁਰੂ ਨਾਨਕ ਸਾਹਿਬ ਜੀ ਦੇ, ਪਾਵਨ ਸਰੀਰ ਨਾਲ ਨਹੀਂ ਸੀ ਛੁਹਾ ਸਕਿਆ, (ਅ) ਗੁਰਮਤਿ ਦਾ ਉਹੀ ਵੈਰੀ, **ਸਚੁ** ਦ੍ਰਿੜ੍ਹ ਕਰਾ ਰਹੇ ਸਤਿਗੁਰਾਂ ਦੇ ਇਤਿਹਾਸ ਦੀ ਸਚਾਈ ਨੂੰ ਵਿਗਾੜ ਕੇ, ਅਜੇਹੇ ਅਤੀਅੰਤ ਕੁਟਲਤਾ ਭਰਪੂਰ ਵਿਅੰਗਾਂ ਦੁਅਰਾ ਪੇਸ਼ ਕਰ ਰਿਹਾ ਹੈ ਕਿ, (ਆਚਰਨ-ਹੀਨ ਡਰਪੋਕ ਬਣ ਚੁੱਕੇ ਮਨੁੱਖ ਨੂੰ ਸੰਤ ਸੂਰਮਾ ਬਣਾ ਰਹੇ) ਜਿਸ ਗੁਰਬਾਣੀ-ਗਿਆਨ ਵਿਚ (ਆਪਣੀ ਵਿਉਂਤ ਅਨੁਸਾਰ) ਰਲੇ ਨਹੀਂ ਸੀ ਪਾ ਸਕਿਆ, ਉਹੀ ਅਨੂਪਮ ਗੁਰਮਤਿ ਗਿਆਨ, ਸਿੱਖਾਂ ਲਈ ਵਿਅਰਥ ਬਣ ਕੇ ਰਹਿ ਜਾਵੇ ।

**(੨)** ਇਹ ਕਿੱਥੋਂ ਪਤਾ ਲੱਗੇ ਕਿ, ਸੈਕੜੇ ਸਾਲ ਪਹਿਲਾਂ, ਸਤਿਗੁਰੂ (ਨਾਨਕ ਸਾਹਿਬ ਜੀ ਅਤੇ ਸਤਿਗੁਰੂ ਅਰਜਨ ਦੇਵ) ਸਾਹਿਬਾਨ ਜੀ, ਅਤੇ, (ਸਰਬ-ਸ੍ਰੀ 'ਮਰਦਾਨਾ''ਦਾਲ' ਅਤੇ 'ਸੱਤਾ', 'ਬਲਵੰਡ') ਦੇ ਵਿਚਕਾਰ ਹੁੰਦੀਆਂ ਰਹੀਆਂ (ਕਥਿਤ ਉਪਰੋਕਤ)

ਗੱਲਾਂ, ਇਸ ਅਦਭੁਤ ਲਿਖਾਰੀ ਤੱਕ ਕਿਵੇਂ ਪੁੱਜੀਆਂ ? }

ਸਤਿਗੁਰ ਨਾਨਕ ਸਾਹਿਬ ਜੀ ਦੀ ਨਿੰਦਿਆ ਤੋਂ ਮਨ ਵਿਚ ਰੋਸ ਆਇਆ ਤੇ ਪੰਚਮ ਸਤਿਗੁਰੂ ਜੀ ਚੁਪ-ਕੀਤੇ (ਸਤੇ ਬਲਵੰਡ ਦੇ ਘਰੋਂ) ਪਰਤ ਆਏ । ਕੀਰਤਨ ਕਰਨ ਲਈ ਆਪਣੇ ਸਿੱਖਾਂ ਨੂੰ ਹੀ ਤਿਆਰ ਕਰ ਲਿਆ। ਸਤੇ ਬਲਵੰਡ ਦੀ ਲੋੜ ਭੁਲਾ ਦਿੱਤੀ।

ਚੌਪਈ ॥ ਪਟਣੇ ਤੇ ਸੰਗਤਿ ਤਬ ਆਈ । ਸ੍ਰੀ ਗੁਰ ਕੀ ਤਕ ਕੈ ਸਰਨਾਈ ।
ਆਇ ਪੂਜਿ ਗੁਰ ਅਗ੍ਰ ਚੜਾਨੀ । ਤਬ ਸੰਗਤਿ ਅਸ ਬੋਲੀ ਬਾਨੀ ॥੪੮੫॥
ਬਲਵੰਡ ਸੱਤਾ ਪ੍ਰਭ ਕਹਾਂ ਸਿਧਾਏ । ਕੀਰਤਨ ਕਰਤ ਸਿੱਖ ਮਨ ਲਾਏ ।.....

**ਅਰਥ**:--ਤੁਦੋਂ, ਸਤਿਗੁਰੂ ਜੀ ਦੇ ਸਰਨ ਤੱਕ ਕੇ (ਦਰਸ਼ਨਾ ਨੂੰ) ਪਟਣੇ ਤੋਂ ਸੰਗਿਤ ਆਈ ਅਤੇ (ਸਤਿਗੁਰੂ ਜੀ ਦੀ) ਪੂਜਾ ਵਜੋਂ ਲਿਆਂਦੀ ਮਾਇਆ ਸਤਿਗੁਰੂ ਜੀ ਦੇ ਸਾਹਮਣੇ ਚੜਾਉਂਣ ਉਪ੍ਰੰਤ (ਉਸ ਸੰਗਤਿ ਜੀ ਨੇ) ਮਨ ਲਾ ਕੇ ਕਰ ਰਹੇ ਗੁਰਸਿੱਖਾਂ ਦੇ ਕੀਰਰਤਨ (ਤੋਂ ਸ਼ਾਇਦ ਉਹ ਰਸ ਨਾ ਮਾਣਿਆ ਹੋਵੇ ਜੋ ਪੇਸ਼ਾਵਰ ਮਰਾਸੀ ਰਾਗੀਆਂ ਤੋਂ ਮਾਣਦੇ ਹੋਣ ਇਸ ਕਾਰਨ ? ) ਸਤਿਗੁਰੂ ਜੀ ਦੇ ਸਨਮੁਖ ਹੋ ਇਉਂ ਬਵਚਨ ਬੋਲੇ ਕਿ ਹੇ ਪ੍ਰਭੂ ਜੀ ਬਲਵੰਡ ਤੇ ਸੱਤਾ ਕਿਧਰ ਚਲੇ ਗਏ ?

# ੩੯- ਕੀ, ਸਤਿਗੁਰੂ ਜੀ, ਬ੍ਰਾਹਮਣੀ ਦੇਵੀ ਦੇਵਤਿਆਂ ਵਾਂਗ ਅਥਵਾ ਕ੍ਰੋਧੀ ਬਿੱਪ੍ਰ-ਰਿਸ਼ੀਆਂ ਵਾਂਗ ਸਰਾਪ ਦੇਣ ਵਾਲੇ ਸਨ ?

ਸਤਿਗੁਰੂ ਜੀ ਤੋਂ, ਗੁਰਮਤਿ ਵਿਰੋਧੀ ਕਰਮ ਕਰਵਾਉਣ ਲਈ ਨਵੇਂ ਪਾਤਰ ਲਭ ਲੈਣ ਵਾਲੀ, ਅਤੇ ਅਜ਼ਮਾਈ ਹੋਈ ਆਪਣੀ ਵਿਧੀ ਅਨੁਸਾਰ, ਲਿਖਾਰੀ ਨੇ ਇਹ ਲਿਖ ਲਿਆ ਕਿ ਇਕ ਦਿਨ, ਪਟਨੇ ਦੀ ਸੰਗਤਿ ਆਈ। ਉਨ੍ਹਾਂ ਨੇ 'ਪੂਜਾ ਦੇ ਪਦਾਰਥ ਅਥਵਾ ਮਾਇਆ ਭੇਟਾ ਕਰਨ ਉਪ੍ਰੰਤ, ਸਤੇ ਬਲਵੰਡ ਕੀਰਤਨੀਆਂ ਦੀ ਦਰਬਾਰ ਤੋਂ ਗ਼ੈਰ-ਹਾਜ਼ਰੀ ਬਾਰੇ ਪੁੱਛ ਲਿਆ। ਇਸ ਪੁੱਛ ਨੂੰ ਲਿਖਾਰੀ ਨੇ ਇਉਂ ਵਰਤਿਆ ਜਿਵੇਂ ਸਤਿਗੁਰੂ ਜੀ ਦੇ ਹਿਰਦੇ ਅੰਦਰ ਸੁਲਘ ਰਹੀ ਕ੍ਰੋਧ ਆਗਨੀ ਤੇ ਭੜਕਾਹਟ ਦਾ ਬਰੂਦ ਪਾ ਦਿੱਤਾ ਹੋਵੇ। ਜਾਣ ਬੁਝ ਕੇ ਗੁਰੂ ਇਤਿਹਾਸ ਦੀ ਰੂਪ ਰੇਖਾ ਵਿਗਾੜ ਕੇ ਗੁਰੂ ਬਾਣੀ ਦੇ ਕਰਾਮਾਤੀ ਗਿਅਨ ਨੂੰ ਨਿਸਫਲ ਬਣਾਉਣ ਦੇ ਯਤਨ ਵਿਚ ਰੁੱਝੇ ਇਸ ਲਿਖਾਰੀ ਨੇ ਸਤਿਗੁਰਾਂ ਨੂੰ ਪਟਨੇ ਦੀ ਸੰਗਤ ਨੂੰ ਸੰਬੋਧਨ ਕਰਕੇ ਆਪਣੇ ਹੀ ਇਨ੍ਹਾਂ ਗੁਰੂਬਾਣੀ-ਬਚਨਾਂ ਦੀ-(੧) "**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥ ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥** (੨) " **ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥**"- (੩)- **ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥**" (੪)-"**ਏਹ ਵੈਰੀ ਮਿਤ੍ਰੁ ਸਭਿ ਕੀਤਿਆ ਨਹ ਮੰਗਹਿ ਮੰਦਾ ॥**" (੫) -"**ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥**" ਆਦਿ ਅਜੇਹੇ ਹੋਰ ਪਰਵਚਨਾ ਦਾ ਖੰਡਨ ਕਰਦਿਆਂ-"**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**" ਆਪਣੇ ਹੀ ਉਪਦੇਸ਼ ਦੇ ਉਲਟ ਵਿਹਾਰ ਕਰਦੇ ਦਰਸਾਉਣ ਵਿਚ ਜ਼ਰਾ ਵੀ ਝਿਜਕ ਨਾ ਮੰਨੀ ਅਤੇ ਸਤਿਗੁਰੂ ਜੀ ਦੇ ਮੁਖਾਰਬਿੰਦ ਤੋ ਇਹ ਬਚਨ:-'**ਿਕ੍ਰਪਾਸਿੰਧ ਅਸੁ ਬਾਤ ਉਚਾਰੀ । ਵਹਿ ਫਿਟ ਗਏ ਮਾਨਿ ਮਦ ਧਾਰੀ** ॥੪੮੬॥

ਕਿਰਪਾ ਦਾ ਸਮੁੰਦਰ ਲਿਖ ਕੇ ਫਿਰ, ਮਹਾਂ ਕੁਟਲ ਬਿੱਪ੍ਰਾਂ ਵਾਂਗ ਦੁਖਦਾਈ ਹੱਦ ਤੱਕ ਬੇਦਲੀਲਾ ਵਿਹਾਰ ਕਰਦੇ ਦਰਸਾ ਦਿੱਤਾ?: (ਪਿਛੇ ਲਿਖੀ ਜਾ ਚੁੱਕੀ ਕਹਾਣੀ ਅਨੁਸਾਰ) ਹੋਰ ਕਈ ਥਾਈ ਅਜਾਈ ਧਨ ਲੁਟਾ ਰਹੇ ਸਤ੍ਰਿਗੁਰੂ ਜੀ ਨੇ ਦਰਬਾਰ ਦੇ ਕੀਰਤਨੀਆਂ ਦੀ ਕੰਵਾਰੀ ਬੀਬੀ ਦੀ ਸ਼ਾਦੀ ਲਈ ਉਦਾਰਤਾ ਤਾਂ ਆਪ ਨਾ ਦਰਸਾਈ, ਪਰ **ਕੋੜ੍ਹ ਪੈਣ ਦਾ ਭਿਆਨਕ ਸਰਾਪ ਭੁੱਲੜ ਸੇਵਕਾਂ ਨੂੰ ?** ਇਸ ਤੋ ਕਈ ਗੁਣਾ ਵੱਡਾ ਅਤੇ ਮਨੁੱਖਤਾ ਦੇ ਸ਼ੁੱਭ ਗੁਣਾ ਦਾ ਘਾਤ ਕਰ ਰਹੇ ਕ੍ਰੋਧ-ਗ੍ਰਸੇ ਇਹ ਬਚਨ ?

ਅਬ ਤਿਨ ਕੇ ਜੋ ਮਸਤਕਿ ਲਾਗੇ । ਤਿਨ ਕੋ ਦੁਖ ਲਾਗੇ ਬਡ ਆਗੇ ।
ਤਿਨ ਕੀ ਅਰਜ ਜੋਇ ਸਿੱਖ ਕਰੈ । ਤਾਹਿ ਸਜਾਇ ਐਸ ਹਮ ਧਰੈ ॥੪੮੭॥
ਮੁਹਿ ਕਾਲਾ ਕਰਿ ਸੀਸ ਮੁੰਡਾਈ । ਗਰਧਬ ਚਾੜ੍ਹਿ ਸੁ ਨਗਰ ਫਿਰਾਈ ॥
ਐਸ ਬਚਨ ਸ੍ਰੀ ਗੁਰ ਕੇ ਸੁਨੇ । ਸਭ ਸੰਗਤਿ ਜਿਨ ਮਸਤਕ ਧੁਨੈ ॥੪੮੮॥

**ਪਦ ਅਰਥ:-ਤਿਨ..**=ਉਨ੍ਹਾਂ ਨੂੰ ਬਹੁਤ ਦੁੱਖ ਮਿਲੇਗਾ (ਆਗੈ) ਆਉਣ ਵਾਲੇ ਸਮੇ ਵਿਚ।..**ਅਰਜ**=ਉਨ੍ਹਾਂ ਬਾਰੇ ਜਿਹੜਾ ਕੋਈ ਬੇਨਤੀ ਕਰੇਗਾ। **ਤਾਹਿ-ਧਰੈ**=ਉਸ ਨੂੰ ਅਸੀਂ ਇਸ ਸਜ਼ਾ ਦਿਆਂਗੇ। ਮੁਹਿ ਕਾਲਾ=ਮੂੰਹ ਕਾਲਾ ਕਰਕੇ ਤੇ ਸਿਰ ਮੰਨ ਕੇ। ਗਰਧਪ=ਖੋਤੇ ਉਤੇ ਚਾੜ ਕੇ (ਪਿੰਡ ਵਿਚ ਫੇਰਾਂਗੇ । ਧੁਨੇ=ਅਫ਼ਸੋਸ ਵਿਚ ਸਿਰ ਹਿਲਾਉਂਦੇ ਸਨ। **'ਜਿਹੜਾ ਉਨ੍ਹਾਂ (ਕੀਰਤਨੀਆਂ) ਦੇ ਮੱਥੇ ਲੱਗੇਗਾ ਉਹ ਆਉਣ ਵਾਲੇ ਸਮੇ ਵਿਚ, ਭਾਵ ਰਹਿੰਦੀ ਜ਼ਿੰਦਗੀ ਵਿਚ ਸਦਾ ਦੁਖੀ ਰਹੇਗਾ।' ਜਿਹੜਾ ਉਨ੍ਹਾਂ ਲਈ ਖਿਮਾ ਮੰਗਣ ਦੀ ਭੁੱਲ ਕਰ ਬੈਠਾ ਉਸ ਦੇ ਕੇਸ ਕਤਲ ਕਰ ਕੇ, ਮੂੰਹ ਕਾਲਾ ਕੀਤਾ ਜਾਵੇਗਾ ਅਤੇ ਫਿਰ ਖੋਤੇ ਤੇ ਚਾੜ ਕੇ ਉਸ ਦਾ ਇਹ ਜਲੂਸ ਸਾਰੇ ਨੱਗਰ ਵਿਚ ਫੇਰਿਆ ਜਾਵੇਗਾ। ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਸਾਰੀ ਸੰਗਤ ਨੇ ਅਫ਼ਸੋਦ ਵਿੱਚ ਸਿਰ ਹਿਲਾਇਆ।੪।**

ਕਿਵੇ ਮੰਨ ਲਿਆ ਗਿਆ ਕਿ, ਉਰੋਕਤ ਬਚਨ ਉਸੇ ਪਰਉਪਕਾਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਆਖੇ ਹੋਣਗੇ ਜੋ ਜਗਤ ਨੂੰ

ਬੁਰਿਆਂ ਨਾਲ ਭਲਿਆਈ ਕਰਨੀ ਸਿਖਾ ਰਹੇ ਸਨ। ਕੀ, ਸਤਿਗੁਰੂ ਜੀ ਏਡੀ ਨੀਵੀ ਹੱਦ ਤਕ ਕ੍ਰੋਧੀ ਹੋ ਗਏ ਸਨ ਕਿ ਉਨ੍ਹਾਂ ਦੇ ਨੇੜੇ ਕਿਸੇ ਵਿਚੋਲੇ ਦੀ ਅਥਾਵਾ ਅਪਾਰਾਧੀ ਦੇ ਵਕੀਲ ਦੀ ਵੀ ਕਿਸੇ ਦਲੀਲ ਅਪੀਲ ਦਾ ਕੋਈ ਅਰਥ ਹੀ ਨਹੀਂ ਸੀ ਰਹਿ ਗਿਆ ? ਰਬ ਨਾਲ ਬਣੀ ਨੇੜਤਾ ਦੀ ਨਿਸ਼ਾਨੀ, **ਖਿਮਾ** ਲਈ ਵੀ ਦਰਵਾਜੇ ਬੰਦ ? ਸਤਿਗੁਰੂ ਜੀ ਲਈ, ਕੀ, ਖਿਮਾ ਪ੍ਰਤੀ ਆਪਣੇ ਇਹ ਬਚਨ ਲੋਕ ਵਿਖਾਵਾ ਹੀ ਸਨ ?:-

੫੭- **ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥ ਮੁਕਤ ਭਏ ਪ੍ਰਭ ਰੂਪ ਨ ਰੇਖੰ ॥ ੧ ॥**

{੨੨੩}-੭ ਕੁਝ ਹੋਰ ਗੁਰੂ ਸ਼ਬਦਾਂ ਦੀਨ ਸੂਚੀ-(੨)-**ਆਸਾ ਘਰੁ ੬ ਮਹਲਾ ੧ ॥ ਮਨੁ ਮੋਤੀ....ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥ ੧ ॥....੪॥੧॥੩੫॥**{੩੫੯} (੩)-**ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥...... ੪੯ ॥** {੯੩੮} (੪)-**ਸਲੋਕ ਮਃ ੧ ॥ ਸਚੁ ਵਰਤੁ....ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥ ....੧ ॥** {੧੨੪੬}-੨੧ (੫)- **ਕਬੀਰਾ ਜਹਾ...ਜਹਾ ਖਿਮਾ ਤਹ ਆਪਿ ॥ ੧੫੫ ॥**{੧੩੭੩}

ਜਿਸ ਗੁਰੂ ਪਰਮੇਸ਼ਰ ਜੀ ਦੀ ਬਾਣੀ ਪੁਕਾਰ ਪੁਕਾਰ ਕੇ ਸਮਝਾ ਰਹੀ ਹੈ ਕਿ, ਲੋਕਾਂ ਦੀ ਵਧੀਕੀ ਖਿੜੇ ਮੱਥੇ ਸਹਾਰਨ ਦੀ ਸਮਰਥਾ ਪ੍ਰਭੂ ਨਾਲ ਬਣ ਚੁੱਕੀ ਗੂੜ੍ਹੀ ਨੇੜਤਾ ਦੀ ਪ੍ਰਤੀਕ ਹੈ, ਹਰੀ ਦੇ ਪ੍ਰਤੱਖ ਰੂਪ ਜਿਸ ਸਤਿਗੁਰੂ ਅਰਜਨ ਸਾਹਿਬ ਜੀ ਨੇ, ਤੱਤੀ ਤਵੀ ਤੇ ਬੈਠਿਆਂ, ਅੱਗ ਦਾ ਰੂਪ ਹੋਈ ਰੇਤ, ਸੀਸ ਤੇ ਪਾਈ ਜਾਣ ਸਮੇ ਵੀ, ਮੱਥੇ ਤੇ ਵੱਟ ਨਹੀਂ ਸੀ ਪੈਣ ਦਿੱਤਾ, ਉਸ ਮਿਠਬੋਲੜੇ ਅਤੇ ਮਨੁੱਖਤਾ ਦੇ ਸੱਚੇ ਸੱਜਣ ਸੂਰੇ ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਮੜ੍ਹੇ ਗਏ ਨਿਰਦਈ ਹਾਕਮਾਂ ਜਿਹੇ ਬੇਦਲੀਲੇ ਇਹ ਕਹਿਰੀ ਬਚਨ ?

**ਦੋਹਰਾ ॥ ਸ੍ਰੀ ਗੁਰ ਕੇ ਇਹ ਬਚਨ ਸੁਨਿ ਤਿਹ ਮੁਖ ਲਗੇ ਨ ਲੋਗ । ਤਾਹਿ ਸਮੇ ਵਹਿ ਫਿਟ ਗਏ ਸ੍ਰਵਯੋ ਤਾਹਿ ਬਡ ਰੋਗ ॥੪੮੯॥**
**ਰੋਗ ਗ੍ਰਸਤਿ ਬਿਯਾਕੁਲ ਭਏ, ਭਯੋ ਰਬਾਬ ਅਲੋਪ । ਮਾਂਗਨ ਜਾਵਤ ਜਾਸ ਗ੍ਰਿਹਿ ਆਗੇ ਹੋਵਤ ਕੋਪ ॥੪੯●॥**

**ਪਦ ਅਰਥ:-ਫਿਟ=**ਕੋਹੜ ਹੋ ਗਿਆ। **ਸ੍ਰਵਯੋ=**ਲਹੂ ਰਿਸਨ ਲੱਗ ਪਿਆ । **ਬਿਯਾਕੁਲ=**ਕਮਜ਼ੋਰ, ਅਸ਼ਾਂਤ, ਬੇਚੈਨ। **ਭਯੋ..=**ਕੀਰਤਨ ਕਰਨਾ ਬੰਦ ਹੋ ਗਿਆ।

ਕਿਸ ਗਲੋਂ ਏਡੇ ਭਿਆਨਕ ਰੋਗ ਦਾ ਡੰਨ ? ਉਨ੍ਹਾਂ ਰਬਾਬੀਆਂ ਨੂੰ ਜਿਹੜੇ ਪੀਹੜੀਆਂ ਤੋਂ ਗੁਰੂ ਬਾਣੀ ਦਾ ਕੀਰਤਨ ਸੁਣਾਉਂਦੇ ਆ ਰਹੇ ਸਨ ? (ਲਿਖਾਰੀ ਅਨੁਸਾਰ ਜਦ ਸਤਿਗੁਰੂ ਜੀ ਨੂੰ ਇਹ ਵੀ) ਪਤਾ ਸੀ ਕਿ ਉਹ "**ਮਰਦਾਨਾ**" ਤੇ "**ਦਾਲ**" ਹੀ ਹਨ ਤਾਂ ਵੀ ਉਹ ਤਲੁੰਬੇ ਦੇ ਸੱਜਣ, ਬੰਦੇ ਖਾਣੇ ਭੀਲ ਨਾਲੋਂ ਵਡੇ ਅਹੰਕਾਰੀ ਪਾਪੀ ਤਾਂ ਨਹੀਂ ਸਨ । ਫਿਰ ਗਾਲੀ ਅਥਵਾ ਸਰਾਪ ਸਦਾ ਉਸੇ ਮਨੁੱਖ ਦੀ ਜ਼ਬਾਨੋ ਨਿਕਲਦੇ ਹਨ ਜਿਸ ਹਿਰਦੇ ਦੀ ਹਾਲਤ ਕ੍ਰੋਧ ਕਾਰਨ ਇਉਂ ਦੀ-"**ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥**" ਬਣ ਰਹੀ ਹੋਵੇ । ਪਰ ਏਥੇ ਤਾਂ ਲਿਖਾਰੀ ਨੇ ਸਤਿਗੁਰੂ ਨੂੰ ਪਟਨੇ ਤੋਂ ਆਈ ਸੰਗਤਿ ਨਾਲ ਬਚਨ ਕਰਦੇ ਦਰਸਾਇਆ ਹੈ, ਜਦ ਕ੍ਰੋਧਵਾਨ ਹੋਣ ਦਾ ਕੋਈ ਕਾਰਨ ਹੈ ਹੀ ਨਹੀਂ ਸੀ ?

ਆਉ ਹਿਰਦੇ ਤੋਂ ਹਰ ਪ੍ਰਕਾਰ ਦੇ ਮਾਣ-ਅਹੰਕਾਰ ਦਾ ਪ੍ਰਭਾਵ ਹਟਾ ਕੇ ਨਿਰਮਾਣਤਾ ਸਹਿਤ ਪ੍ਰਭੂ ਦੇ ਦਰੋਂ ਇਉਂ ਮੰਗ ਕਰੀਏ-"**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥**" ਅਤੇ ਬਿਬੇਕਤਾ ਨਾਲ ਵਿਚਾਰੀਏ ਕਿ, ਗੁਰੂ ਇਤਿਹਾਸ ਨੂੰ ਪੁਰਾਣਾ ਵਿਚਲੀਆਂ ਝੂਠ ਕਹਾਣੀਆਂ ਅਨੁਸਾਰ ਘੜਦਾ ਤੁਰਿਆ ਜਾ ਰਿਹਾ ਇਹ ਲਿਖਾਰੀ, ਸੱਤੇ ਬਲਵੰਡ ਵਾਲੀ ਗਾਥਾ ਨੂੰ ਅਜੇਹੇ ਮੋੜ ਕਿਸੇ ਗੁਰਮਤਿ ਵਿਰੋਧੀ ਕਾਰੇ ਲਈ ਤਾਂ ਨਹੀਂ ਸੀ ਦਿੰਦਾ ਆ ਰਿਹਾ?

ਸਵੱਯਾ॥ ਸਾਹਿਬ ਸਿਉ ਜੋਊ ਮਾਨੁ ਕਰੈ, ਦੁਖੁ ਸੋਇ ਭਰੈ ਇਮ ਬੇਦ ਬਖਾਨੇ ।
ਦੂਜੋਧਨ ਮਾਨੁ ਕੀਯੋ ਸ੍ਰੀ ਕਾਨ੍ਹ ਸੋਂ ਦੇਹ ਸਮੇਤ ਸਭੀ ਕੁਲ ਹਾਨੇ ।
ਮਨਾਵਨ ਆਪਿ ਗਏ ਸੁਖਸਿੰਧੁ, ਨ ਮਾਨਤ ਭੇ ਮਨਿ ਰਾਗ ਗੁਮਾਨੇ ।
ਲਇਕ ਐਸ ਸਜਾਇ ਭਏ, ਤਨ ਫੀਟ ਗਯੋ ਕੋਊ ਭੀਖ ਨ ਠਾਨੇ ॥੪੯੧॥

ਮਹਾਂਭਾਰਤ ਗਾਥਾ ਵਿਚ ਤਾਂ ਦਰਯੋਧਨ ਨੂੰ ਬੜੀ ਮਾਮੂਲੀ ਜਹੀ ਗਲ, (ਭਰਜਾਈ ਨੂੰ ਆਪਣੇ ਦਿਉਰਾਂ ਨਾਲ ਕਈ ਤਰ੍ਹਾਂ ਦੇ ਠੱਠੇ ਕਰਨ ਦੀ ਸਮਾਜਕ ਖੁੱਲ੍ਹ ਹੋਣ ਦੇ ਬਾਵਜੂਦ) ਮਾਵਾਂ ਵਰਗੀ ਵੱਡੀ ਭਰਜਾਈ ਦੇ ਹਾਸ-ਠੱਠੇ ਤੋਂ ਕ੍ਰੋਧਵਾਨ ਹੋਇਆ ਨੀਚਤਾ ਦੀ ਖੱਡ ਵਿਚ ਡਿਗਿਆ ਵਡੇ ਕਮੀਨਿਆਂ ਵਾਲੀਆਂ ਹਰਕਤਾਂ ਕਰਦਾ ਦਰਸਾਇਆ ਹੋਇਆ ਹੈ। **ਕਰਨ ਕਾਰਨ ਸਮਰੱਥ,** ਸਿਰਜਣਹਾਰ ਵਿਧਾਤਾ ਦੀ ਭੂਮਕਾ ਨਿਭਾ ਰਿਹਾ ਨਟ-ਖਟੀਅ ਕ੍ਰਿਸ਼ਨ, ਦਰਯੋਧਨ ਨੂੰ ਉਸ ਦੀ ਮੂਰਖ ਹੱਠ-ਧਰਮੀ ਤੋਂ ਹਟਾ ਕੇ ਭਰਾਵਾਂ ਵਿਚ ਸੁਖ ਸ਼ਾਂਤੀ ਦਾ ਵਾਤਾਵਰਨ ਬਨਾਉਣ ਜਾਂਦਾ ਹੈ, ਤਾਂ ਦਰਜੋਧਨ ਉਸ ਦੀ ਘੋਰ ਨਿੰਦਿਆਂ ਹੀ ਨਹੀ ਕਰਦਾ ਸਗੋਂ ਉਸ ਰੱਬ-ਕ੍ਰਿਸ਼ਨ ਨੂੰ ਕੈਦੀ ਬਣਾਉਣ ਦਾ ਯਤਨ ਕਰਦਾ ਦਰਸਾ ਲਿਆ ਅਤੇ ਫਿਰ ਉਸ ਦੀ ਤਬਾਹੀ ਹੁੰਦੀ ਦਰਸਾਈ ਸੀ । ਐਨ ਓਵੇਂ ਹੀ ਪਹਿਲਾਂ ਸਤਾ ਬਲਵੰਡ ੧●● ਰੁਪਈਆ ਜੋ ਅੱਜੋਕੇ (ਜੂਨ ੩●●● ਦੇ ਲਗ-ਪਗ ਪੰਜੀ ਹਜ਼ਾਰ (-੨੫●●●) ਦੇ ਬਰਾਬਰ ਸੀ) ਤੋਂ ਨਾਂਹ ਕਰਦਾ, ਅਤੇ ਫਿਰ ਘਰ ਗਏ ਸਤਿਗੁਰੂ ਜੀ ਦੀ ਨਿਰਾਦਰੀ ਕਰਦਾ ਦਰਸਾ ਲਿਆ। ਫਿਰ ਸਤਿਗੁਰਾਂ

ਦੇ (ਗੁਰਮਤਿ ਵਿਰੋਧੀ) ਸਰਾਪ ਤੋਂ ਭੁੱਲੜ ਕੀਰਤਨੀਆਂ ਨੂੰ ਕੋਹੜੇ ਹੋ ਜਾਣ ਵਾਲੀ ਨਿਰਦਾਇਤਾ ਨੂੰ, (ਗੁਰਮਤਿ ਤੋਂ ਅਗਿਆਨੀ ਗੁਰਸਿੱਖਾਂ ਲਈ) ਧਰਮ ਦੇ ਅਨਕੂਲ ਹੋਣ ਦਾ ਭਰਮ ਪੱਕਾ ਕਰਨ ਲਈ ਮਹਾਂਭਾਰਤ ਦੀ ਗਾਥਾ ਦਾ ਹਵਾਲਾ, ਭਾਈ ਮਨੀ ਸਿੰਘ ਜੀ ਦੀ ਜਬਾਨੀ ? ਗਾਥਾ ਦਾ ਵੀ ਉਹ ਭਾਗ ਜਿਸ ਵਿਚ ਇਕ ਰਾਜੇ ਨੇ ਆਣੇ ਓਸੇ ਵੀਰਨ ਦੀ ਬਹੂ (ਅਰਜੁਨ ਦੀ ਪਤਨੀ ਦਰੋਪਦੀ) ਨੂੰ ਭਰੇ ਦਰਬਾਰ ਵਿਚ ਨਗਨ ਕਰਨ ਦੇ ਸੁਝਾ ਤੇ, ਚੁੱਪ-ਰੂਪ ਪਰਵਾਨਗੀ ਦੀ ਸ਼ਾਹੀ-ਮੋਹਰ ਲਾ ਦਿੱਤੀ ਸੀ। ਅਤੇ ਜਿਸ ਰਾਜ ਸੰਘਾਸ ਤੇ ਬੈਠੇ ਨੇ ਕਮੀਨਿਆਂ ਅਤੇ ਅਕ੍ਰਿਤਘਣਾ ਵਾਲਾ ਇਹ ਘਿਣਾਵਣੀ ਨਿਰਦਾਇਤਾ ਦਾ ਕਾਰਾ ਕੀਤਾ ਸੀ, ਉਹ ਰਾਜ ਸਿੰਘਾਸਣ ਵੀ ਉਸੇ ਸਕੇ ਭਈ ਨੇ ਉਸ ਦੇ ਚਰਨਾ ਵਿਚ ਭੇਟਾ ਕਰ ਦਿੱਤਾ ਸੀ। ਨੀਚਤਾ ਅਤੇ ਨਿਰਦਾਇਤਾ ਦਾ ਸਬਕ ਸਿਖਾ ਰਿਹਾ ਅਜੇਹਾ ਮਿਥਿਹਾਸ, ਸਚੁ ਦੇ ਢੰਡੋਰਚੀ ਸਤਿਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਇਤਿਹਾਸ ਦੀ ਪ੍ਰੋੜਤਾ ਲਈ ਵਰਤਿਆ ਗਿਆ ? ਜਗਤ ਨੂੰ **'ਆਦਿ ਸਚੁ'** ਨਾਲ ਜੁੜ ਕੇ ਸ਼ਭਨਾ ਦੇ ਸੱਜਣ-ਤੇ ਨਿਸ਼ਕਾਮ ਸੇਵਕ ਬਣਨ ਦੇ ਪੂਰਨਿਆਂ ਦਾ ਕੰਮ ਕਰ ਰਹੇ (ਸਚੁ-ਰੂਪ ਗੁਰੂ-ਇਤਿਹਾਸ) ਦੀ ਰੂਪ ਰੇਖਾ ਵਿਗਾੜ ਕੇ, ਇਸ ਨੂੰ ਪੁਰਾਣਕ ਝੂਠ-ਕਹਾਣੀਆਂ ਦੀ ਰੰਗਤ ਚਾੜ੍ਹਨ ਦੁਅਰਾ ਬੇਪਛਾਣ ਬਣਾਉਣ ਦੀ ਯੋਜਨਾਂ ਅਧੀਨ ਲਿਖਿਆ ਇਹ **'ਗੁਰਬਿਲਾਸ'** ਪੰਥ ਲਈ ਸੁਗ਼ਾਤ ਬਣਾ ਦਿੱਤਾ ? ਸਦਕੇ ਜਾਈਏ ਗੁਰੂ ਪੰਥ ਦੇ ਇਨ੍ਹਾਂ ੧੪ ਰਤਨ-ਰੂਪ ਮਹਾਂ ਪੁਰਖਾਂ ਤੋਂ.....॥ ਗੁਰਮਤਿ ਦਾ ਸਿਧਾਂਤ:-

੫੮- **ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥੭॥{੧੩੭੮}**

ਗਾਥਾ ਅੱਗੇ ਤੁਰੀ-

ਅਤਿ ਹੀ ਦੁਖੁ ਪਾਏ ਦੋਊ ਪਛੁਤਾਇ, ਸਹੀ ਗੁਰ ਕੋ ਪਰਮੇਸ਼ੁਰ ਜਾਨਯੋ ।
ਬਿਨਤੀ ਕਰਿ ਹਾਰ ਰਹੇ ਤਬ ਹੀ, ਅਰਜ ਕੋ ਨ ਕਰੈ ਗੁਰ ਕਾ ਭੈ ਮਾਨਯੋ ।
ਮੂੰਡ ਮੁੰਡਾਇ ਕਰੈਂ ਮੁਹਿ ਕਾਲ ਸੋ, ਅਰਜ ਕਰੈ ਗੁਰ ਬੈਨ ਬਖਾਨਯੋ ।
ਤਬਹੀ ਖਿਸਿਆਇ ਮਹਾ ਦੁਖੁ ਪਾਇ, ਸੁ, ਸ਼ੋਕ ਕੇ ਸਿੰਧੁ ਭਏ ਗਲਤਾਨਿਯੋ ॥੪੯੨॥

**ਪਦ ਅਰਥ:-ਸਹੀ=**ਨਿਸਚੇ ਕਰਕੇ। **ਅਰਜ=**ਕੋਈ ਵੀ ਬੇਨਤੀ ਨਾ ਕਰੇ ।..**ਬਚਨ=**ਸਤਿਗੁਰੂ ਜੀ ਦੇ ਬਚਨਾ ਦਾ ਭੈ ਮੰਨਦਿਆਂ। **ਬੈਨ=**ਬਚਨ ਕੀਤੇ ਸਨ। **ਖਿਸਿਆਇ=**ਸ਼ਰਮਿੰਦੇ ਹੋ ਕੇ । **ਸ਼ੋਕ...=**ਚਿੰਤਾ ਦੇ ਸਮੁੰਦਰ ਵਿਚ । **ਗਲਤਾਨਯੋ=**ਡੁੱਬ ਗਏ ॥

ਇਕ. ਕੋਹੜ ਵਰਗੀ ਦੁਖਦਾਈ ਬਿਮਾਰੀ, ਦੂਜਾ, ਲੋਕਾਂ ਨੇ ਖੈਰ ਪਾਉਣੀ ਵੀ ਬੰਦ ਕਰ ਦਿੱਤੀ। ਕਰੜੇ ਦੁੱਖ, ਹੁਣ ਦਾਰੂ ਆ ਬਣੇ ? ਦੋਹਾਂ ਨੂੰ ਸਮਝ ਆ ਗਈ ਕਿ ਉਨ੍ਹਾਂ ਨੇ (ਸ੍ਰੀ ਗੁਰੂ ਅਰਜੁਨ ਸਾਹਿਬ ਜੀ ਰੂਪ)-ਸਚੇ ਰੱਬ ਨਾਲ ਅਜਾਈ ਵਿਗਾੜ ਪਾ ਲਿਆ। ਗੁਰੂ ਸਾਹਿਬ ਜੀ ਤੋਂ ਖਿਮਾ-ਰੂਪ ਭਿਕਸ਼ਾ ਲੈਣ ਵਿਚ ਸਹਾਈ ਹੋਣ ਲਈ ਵਿਚੋਲਾ ਬਣਨ ਲਈ ਉਨ੍ਹਾਂ ਨੇ ਕਈਆਂ ਕੋਲ ਹਾੜੇ ਕੱਢੇ। ਹਿੰਦੂਆਂ ਦੇ ਗ੍ਰੰਥਾਂ ਅਨੁਸਾਰ, ਸਤਿਜੁਗ ਤੋਂ ਹੀ, ਸਿਰ ਮੁਨਾ ਲੈਣ ਨਾਲੋਂ ਸਿਰ ਲੁਹਾ ਲੈਣ ਨੂੰ ਚੰਗਾ ਸਮਝਿਆ ਜਾਂਦਾ ਸੀ। ਸੋ, ਕਿਹੜਾ ਕਰੇ ਜਿਗਰਾ ਸਿਰ ਮੁਨਾ ਕੇ ਕਾਲੇ ਮੂੰਹ ਨਾਲ ਖੋਤੇ ਤੇ ਚੜ੍ਹਨ ਦਾ ? ਸਗੋਂ ਜਿਸ ਦੇ ਮੱਥੇ ਵੀ ਉਹ ਲੱਗਦੇ ਸਤਿਗੁਰੂ ਜੀ ਦੇ ਬਚਨਾਂ ਦੇ ਡਰੋਂ ਉਹ ਆਪਣਾ ਮੂਹ ਹੀ ਢੱਕ ਲਿਆ ਕਰਦੇ। ਗੁਰਮਤਿ ਦਾ ਘਾਤ ਕਰਨ ਲਈ ਪਹਿਲਾਂ ਸਤਿਗੁਰੂ ਗ੍ਰੰਥ ਸਾਹਿਬ ਦੇ ਨਾਲ ਭਾਈ ਗੁਰਦਾਸ ਜੀ ਦੀ ਰਚਿਤ ਵਾਰਾਂ ਦੀ ਵੀ ਪੂਰੀ ਘੋਖ ਪੜਤਾਲ ਕਰ ਚੁਕਿਆ ਲਿਖਾਰੀ, ਭਾਈ ਸਾਹਿਬ ਦੀ ੧੧ਵੀ ਵਾਰ ਦੀ ਇਸ ੨੪ਵੀਂ ਪਉੜੀ ਦਾ ਵੀ ਜਾਣੂ ਸੀ :---

**੨੫-ਾਹੌਰ ਮੁਜੰਗੀ ਸੰਗਤ}**

ਸਨਮੁਖ ਸਿੱਖ ਲਾਹੌਰ ਵਿਚਿ ਸੋਢੀ ਆਇਣੁ ਤਾਇਆ ਸੰਹਾਰੀ ।
ਸਾਈਂ ਦਿੱਤਾ ਝੰਝੀਆ ਸੈਦੋ ਜਟ ਸਬਦ ਵੀਚਾਰੀ ।
ਬੁਧੂ ਮਹਿਤਾ ਜਾਣੀਐ ਕੁਲ ਕੁਮ੍ਰਿਆਰ ਭਗਤਿ ਨਿਰੰਕਾਰੀ ।
ਲਖੂ ਵਿਚਿ ਪਟੋਲੀਆ **ਭਾਈ ਲਧਾ ਪਰਉਪਕਾਰੀ** ।
ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆਂ ਵਿਚਿ ਭਾਰੀ ।
......ਗੁਰਮੁਖਿ ਸੁਖ ਫਲ ਕਰਣੀ ਸਾਰੀ ॥੨੫॥

ਆਖ਼ਰ ਭਾਈ ਗੁਰਦਾਸ ਜੀ ਦੇ ਇਨ੍ਹਾਂ ਬਚਨਾ ਦੀ ਵਿਚਾਰ ਤੋਂ '-''ਭਾਈ ਗੁਰਦਾਸ ਕਹਾ ਨਿਰਧਾਰੀ । ਭਾਈ ਲੱਧਾ **ਪਰਉਪਕਾਰੀ** ''। **ਲਿਖਾਰੀ ਦੀ ਕੁਟਲ ਭਾਵਨਾ ਦੀ ਪੂਰਤੀ ਲਈ ''ਪਰਉਪਕਾਰੀ'' ਸ਼ਬਦ ਬੜਾ ਢੁਕਵਾਂ ਹੋ ਦਿਸਿਆ ।** ਦੋਵੇ ਡੂਮ ਭਰਾ, ਲਾਹੌਰ ਰਹਿੰਦੇ ਭਾਈ ਲੱਧੇ ਕੋਲ ਕੋਲ ਜਣੇ ਦਰਸਾ ਦਿੱਤੇ । ਪਰ ਕਹਾਣੀ ਅਨੁਸਾਰ ਭਾਈ ਲੱਧੇ ਨੇ ਵੀ ਘਰ ਦਾ ਬੂਹਾ ਬੰਦ ਕਰ ਲਿਆ। ਪਰ ਜਦ ਦੋਹਾਂ ਭਾਈਆਂ ਨੇ ਇਉਂ ਪੁਕਾਰਾਂ ਕੀਤੀਆਂ-

**ਦੋਹਰਾ॥ ਤਬ ਦਹੂੰਨਅਨ ਬਿਨਤੀ ਕਰੀ ਹਮਰੀ ਕਰੋ ਸਹਾਇ । ਤ੍ਰਾਹਿ ਤ੍ਰਾਹਿ ਸਰਨੀ ਪਰੈ ਪਰਉਪਕਾਰ ਕਰਾਇ ॥੪੯੯॥**
**ਪਰਉਪਕਾਰੀ ਨਾਮੁ ਸੁਨਿ ਆਏ ਤੁਮਾਰੋ ਪਾਸਿ । ਨਾਮ ਲਾਜ ਪਾਲੋ ਪ੍ਰਭੂ ਹਮਰੀ ਕਰਿ ਅਰਦਾਸਿ ॥੫●●॥**

ਪਦ ਅਰਥ:-**ਹਮਰੀ...**=ਸਾਡੀ ਸਹਾਇਤਾ ਕਰੋ॥ **ਤ੍ਰਾਹਿ...**=ਸਾਡੀ ਰੱਖਿਆ ਕਰੋ ਰੱਖਿਆ ਕਰੋ । **ਨਾਮ ਲਾਜ ਪਾਲੋ ਪ੍ਰਭੁ.**=ਹੇ ਪੂਜਨੀਕ ਭਾਈ ਲੱਧਾ ਜੀ ! ਆਪਣੇ ਨਾਮ ਦੀ ਲੱਜਿਆ ਰੱਖੋ, {**ਨੋਟ**-ਸੰਪਾਦਕ ਜੀ ਨੇ ਪ੍ਰਭੂ ਸ਼ਬਦ ਦਾ ਅਰਥ 'ਪੂਜਨੀਕ' ਲਿਖਿਆ ਹੈ, ਜੋ ਕਿਸੇ ਵੀ ਸ਼ਬਦ-ਕੋਸ਼ ਵਿਚੋਂ ਨਹੀਂ ਮਿਲਦਾ। ਪ੍ਰਭੂ ਦਾ ਅਰਥ 'ਭਗਵਾਨ' ਕਿਸ ਕਾਰਨ ਨਾ ਲਿਖਿਆ ? ਹਾਲਾਂ-ਕਿ 'ਭਗਵਾਨ' ਅਰਥ ਲਿਖਾਰੀ ਵਲੋਂ ਪ੍ਰਗਟਾਈ ਜਾ ਰਹੀ ਕੁਟਲ ਭਾਵਨਾ ਦੇ ਐਨ ਅਨਕੂਲ ਹਨ। ਸੱਤੇ ਹੁਣਾ ਨੇ, ਏਹੀ ਫ਼ਰਿਆਦ ਜਗਤ ਪਿਤਾ ਸਤਿਗੁਰੂ ਜੀ ਕੋਲ, ਕਿਸ ਕਾਰਨ ਨਾ ਜਾ ਕੀਤੀ ? ਤਜਰਬੇਕਾਰ ਹੁਸ਼ਿਆਰ ਲਿਖਾਰੀ, ਬਿਨਾ ਲਿਖਿਆਂ ਹੀ ਗੁਰਮਤਿ ਤੋਂ ਅਗਿਆਨੀ ਪਾਠਕਾਂ ਦੇ ਮਨਾਂ ਵਿਚ, ਸਤਿਗੁਰੂ ਜੀ ਨੂੰ ਵੀ, ਬਦਲਾ ਭਾਵਨਾ ਵਿਚ ਸੜਦੇ ਦੇਵੀ-ਦੇਵਤਿਆਂ ਵਰਗੇ ਅਥਵਾ ਝਟ-ਪਟ ਸਰਾਪ ਦੇਣ ਲਈ ਤਿਆਰ 'ਦੁਰਬਾਸ਼ਾ' ਜਿਹੇ ਕ੍ਰੋਧੀ ਰਿਸ਼ੀਆਂ ਮੁਨੀਆਂ ਵਰਗੇ ਹੀ ਹੋਣ ਦਾ ਭਰਮ ਪੱਕਾ ਕਰੀ ਜਾ ਰਿਹਾ ਹੈ}

## ਗੰਭੀਰ ਸ਼ੰਕੇ ਅਥਵਾ ਸਖ਼ਤ ਹੈਰਾਨੀਆਂ:-

(੧) ਦੋਵੇ ਭਰਾ ਚੰਗੀ ਤਰ੍ਹਾਂ ਜਾਣਦੇ ਸਨ ਕਿ, ਸਤਿਗੁਰੂ ਨਾਨਕ ਸਾਹਿਬ ਜੀ ਆਪਣੇ ਪਹਿਲੇ ਰੂਪ ਸਮੇ ਤੋਂ ਹੀ, ਸਦੀਵੀ ਸੁਖਾਂ ਦੀਆਂ ਬਖ਼ਸ਼ਸ਼ਾਂ ਪ੍ਰਦਾਨ ਕਰਨ ਲਈ, ਉਨ੍ਹਾਂ ਦੁਖਿਆਰੇ ਸ਼ੂਦਰਾਂ ਦੀਆਂ ਕੱਖ-ਕੁਲੀਆਂ ਵਿਚ ਵੀ ਅਚਨ-ਚੇਤ ਜਾ ਵੜਿਆ ਕਰਦੇ ਸਨ, ਜਿਨ੍ਹਾਂ ਕੁਸ਼ਟੀਆਂ ਨੂੰ ਲੋਕਾਂ ਨੇ ਭਿੱਟੜ ਮੰਨ ਕੇ ਵੱਸੋਂ ਤੋਂ ਦੂਰ, ਉਜਾੜ ਵਿਚ ਵਗਾਹ ਮਾਰਿਆ ਹੋਇਆ ਸੀ। 'ਸਤਾ ਬਲਵੰਡ' ਇਹ ਵੀ ਨਹੀਂ ਸਨ ਭੁੱਲੇ ਹੋਏ ਕਿ ਮਾਝੇ ਵਿਚ ਕਾਲ ਪੈਣ ਸਮੇ ਜਦੋਂ ਮੌਤ ਵੰਡਦੀ ਫਿਰਦੀ, ਛੂਤ ਦੀ ਭਿਆਨਕ ਬਿਮਾਰੀ **ਚੇਚਕ** (ਮਾਤਾ) ਪਿੰਡਾਂ ਵਿਚ ਜ਼ੋਰਾਂ ਤੇ ਫੈਲੀ ਹੋਈ ਸੀ, ਪੰਚਮ ਪਾਤਸ਼ਾਹ ਜੀ ਨੇ ਆਪਣੇ ਪ੍ਰਵਾਰ ਸਹਿਤ, ਭੁੱਖੇ ਤੇ ਰੋਗੀ ਦੁਖੀਆਂ ਸੀ ਸੇਵਾ ਵਿਚ ਦਿਨ ਰਾਤ ਇੱਕ ਕਰੀ ਰਖਿਆ ਸੀ। ਉਸ ਬਿਖੜੀ ਸੇਵਾ ਵਿਚ ਏਡੇ ਮਗਨ ਸਨ ਕਿ, ਬਾਲਕ ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਵੀ ਉਸ ਭਿਆਨਕ ਬਿਮਾਰੀ ਦੀ ਪਕੜ ਵਿਚ ਆ ਗਏ ਸਨ। **ਬੜੀ ਸਖ਼ਤ ਹੈਰਾਨੀ ਹੈ** ਕਿ, ਦਇਆ, ਮਿਹਰ, ਧੀਰਜ ਸਹਿਨਸ਼ੀਲਤਾ ਅਤੇ ਖਿਮਾ ਦੇ ਪੂਰਨੇ ਪਾ ਰਹੇ ਪੰਚਮ ਸਤਿਗੁਰੂ ਨਾਨਕ, ਗੁਰੂ ਅਰਜਨ ਸਾਹਿਬ ਜੀ ਦੇ ਆਪਣੇ ਹੀ ਬਚਨਾ ਤੋਂ ਉਨ੍ਹਾਂ ਦੇ ਭੁਲੜ ਕੀਰਤਨੀਆਂ ਨੂੰ ਕੋਹੜ ਪਿਆ ਸੀ, ਅਤੇ ਜਦ ਭਾਵੇਂ, (ਕਥਿਤ ਤੌਰ ਤੇ) ਦੁੱਖਾਂ ਨੇ ਦਾਰੂ ਦਾ ਕੰਮ ਕਰ ਦਿੱਤਾ ਹੋਇਆ ਸੀ ਅਤੇ ਉਹ ਗ਼ਰੀਬੜੇ (ਜਿਨ੍ਹਾਂ ਦੀ ਨਿਰਦੋਸ਼ ਭੈਣ ਦਾ ਵਿਆਹ ਵੀ ਅਜੇ ਨਹੀਂ ਸੀ ਹੋ ਸਕਿਆ) ਹਿਰਦੇ ਤੋਂ ਪਛਤਾ ਵੀ ਰਹੇ ਸਨ, ਫਿਰ ਵੀ ਉਨ੍ਹਾਂ ਦਾ ਵਿਹੜਾ " **ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥**"{੭੭੮} ਅੰਤਰਜਾਮੀ ਸਤਿਗਰਾਂ ਨੇ ਆਪੇ ਹੀ ਖ਼ੁਸ਼ੀਆਂ ਨਾਲ ਕਿਉਂ ਨਾ ਜਾ ਭਰਿਆ ? ਆਪਣੇ ਆਪ ਹੀ ਉਨ੍ਹਾਂ ਨੂੰ ਗਲ ਨਾਲ ਲਾ ਕੇ ਮਿਹਰਾਂ ਦੀ ਬਾਰਸ਼ ਕਿਉਂ ਨਾ ਜਾ ਕੀਤੀ ?

{ ਨੋਟ:-ਆਪਣੇ ਦਰਬਾਰੀ ਕੀਰਤਨੀਆਂ ਦੀ ਅਜੇਹੀ ਮਾਂਦੀ ਹਾਲਤ ਅਵੱਲ ਤਾਂ ਮਿਹਰਬਾਨ ਸਤਿਗੁਰਾਂ ਨੇ ਹੋਣ ਹੀ ਨਹੀ ਸੀ ਦੇਣੀ। ਪਰ ਜਿਵੇ ਉਹ ਦੁਖਿਆਰੇ ਹੋਏ ਫਿਰ ਰਹੇ, ਲਿਖਾਰੀ ਨੇ ਦਰਸਾਏ ਹਨ, ਨੀਚਾਂ ਦੇ ਸੰਗੀ ਸਾਥੀ, ਅਨੂਪਮ ਸਤਿਗੁਰੂ ਜੀ ਨੇ ਆਪਣਾ ਬਿਰਦ (ਨਿਰਸੰਦੇਹ) ਪਾਲਣਾ ਸੀ ਅਤੇ ਆਪ ਉਨ੍ਹਾਂ ਨੂੰ ਜਾ ਛਾਤੀ ਨਾਲ ਲਾਉਣਾ ਸੀ। ਪਰ ਗੁਰੂ ਗੁਰਬਾਣੀ ਅਨੁਸਾਰ ਢਲੇ ਹੋਈ ਸਤਿਗੁਰਾਂ ਦੀ ਅਨੂਪ ਜੀਵਨ ਮਰਯਾਦਾ ਦਾ ਸਚਾ ਇਤਿਹਾਸ ਵਿਗਾੜ ਕੇ ਬ੍ਰਾਹਮਣੀ ਮਿਥਿਹਾਸ ਵਰਗਾ ਹੀ ਲੋਕਾਂ ਵਿਚ ਪਰਚਲਤ ਕਰਨ ਲਈ ਹੀ, ਅਜੇਹੀਆਂ ਕਹਾਣੀ ਘੜੀਆਂ ਜਾ ਰਹੀਆਂ ਸਨ। ਇਤਿਹਾਸ ਨੂੰ ਵਿਗਾੜਨ ਲਈ ਕਹਾਣੀਆਂ ਘੜ ਰਹੇ ਬਿੱਪਰ ਦੇ ਅਣਗਿਤਣਤ ਰੂਪਾਂ ਨੇ ਹੀ, ਦਸਮਗ੍ਰੰਥ, ਗੁਰਪ੍ਰਤਾਪ ਸੂਰਜ, ਨਾਨਕ ਪ੍ਰਕਾਸ਼, ਪੁਰਾਤਨ ਜਨਮਸਾਖੀਆਂ, ਸੌਸਾਖੀ ਆਦਿ ਸਾਰੀਆਂ ਪੁਸਤਕਾਂ ਲਿਖੀਆਂ ਅਤੇ ਅਸਾਂ ਆਪ ਹੀ ਖ਼ੂਬ ਪਰਚਾਰੀਆਂ। ਅੱਜ ਅਸਲੀ ਗੁਰਇਤਿਹਾਸ ਦੀ ਠੀਕ ਟੋਹ ਸਿਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੋਰ ਕਿਸੇ ਥਾਉਂ ਨਹੀਂ ਮਿਲਣੀ ਲਗ-ਪਗ ਓਸੰਭਵ ਬਣ ਚੁਕੀ ਹੈ।}

(੨) **ਦੂਜੀ ਹੈਰਾਨੀ-**

**ਰਾਮਕਲੀ ਰਾਗ ਵਿਚਲੀ ਪਾਵਨ ਵਾਰ ਰੂਪ-ਗੁਰ**ਬਾਣੀ ਰਚਨ ਦੀ ਸਮਰਥਾ ਵਾਲੇ, ਇਹ ਦੋਵੇਂ ਵਿਦਵਾਨ ਡੂੰਮ ਭਰਾ, ਕੀ, ਉਹ ਸਭ ਕੁਝ ਭੁੱਲ ਗਏ ਜੋ ਸਤਿਗੁਰੂ ਜੀ ਦੇ ਦਰਬਾਰ ਵਿਚ ਗਾਇਨ ਕਰਿਆ ਕਰਦੇ ਸਨ ? ਵੰਨਗੀ ਵਜੋਂ:-

(ੳ) "**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥**{੧੫} (ਅ) -"**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ ੧ ॥** (ੲ)-**ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ ॥ ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ ॥ ੨ ॥** {੮੨੮} (ਸ)- **ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥ ੨ ॥** {੬੨੫} (ਹ)-**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**{੫੪੪} ਬੜੀ ਅਚੰਭੇ ਵਾਲੀ ਸਥਿਤੀ ਹੈ ਕਿ, ਲੋਕਾਂ ਦਾ ਸਹਾਰਾ ਲੱਭਦੇ ਫਿਰਨ ਦੀ ਥਾਂ, ਸੱਤਾ ਤੇ ਬਲਵੰਡ, (ਕਲਾਧਾਰ ਨਾਰਾਇਣ ਦਾ ਰੂਪ ਬਣ ਚੁਕੇ ਸਤਿਗੁਰੂ ਜੀ-"**ਅਪੁਨੇ ਦਾਸ ਕਉ ਕੰਠਿ ਲਾਇ ਰਾਖੈ**

**ਜਿਉ ਬਾਰਿਕ ਪਿਤ ਮਾਤਾ ॥" ਦੀ** ਸਰਨੀ ਬਿਨਾ ਸੰਕੋਚ, ਜਾ ਪੈਣ ਦੀ ਥਾਂ ਭਾਈ ਲੱਧੇ ਦੇ ਚਰਨੀ ਜਾ ਪਏ ?

# ੪੦- ਭਾਈ ਲੱਧਾ ਜੀ ਦੀ ਉਦਾਰਤਾ ਕਿ ਜਾਂ ....?

**ਅਖੇ,** ਸਤੇ ਬਲਵੰਡ ਨੂੰ ਆਉਂਦੇ ਵੇਖ ਕੇ ਭਾਈ ਲੱਧੇ ਜੀ ਨੇ ਵੀ ਘਰ ਦੇ ਦਰਵਾਜੇ ਬੰਦ ਕਰਲਿਆ। ਪਰ ਉਨ੍ਹਾਂ ਦਾ ਇਹ ਹਾੜਾ ਕਿ, ਭਾਵੇਂ ਮੂੰਹ ਅੱਗੇ ਕੱਪੜਾ ਹੀ ਲੈ ਲਏਓ ਪਰ ਸਾਡੀ ਅਰਦਾਸ ਜ਼ਰੂਰ ਸੁਣੋ, ਤਾਂ:-

ਖੋਲਿ ਕਿਵੜ ਭੀਤਰਿ ਤਬ ਆਨੇ । ਧੀਰਜ ਦੀਯੋ ਨ ਸੰਸਾ ਠਾਨੇ ।
ਤੁਮਰੇ ਹਿਤ ਮੈ ਜਤਨ ਕਰਾਵੋ । ਮੁਹਿ ਕਾਲਾ ਚੜਿ ਗਰਧਬ ਧਾਵੋਂ ॥੫੦੨॥

ਸਤਿਗੁਰੂ ਜੀ ਪ੍ਰਤੀ ਸ਼ਰਧਾ ਭਰਪੂ ਗੁਰਮੁਖਤਾਈ ਤਾਂ ਇਹ ਮੰਗ ਕਰ ਰਹੀ ਸੀ ਕਿ, ਸਤਿਗੁਰੂ ਜੀ ਦੇ ਅਨਿਨ ਭਗਤ, ਗੁਰਮੁਖਿ ਪਿਆਰੇ ਭਾਈ ਲੱਧਾ ਜੀ, ਕੁਰਾਹੇ ਪਏ ਉਨ੍ਹਾਂ ਭੁੱਲੜਾਂ ਨੂੰ ਸਤਿਗੁਰੂ ਜੀ ਦੀ ਸਰਨੀ ਜਾ ਪੈਣ ਦੀ ਸਲਾਹ ਦਿੰਦਿਆਂ ਇਉਂ ਕਹਿੰਦੇ ਕਿ, -"ਹੇ ਪਿਆਰਿਉ ! ਕੀ, ਤੁਹਾਨੂੰ ਸਤਿਗੁਰੂ ਜੀ ਦੀ ਉਦਾਰਤਾ ਤੇ ਯਕੀਨ ਨਹੀਂ ਰਿਹਾ ? ਕੀ ਤੁਹਾਨੂੰ ਇਹ ਭੁੱਲ ਗਿਆ ਕਿ ਉਹ ਏਡੇ ਬਖ਼ਸ਼ਿੰਦ ਹਨ ਕਿ, ਕਿਸੇ ਦਾ ਅਉਗੁਣ ਚਿਤਾਰਨਾ ਜਾਣਦੇ ਹੀ ਨਹੀਂ ਅਤੇ ਸਰਨ ਆ ਪਏ ਨੂੰ ਝਟ ਆਪਣੇ ਗਲ ਨਾਲ ਲਾ ਲੈਂਦੇ ਹਨ ? ਹੇ ਸੁਲ਼ਝੇ ਹੋਏ ਰਾਗੀ ਵੀਰੋ ! ਤੁਹਾਡੇ ਕੋਲ ਤੇ ਕੀਰਤਨ ਦਾ ਅਮੁੱਕ ਭੰਡਾਰਾ ਹੈ। ਜਾਉ ਜਾ ਕੇ ਗੁਰੂ-ਦੁਆਰੇ ਦੇ ਸਾਹਮਣੇ ਬੈਠ ਕੇ ਉਨ੍ਹਾਂ ਦਾ ਇਹ ਪਾਵਨ ਸ਼ਬਦ ਗਾਇਨ ਕਰਨਾ ਅਰੰਭ ਕਰਦਿਉ:-

੫੯- **ਮਾਝ ਮਹਲਾ ੫ ਚਉਪਦੇ ਘਰੁ ੧ ॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧॥੮ {੯੭}**

ਗੁਰੂ-ਮਿਲਾਪ ਲਈ ਲੁੱਛਦੇ ਸ਼ੁੱਧ ਹਿਰਦੇ ਨਾਲ ਜਿਉਂ ਜਿਉਂ ਗਾਉਣ ਦਾ ਯਤਨ ਕਰਦੇ ਜਾਉਗੇ ਆਪਣੇ ਆਪ ਤੁਹਾਡੀਆਂ ਸੁਰਾਂ ਦੀ ਮਧੁਰਤਾ ਵਧਦੀ ਜਾਵੇਗੀ । ਇਸ ਪਾਵਨ ਸਲੋਕ ਦਾ -"**ਸਲੋਕੁ ॥ ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥ ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥ ੧ ॥ {੨੬੧}** ਗਾਇਨ ਕਰਦਿਆ ਤੋਂ ਹੀ ਮਿਹਰਾਂ ਦੇ ਦਰ ਖੁਲ੍ਹ ਜਾਣੇ ਹਨ। ਪਛੁਤਾਵੇ ਦੀ ਅੱਗ ਵਿਚ ਸੜ ਰਹੇ ਹੇ ਸਤੇ ਬਲਵੰਡ ਜੀਓ ! ਯਕੀਨ ਜਾਣੋ ਅਜੇਹੇ ਸ਼ਬਦਾਂ ਦਾ ਗਾਇਨ ਸਮਾਪਤ ਹੋਣ ਤੋਂ ਬਹੁਤ ਪਹਿਲਾਂ ਹੀ ਤੁਸੀ ਰਹਿਮਤਾਂ ਦੀ ਝੋਲੀ ਵਿਚ ਪਏ ਦੈਵੀ ਮੁਖਾਰਬਿੰਦ ਵਿਚੋਂ ਲੋਰੀਆਂ ਸੁਣ ਰਹੇ ਹੋਵੋਗੇ। ਜੇ ਮੇਰੇ ਇਹ ਬਚਨ ਸਿੱਧ ਨਾ ਹੋਏ (ਜੋ ਅਸੰਭਵ ਹੈ) ਤਾਂ ਪਰਤ ਆਉਣਾ ਮੇਰੇ ਕੋਲ। ਪਰ ਇਹ ਕੁਝ ਹੁੰਦਾ ਵੇਖਣਾ ਲਿਖਾਰੀ ਨੂੰ ਨਹੀਂ ਸੀ ਭਾਉਂਦਾ ਉਸ ਦੀ ਕੂਟ-ਨੀਤੀ ਨੇ ਤਾਂ ਸਭ ਕੁਝ ਉਲਟ ਦਰਸਾਉਣਾ ਸੀ--

ਦੋਹਰਾ ॥ ਗਰਧਬ ਏਕ ਮੰਗਾਇ ਕੈ ਚੜਯੋ ਹਰਖ ਮਨਿ ਧਾਰਿ । ਪਾਛੂ ਢੋਲ ਬਜਾਯੋ ਦੇਖੈ ਲੋਕ ਹਜ਼ਾਰ ।
ਰੈਨਿ ਪੰਥ ਬਸਿ ਆਯੋ ਦਧਿਸੁਤਸਰ ਨਿਕਟਾਇ । ਪ੍ਰਿਥਮ ਪਰਿਕ੍ਰਮਾ ਨਗਰ ਕੀ ਲੱਧੇ ਕੀਨ ਬਨਾਇ ॥੫੦੬॥

**ਪਦ ਅਰਥ:-ਗਰਧਬ=ਖੋਤਾ । ਹਰਖ ਮਨਿ=ਮਨ ਵਿਚ ਖ਼ੁਸ਼ੀ ਧਾਰਨ ਕਰਕੇ। ਰੈਨਿ ਪੰਥ ਬਸਿ=ਰਸਤੇ ਵਿਚ ਰਾਤ ਬਤੀਤ ਕਰਕੇ। ਦਧਿਸੁਤਸਰ=ਅੰਮ੍ਰਿਤਸਰ ਦੇ ਨੇੜੇ।**

**ਪਹਿਲਾਂ ਵੀ ਇੱਕ ਤੋਂ ਵੱਧ ਵਾਰੀ ਲਿਖਿਆ ਗਿਆ ਹੈ ਕਿ, ਪਰਕ੍ਰਮਾ** ਲਫ਼ਜ਼ ਸ੍ਰੀ ਗੁਰੂਬਾਣ ਦਾ ਨਹੀਂ ਹੈ। ਇਹ ਕਰਮ-ਕਾਂਡੀ ਭਾਣਾ ਵੀ ਬ੍ਰਾਹਮਣੀ ਰੀਤੀ-ਰਿਵਾਜ ਦਾ ਹੀ ਅੰਗ ਹੈ। ਸਦਾ ਲਈ ਯਾਦ ਰੱਖਣਾ ਚਾਹੀਦਾ ਹੈ ਕਿ, ਇਸ ਕਰਮ ਦਾ ਗਰਮਤਿ ਨਾਲ ਦੂਰ ਦਾ ਵੀ ਕੋਈ ਜੋੜ ਨਹੀਂ ਹੈ। ਪਰ, ਸਾਡੇ ਲਈ ਉਹ ਕੁਝ ਗੁਰਮਤਿ ਬਣ ਚੁਕਿਆ ਹੈ ਜੋ ਕੁਝ ਸਾਡੇ ਮੁਢਲੇ ਵੈਰੀ ਗੁਮਨਾਮ ਲਿਖਾਰੀਆਂ ਨੇ ਲਿਖਿਆ ਹੈ। ਜਾਂ ਜੋ ਕੁਝ ਸਰਕਾਰ ਦੀ ਉਪਜ ਇਹ ਡੇਰੇਦਾਰ ਸੰਤ ਕਹਿ ਰਹੇ ਹੁੰਦੇ ਹਨ। ਅਸੀਂ ਅਛੋਪਲ ਆਪਣ ਆਪ ਹੀ ਕਰਮਕਾਂਡ ਦੇ ਸਾਰਿਆਂ ਪੱਖਾਂ ਨਾਲ ਜੁੜਦੇ ਤੁਰੇ ਜਾਈਏ ਤਜਰਬਾਂਕਾਰ ਲਿਖਾਰੀ ਸਾਰੇ

ਕਰਮ ਕਾਂਡ ਸਤਿਗੁਰਾਂ ਤਜ਼ੌਨ ਆਪ ਆਪਣੀ ਖ਼ੁਸ਼ੀ ਨਾਲ ਕੀਤੇ ਦਰਸਾ ਰਿਹਾ ਹੈ।

## ਹੋਰ ਵੀ ਗੰਭੀਰ ਹੈਰਾਨੀ:-

**ਕੀ,** ਗੁਰਮੁਖਿ ਪਿਅਰੇ ਭਾਈ ਲੱਧਾ ਜੀ ਸਤਿਗੁਰੂ ਜੀ ਦੇ ਸੱਚੇ ਸਿੱਖ ਨਹੀਂ ਸਨ, ਜੋ ਉਨ੍ਹਾਂ ਨੇ ਲਹੌਰੋਂ ਹੀ ਸ੍ਰੀ ਅੰਮ੍ਰਿਤਸਰ ਤੱਕ ਆਪਣੀ ਉਦਾਰਤਾ ਅਤੇ ਪਰਉਕਾਰਤਾ ਦਰਸਾ ਕੇ ਲੋਕਾਂ ਦੇ ਮਨਾ ਵਿਚ ਆਪਣੀ ਮਹਾਨਤਾ ਅਤੇ ਸਤਿਗੁਰੂ ਜੀ ਪ੍ਰਤੀ ਨਿਰਦਾਇਤਾ ਅਤੇ ਕਠੋਰਤਾ ਦਾ ਢੰਡੋਰ ਪਿੱਟਦਾ ਜਾਣ ਵਾਲਾ ਜਲੂਸ ਕੱਢ ਤੁਰਨ ਦਾ ਝਟ ਪਟ ਮਨ ਬਣਾ ਲਿਆ ? ਸਿਰ ਰਗੜ ਕੇ ਮੁਨਾ ਲਿਆ, ਮੂੰਹ ਕਾਲਾ ਕਰਕੇ ਖੋਤੇ ਉਤੇ ਚੜ ਬੈਠੇ ਅਤੇ ਅੱਗੇ ਅੱਗੇ ਨਹੀਂ ਸੋਗ ਪਿੱਛੇ ਪਿੱਛੇ ਢੋਲ ਦਾ ਡਗਾ ਵੱਜਦਾ ਜਾਵੇ। ਇਹ ਅਦਭੁਤ ਜਲੂਸ, ਲਾਹੌਰੋਂ ੩● ਮੀਲ ਦੂਰ, ਸ੍ਰੀ ਅੰਮ੍ਰਿਤਸਰ ਵਲ ਨੂੰ ਤੁਰ ਪਿਆ। ਆਉ ਆਪਣੇ ਮਨ ਦੀਆਂ ਅੱਖਾਂ ਨਾਲ ਉਸ ਅਦਭੁਤ ਜਲੂਸ ਵਿਚ ਸ਼ਾਮਲ ਹੋ ਜਾਈਏ ਰਸਤੇ ਵਿਚ ਲਕਾਂ ਦੇ ਪ੍ਰਸ਼ਨ ਉਤਰ ਹੋਣੇ ਕੁਦਰਤੀ ਗੱਲ ਸੀ---

ਪ੍ਰਸ਼ਨ ਕਰਤਾ- 'ਹੇ ਭਾਈ, ਨਿਆਰੀ ਕਿਸਮ ਦੇ ਇਸ ਜਲੂਸ ਦਾ ਕੀ ਅਰਥ ?'

ਉੱਤਰ- 'ਸਿੱਖਾਂ ਦੇ ਗੁਰੂ ਅਰਜਨ ਦੇਵ ਜੀ ਤੋਂ ਖਿਮਾ ਦੀ ਯਾਚਨਾ ਕਰਨ ਲਈ ਉਨ੍ਹਾਂ ਦੇ ਦਰਬਾਰੀ ਸੱਤੇ ਵਲਵੰਡ ਦੇ ਵਕੀਲ (ਵਿਚੋਲਾ ਬਣ ਕੇ ਜਾਂ ਸਫ਼ਾਰਸ਼ੀ) ਭਾਈ ਲੱਧਾ ਜੀ ਜਾ ਰਹੇ ਹਨ ?

ਪ੍ਰਸ਼ਨਂ- ਪਰ ਭਾਈ ਲੱਧੇ ਵਰਗੇ ਪਰਉਪਕਾਰੀ ਸਾਧੂ ਦੀ ਅਜੇਹੀ ਮਾਂਦੀ ਹਾਲਤ ਕਿਸ ਨੇ ਅਤੇ ਕਿਉਂ ਬਣਾਈ ? ਵੇਦਕ ਕਾਲ ਵਿਚ ਅਜੇਹਾ ਭਿਆਨਕ ਡੰਨ ਕਾਤਲਾਂ ਨੂੰ ਦਿੱਤਾ ਜਾਂਣ ਦੀ ਗੱਲ ਬੜੀ ਘੱਟ ਸੀ. ਬਹੁਤੇ ਅਪਰਾਧੀ ਓਂ ਸਿਰ ਮੁਨਾਏ ਜਾਣ ਦੀ ਸ਼ਰਮ ਨਾਲ ਮਰ ਹੀ ਜਾਂਦੇ ਸਨ। ਅਜੋਕੇ ਸਮੇ ਅਜੇਹਾ ਡੰਨ ? ਕੋਈ ਵਡਾ ਨਿਰਦਈ ਹਾਲਕਮ ਹੀ ਦਿੰਦਾ ਹੋਵੇਗਾ ? ਸਤਿਗੁਰੂ ਨਾਨਕ ਸਾਹਿਬ ਜੀ ਦੇ ਧਰਮੀ ਸਿੱਖ ਨੂੰ ਅਜੇਹੀ ਸਜ਼ਾ ? ਕੀ, ਅਪਰਾਧ ਹੋ ਗਿਆ ਸੀ ਭਾਈ ਸਾਹਿਬ ਜੀ ਤੋਂ ?

ਉੱਤਰ- 'ਸੁਣਿਆ ਹੈ. ਸੱਤੇ ਬਲਵੰਡ ਨੇ ਰਾਗ ਦੇ ਮਦ ਵਿਚ ਆ ਕੇ ਸਤਿਗਰਾਂ ਦੀ ਘੋਰ ਨਿੰਦਿਆ ਕੀਤੀ ਸੀ ਕਿ. ਸਤਿਗੁਰ ਨਾਨਕ ਸਾਹਿਬ ਜੀ ਨੂੰ ਲੋਕੀ ਬਾਲੇ ਪਰਦਾਨੇ ਦੇ ਕਾਰਨ ਹੀ ਗੁਰੂ ਮੰਨਦੇ ਸਨ, ਅਤੇ ਬਾਕੀ ਗੁਰੂ ਸਾਹਿਬਾਨ ਵੀ ਮਿਰਾਸੀ ਰਾਗੀਆਂ ਦੇ ਕਾਰਨ ਹੀ ਪੂਜਨੀਕ ਬਣਦੇ ਆ ਰਹੇ ਹਨ। ਗੁਰੂ ਅਰਜਨ ਜੀ ਨੇ ਬੜਾ ਰੋਸ ਮਨਾਇਆ ਅਤੇ ਅੱਗੇ ਤੋਂ ਕੀਰਤਨ ਕਰਨ ਲਈ ਸਿੱਖਾਂ ਨੂੰ ਤਿਆਰ ਕਰ ਲਿਆ। ਕੁਝ ਸਮੇ ਮਗਰੋਂ ਪਟਨੇ ਤੋਂ ਆਈ ਸੰਗਤਿ ਨੇ ਸਤੇ ਬਲਵੰਡ ਦੀ ਗੁਰੂ ਦਰਬਾਰ ਵਿਚੋਂ ਗ਼ੈਰ-ਹਾਜ਼ਰੀ ਦਾ ਕਾਰਨ ਪੁੱਛ ਲਿਆ। ਸਤਿਗੁਰੂ ਜੀ ਦਾ ਸੁੱਤਾ ਹੋਇਆ ਕ੍ਰੋਧ ਉਬਾਲੇ ਖਾ ਉਠਿਆ । ਉਨ੍ਹਾਂ ਨੇ ਹੰਕਾਰੀ ਡੂੰਮਾਂ ਨੂੰ ਸਰਾਪ ਦੇ ਕੇ ਕੋਹੜ ਪਾ ਦਿੱਤਾ ਅਤੇ ਨਾਲ ਇਹ ਬਚਨ ਕਹਿ ਦਿੱਤੇ ਕਿ. ਜਿਸ ਨੇ ਵੀ ਇਨ੍ਹਾਂ ਦੀ ਮਾਫ਼ੀ ਲਈ ਸਾਡੇ ਕੋਲ ਅਰਦਾਸ ਕੀਤੀ, ਉਸ ਦਾ ਸਿਰ ਮੁੰਨ ਕੇ ਮੂਹ ਕਾਲੇ ਨਾਲ ਖੋਤੇ ਤੇ ਚੜ੍ਹਾ ਕੇ ਉਸ ਨੂੰਪਿੰਡਾਂ ਵਿਚ ਫੇਰਿਆ ਜਾਵੇਗਾ । ਸੋ ਭਾਈ ਜੀ ਨੇ ਆਪ ਹੀ ਉਹ ਸਭ ਕੁਝ ਕਰ ਲਿਆ ਜੋ (ਕਥਿਤ ਤੌਰ ਤੇ) ਸਤਿਗੁਰੂ ਜੀ ਚਹੁੰਦੇ ਸਨ। ਜਿਵੇਂ ਸਤਿਗੁਰੂ ਜੀ ਬੇਦਸੀ ਸ਼ਰਮਸਾਰੀ ਦਾ ਅਨੁਭਵ ਕਰਾਉਣ ਲਈ ਮੂੰਹ ਚਿੜਾ ਰਹੇ ਹੋਣ, ਕਿ, ਹੇ ਸਤਿਗੁਰੂ ਜੀ ! ਬਸ ਏਹੀ ਕੁਝ ਚਾਹੁੰਦੇ ਸਾਉ ਕਿ ਕੁਝ ਹੋਰ ਵੀ?

ਗ੍ਰਸੀ

ਪ੍ਰ:ਕਰਤਾ- ਇਹ ਕਿਵੇਂ ਮੰਨ ਲਿਆ ਜਾਵੇ ਕਿ, ਗ਼ਰੀਬਾਂ ਨਿਆਸਰਿਆਂ, ਨੀਚਾਂ ਦੇ ਸੰਗੀ ਸਾਥੀ, ਦੁਖਿਆਰਿਆਂ ਦੇ ਦਰਦੀ, ਖਿਮਾ ਤੇ ਪੁੰਜ. ਰਹਿਮਤਾਂ ਦੀ ਬਾਰਸ਼ ਕਰਦੇ "ਊਨਵ ਬੱਦਲ" ਮਿੱਠਬੋਲੜੇ ਸਤਿਗੁਰੂ ਜੀ. ਕੋਲੋਂ ਖਿਮਾ ਮੰਗਣ ਲਈ ਕਿਸੇ ਵਕੀਲ ਦੀ ਵੀ ਕਦੇ ਲੋੜ ਪੈ ਸਕਦੀ ਹੈ ? ਸਤਿਗੁਰੂ ਜੀ ਦੇ ਘਰ ਆਏ ਵਡੇ ਵੈਰੀ ਨੂੰ ਵੀ ਪਿਆਰਾਂ ਭਰੇ ਸੀਨੇ ਨਾਲ ਲਾ ਲਿਆ ਜਾਂਦਾ ਰਿਹਾ ਹੈ। ਅਜੇਹਾ ਸਾਂਗ ਬਣਾ ਕੇ ਭਾਈ ਲੱਧੇ ਜੀ ਨੇ ਗੁਰੂ-ਘਰ ਦੀ ਬੜੀ ਨਿਰਾਦਰੀ ਕੀਤੀ ਹੈ।

ਉੱਤਰ- ਨਹੀਂ ਜੀ, ਤੁਸੀਂ ਭਾਵੇਂ ਕਿੱਡੇ ਵੀ ਚੰਗੇ ਆਖੋ ਪਰ ਕੋਈ ਸੰਸਾਰੀ ਗੁਰੂ, ਦੇਵੀ ਦੇਵਤਿਆਂ ਨਾਲੋਂ ਜਾਂ ਜੰਗਲਾਂ ਦੇ ਵਾਸੀ ਰਿਸ਼ੀਆਂ ਮੁਨੀਆਂ ਨਾਲੋਂ ਆਤਮਕ ਅਵਸਥਾ ਵਿਚ ਉੱਚਾ ਕਦੇ ਨਹੀਂ ਹੋ ਸਕਦਾ । ਜੇ ਉਹ ਉਸਤਤਿ ਸੁਣ ਕੇ ਵਰ ਦੇਣ ਲਈ ਅਤੇ ਿ ਨੰਦਿਆ ਸੁਣ ਕੇ ਵੱਡੇ ਤੋਂ ਵਡਾ ਸਰਾਪ ਦੇਣ ਲਈ ਝੱਟ ਤਿਆਰ ਹੋ ਪੈਂਦੇ ਹਨ, ਤਾਂ ਗੁਰੂ ਅਰਜਨ ਦੇਵ ਜੀ ਕਿਹੜੇ ਬਾਗ਼ ਦੀ ਮੂਲੀ ਹਨ ? ਉਹ ਵੀ ਤਾਂ ਸ੍ਰੀ ਰਾਮ ਜੀ ਦੇ ਪੱਤਰਾਂ, **ਲਊ ਕੁਸ਼ੂ** ਦੀ ਹੀ ਜਦ ਵਿਚੋਂ ਹਨ ।

ਪ੍ਰ: ਕਰਤਾ- ਤੇਰਾ ਵਿਚਾਰ ਕੀ, ਇਹ ਹੈ ਕਿ ਸਤਿਗੁਰੂ ਜੀ ਦਾ ਇਹ ਉਪਦੇਸ਼ ਕੇਵਲ ਲੋਕਾਂ ਲਈ ਹੀ ਹੈ-"**ਮਰੁ ਮੁਇਆ ਸਬਦੇ ਮਰਿ ਜਾਇ ॥ ਉਸਤਤਿ ਨਿੰਦਾ ਗੁਰਿ ਸਮ ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥ ੧ ॥ ਰਹਾਉ ॥**"{੩੬੨} "**ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥ ੨ ॥**"{੧੧੨੮}- "**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥**" {੬੩੩} ਕੀ. ਇਸ ਸਭ ਕੁਝ ਨਾਲ ਸਤਿਗੁਰੂ ਜੀ ਦਾ ਆਪਣਾ ਕੋਈ ਵਾਸਤਾ ਨਹੀਂ ਸੀ ? ਅਤੇ ਕੀ, ਪੰਚਮ ਪਾਤਸ਼ਾਹ ਜੀ ਨੂੰ ਆਪਣੇ ਪਿਤਾ ਗੁਰਦੇਵ ਜੀ ਦੇ ਇਨ੍ਹਾਂ ਬਚਨਾਂ ਦਾ ਵੀ ਕੋਈ ਲਿਹਾਜ਼ ਨਹੀ ਸੀ ?- " **ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥ ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ ਐਸਾ**

**ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥ ੪ ॥ ੭ ॥ ੧੩ ॥ ੫੧ ॥** ਜੋ ਇਨ੍ਹਾਂ ਅਟੱਲ ਸਾਧ ਬਚਨਾ ਨੂੰ ਝੁਠਲਾਉਂਦਿਆਂ ਆਪ ਹੀ ਸਰਾਪ ਦੇ ਕੇ ਵਿਚਾਰੇ ਕੀਰਤਨੀਆਂ ਨੂੰ ਕੋਹੜੀ ਬਣਾ ਦਿੱਤਾ? ?

ਉੱਤਰ- ਮੈਂ ਕੀ ਕਹਿਣਾ ਹੈ ਤੁਸੀਂ ਹੀ ਦੱਸ ਦਿਉ । ਜੇ ਸਤਿਗੁਰੂ ਜੀ, ਗੁਰੂ ਬਾਣੀ ਦੇ ਇਨ੍ਹਾਂ ਉਪਦੇਸ਼ਾਂ ਨਾਲ ਆਪਣਾ ਜ਼ਰਾ ਵੀ ਵਾਸਤਾ ਸਮਝਦੇ ਹੁੰਦੇ, ਤਾਂ ਸੱਤਾ ਬਲਵੰਡ ਦੀ ਕਿਸੇ ਵੀ ਗਲ ਤੋਂ ਭਾਵ, ਉਨ੍ਹਾਂ ਵਲੋਂ ਕੀਤੀ ਕਥਿਤ ਨਿੰਦਿਆ ਤੋਂ ਪ੍ਰਭਾਵਤ ਕਿਉਂ ਹੁੰਦੇ ? ਸੱਤਾ ਬਲਵੰਡ ਦੁਆਲੇ ਇਹ ਦਮਨ ਚੱਕਰ ਕਿਉਂ ਚੱਲਦਾ ?

ਇਸ ਗੁਰਬਿਲਾਸ ਨੂੰ ਪੰਥ ਵਿਚ ਸੁਗ਼ਾਤ ਵਜੋਂ ਵੰਡ ਰਹੇ, ਹੇ ਪੰਥ ਦੇ ਸਿਰਮੌਰ ਧਰਮ ਆਗੂ ਸਾਹਿਬਾਨ ਜੀਉ ! ਕੀ ਤੁਸੀ ਗੁਰਬਾਣੀ ਦੀ ਛਤਰਛਾਂ ਵਿਚ ਰਹਿੰਦਿਆ ਉਪਰੋਕਤ ਗਲ ਬਾਤ ਨੂੰ ਵਿਅਰਥ ਦੀ ਬਕੜਵਾਹ ਸਿੱਧ ਕਰ ਸਕਦੇ ਹੋ ਜੀ? ਅਜੇ ਵੇਖੋ ਆਪ ਜੀ ਦਾ ਇਹ ਗੁਰਮੁਖ ਲਿਖਾਰੀ ਕਿਸ ਕਿਸ ਵਿਧੀ ਨਾਲ ਗੁਰਮਤਿ ਦਾ ਬਿਸਤਰਾਂ ਗੋਲ ਕਰੀ ਜਾ ਰਿਹਾ ਹੈ ?

**ਗਾਥਾ ਦੇ ਹਰ ਮੋੜ ਤੇ ਲਿਖਾਰੀ ਦੀ ਕੁਟਲਤਾ ਨਵੇਂ ਤੋਂ ਨਵੇਂ ਵਿਅੰਗ ਦੇ ਰੂਪ ਵਿਚ ਠੱਠੇ ਕਰਦੀ ਸਾਹਮਣੇ ਆ ਖਲੋਂਦੀ ਹੈ:-**

੧- ਚੌਪਈ ॥ ਬਾਜਤ ਢੋਲ ਗਧੇ ਅਸਵਾਰਾ । ਪ੍ਰਵੇਸ਼ ਕੀਯੋ ਤਬ ਨਗਰ ਮਝਾਰਾ ।
੨- ਕੌਤਕ ਦੇਖਿ ਸਭੇ ਨਰ ਨਾਰੀ । ਲਧੇ ਕੀ ਮੁਖਿ ਉਪਮ ਉਚਾਰੀ ॥੫●੭॥
੩- ਪਰ ਹਿਤਿ ਐਸ ਜਾਨ ਜਿਹ ਕੀਨੋ । ਹਾਨ ਲਾਭ ਹਿਤਿ ਰੰਚ ਨ ਚੀਨੇ ।
੪- ਸੁਧਾ ਸਰੋਵਰ ਲਧਾ ਗਯੋ । ਥੜ੍ਹੇ ਸੁਨੇ ਸ੍ਰੀ ਗੁਰ ਸੁਖੁ ਲਯੋ ॥ ੫●੮ ॥

**ਅਰਥ**:-ਪਰਾਏ ਦੇ ਭਲੇ ਲਈ ਜਿਸ (ਭਾਈ ਲੱਧਾ) ਜੀ ਨੇ ਅਜੇਹੀ (ਕੁਰਬਾਨੀ) ਕੀਤੀ, ਅਪਣਾ ਹਾਣ ਲਾਭ ਜ਼ਰਾ ਵੀ ਨਹੀਂ ਵਿਚਾਰਿਆ ? (ਭਾਈ ਲੱਧਾ ਜੀ ਪਹਿਲਾਂ) ਸਰੋਵਰ ਵਾਲੀ ਥਾਂ ਗਏ ਤਾਂ ਇਹ ਸੁਣ ਕੇ ਬੜਾ ਸੁਖ਼ ਅਨੁਭਵ ਕੀਤਾ ਕਿ ਸਤਿਗੁਰੂ ਜੀ ਥੜਾ (ਸਾਹਿਬ ਤੇ ਲੱਗੇ ਦਰਬਾਰ ਵਿਚ) ਸਸ਼ੋਭਤ ਹਨ।੫●੫।

ਪਿੱਛੇ ਢੋਲ ਵੱਜਦਾ, ਖੋਤੇ ਦਾ ਅਸਵਾਰ, (ਇਹ ਅਦਭੁਤ ਜਲੂਸ) ਨੱਗਰ ਵਿਚ ਦਾਖ਼ਲ ਜਾ ਹੋਇਆ । ਹੈਰਾਨੀ ਹੈ ਕਿ, (੪੮੭-੮੮ ਚੌਪਈ ਵਿਚ) ਲਿਖਾਰੀ ਨੇ ਸੱਤੇ ਬਲਵੰਡ ਦੀ ਭੁੱਲ ਖਿਮਾ ਕਰਨ ਦੀ ਗਲ ਕਰਨ ਵਾਲੇ ਲਈ ਸਤਿਗੁਰੂ ਜੀ ਦੀ ਜ਼ਬਾਨੀ ਕਹੋ ਦਰਸਾਏ ਇਨ੍ਹਾਂ ਬਚਨਾ ਵਿੱਚ- '**ਤਿਨ ਕੀ ਅਰਜ ਜੋਇ ਸਿੱਖ ਕਰੈ । ਤਾਹਿ ਸਜਾਇ ਐਸ ਹਮ ਧਰੈ ।ਮੁਹਿ ਕਾਲਾ ਕਰਿ ਸੀਸ ਮੁੰਡਾਈ । ਗਰਧਬ ਚਾੜ੍ਹਿ ਸੁ** ਨਗਰ ਫਿਰਾਈ '- ਢੋਲ ਵਜਾਉਣ ਦਾ ਕਿਤੇ ਸੰਕੇਤ ਤਕ ਨਹੀ ਹੈ। ਅਤੇ ਖੋਤੇ ਤੇ ਚਾੜ ਕੇ, ਨਗਰ ਫਿਰਾਈ ਪਿੰਡ ਵਿਚ ਫੇਰਨ ਦੀ ਗੱਲ ਹੈ ਵਧ ਤੋਂ ਸਥਾਨਕ ਪਿੰਡ ਦੀ ਗੱਲ, ਪਰ ਭਾਈ ਜੀ, ਗੁਰਦੇਵ ਜੀ ਦੇ ਨਾਮਣੇ ਨੂੰ ਬਦਨਾਮੀ ਦਾ ਦਾਗ਼ ਲਾਉਣ ਦਾ ਸਾਧਨ ਬਣ ਰਿਹਾ, ਢੋਲ ਦੀ ਗੜਗੱਜ ਵਾਲਾ ਇਹ ਨਿਆਰਾ, ਜਲੂਸ ਲਹੌਰੋਂ ਹੀ ਕੱਢ ਤੁਰੇ। ਸ੍ਰੀ ਗੁਰੂ ਹਰਿਗੋਬਿੰਦਾ ਸਾਹਿਬ ਜੀ ਦੇ ਸਿਰਜੇ ਹੋਏ ਪਰਮ ਸਤਿਕਾਰਯੋਗ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੇ ਬਿਰਾਜਮਾਨ, ਗੁਰੂ ਨਾਨਕ ਸਾਹਿਬ ਜੀ ਦੀ ਜੋਤਿ-ਜੁਗਤਿ ਦੇ ਸਦੀਵੀ ਮਾਲਕ, ਸਤਿਗੁਰੂ-ਗ੍ਰੰਥ ਸਾਹਿਬ ਜੀ-ਰੂਪ ਯਾਰ੍ਹਵੇਂ ਸਤਿਗੁਰੂ-ਨਾਨਕ ਸਾਹਿਬ ਜੀ ਦੇ, ਝਾੜੂ-ਬਰਦਾਰ, ਨਿਸ਼ਕਾਮ ਸੇਵਕ ਬਣਨ ਦੇ ਗੁਰਮਤਿ ਦੇ ਗਾਡੀ-ਰਾਹ ਨੂੰ ਭੁੱਲ-ਭੁਲਾ ਕੇ, ਸਤਿਗੁਰੂ ਜੀ ਦੀ ਥਾਂ ਸਿੱਧੇ ਆਪ ਹੀ, ਪੰਥ ਦੇ 'ਵਾਲੀ' ਬਣ ਬੈਠੇ, ਹੇ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀਓ ! ਅਤੇ ਸਹਿਯੋਗੀ ਸਿੰਘ ਸਾਹਿਬਾਨ ਅਥਵਾ ਇਸ ਪੁਸਤਕ ਲਈ ਪ੍ਰਸੰਸਾ ਪੱਤਰ ਲਿਖਣ-ਹਾਰੇ ਸਨਮਾਨਤ ਭੱਦਰ ਮਾਂਪੁਰਖ ਸਾਹਿਬਾਨ ਜੀਉ ! ਇਸ ਪੁਸਤਕ ਦਾ ਹਿੱਸਾ ਬਣਨ ਲਈ, ਸ਼ਾਂਝੀ ਵਿਚਾਰ ਉਪਰੰਤ ਅਜੇਹੀ ਦਲੀਲ ਲਿਖ ਭੇਜੋ ਜਿਸ ਤੋਂ ਪਾਠਕਾਂ ਦੇ ਇਸ ਸ਼ੰਕੇ ਨੂੰ ਰੱਦ ਕੀਤਾ ਜਾ ਸਕੇ ਕਿ, ਅਜੇਹਾ ਅਦਭੁਤ ਜਲੂਸ, ਕਰੀਬ ੩੩ ਮੀਲ ਪੈਂਡੇ ਵਿਚਲੇ ਕਈ ਨੱਗਰਾਂ ਵਿਚ ਪੰਚਮ ਸਤਿਗੁਰੂ ਨਾਨਕ ਸਾਹਿਜ ਜੀ ਵਿਰੁੱਧ ਰੋਸ ਅਤੇ ਭਾਈ ਲੱਧੇ ਪਰਤੀ ਸਤਿਕਾਰ ਅਤੇ ਹਮਦਰਦੀ ਦਾ ਮਾਹੌਲ ਨਹੀਂ ਸੀ ਬਣਾਉਂਦਾ ਜਾ ਰਿਹਾ । ਅਤੇ ਇਨ੍ਹਾਂ ਉਕਤੀਆਂ ਦਾ ਨਿਵਾਰਣ ਵੀ ਲਿਖ ਭੇਜੋ ਕਿ, ਸਭਨਾ ਦੇ ਸਾਂਝੇ, ਸਰਬੱਤ ਦੇ ਸੱਚੇ ਮਿੱਤਰ ਸਤਿਗੁਰੂ ਜੀ ਦਾ, ਅਥਵਾ, ਗੁਰੂ ਘਰ ਦਾ, ਮੌਜੂ ਉਡ, ਰਹੀ ਇਹ ਘਟੀਆਂ ਹਰਕਤ, ਕਿਸੇ ਵੈਰੀ ਦੀ ਹੈ ਕਿ, ਜਾਂ ਸਤਿਗੁਰੂ ਜੀ ਦੇ ਕਿਸੇ ਅਨਿਨ ਗੁਰਸਿੱਖ ਦੀ ? ਪਛਤਾਵੇ ਵਿਚ ਭਿੱਜੀ ਨਿਮਰਤਾ ਨਾਲ ਸਤਿਗੁਰੂ ਜੀ ਦੀ ਸਰਨ ਵਿਚ ਜਾਣ ਦੀ ਗੱਲ ਛੱਡ ਕੇ ਭਾਈ ਲੱਧਾ ਜੀ ਨੂੰ, ਸਤਿਗੁਰਾਂ ਦੀ ਨਿੰਦਿਆ ਕਰਉਣ ਵਾਲਾ ਅਜੇਹਾ ਘਟੀਆ ਜਲੂਸ ਕੱਢ ਤੁਰੇ ਦਰਸਾ ਦਿੱਤਾ ਅਤੇ ਤੁਸਾਂ ਸਾਰਿਆਂ ਧਰਮ-ਅਗੂਆਂ ਨੇ ਮਿਲ ਕੇ ਇਸ ਚੰਦਰੀ ਪੁਸਤਕ ਨੂੰ ਧਰਮ ਪੁਸਤਕ ਘੋਸ਼ਤ ਕਰ ਦਿੱਤਾ ? (ਪੜ੍ਹੋ ਅਗੇ ਨਾਲ ਹੀ ਛਾਪੀਆਂ ਗਈਆਂ ਉਹ ਚਿੱਠੀਆਂ ਜਿਨ੍ਹਾਂ ਤੋਂ ਤੁਹਾਡੀ ਪੰਥ ਵਿਰੋਧੀ ਅਦੁਤੀ ਸ਼ਰਧਾ ਉਛਲੇ ਮਾਰਦੀ ਸਵਾਗਤ ਕਰ ਰਹੀ ਮਿਲੇਗੀ ਜੀ-)

**ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥**
**ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥**

# ੪੧- ਭਾਈ ਲੱਧਾ ਜੀ ਦੀ ਉਦਾਰਤਾ ਕਿ ਜਾਂ ਗੰਭੀਰ ਮਨਮਖੁਤਾਈ?

## ਗੁਰੂ ਸਾਹਿਬ ਜੀ ਦੇ ਸਤਿਕਾਰ ਦਾ ਘਾਤ ਕਰੀ ਜਾਣ ਵਿਚ ਰੁੱਝੇ ਇਸ

## ਲਿਖਾਰੀ ਦਾ ਇਹ ਘਿਣਾਵਣਾ ਅਡੰਬਰ ?

**ਪਾਠਕਾਂ ਨੂੰ ਯਾਦ ਹੈ ਕਿ,** ਗੁਰੂ ਇਤਿਹਾਸ ਨਾਲ ਸੰਬੰਧਤ ਅਸਥਨਾ ਦੇ ਨੇੜੇ ਪੁੱਜਦੇ ਦਰਸਾ ਕੇ, ਸਤਿਗੁਰੂ ਜੀ ਨੂੰ ਨੰਗੇ ਪੈਰੀਂ ਹੋ ਤੁਰਦੇ ਅਤੇ ਉਸ **ਅਸਥਾਨ {ਬਾਉਲੀ ਸਾਹਿਬ, ਗੁਰੂ ਅਮਰਦਾਸ ਜੀ ਅਥਵਾ ਗੁਰੂ ਰਾਮਦਾਸ ਜੀ ਦੇ ਅੰਗੀਠੇ (ਦੇਹ-ਸਸਕਾਰ ਵਾਲੀਆਂ ਥਾਵਾਂ), ਖਡੂਰ ਸਾਹਿਬ ਵਿਚਲਾ ਕਰੀਰ ਦਾ ਕਿੱਲਾ, ਗੁਰੂ ਅੰਗਦ ਸਾਹਿਬ ਜੀ ਦੇ ਸਤਿੰਸਗ ਵਾਲੀ ਥਾਂ ਅਥਵਾ, ਸ੍ਰੀ ਅੰਮ੍ਰਿਤਸਰ ਵਿਚਲੇ ਗੁਰ-ਅਸਥਾਨ ਆਦਿ) ਨੂੰ ਡੰਡੌਤਾਂ-ਨਮਸਕਾਰਾਂ ਕਰਦੇ ਉਸ ਦੀਆਂ ਨਿੱਕੀਆਂ ਵੱਡੀਆਂ ਪਰਕ੍ਰਿਮਾ ਕਰਦੇ, ਨਿਰੰਤਰ ਦਰਸਾਉਂਦਾ ਆ ਰਿਹਾ ਹੈ, ਪਰ ਏਥੇ ਉਪਰੋਕਤ ਵਰਣਨ ਸਤਿਗੁਰਾਂ ਤੋ ਬਿਨਾ ਕੇਵਨ ਗੁਰੂ-ਅਸਥਾਨ ਹੀ ਨਹੀਂ, ਸਗੋ ਹਾਜ਼ਰਾ-ਹਜ਼ੂਰ ਪੰਚਮ ਸਤਿਗੁਰੂ ਜੀ ਦਾ ਦਰਬਾਰ ਸਸ਼ੋਭਤ ਹੈ ਅਤੇ ਹੋਰ ਵਾਧਾ ਇਹ ਕਿ ਉਥੇ ਦੋਸ਼ੀਆਂ ਵਾਂਗ ਪੈਸ਼ੀ ਭਰਨ ਲਈ ਸਤਿਗੁਰੂ ਜੀ ਦਾ ਅਨਿਨ ਸੇਵਕ ਆਉਂਦਾ ਦਰਸਾਇਆ ਜਾ ਰਿਹਾ, ਪਰ ਸਤਿਗੁਰੂਨ ਜੀ ਦੇ ਸਤਿਕਾਰ ਵਜੋਂ** ਖੋਤੇ ਦੀ ਸਵਾਰੀ ਤਿਆਗ ਕੇ ਗੁਰੂ ਦਰਬਾਰ ਵਿੱਚ ਪੈਦਲ ਹਾਜ਼ਰ ਆਉਣ ਦੀ ਥਾਂ ਸਗੋਂ ਬੇਮੁਹਾਰੇ ਸ਼ੋਰ-ਸ਼ਰਾਬੇ ਵਾਲੇ ਗੁਰਮਤਿ ਵਿਰੋਧੀ ਜਲੂਸ ਸਮੇਤ ਤਰਿ ਜਾਂਦੇ ਦਰਸਾ ਰਿਹਾ ਹੈ। ਕੀ, ਭਾਈ ਲੱਧਾ ਜੀ ਗੁਰੂ-ਦਰਬਾਰ ਦਾ ਪਰਚਲ ਰਿਵਾਜ ਵੀ ਭੁੱਲ ਭੁਲਾ ਚੁੱਕੇ ਹੋਣਗੇ ? ਲਿਖਾਰੀ ਨੇ ਸਗੋਂ ਉਵੇਂ ਹੀ, ਢੋਲ ਵੱਜਦੇ ਨਾਲ ਉਸ ਅਦਭੁਤ ਜਲੂਸ ਨੂੰ ਜਿਹੜਾ ਵਿਹਲੜ ਤਮਾਸ਼ਬੀਨਾਂ ਦੀ ਭੀੜ ਨਾਲ ਹਰ ਪਲ ਵਧਦਾ ਹੀ ਆ ਰਿਹਾ ਦਰਬਾਰ ਦੇ ਨੇੜੇ ਢੁੱਕਦਾ ਦਰਸਾਇਸ਼ਆ ਹੈ। ਇਸ ਅਣਮਿਣਵੇ ਭੀੜ-ਭੜੱਕੇ ਅਤੇ ਬੇਮੁਹਾਰੇ ਸ਼ੋਰੋ-ਗ਼ੁਲ ਤੋਂ ਲਾਪ੍ਰਾਹ, ਭਾਈ ਲੱਧਾ ਜੀ ਨੂੰ ਗੁਰੂ ਦਰਬਾਰ ਵੱਲ ਧਾਈ ਕਰੀ ਆਉਂਦੇ ਦਰਸਾਉਣਾ, ਲਿਖਾਰੀ ਦੀ ਬੜੀ ਵੱਡੀ ਕੁਟਲਤਾ ਹੈ। ਕੀ, ਲਿਖਾਰੀ ਇਹ ਸਿੱਧ ਕਰ ਰਿਹਾ ਹੈ ਸਤਿਗੁਰਾਂ ਦੇ ਦਰਬਾਰ ਦੀ ਮਾਣ-ਮਰਯਾਦਾ ਕੋਈ ਹੈ ਹੀ ਨਹੀਂ ਸੀ ? ਜਾਂ ਬਾਬਾ ਬੁੱਢਾ ਜੀ ਵਾਂਗ ਭਾਈ ਲੱਧੇ ਜੀ ਦੀ ਦੀ ਅਜ਼ਮਤ, ਸਤਿਗੁਰੂ ਜੀ ਨਾਲੋਂ ਵੱਧ ਦਰਸਾਉਣ ਦਾ ਯਤਨਾ ਕਰ ਰਿਟਹਾ ਹੈ ?

ਕੀ, ਭਾਈ ਲੱਧਾ ਜੀ ਖੋਤੇ ਤੇ ਸੱਜੇ ਸਜਾਏ ਉਵੇਂ ਹੀ ਸ੍ਰੀ ਦਰਬਾਰ ਸਾਹਿਬ ਦੀ ਹੱਦ ਵਿਚ ਆ ਵੜੇ ਹੋਣਗੇ ? ਜੇ ਇਹੀ ਸਚੁ ਹੈ ਤਾਂ ਅਜੇਹੇ ਗੁਸਤਾਖ਼ ਨੂੰ ਭਾਈ ਗੁਰਦਾਸ ਜੀ ਨੇ 'ਭਾਈ' ਕਿਸ ਉਚੇਰੀ ਯੋਗਤਾ ਕਾਰਨ ਲਿਖਿਆ ? ਸਪੱਸ਼ਟ ਹੈ ਇਸ ਝੂਠ-ਕਹਾਣੀ ਵਿਚ ਭਾਈ ਜੀ ਦਾ ਕੇਵਲ ਨਾਮ ਹੀ ਵਰਤਿਆ ਹੋਇਆ ਹੈ। ਸਾਰਾ ਤਮਾਸਾ ਤਾਂ ਲਿਖਾਰੀ ਆਪ ਹੀ ਰਚਾਈ ਬੈਠਾ ਹੈ। ਉਸ ਦੀ ਯੋਜਨਾ ਹੀ ਸਤਿਗੁਰੂ ਜੀ ਦੇ ਜੀਵਨ ਨੂੰ ਹਰ ਪੱਖੋ ਨਿਰਦਈ ਅਤੇ ਬ੍ਰਹਮਣ-ਰਿਸ਼ੀਆਂ ਤੋਂ ਵੀ ਵੱਧ ਹਾਸੋ ਹੀਣੇ ਰੂਪ ਵਿਚ ਦਰਸਾਉਣ ਦੀ ਹੈ। ਏਥੇ ਕਿਸੇ ਸਚੇ ਜਾਂ ਝੂਠੇ ਪਾਤਰ ਦੇ ਕਿਰਦਾਰ ਦਾ ਕੀ ਕੰਮ ? ਲਿਖਾਰੀ ਦੀ ਕਲਮ, ਆਪਣੀ ਮਰਜ਼ੀ ਦੇ ਨਾਚ ਸਾਰੇ ਰੰਗ ਚਿਤਰ ਰਹੀ ਹੈ।

ਗੁਰਦੇਵ ਜੀ ਨੇ ਵੱਜਦੇ ਢੋਲ ਦੀ ਗੜਗੱਜ ਸੁਣੀ ਤਾਂ :--

ਢੋਲ ਬਜਾਵਤ ਤਹਾਂ ਸਿਧਾਯੋ । ਢੋਲ ਸ਼ਬਦ ਸ੍ਰੀ ਗੁਰ ਸੁਨਿ ਪਾਯੋ ।
ਪੂਛਤ ਭਏ ਕੌਨ ਚਲਿ ਆਯੋ । ਬਾਜਤ ਢੌਲ ਭੀਰ ਬਡ ਪਾਵੇ ॥੫●੯॥
ਤਬ ਲੌ ਲੱਧਾ ਗੁਰ ਨਿਕਟਾਯੋ । ਗਰਧਬ ਪਰਿ ਠਾਢਾ ਸਮੁਹਾਯੋ ।
ਮੁਹਿ ਕਾਲਾ ਕਰਿ ਮੂੰਡ ਮੁੰਡਾਈ । ਸ੍ਰੀ ਗੁਰ ਕੀ ਮੁਖਿ ਉਪਮ ਕਰਾਈ ॥੫੧●॥

ਸਤਿਗੁਰਾਂ ਨੇ ਪੁਛਿਆ ਕਿ, ਇਹ ਢੌਲ ਵੱਜਦੇ ਨਾਲ ਲੋਕਾਂ ਦੀ ਏਡੀ ਬੇਮੁਹਾਰੀ ਭੀੜ ਏਧਰ ਕਿੱਧਰ ਆ ਰਹੀ ਹੈ ? ਏਨੇ ਵਿਚ ਸਿਰ ਮੁੰਨੇ ਕਾਲੇ ਮੂੰਹ ਨਾਲ ਖੋਤੇ ਤੇ ਬੈਠੇ ਭਾਈ ਲੱਧਾ ਜੀ ਸਤਿਗੁਰੂ ਜੀ ਦੇ ਸਨਮੁਖ ਆ ਖਲੋਤੇ ਤੇ ਉਸੇ ਕਾਲੇ ਮੂੰਹ ਨਾਲ ਸਤਿਗੁਰੂ ਜੀ ਦੀ ਬ੍ਰਾਹਣੀ-ਟੀਚੇ ਵਾਲੀ ਉਸਤਤਿ ਕਰਨੀ ਸ਼ੁਰੂ ਕਰ ਦਿੱਤੀ। ਅਜੇਹਾ ਕੁਝ ਬ੍ਰਾਹਮਣ ਲਿਖਾਰੀ, ਸ਼ਿਵ ਜੀ ਜਾਂ ਉਨ੍ਹਾਂ ਦੀ ਪਤਨੀ ਸ਼ਿਵਾ-ਦੁਰਗਾ-ਪਾਰਬਤੀ ਆਦਿ (ਦੇਵੀ-ਦੇਵਤਿਆਂ ਆਦਿ ਦੀ) ਦੀ ਉਸਤਤਿ ਕਰਕੇ ਅਤੇ ਅੱਗੋ ਉਨ੍ਹਾਂ ਤੋਂ ਵਰ-ਅਸੀਸ਼ਾਂ ਮਿਲਦੇ ਪੁਰਾਣਕ ਗਾਥਾਵਾਂ ਵਿਚ ਦਰਸਾਇਆ ਹੋਇਆ ਹੈ। ਇਹ ਦਰਬਾਰ ਤਾਂ ਉਸ ਗੁਰਦੇਵ ਦਾ ਸੀ ਜਿਸ ਨੇ ਅਜੇਹੇ ਅਵਤਰਾ ਦੀ ਜਾਂ ਦੇਵੀਦੇਵਤਿਆਂ ਦੀ ਕਿਸੇ ਅੱਡਰੀ ਹੋਂਦ ਦੀ ਮਾਨਤਾ ਤੋਂ ਵਰਜਿਆ ਹੋਇਆ ਹੈ। ਭਾਈ ਲੱਧਾ ਜੀ ਵਲੋਂ ਕੀਤੀ ਉਸਤਤਿ ਲਿਖਾਰਟੀ ਇਉਂ ਦਰਸਾ ਰਿਹਾ ਹੈ:---

ਸਵੈਯਾ॥ ਹੇ ਕਰੁਣਾਨਿਧਿ ਹੇ ਸੁਖਸਾਗਰ, ਅਚੁਤ, ਹੇ ਬਿਨਤੀ ਸੁਨਿ ਲੀਜੈ ।{ਸੰਪਾਦਕ ਜੀ ਤੋ ਕਿਤੇ ਭੁਲ ਹੋਈ ਲੱਗਦੀ ਹੈ}

ਭੂਲ ਛਿਮੈ ਹਮਰੀ ਪ੍ਰਭ ਆਪਹਿ, ਦਾਸੁ ਅਯੋ ਤੁਮਰੀ ਸਰਨੱਯੈ ।....

**ਪਦ ਅਰਥ**:-ਕਰੁਣਾਨਿਧਿ=ਹੇ ਦਇਆ ਦੇ ਭੰਡਾਰ ! ? ਸੁਖਸਾਗਰ=ਸੁਖਾਂ ਦੇ ਸਾਗਰ ।? ਅਚੁਤ=ਸਦਾ ਅਟੱਲ ਰਹਿਣ ਵਾਲੇ ।?। ਬਿਨਤੀ ਸੁਨਿ ਲੱਯੈ=ਬੇਨਤੀ ਸੁਣੋ । ਭੂਲ ਛਿਮੈ=ਕੀਤੀ ਹੋਈ ਭੁੱਲ ਮੁਆਫ਼ ਕਰ ਦੇਵੋ। ਦਾਸੁ...ਅੱਯੋ=ਆਪ ਜੀ ਦਾ ਸੇਵਕ ਤੁਹਾਡੀ ਸਰਨ ਆਇਆ ਹੈ। ਆਪ ਜੀ ਦੇ ਕੀਤੇ ਹੋਏ ਹੁਕਮ ਦੀ ਪਹਿਲਾ ਪਾਲਣਾ ਕਰ ਲਈ ਹੈ। ਦੇਰਿ ਨ ਕੱਯੋ=ਦੇਰੀ ਨਾ ਕਰੋ ।

ਉਸਤਤਿ ਦੇ ਅਤੇ ਨਿੰਦਾ ਦੇ ਅਰਥ, ਏਸੇ ਪੁਸਤਕ ਦੇ ਪਹਿਲੇ ਅਧਿਆਇ ਦੇ ਪੰਦਰਵੇਂ (-੧੫ਵੇਂ) ਲੇਖ ਵਿਚ ਲਿਖ ਆਏ ਹਾਂ। ਅਸਲੀਅਤ ਨਾਲੋਂ ਵਾਧੂ ਸਿਫ਼ਤ ਅਥਵਾ ਉਸਤਤਿ ਵੀ ਸਤਿਗੁਰਾਂ ਨੇ ਨਿੰਦਾ ਤੁਲ ਹੀ ਮੰਨ ਕੇ ਮਨੁੱਖ ਨੂੰ ਉਸਤਤਿ ਨਿੰਦਾ ਦੋਹਾਂ ਤੋਂ ਰੋਕਿਆ ਹੋਇਆ ਹੈ। ਲਿਖਾਰੀ ਦੀ ਕੁਟਲਤਾ ਦਾ ਪ੍ਰਤੱਖ ਝਲਕਾਰਾ- (੧) ਪਹਿਲਾਂ ਉਸ ਨੇ ਸਤਿਗੁਰੂ ਜੀ ਨੂੰ ਆਪਣੇ ਕੀਰਤਨੀਏ, ਗ਼ਰੀਬੜੇ ਟਹਿਲੂਏ ਦੀ ਭੈਣ ਦੇ ਵਿਆਹ ਵਿਚ ਸਹਾਇਤਾ ਨਾ ਦੇਣ ਦੇ ਅਜਾਈਂ ਦੋਸ਼ੀ ਬਣਾਇਆ, (੨) ਫਿਰ ਕੀਰਤਨੀਆਂ ਦੀ ਭੁੱਲ ਤੋਂ ਰੰਜ ਹੋ ਕੇ ਸਤਿਗੁਰਾਂ ਨੂੰ ਬੇਅਸੂਲੇ ਨਿਰਦਈਆਂ ਵਾਂਗ ਅਪਣੇ ਦਰਬਾਰੀ, ਗ਼ਰੀਬ ਕੀਰਤਨੀਆਂ ਨੂੰ ਸਰਾਪ ਦੇ ਕੇ ਕੋਹੜ ਵਰਗਾ ਭਿਆਨਕ ਰੋਗ ਚੰਬੇੜਦੇ ਦਰਸਾ ਦਿਤਾ । ਆਪ ਹੀ ਇਹ ਲਿਖ ਦਿੱਤਾ ਕਿ, ਸਤਿਗੁਰੂ ਜੀ ਦੀ ਇਸ ਕਰੋਪੀ ਤੋਂ, ਸਾਰਾ ਸਿੱਖ ਜਗਤ ਅਜੇਹਾ ਭੈ-ਭੀਤ ਹੋ ਗਿਆ ਕਿ, ਉਨ੍ਹਾਂ ਨਿਆਸਰਿਆਂ ਨੂੰ ਮੰਗੀ ਖ਼ੈਰਾਤ (ਭਿਖਿਆ) ਵੀ ਕੋਈ ਨਹੀਂ ਸੀ ਦਿੰਦਾ। ਉਨ੍ਹਾਂ ਦੁਖਿਆਰਿਆਂ ਦੇ ਮੱਥੇ ਲੱਗਣੋ ਵੀ ਸਾਰੇ ਸਿੱਖ ਹਟ ਗਏ ਸਨ। (੩) ਤੀਜਾ ਸਭ ਤੋਂ ਵੱਧ ਨੀਚ ਕਰਮ ਲਿਖਾਰੀ ਨੇ ਇਹ ਕੀਤਾ ਕਿ, "**ਸਦ ਬਖਸਿੰਦੁ ਸਦਾ ਮਿਹਰਵਾਨਾ**" ਲੁਕਾਈ ਦੇ ਸੱਚੇ ਮਿੱਤਰ, ਜਿਸ ਸਤਿਗੁਰੂ ਜੀ ਬਾਰੇ ਪਾਵਨ ਗੁਰਬਾਣੀ ਵਿਚ ਇਸ ਤਰ੍ਹਾਂ ਦੇ ਫ਼ੁਰਮਾਨ ਹਨ-

੬●- **ਪਉੜੀ ॥ ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥ ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥ ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥ ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥ ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ ॥ ਜਿਤਾ ਜਨਮੁ ਅਪਾਰੁ ਆਪੁ ਪਛਾਨਿਆ ॥ ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥ ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥੧੯॥**{੫੨੨}

੬੧- **ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥ ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥ ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥ ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥ ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥ ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥ ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥ ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥ ੨ ॥** {੧੪੨੧}

ਦਿਲੋਂ ਪਛਤਾਵੇ ਨਾਲ ਸਰਨ ਆਇਆਂ ਵਡੇ ਤੋਂ ਵੱਡੇ ਪਾਪੀਆਂ ਨੂੰ ਵੀ, (ਭਿੰਨ ਭੇਤ ਵਾਲੇ ਕਿਸੇ ਵਤਕਰੇ ਤੋਂ ਬਿਨਾ), ਸਭ ਨੂੰ ਗਲ ਨਾਲ ਲਾ ਲੈਣ ਲਈ ਤਿਆਰ, ਖਿਮਾ ਦੇ ਪ੍ਰਤੱਖ ਮੁਜੱਸਮੇ, ਸਤਿਗੁਰੂ ਜੀ ਦੀ ਸਰਨ ਵਿਚ ਹਾਜ਼ਰ ਹੋ ਕੇ, (ਕਥਿਤ) ਭੁੱਲਾਂ ਤੋ ਪਛਤਾਵਾ ਕਰਦੇ ਦਰਸਾਉਣ ਦੇ ਥਾਂ, ਕਈ ਮੀਲ ਦੂਰ ਲਾਹੌਰ, ਭਾਈ ਲੱਧਾ ਜੀ ਕੋਲ ਭੇਜ ਦਿੱਤੇ । ਫਿਰ ਭਾਈ ਸਾਹਿਬ ਨੂੰ ਵੈਰੀਆਂ ਵਾਲਾ ਵਿਹਾਰ ਕਰਦੇ ਦਰਸਾ ਦਿੱਤਾ। ਲਾਹੌਰੋਂ ਢੋਲ ਵਜਦਾ ਲੋਕਾਂ ਵਿਚ ਬੜੀ ਕਰੜੀ ਦੰਦਕਥਾ ਦਾ ਕਾਰਨ ਬਣਦਾ ਆਉਣ ਵਾਲਾ ਤਮਾਸ਼ਾ, ਬੜਾ ਕੋਝਾ ਜਲੂਸ, ਸਿੱਧਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲੱਗੇ ਦਰਬਾਰ ਵਿਚ ਲਿਆ ਵਾੜਿਆ ? ਅਤੇ ਹੁਣ ਗੁਰਮਤਿ ਵਿਰੋਧੀ ਇਹ ਉਸਤਤਿ ਹੈ ਕਿ ਜਾਂ ਘਟੀਆ ਕਿਸਮ ਦਾ ਕਟਾਖ਼ਸ਼ ?

ਲ਼ਿਖਾਰੀ ਵਲੋਂ ਆਪ ਹੀ ਲਾਈਆਂ ਨਰਦਾਇਤਾ ਗ੍ਰਸੀਆਂ ਊਜਾਂ ਅਜੇ ਪੁਰਾਣੀਆਂ ਨਹੀ ਸਨ ਹੋਈਆਂ ਕਿ, ਉਹੀ ਲਿਖਾਰੀ ਭਾਈ ਲੱਧਾ ਜੀ ਤੋਂ ਸਤਿਗੁਰਾਂ ਲਈ "ਕਰੁਣਾਨਿਧਿ" ਸ਼ਬਦ ਵਰਤਿਆ ਦਰਸਾ ਰਿਹਾ ਹੈ। (੨) ਕੀ., ਕੋਹੜ ਦੀ ਬਿਮਾਰੀ, ਭੁੱਖ ਮਰੀ, ਸਮਾਜ ਵਿਚ ਛੇਕੇ ਜਾਣਾ ਆਦਿ ਸਾਰਾ ਕੁਝ 'ਭਿਆਨਕ ਦੁਖਾਂ ਭਰਪੂਰ-ਰੋਗ ਸਨ, ਕਿ, ਜਾਂ ਵੱਡੀ ਦਇਆ ਤੋਂ ਮਿਲਿਦਾ ਸੁਖ ਸੀ ? ਕੀ, ਇਹ ਸਾਰਾ ਕੁਝ ਉਸੇ ਸਤਿਗੁਰੂ ਸਹਿਬ ਜੀ ਦੀ ਹੀ ਦੇਣ ਨਹੀਂ ਦਰਸਾਏ ਜਿਨ੍ਹਾਂ ਨੂੰ ਹੁਣ ਦਇਆ ਦੇ ਭੰਡਾਰ 'ਸੁਖਸਾਗਰ' ਸਤਿਗੁਰੂ ਕਹਿ ਰਿਹਾ ਹੈ ? ਕਿਸ ਦਲੀਲ ਨਾਲ ਉਨ੍ਹਾਂ ਨੂੰ ਹੁਣ '**ਕਰੁਣਾਨਿੱਧ** ਅਤੇ **ਸੁਖਸਾਗਰ**' ਅਖਵਾਇਆ ਗਿਆ ਹੈ ? ਕੀ ਇਹ ਉਸਤਤਿ ਹੈ ਕਿ, ਕਟਾਖ਼ਸ਼ ਭਰੇ ਵਿਅੰਗ ? ਅਜੇਹੀ ਸਥਿਤੀ ਵਿਚ, ਅਜੇਹੇ ਸ਼ਬਦ ਵਰਤਨੇ, (ਗੁਰਮਤਿ ਅਨੁਸਾਰ) ਘੋਰ ਨਿੰਦਾ ਹੈ ਅਤੇ ਸਤਿਗੁਰਾਂ ਦੀ ਬਦਨਾਮੀ ਦਾ ਢੰਡੋਰਾ ਹੈ? (੩) ਫਿਰ ਗਿਆਨ ਰੂਪ ਗੁਰੂ ਤਾਂ ਅਬਿਨਾਸ਼ੀ ਮੰਨਿਆਂ ਜਾ ਸਕਦਾ ਹੈ ਪਰੱ ਕੀ, ਸਤਿਗੁਰਾਂ ਦਾ ਸਰੀਰ ਸਦਾ ਲਈ ਅਟੱਲ ਸੀ ਜੋ ਲਿਖਾਰੀ ਨੇ ਭਾਈ ਲੱਧਾ ਜੀ ਕੋਲੋਂ ਉਨ੍ਹਾਂ ਨੂੰ "ਅਚੁਤ" {ਅਰਥ=ਅਟੱਲ, ਨਿੱਤ ਇਸਥਿਤ; ਅਥਵਾ ਪਰਮਾਤਮਾ, ਕਰਤਾਰ, "ਗੁਨ ਗਾਵਤ ਅਚੁਤ ਅਬਿਨਾਸੀ."(ਸੋਰ ਮ: ੫-ਮਹਾਨ ਕੋਸ਼ ਸਫ਼ਾ ੪੪)} ਆਖਿਆ ਦਰਸਾਇਆ ਹੈ ? ਪੰਚਮ ਪਾਤਸ਼ਾਹ ਜੀ ਨੇ 'ਅਚੁਤ' ਅਥਵਾ 'ਅਬਿਨਾਸ਼ੀ' ਸ਼ਬਦ, ਕੇਵਲ ਪਰਮਾਤਮਾ ਲਈ ਹੀ ਵਰਤਿਆ ਹੈ, ਜਿਵੇਂ-- ਗਉੜੀ ਬਾਵਨ ਅੱਖਰੀ ਵਿਚ-

੬੨- **ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥ ਹੇ ਪੂਰਨ ਹੇ ਸਰਬ ਮੈ ਦੁਖ ਭੰਜ ॥ ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥ ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥ ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥ ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥ ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥ ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥ ੫੫ ॥**{੨੬੧}

ਗੁਰਮਤਿ ਦਾ ਸਿਧਾਂਤ ਸਪੱਸ਼ਟ ਕਰਨ ਲਈ, ਕੇਵਲ ਉਦਾਹਰਣ ਵਜੋਂ, ੪ ਗੁਰੂ ਫ਼ੁਰਮਾਨ ਹੋਰ-(੨) ਸੋਰਠ ਰਾਗ ਵਿਚ ਪੰਚਮ ਪਾਤਸਾਹ ਜੀ-"**ਬਿਘਨ ਬਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥ ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ**"॥੩॥ **{੬੬੧} (੩)** ਜੈਤਸਰੀ ਮਹਲਾ ੫ ॥- **ਸਲੋਕ॥ ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥ ਨਹ ਬਿਸਰੰਤਿ ਨਾਮ ਅਚੁਤ, ਨਾਨਕ ਆਸ ਪੂਰਨ ਪਰਮੇਸੁਰਹ ॥ ੧ ॥** {੭੦੬} (੪)-ਟੋਡੀ ਮਹਲਾ ੫॥ ..ਗੁਨ ਗਾਵਤ **ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥ ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥**{੭੧੭} (੫) **ਸੂਹੀ ਮ: ੫: ਗੁਣ ਗਾਵਤ ਅਚੁਤ ਅਬਿਨਾਸੀ ॥ ਤਾ ਤੇ ਕਾਟੀ ਜਮ ਕੀ ਫਾਸੀ ॥ ੨ ॥ ਕਰਿ ਕਿਰਪਾ ਲੀਨੇ ਲੜਿ ਲਾਏ ॥ ਸਦਾ ਅਨਦੁ ਨਾਨਕ ਗੁਣ ਗਾਏ ॥੪ ੩ ॥ ੩੦ ॥ ੩੬ ॥** {੭੪੪} ਏਹੋ ਜਿਹੇ ਕਈ ਗੁਰੂ ਸ਼ਬਦ ਹੋਰ ਹਨ, ਜਿਨ੍ਹਾਂ ਤੋਂ ਅਚੁਤ ਕੇਵਲ ਅਕਾਲ ਪੁਰਖ ਨੂੰ ਮੰਨਣਾ ਹੀ ਗੁਰਮਤਿ ਦਾ ਪੱਕਾ ਸਿਧਾਂਤ ਪਰਪੱਕ ਸਿੱਧ ਹੋ ਰਿਹਾ ਹੈ:--

ਉਂਜ, ਸਦੀਵੀ ਸੁਖਾਂ ਭਰਪੂਰ ਜ਼ਿੰਦਗੀ ਬਾਣਉਣ ਵਾਲੀ ਪਰਮ ਠੰਢ ਨਾਲ ਜੋੜਨ ਦਾ ਉਪਕਾਰ ਕੀਤਾ ਹੋਵੇ, ਅਜੇਹੇ ਪੂਰਨ ਸਤਿਗੁਰੂ ਜੀ ਵਿੱਚ ਹੀ ਰਬ ਜੀ ਪ੍ਰਤੱਖ ਹੋ ਦਿੱਸਦੇ ਹਨ। ਜਿਵੇਂ ਭੱਟ ਭਗਤਾਂ ਨੂੰ ਸਤਿਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ-ਗਿਆਨ ਦੀ ਸੋਝੀ ਆ ਜਾਣ ਤੋਂ ਵੇਦਕ ਕਾਲ ਤੋਂ (ਪਰਚਲਤ ਨਾਵਾਂ ਵਾਲੇ) ਰੱਬ ਜੀ ਦੇ, ਅਥਵਾ ੩੩ਕ੍ਰੋੜ ਦੇਵਤੇ ਅਤੇ ਸਾਰੇ ਕਥਿਤ ਭਗਵਾਨ ਆਦਿ ਸਭ ਦੇ ਸਭੁ (ਗੁਰੂ ਨਾਨਕ ਸਾਹਿਬ ਜੀ ਸਮੇਤ ਉਨ੍ਹਾਂ ਦੇ ਉਸ ਸਮੇਂ ਤੱਕ ਦੇ ਬਾਕੀ ਚਉਹਾਂ ਸਰੂਪਾਂ) ਵਿੱਚ ਪ੍ਰਤੱਖ ਹੋ ਦਿੱਸੇ ਸਨ। ਅਨੂਪਮ ਦੈਵੀ ਗੁਣਾ ਤੋਂ ਹਿਰਦੇ ਅਜੇਹੇ ਪ੍ਰਭਾਵਤ ਹੋਏ ਸਤਿਕਾਰ ਯੋਗ ਭੱਟ ਭਗਤਾਂ ਲਈ ਸਤਿਗੁਰੂ ਸਾਹਿਬਾਨ-"ਆਪ ਨਾਰਾਇਣ ਕਲਾਧਾਰ" "ਵਾਹ ਗੁਰੂ"- "ਪਰਤਖ੍ਹ ਹਰਿ," ਹੋ ਦਿੱਸੇ ਸਨ ।

ਪਰ ਏਥੇ, ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ 'ਗੁਰਮੁਖ' ਲਿਖਾਰੀ ਨੇ, ਜਿਸ ਵਿਧੀ ਨਾਲ ਪਹਿਲਾਂ ਸਤਿਗੁਰੂ ਜੀ ਦੀ ਰਜਵੀਂ ਅਵੱਗਿਆ ਰੂਪਨ ਹੇਠੀ ਦਰਸਾਈ ਅਤੇ ਜਿਵੇ ਭਾਈ ਲੱਧਾ ਜੀ ਨੂੰ (ਬਿਬੇਕ ਵਿਚਾਰ ਕੀਤੀ ਬਿਨਾ) ਝੱਟ ਪਟ ਸਿੱਰ ਮੁੰਨ, ਮੂੰਹ ਕਾਲਾ ਕਰ, ਖੋਤੇ ਤੇ ਚੜ ਕੇ ਪਿੱਛੇ ਪਿੱਛੇ ਵੱਜਦੇ ਢੋਲ ਨਾਲ ਸਤਿਗੁਰਾਂ ਦੀ ਬਦਨਾਮੀ ਵਾਲਾ ਜਲੂਸ ਕੱਢ ਤੁਰੇ ਦਰਸਾ ਦੱਤਾ, ਅਤੇ ਫਿਰ ਝੱਟ ਹੀ, ਉਸੇ ਭਾਈ ਲੱਧਾ ਪਰਉਪਕਾਰੀ ਜੀ ਤੋਂ ਅਣਹੋਣੀ ਉਸਤਤਿ ਕੀਤੀ ਦਰਸਾ ਕੇ, ਭਾਈ ਸਾਹਿਬ ਜੀ ਦਾ ਕਿਰਦਾਰ ਉਨ੍ਹਾਂ ਹੀ ਬ੍ਰਾਹਮਣੀ ਕੁਟਲ ਠੱਗਾਂ ਵਾਲਾ ਦਰਸਾਇਅ ਹੈ, ਜਿਹੜੇ ਕੇਵਲ ਸੁਆਰਥ ਸਿੱਧੀ ਲਈ ਕਿਸੇ ਭਗਵਾਨ, ਦੇਵਤੇ ਦੀ, ਜਾਂ ਕਿਸੇ ਰਿਖੀ ਮੁਨੀ ਦੀ ਉਸਤਤਿ ਰੂਪ, ਝੋਲੀ ਚੁੱਕ ਰਹੇ ਹੁੰਦੇ ਹੋਣ ? ਵਿਦਾਵਾਨ ਲਿਖਾਰੀ ਇਹ ਵੀ ਨਿਰੰਸਦੇਹ ਜਾਣਦਾ ਸੀ ਕਿ, ਅਜੇਹੀ ਉਸਤਤਿ, ਪੰਚਮ ਪਿਤਾ ਜੀ ਨੇ ਨਿੰਦਾ ਤੁੱਲ ਸਮਝ ਕੇ ਤਿਆਗੀ ਹੋਈ ਹੈ-"**ਸਲੋਕ ਮਃ ੫॥ ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਵਾਈ ਛੋੜਿਆ ਹਭੁ ਕਿਝੁ ਤਿਆਗੀ** ॥{੭੬੩}

ਸਤਿਗੁਰੂ ਜੀ ਨੇ, ਭਾਈ ਜੀ ਤੋਂ ਅਜੇਹੀ ਕੋਝੀ ਹਾਲਤ ਬਣਾ ਕੇ ਗੁਰੂ ਦਰਬਾਰ ਵਿਚ ਆਉਣ ਦਾ ਕਾਰਨ ਪੁੱਛਿਆ ਤਾਂ ਭਾਈ ਜੀ ਦੇ ਬਚਨ:- ਮਾਨ ਲਏ ਪ੍ਰਿਥਮੇ ਬਚ ਆਪ ਕੋ ਅਰਜ ਕਰੋ ਇਨਹੂ ਸੁਖ ਦਯੋ ।

**ਔਰ ਸਜਾਇ ਜੋ ਹੋਇ** ਪ੍ਰਭੂ, ਸੋਈ ਮੁਹਿ ਕਹੋ ਕਛੁ ਦੇਰਿ ਨ ਕੱਯੋ ॥੫੧੧॥

**ਅਰਥ**:-ਆਪ ਜੀ ਦੇ ਕੀਤੇ ਹੋਏ ਹੁਕਮ ਦੀ ਹੀ ਪਾਲਣਾ ਕੀਤੀ ਹੈ। ਹੇ ਪ੍ਰਭੂ ! ਜੇ ਅਜੇ ਹੋਰ ਸਜ਼ਾ ਦੇਣੀ ਹੋਵੇ ਤਾਂ ਕਹਿਣ ਵਿਚ ਦੇਰ ਨਾ ਕਰੋ ।੫੧੧।

ਦੂਜੇ ਸ਼ਬਦਾਂ ਵਿਚ ਲਿਖਾਰੀ ਨੇ ਭਾਈ ਜੀ ਨੂੰ ਇਹ ਕਹਿੰਦੇ ਦੁਰਦਸ਼ਾ ਦਿੱਤਾ ਕਿ, ਮੇਰਾ ਮੂੰਹ ਕਾਲਾ ਕਰਕੇ ਖੋਤੇ ਤੇ ਤੁਸਾਂ ਆਪ ਹੀ ਚਾੜ੍ਹਿਆ ਹੈ। ਜੇ ਤੁਹਾਡਾ ਮਨ ਅਜੇ ਵੀ ਨਾ ਭਰਿਆ ਹੋਵੇ ਅਤੇ ਹੋਰ ਸਜ਼ਾ ਦੇਣੀ ਚਾਹੋ ਤਾਂ ਉਹ ਵੀ ਛੇਤੀ ਹੀ ਕਹਿ ਸੁਣਾਉ । ਕੁਰਾਹੇ ਪੈ ਕੇ ਦੁਖੀ ਹੋਏ ਫਿਰਦੇ ਕੀਰਤਨੀਆਂ ਨੂੰ ਸ਼ਰਧਾਲੂ ਗੁਰਮੁਖਾਂ ਵਾਂਗ ਗੁਰਮਤਿ ਸਮਝਾ ਕੇ ਸਿੱਧੇ ਸਤਿਗੁਰੂ ਜੀ ਦੀ ਚਰਨੀ ਜਾ ਪੈਣ ਦੀ ਪ੍ਰੇਰਨਾ ਕਰਨ ਦੇ ਥਾਂ, ਉਨ੍ਹਾਂ ਦੀ ਗਲ ਸੁਣਿਦਿਆਂ ਸਾਰ, ਤੁਰੰਤ ਹੇਠੀ ਕਾਰਕ ਜਲੂਸ ਕੱਢ ਤੁਰਨ ਦਾ ਅਰਥ ਏਹੀ ਬਣਦਾ ਹੈ ਕਿ ਭਾਈ ਜੀ ਨੇ ਉਸੇ ਸਮੇ ਉਪਰੋਕਤ ਗੱਲ ਕਹਿਣ ਦਾ ਮਨ ਬਣਾ ਲਿਆ ਸੀ। ਅਜੇਹੀਆਂ ਰੋਸ ਗੁਸਤਾਖ਼ੀਆਂ ਆਪਣੇ ਦਇਆਲੂ ਸਤਿਗੁਰਾਂ ਵਿਰੁੱਧ ਨਹੀ ਸਗੋਂ ਵਡੇ ਨਿਰਦਈ ਹਾਕਮਾ ਦੇ ਵਤੀਰੇ ਵਿਰੁੱਧ ਹੋਇਆ ਕਰਦੀਆਂ ਹਨ। ਬਾਲਪਨ ਤੋਂ ਗੁਰਮਤਿ ਦੇ ਸੱਚੇ ਵਿਚ ਢਲ ਚੁੱਕੇ ਜੀਵਨ ਵਾਲੇ, ਨਿਆਸਰੇ, ਦੁਖਿਆਰੇ ਗ਼ਰੀਬ ਨੀਚਾਂ ਦੇ ਸੰਗੀ ਸਾਥੀ, ਸਾਰੇ

ਸੰਸਾਰ ਲਈ ਪਿਆਰਾਂ ਲੱਦੇ ਸੇਵਾਦਾਰਾਂ ਵਾਲੀ ਅਨੂਪਮ ਗ੍ਰਿਹਸਤ-ਤਿਆਗੀ ਜੀਵਨ-ਜੁਗਤ ਦੇ ਪੂਰਨੇ ਪਾ ਰਹੇ, ਸਤਿਗੁਰੂ ਜੀ ਦੇ ਨਿਆਰੇ ਜੀਵਨ ਚਰਿਤ੍ਰ ਨੂੰ ਬੜੇ ਹਲਕੇ ਮਨੁੱਖ ਦੇ ਜੀਵਨ ਦੀ ਪੱਧਰ ਵਾਲਾ ਦਰਸਾਉਣ ਲਈ ਹੀ ਤਾਂ ਲਿਖਾਰੀ ਨੇ, ਘਿਣਾਵਣੇ ਝੂਠ-ਅਡੰਬਰ-ਰੂਪ, ਇਸ ਗੁਰਬਿਲਾਸ ਪੁਸਤਕ ਦੀ ਰਚਨਾ ਕੀਤੀ ਸੀ। ਪਹਿਲਾਂ ਬਾਬਾ ਬੁੱਢਾ ਜੀ ਦਾ ਜੀਵਨ ਸਤਿਗੁਰਾਂ ਲਈ ਅਗਵਾਈ ਕਰਦਾ ਦਰਸਾ ਲਿਆ ਤੇ ਹੁਣ ਕੁਟਲ ਲਿਖਾਰੀ ਭਾਈ ਲੱਧਾ ਜੀ ਕੋਲੋਂ ਗੁਸਤਾਖ਼ੀ ਦੀਆਂ ਹੱਦਾਂ ਪਾਰ ਕਰਾਈ ਜਾ ਰਿਹਾ ਹੈ । ਦਾਸ ਨੇ ਅਜੇਹੇ ਭਾਣੇ ਵਾਪਰਦੇ ਵੇਕੇ ਹਨ, ਜਦੋਂ ਕਿਸੇ ਹਾਕਮ ਦੇ ਜ਼ੁਲਮ ਤੋਂ ਦੁਖੀ ਹੋ ਕੇ ਮਾਮੂਲੀ ਹਸਤੀ ਵਾਲੇ ਮਨੁੱਖ ਨੇ ਸਿਰਲੱਥ ਬਾਗ਼ੀਆਂ **ਵਾਲਾ** ਰਾਹ ਫੜ ਲਿਆ ਤੇ ਨਿਰਦਈ ਹਾਕਮ ਨੂੰ ਲੱਲਕਾਰ ਕੇ ਕਹਿ ਦਿੱਤਾ-"ਜੇ ਅਜੇ ਵੀ ਤੇਰਾ ਮਨ ਨਹੀਂ ਰਜਿਆ ਤਾਂ ਰਹਿੰਦੀ ਕਸਰ ਵੀ ਦਿੱਲ ਖੋਹਲ ਕੇ ਪੂਰੀ ਕਰ ਲੈ"।

ਆਮ ਤੌਰ ਤੇ ਇਹੋ ਜਿਹੀ ਸਥਿਤੀ ਜ਼ੁਲਮ ਦੀ ਸਿੱਖ਼ਰ ਵਿਰੁੱਧ ਬਗਾਵਤ ਦੇ ਰੂਪ ਵਿਚ ਹੀ ਜਨਮ ਲੈਂਦੀ ਹੈ। ਜਿਵੇਂ ਸਿੰਘਾਂ ਨੇ ਮੁਗ਼ਲੀ-ਸ਼ਾਹੀ ਸਮੇਂ ਦੇ ਪੰਜਾਬ ਦੇ ਗਵਰਨਰ ਮੀਰ ਮੰਨੂੰ ਨੇ ਜ਼ੁਲਮ ਦੀ ਕਰਦਿਆਂ, ਸਿੰਘਾਂ ਦੇ ਸਿਰਾਂ ਦਾ ਮੁੱਲ ਰੱਖ ਦਿੱਤਾ ਤਾਂ ਸਿੰਘਾ ਨੇ, ਉਸ ਦਮਨ ਚੱਕਰ ਨੂੰ ਹਾਸੋ-ਹੀਣਾ ਬਣਾਉਣ ਲਈ, ਕਈ ਬੋਲੇ ਪਰਚਲਤ ਕਰ ਲਏ ਸਨ-ਜਿਵੇ -"ਮੰਨੂ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ, ਜਿਉ ਜਿਉਂ ਸਾਨੂੰ ਵੱਢਦਾ ਅਸੀਂ ਦੂਣੇ ਚੌਣੇ ਹੋਏ"। ਜਾਬਰ ਹਾਕਮ ਦੇ ਮੂੰਹ ਤੇ ਕਰਾਰੀਆਂ ਚਪੇੜਾਂ ਸਨ ਅਜੇਹੇ ਬੋਲੇ? ਸਿੰਘਾ ਦੇ ਇਸ ਵਤੀਰੇ ਤੋਂ ਮੁਗ਼ਲਸ਼ਾਹੀ ਦੇ ਜਬਰ ਦਾ ਭੈ, ਛਾਈਂ ਮਾਈਂ ਗਿਆ। ਵੈਸੀ ਹੀ ਘਟੀਆ ਗ਼ੁਸਤਾਖ਼ਾਂ ਵਾਲੀ ਗਲ, ਉਸ ਦਇਆਲੂ ਸਤਿਗੁਰੂ ਜੀ ਦੀ ਜੀਵਨ ਕਥਾ ਦਾ ਅੰਗ ਬਣਾਈ ਹੋਈ ਝੱਲ ਲੈਣੀ ਸੁਹਿਰਦਤਾ ਨਹੀਂ ਹੈ। ਇਹ ਗੱਲ ਵੀ ਭੁੱਲਣ-ਯੋਗ ਨਹੀਂ ਹੈ ਕਿ, ਸਿੱਖੀ ਸਿਧਾਂਤ ਦੇ ਜਨਮ-ਦਾਤਾ, ਸਤਿਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਹਿਲੇ ਸਰੂਪ ਤੋਂ ਹੀ ਤੋਂ ਹੀ ਬੁਰਿਆਂ ਨਾਲ (ਕਈ ਪਰਕਾਰ ਦੇ ਅਪਰਾਧਾਂ ਵਾਲਾ ਠੱਗੀ ਦਾ ਅੱਡਾ ਚਲਾ ਰਿਹਾ ਸੱਜਣ, ਬੰਦੇ ਖਾਣਾ ਕੌਡਾ, ਭੂਮੀਆ ਚੋਰ, ਅਤੇ ਹੋਰ ਬੇਅੰਤ ਪਾਪ-ਕਮਾਂਵੰਦਿਆਂ ਨੂੰ ਮਾਰਿਆ ਨਹੀਂ ਸਗੋਂ ਤਾਰਿਆ ਸੀ) ਭਲਿਆਈ ਕਰਨ ਦੇ ਪੂਰਨੇ ਪਾਉਣੇ ਅਰੰਭ ਕਰ ਦਿਤੇ ਹੋਏ ਸਨ। ਗੁਰਦੇਵ ਜੀ ਨੇ ਫ਼ਰੀਦ ਸਾਹਿਬ ਜੀ ਦੇ ਇਹ ਬਚਨ ਆਪਣੇ ਉਪਦੇਸ਼ ਦਾ ਜ਼ਰੂਰੀ ਹਿੱਸਾ ਬਣਾ ਲਿਆ- "**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥ ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ** ॥੭੮॥{੧੩੮੨}-**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥** ੭ ॥{੧੩੭੯}

## ਉਪੱਦਰੀ ਲਿਖਾਰੀ ਦਾ ਅਜੇ ਹੋਰ ਘਿਣਾਵਣਾ ਉਪੱਦਰ:--

ਭਾਈ ਲੱਧੇ ਦੇ ਉਪਰੋਕਤ ਬਚਨ, "ਅਜੇ ਕੋਈ ਕਸਰ ਰਹਿੰਦੀ ਹੈ ਤੇ ਕਰੋ ਹੋਰ ਹੁਕਮ"- ਸਗੋਂ ਸਤਿਗੁਰੂ ਜੀ ਦੀ ਹੀ ਹਾਲਤ ਦੋਸ਼ੀਆਂ ਵਾਲੀ, ਬਣਾ ਦਿੱਤੀ ?--

ਗੁਰ ਦੇਖਿ ਵਿਚਾਰ ਕਿਯੋ ਨਿਜ ਨੈਨਨ ਤੇ ਤਬ ਨੀਰ ਬਹਾਯੋ ।
ਬਾਂਧੀ ਭਗਤਿ ਛਡਾਵਨ ਹੇਤਿ, ਮਧਿ ਦੀਵਾਨ ਸ੍ਰੀ ਮੁਖਿ ਗਾਯੋ ।
ਐਸ ਵਿਚਾਰ ਗੁਰੂ ਕਰਤਾਰ, ਗਦਹ ਉਤਾਰਿ ਇਸਨਾਨ ਕਰਾਯੋ ।
ਇਸਨਾਨ ਕੀਯ ਲੱਧੇ ਸੁਖ ਮਾਨਿ, ਸ੍ਰੀ ਗੁਰ ਪੰਕਜ ਮੈ ਲਪਟਾਯੋ ॥੫੧੨॥

ਸਤਿਗੁਰੂ ਜੀ ਨੇ ਵਿਚਾਰ ਕੇ ਵੇਖਿਆ ਤਾਂ ਦੀਵਾਨ ਵਿਚ ਬੈਠਿਆਂ ਹੀ ਨੇਤਰਾਂ ਤੋਂ ਪਾਣੀ ਵਗਨਾ ਸ਼ੁਰੂ ਹੋ ਗਿਆ। ਲਿਖਾਰੀ ਨੇ ਸਤਿਗੁਰੂ ਜੀ ਦੇ ਨੇਤਰਾਂ ਵਿਚੋਂ ਅੱਥਰੂ ਕਿਰਦੇ ਕਿਸ ਯੋਜਨਾ ਅਧੀਨ ਦਰਾਸੇ ? ਕੀ, ਉਹ ਪਛਤਾਵੇ ਦੇ ਅਥਰੂ ਸਨ ? ਜਾਂ, ਭਾਈ ਲੱਧਾ ਜੀ ਦੀ ਉਸ ਦੁਖਦਾਈ ਹਾਲਤ ਤੋਂ ਦਰੱਵ ਕੇ? (ਜਿਹੜੀ ਹਾਲਤ ਭਾਈ ਜੀ ਨੇ ਲੋਕਾਂ ਦੀ ਹਮਦਰਦੀ ਜਿੱਤਣ-ਰੂਪ 'ਰਸ ਮਾਣਨ ਲਈ, ਸਵੈ ਇਛਿਆਂ ਨਾਲ ਬਣਾਈ ਸੀ ? )

ਦੂਜੀ ਪੰਗਤੀ ਵਿਚਲੇ '**ਬਾਂਧੀ ਭਗਤਿ**' ਦੀਵਾਨ ਵਿਚ ਗਾਉਂਦੇ ਦਰਸਾਉਣ ਤੋਂ, ਗੁਰਬਾਣੀ ਤੋਂ ਅਗਿਆਨੀ ਪਾਠਕ 'ਕੀ ਸਮਝੇ ? ਉਂਜ, ਲਿਖਤ ਤੋਂ ਮਿਲਦੇ ਸੰਕੇਤ ਅਨੁਸਾਰ ਭਗਤ ਨਾਮਦੇਵ ਜੀ ਦਾ ਇਹ ਪਾਵਨ ਸ਼ਬਦ ਧਿਆਨ ਵਿਚ ਆਇਆ ਹੈ:--

੬੩- **ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥ ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥ ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥ ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥ ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥ ੨ ॥ ੩ ॥ {੧੨੫੨}**

ਉਪਰੋਕਤ ਝੂਠ-ਕਹਾਣੀ ਵਿਚ ਜੋ ਸਥਿਤੀ ਲਿਖਾਰੀ ਨੇ ਦਰਸਾਈ ਹੈ, ਉਸ ਪ੍ਰਥਾਇ ਇਸ ਗੁਰੂ ਸ਼ਬਦ ਦਾ ਕੋਈ ਨੇੜ ਨਹੀਂ ਬਣਦਾ? ਇਹ ਤਾਂ ਸਗੋਂ ਬੁਝਾਰਤ ਬਣ ਰਹੀ ਹੈ, ਕਿ ਸਤਿਗੁਰਾਂ ਨੇ ਕਿਸ ਨੂੰ ਬੰਨ੍ਹ ਰਖਿਆ ਸੀ, ਜੋ ਭਾਈ ਲਧੇ ਨੇ ਛੁਡਾ

ਲਿਆ? 'ਸਤਾ' 'ਬਲਵੰਡ' ਤਾਂ ਅਪਣੀ ਹੈਂਕੜ ਦੇ ਮਾਰੇ ਦੂਰ ਦੂਰ ਦੌੜੇ ਫਿਰਦੇ ਸਨ। ਤੇ ਹੁਣ ਭਾਈ ਲੱਧੇ ਨੇ ਕਿਸ ਨੂੰ ਬੰਨ੍ਹ ਲਿਆ ਜਿਸ ਨੂੰ ਸਤਿਗੁਰੂ ਜੀ ਨਹੀਂ ਸਨ ਛੁਡਾ ਸਕਦੇ ?

ਲਿਖਾਰੀ ਦਾ ਅਸਲ ਮੰਤਵ ਸਤਿਗੁਰਾਂ ਨੂੰ ਗੁਰਮਤਿ ਵਿਰੋਧੀ ਕਾਰੇ ਕਰਦੇ ਦਰਸਾ ਕੇ, ਹੋਰ ਵੀ ਵੱਧ ਲਹਾਈ ਕਰੀ ਰੱਖਣ ਦੇ ਯਤਨ ਵਿਚ ਹੈ। ਅੱਥਰੂ ਕੇਰਦੇ ਹੋਏ ਸ਼ਬਦ ਗਾਉਂਦੇ ਦਰਸਾਉਣ ਉਪਰੰਤ ਤੀਜੀ ਪੰਗਤੀ ਵਿਚ ਭਾਈ ਲਧੇ ਨੂੰ ਖੋਤੇ ਤੋਂ ਉਤਾਰ ਕੇ ਇਸ਼ਨਾਨ ਕਰਾਉਂਦੇ ਦਰਸਾ ਲਿਆ ਤੇ ਫਿਰ ਉਸ ਨੂੰ ਸਤਿਗੁਰਾਂ ਦੀ ਚਰਨੀ ਪਏ ਦਰਸਾ ਦਿੱਤਾ। ਪਰ ਅੱਗੇ ਨਾਲ ਹੀ ਕੁਟਲ ਕਲਾ ਬਾਜ਼ੀ ? ਇਕ ਪਾਸੇ ਤਾਂ ਸਤਿਗੁਰਾਂ ਨੂੰ ਸਰਬ ਘਟਾ ਦੇ ਗਿਆਤਾ, ਅੰਤਰਜਾਮੀ ਆਦਿ ਦੈਵੀ ਗੁਣਾ ਦੇ 'ਨਿਧਿ' ਲ਼ਿਖੀ ਜਾ ਰਿਹਾ ਹੈ ਅਤੇ ਏਥੇ ਵੇਖੋ ਹੁਣ ਸਤਿਗੁਰੂ ਜੀ ਅਨਜਾਣ ਬਣੇ ਭਾਈ ਲਧੇ ਕੋਲੋਂ ਮੁੜ ਮੁੜ ਕੀ ਪੁੱਛ ਰਹੇ ਹਨ ਅਤੇ ਭਾਈ ਲੱਧੇ ਵਲੋਂ ਕਰੜੇ ਹਿਰਦੇ ਵਾਲੇ ਨਿਰਦਈਆਂ ਵਾਲਾ ਉੱਤਰ ?:--

ਦੋਹਰਾ॥ ਸ੍ਰੀ ਗੁਰ ਤਬ ਪੂਛਤ ਭਏ ਕਾਰਨਿ ਕਹੋ ਸੁਨਾਇ। ਜਾ ਕਾਰਨਿ ਐਸੋ ਕੀਯੋ ਕੇਊ ਨ ਜੈਸ ਕਰਾਇ ॥੫੧੩॥
ਹਾਥ ਜੋਰਿ ਲੱਧੇ ਕਹਾ ਤੁਮ ਤੇ ਛਪੀ ਨ ਕੋਇ। ਸੱਤੇ ਅਉ ਬਲਵੰਡ ਕੀ ਭੂਲ ਛਿਮਾਪਨ ਹੋਇ ॥੫੧੪॥

ਹਾਲਕਿ ਉਸੇ ਹੀ ਦੋਹਰੇ ਵਿਚ, ਸਤਿਗੁਰੂ ਭਾਈ ਲੱਧੇ ਤੋਂ ਅਜੇਹਾ ਭੈੜਾ ਜਲੂਸ ਕੱਢ ਕੇ ਆਉਣ ਦਾ ਕਾਰਨ ਪੁੱਛਦੇ ਹਨ ਪਰ ਸਾਫ਼ ਉੱਤਰ ਦੇਣ ਦੇ ਥਾਂ, ਉਹ ਹੱਥ ਜੋੜ ਕੇ- 'ਹੇ ਜਾਣੀਜਾਣ ਸਤਿਗੁਰੂ ਜੀ, ਤੁਹਾਥੋਂ ਭਲਾ ਕਿਹੜੀ ਗੱਲ ਲੁਕੀ ਹੈ ?' ਕਹਿਕੇ ਸਤੇ ਬਲਵੰਡ ਦੀ ਭੁੱਲ ਖਿਮਾ ਦੀ ਗਲ ਕਹੀ ਤੇ ਨਾਲ ਹੀਂ ਗੁਰਮਤਿ ਵਿਰੋਧੀ ਹੇਠੀ ਭਰੀ ਬਕੜਵਾਹ ? :--

ਚੌਪਈ॥ ਸ੍ਰੀ ਮੁਖਿ ਸੋ ਤੁਮ ਬਚਨ ਸੁਨਾਏ। ਜੋ ਸਿਖ ਇਨ ਕੀ ਅਰਜ ਕਰਾਏ ।
**ਮਹਿ ਕਾਲਾ ਤਿਹ ਮੁੰਡ ਮੁੰਡਾਵੇ । ਚਾੜਿ ਗਧੇ ਤਿਹ ਨਗਰ ਫਿਰਾਵੇ** ॥੫੧੫॥
ਪ੍ਰਿਥਮੈ ਤੁਮਰੇ ਬਚਨ ਕਮਾਏ । ਪਾਛੇ ਇਨ ਕੀ ਅਰਜ ਕਰਾਏ ।
ਅਤਿ ਪ੍ਰਸੰਨ ਭਏ ਕ੍ਰਿਪਾ ਨਿਧਾਨਾ । ਪਰਉਪਕਾਰੀ ਲੱਧਾ ਜਾਨਾ ॥੫੧੬॥

ਸੰਪਾਦਕ ਮਹਾਂ ਪੁਰਖਾਂ ਵਲੋਂ ਟੂਕ ਵਿਚ ਲਿਖੇ ਅਰਥਾਂ ਦੇ ਅਧਾਰ ਤੇ,ਅਰਥ:-''ਤੁਸਾਂ ਆਪਣੇ ਸੁਭਾਇਮਾਨ ਮੁਖਾਰਬਿੰਦ ਤੋਂ ਬਚਨ ਫ਼ੁਰਮਾਨ ਕੀਤੇ ਸਨ ਕਿ, ਜਿਹੜਾ ਸਿੱਖ ਇਨ੍ਹਾਂ ਬਾਰੇ ਕੋਈ ਬੇਨਤੀ ਕਰੇਗਾ ਉਸ ਦਾ ਸਿਰ ਮੁੰਨ ਕੇ ਮੂੰਹ ਕਾਲੇ ਨਾਲ ਖੋਤੇ ਤੇ ਚਾੜ੍ਹ ਕੇ ਪਿੰਡ ਵਿਚ ਫੇਰਿਆ ਜਾਵੇਗਾ। ਸੋ ਦਾਸ ਨੇ ਪਹਿਲਾਂ ਤੁਹਾਡੇ ਬਚਨ ਪੂਰੇ ਕਰ ਲਏ, ਪਿੱਛੋ ਉਨ੍ਹਾਂ ਦੀ ਬਖ਼ਸ਼ਸ਼ ਲਈ ਬੇਨਤੀ ਕੀਤੀ ਹੈ। ਸਤਿਗੁਰੂ ਜੀ ਨੇ ਅਤੀ ਪ੍ਰਸੰਨ ਹੋ ਕੇ ਆਖਿਆ ਕਿ. ਹੇ ਭਾਈ ਲੱਧਾ ਜੀ ਤੂੰ ਵਾਕਿਆ ਹੀ ਪਰਉਪਕਾਰੀ ਹੈਂ ।

ਲਿਖਾਰੀ ਤਾਂ ਹੈ ਹੀ ਸਿੱਖੀ ਦਾ ਵੈਰੀ । ਸੋ ਦੁਸ਼ਮਨ ਨੇ ਸਦਾ ਅਨਹੋਣੀ ਗੱਲ ਕਰਨੀ ਹੀ ਹੁੰਦੀ ਹੈ, ਪਰ ਪੰਥ ਵਿਚ ਸਿਰਮੌਰ ਮੰਨੀਆਂ ਹੋਈਆਂ ਪਦਵੀਆਂ ਮਾਣ ਰਹੇ ਸਿੰਘ ਸਾਹਿਬਾਨ ਨੇ ਵੀ ਸਤਿਗੁਰੂ ਜੀ ਦੀ ਜ਼ਬਾਨੀ ਇਹ ਬਚਨ ਦਰਸਾਏ ਠੀਕ ਮੰਨ ਲਏ ? ਸਤਿਗੁਰੂ ਜੀ ਨੇ ਤਾਂ ਅਗੋਂ ਇਹ ਕਹਿਣਾ ਸੀ-'ਹੇ ਭਾਈ ਲੱਧਾ ਜੀਓ ! ਜੀਵਾਂ ਵਿਚੋਂ, ਰੱਬ ਦੀ ਸਰਬ-ਸ੍ਰੇਸ਼ਟ 'ਰੱਬੀ ਕਿਰਤ'', ਮਨੁੱਖ ਨੂੰ ਲੰਮੇ ਵਾਲਾਂ ਵਾਲਾ ਸੁੰਦਰ ਸਰੂਪ ਵੇਖਣ ਦੀ ਹੀ ਸੱਧਰ ਨਾਲ ਉਸ ਅਕਾਲ ਪੁਰਖ, God, ਪਰਮਾਤਮਾ, ਈਸ਼ਵਰ, ਮਾਧੋ ਮੁਰਾਰੀ ਨੂੰ ਅਸਾਂ ਸੁੰਦਰ ਨੇਤਰਾਂ ਤੇ ਮੋਤੀਆਂ ਵਰਗੇ ਦੰਦਾਂ ਆਦਿ ਦੇ ਨਾਲ ਲੰਮੇ ਕੇਸਾਂ ਵਾਲਾ ਚਿਤਵਿਆ ਹੈ। ਤਾਂ ਜੋ ਸ਼ੱਚੇ ਹਿਰਦੇ ਨਾਲ ਉਸ ਦੀ ਅਰਾਧਨਾ ਕਰਨ ਵਾਲਾ ਉਸੇ ਦੇ ਸਰੂਪ ਵਰਗਾ ਬਣਦਾ ਤੁਰਆ ਜਾਵੇ। ਅਸ਼ੀਂ ਤਾਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਸੱਚੇ ਸਿੱਖ ਦੇ ਕੇਸਾਂ ਦਾ ਕਤਲ, ਰੱਬ ਦੀ ਬਣਾਈ ਸੂਰਤ ਵਿਗਾੜਨ ਵਾਲਾ ਬੱਜਰ ਪਾਪ ਮੰਨਦੇ ਹਾਂ। ਹੇ ਭਾਈ ਲੱਧਿਆ ! ਤੂੰ ਕਿਵੇ ਯਕੀਨ ਕਰ ਲਿਆ ਸਿਰ ਮੁੰਨ ਕੇ ਮੂੰਹ ਕਾਲਾ ਕੀਤਾ ਜਾਣ ਵਾਲੀ ਅਨਹੋਣੀ ਗੱਲ ਅਸਾਂ ਕਦੇ ਚਿਤਵਨ ਵਿਚ ਵੀ ਆਉਣ ਦਿੱਤੀ ਹੋਵੇ ? ਕੀ, ਤੇਰੀ ਗੁਰਮੁਖਤਾਈ ਏਹੋ ਹੈ ਕਿ ਤੂੰ ਸਾਨੂੰ ਮਿਲੇ-ਪੁੱਛੇ ਬਿਨਾ ਹੀ, ਰਬ ਵਲੋਂ ਹੋਈ ਉਚੇਚੀ ਬਖ਼ਸ਼ਸ਼, ਕੇਸ-ਰੂਪ ਅਨਮੋਲ ਸੁਗਾਤ ਨੂੰ ਝੱਟ-ਵਗਾਹ ਮਾਰਿਆ ? ਕੇਸ ਕੱਟ ਤਾਂ ਲਏ ਹਨ, ਪਰ ਕੀ, ਤੂੰ ਉਨ੍ਹਾਂ ਨੂੰ ਮੁੜ ਉਵੇਂ ਦੇ ਉਗਾ ਵੀ ਸਕਦਾ ਹੈਂ ? ਜੇ ਉਗਾਉਣੇ ਤੇਰੇ ਵੱਸ ਵਿਚ ਨਹੀਂ ਤਾਂ ਕੱਟਣ ਦਾ ਤੈਨੂੰ ਅਧਿਕਾਰ ਕਿਸ ਨੇ ਦਿੱਤਾ ਸੀ? ਹੈ ਭਾਈ ਲੱਧਾ ਉਪਕਾਰੀ ਜੀਓ ! ਕੀ ਤੁਸਾਂ ਜਨਮ ਸਿੱਧ ਸਤਿਗੁਰੂ ਨਾਨਕ ਸਾਹਿਬ ਜੀ ਦੀਆਂ ਪਿਆਰ-ਸੱਧਰਾਂ ਵਿਚੋਂ ਪ੍ਰਗਟ ਹੋਇਆ ਉਹ ਅਨਮੋਲ ਗੁਰੂਸ਼ਬਦ* ਵੀ ਵਿਸਾਰ ਦਿੱਤਾ ?

੬੪- **ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥ ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥**>{੫੬੬-੬੭}-੨

**ਪਦ ਅਰਥ:-ਬੰਕੇ**={ਬਹੁ ਵਚਨ} ਬਾਂਕੇ, (ਸੁਹਣੇ ਤੇ ਨਰੋਏ)। **ਨਕ**={ਬਹੁ ਵਚਨ। ਨਕੁ ਇਕ ਵਚਨ} **ਜਿਨ**=ਜਿਨ੍ਹਾਂ ਦੇ {ਜਿਸੁ ਇਕ ਵਚਨ ਜਿਸ ਦਾ} **ਜਿਨ=ਜਿਨ੍ਹਾਂ ਦਾ ,{ ਜਿੰਨ੍ਹਾਂ ਦੇ}** । **ਲੰਮੜੇ**=ਸੋਹਣੇ ਲੰਮੇ । **ਵਾਲਾ**=ਕੇਸ। **ਕੰਚਨ ਕਾਇਆ**=ਸੋਨੇ ਦਾ ਸਰੀਰ, ਸੋਹਣਾ ਅਰੋਗ ਸਰੀਰ । **ਢਾਲਾ**=ਢਾਲਿਆ ਹੋਇਆ । **ਸੋਵੰਨ**=ਸੋਨੇ ਦਾ ।

**ਕ੍ਰਿਸ਼ਨ ਮਾਲਾ=**ਵੈਜਯੰਤੀ ਮਾਲਾ {ਕਦੇ ਵੀ ਨਾ ਕੁਮਲਉਣ ਵਾਲੇ (ਕਥਿਤ) ਫੁੱਲਾਂ ਦੀ ਬਣੀ (ਕਥਿਤ) ਵਿਸ਼ਨੂੰ ਭਗਵਾਨ ਦੀ (ਕਥਿਤ) ਮਾਲਾ।}**ਦੁਆਰਿ=**ਦਰ ਤੇ । **ਸਿਖ=**ਸਿੱਖਿਆ । **ਸਹੇਲੀਹੋ=** ਹੇ ਜੀਵ-ਇਸਤ੍ਰੀਓ ! **ਹੰਸ ਹੰਸਾ=**ਵਡੇ ਹੰਸ, ਬਹੁਤ ਸ੍ਰੇਸ਼ਟ ਮਨੁੱਖ । **ਬਗ-ਬਗਾ=**ਵਡੇ ਬਗਲੇ, ਮਹਾਂ ਠੱਗ । **ਲਹੈ=**ਦੂਰ ਹੋ ਜਾਂਦਾ ਹੈ । ੭ ।

{ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਪੋਥੀ ਚੌਥੀ ਸਫ਼ਾ ੩੬੧ ਤੋਂ ੩੬੭ ਤੱਕ }

**ਅਰਥ=**(ਹੇ ਸਰਬ- ਵਿਆਪਕ ਸਿਰਜਣਹਾਰ ! ਜਗਤ ਦੀ ਸਾਰੀ ਸੁੰਦਰਤਾ ਤੂੰ ਆਪਣੇ ਹੀ ਸਰੂਪ ਤੋਂ ਰਚੀ ਹੈ। ਤੂੰ ਉਹ ਉਹ ਇਸਤ੍ਰੀ ਮਰਦ ਪੈਦਾ ਕੀਤੇ ਹਨ ਜਿਨ੍ਹਾਂ ਦੇ ਨੈਣ ਦੰਦ ਨੱਕ ਕੇਸ ਆਤਿਰਾ ਨਕ (ਸਭ) ਸੋਹਣੇ ਹਨ, (ਇਹ ਸੋਹਣੇ ਸਰੀਰਾਂ ਵਾਲੇ ਲੋਕ ਅਸਲ ਵਿਚ ਸਭ ਤੂੰ ਹੀ ਤੂੰ ਹੈ) ਹੇ ਪ੍ਰਭੂ ਤੇਰਾ ਸਰੀਰ ਸੋਨੇ ਵਰਗਾ ਸੁੱਧ ਅਰੋਗ ਦਕ ਸਾਰੇਹੀ ਅੰਗ ਮਹਾਨ ਸੁੰਦਰ ਹਨ। ਉਨ੍ਹਾਂ ਵਿਚ , ਹੇ ਪ੍ਰਭੂ ! ਤੂੰ ਆਪ ਹੀ ਬੈਠਾ ਜੀਵਨ ਜੋਤਿ ਜਗਾ ਰਿਹਾ ਹੈ। ਤੇਰੇ ਨੈਣ ਬਾਂਕੇ ਹਨ, ਤੇਰੇ ਦੰਦ, ਤੇ ਸਡੌਲ ਹੈ, ਮਾਨੋ ਸੋਨੇ ਵਿਚ ਹੀ ਢਲਿਆ ਹੋਇਆ ਹੈ। ਹੇ ਸਹੇਲੀ ਹੋ ! (ਹੇ ਸਤਸੰਗੀ ਸੱਜਣੋ !) ਤੁਸੀਂ ਉਸ ਪਰਮਾਤਮਾ (ਦੇ ਨਾਮ) ਦੀ ਮਾਲਾ ਜਪੋ (ਉਸ ਪਮਾਤਮਾ ਦਾ ਸਿਮਰਨ ਸਦਾ ਕਰਦੇ ਰਹੋ) ਜਿਸ ਦਾ ਸਰੀਰ (ਉਪੋਕਤ ਵਰਣਨ ਅੰਗਾ ਸਹਿਤ) ਅਰੋਗ ਤੇ ਅਜੇਹਾ ਸਡੌਲ ਹੈ ਮਾਨੋ ਸੋਨੇ ਵਿਚ ਲਿਆ ਹੋਇਆਂ ਹੈ {ਹਿਰਦੇ ਵਿਚਲੇ ਡੂੰਘੇ ਪਿਆਰ ਤੇ ਪੂਰਨ ਸ਼ਰਧਾ ਨਾਲ ਉਸ ਦਾ ਨਿਰੰਤਰ ਸਿਮਰਨ ਤੁਹਾਨੂੰ ਵੀ ਉਸੇ ਵਰਗੇ ਸੋਹਣੇ ਨੈਣ, ਸੁੰਦਰ ਦੰਦ. ਸੋਹਣਾ ਨੱਕ ਤੇ ਲੰਮੇ ਕੇਸਾਂ ਵਾਲੇ ਸੋਨੇ ਵਤ ਨਰੋਏ ਸਰੀਰ ਵਾਲਾ ਬਣਾ ਦੇਵੇਗਾ। ਤੁਹਾਡੇ ਵਿਚ ਵੀ ਉਸੇ ਪ੍ਰਭੂ ਜਿਹੀ ਸੁੰਦਰਤਾ ਪੈਦਾ ਹੋ ਜਾਵੇ, ਇਹ ਮੇਰੀ 'ਨਾਨਕ ਦੀ' ਦਿਲੀ ਤਮੰਨਾ ਹੈ, ਮੇਰੇ ਜੀਵਨ ਦੀ ਪ੍ਰਮੁੱਖ ਸੱਧਰ ਹੈ}

ਹੇ ਜੀਵ-ਇਸਤ੍ਰੀਓ ! ਮੇਰੀ (ਇਹ) ਸਿਖਿਆ (ਵੀ ਧਿਆਨ ਨਾਲ) ਸੁਣੋ। (ਜੇ ਤੁਸੀਂਉਸ ਅਰੋਗ ਤੇ ਸੁੰਦਰ-ਸਡੌਲ ਸਰੀਰ ਵਾਲੇ ਸਰਬ-ਵਿਆਪਕ ਸਿਰਜਣਹਾਰ ਦਾ ਸਿਮਰਣ ਕਰੋਗੀਆਂ ਤਾਂ ) ਤੁਸੀਂ (ਅੰਤ ਵੇਲੇ) ਜਮ ਰਾਜ ਦੇ ਦਰਵਾਜੇ ਤੇ ਖੜੀਆਂ ਨਹੀ 'ਹੋਵੋਗੀਆਂ (ਜਿਹੜੇ ਬੰਦੇ ਉਸ ਪ੍ਰਭੂ ਦੇ ਸਿਮਰਨ ਵਿਚ ਲੀਨ ਰਹਿੰਦੇ ਹਨ ਉਨ੍ਹਾਂ ਦੇ) ਮਨ ਤੋਂ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ। (ਉਸ ਸੁੰਦਰ ਸਰੂਪ ਦੀ ਯਾਦ ਵਿਚ ਜੁੜੇ ਰਹਿਣ ਵਾਲੇ ਸੁਭਾਗੇ ਮਨੁੱਖ) ਮਹਾਂ ਪਖੰਡੀ ਬਗਲਿਆਂ ਤੋਂ, ਸ੍ਰੇਸ਼ਟ ਹੰਸ ਬਣ ਜਾਂਦੇ ਹਨ (ਵਡੇ ਪਖੰਡੀ ਠੱਗਾਂ ਤੋਂ ਉੱਚੇ ਜੀਵਨ ਵਾਲੇ ਗੁਰਮੁਖ ਬਣ ਜਾਂਦੇ ਹਨ)। ਹੇ ਸਹੇਲੀਓ ! (ਉਸ ਸਰਬ ਵਿਆਪਕ ਪ੍ਰਭੂ ਦੇ) ਸੋਹਣੇ ਨੈਣ ਹਨ ਸੋਹਣੇ ਦੰਦ ਹਨ (ਇਹ ਦਿਸਦੇ ਸੰਸਾਰ ਦੀ ਸਾਰੀ ਸੁੰਦਰਤਾ ਦਾ ਸੋਮਾਂ ਪ੍ਰਭੂ ਆਪ ਹੀ ਹੈ}

ਗੁਰੂ ਸ਼ਬਦ ਦੇ ਅਰੰਭ ਤੋ ਹੀ ਉਸ ਸਿਰਜਣਹਾਰ ਅਕਾਲ ਪੁਰਖ ਦੀ ਯਾਦ ਦੀ, ਉਸ ਦੇ ਦਰਸ਼ਨਾ ਦੀ ਅਪਾਰ ਸਿੱਕ ਛਲਕਾਰੇ ਮਾਰਦੀ (ਸ਼ਰਧਾਲੂ ਗੁਰਸਿੱਖ) ਪਾਠੀ ਦਾ ਸੁਆਗਤ ਕਰ ਰਹੀ ਹੁੰਦੀ ਹੈ। *

<{*Foot note:– ਕੋਈ ਕੁਟਲ ਬਿੱਪਰ ਅਥਵਾ ਉਸ ਦਾ ਨੀਚ ਚੇਲਾ- ਡੇਰੇਦਾਰ ਜਾਂ ਭੇਖੀ ਪਰਚਾਰਕ ਕੋਈ ਅਸੁਖਾਵਾਂ ਭੁਲੇਖਾ ਨਾ ਖੜਾ ਕਰ ਦੇਵੇ। ਇਸ ਡਰੋਂ ਸਾਰਾ ਗੁਰੂ ਸ਼ਬਦ ਲਿਖਿਆਂ ਗਿਆ ਹੈ। ਤਾਂ ਜੋ ਸਤਿਗੁਰਾਂ ਦਾ ਅਸਲ ਮੰਤਵ ਸਮਝਣ ਵਿਚ ਸੌਖ ਰਹੇ-ਅਰਥ ਸਮਝਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਕਣ" ਪੁਸਤਕ ਮਾਲਾ ਦੀ ਚੌਥੀ ਪੋਥੀ ਦੇ ੩੬੧ ਤੋਂ ੩੬੭ ਸਫ਼ੇ ਤੱਕ ਅਰਥ ਵਿਚਾਰ ਪੜ੍ਹ ਕੇਂ ਪੂਰੇ ਗੁਰੂ ਸ਼ਬਦ ਵਿਚ ਸਿਰਜਣ ਹਾਰ ਦੇ ਸੁੰਦਰ ਸਰੂਪ ਦੇ ਦਰਸ਼ਨ-ਚਿਤਵਨ ਦੀਆਂ ਬਰਕਤਾਂ ਦੀ ਸਮਝ ਆਵੇ-**ਵਡਹੰਸੁ ਮਹਲਾ ੧** ॥ **ਕਰਹੁ ਦਇਆ ਤੇਰਾ ਨਾਮੁ ਵਖਾਣਾ ॥ ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥ ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥ ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥ ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥ ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥ ੧ ॥ ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥ ਦੂਖੁ ਗਇਆ ਸੁਖੁ ਆਇ ਸਮਾਣਾ ॥ ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥ ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥ ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥ ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥ ਨਾਮ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥ ੨ ॥ ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥ ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥ ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥ ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥ ੩ ॥ ਹਉ ਬਲਿਹਾਰੀ ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ ॥ ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ ॥ ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥ ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥ ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥ ੪ ॥ ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥ ਜਪਹਿ ਤ ਸਾਚਾ ਏਕੁ ਮੁਰਾਰੇ ॥ ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ ॥ ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ॥ ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥ ਜੁਗਹ ਜੁਗੰਤਰਿ ਭਗਤ ਤੁਮਾਰੇ ॥ ੫ ॥ ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥ ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥ ਨਦਰਿ ਕਰਹਿ ਤਾ ਸਾਚੁ ਪਛਾਣਾ ॥ ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥ ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ॥ ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥ ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥ ੬ ॥ ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ** ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥ ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥ ੭ ॥ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥ ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥ ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥ ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥ ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ੮ ॥ ੨ ॥ {੫੬੬-੬੭}

ਹੇ ਭਾਈ ਲੱਧਾ ਜੀਓ ! ਗੁਰਦੇਵ ਜੀ ਵਲੋਂ ਉਰੋਕਤ ਸ਼ਬਦ ਵਿਚ ਦਰਸਾਏ, ਪਰਮਾਤਮਾ ਦੇ ਦਰਸ਼ਨ, ਸ਼ਰਧਾ ਭਰੀਆਂ ਮਨ ਦੀਆਂ ਅੱਖੀਆਂ ਨਾਲ ਸਦਾ ਕਰਦੇ ਰਹੇ ਹੁੰਦੇ, ਤਾਂ ਤੁਹਾਡਾ ਰੂਪ ਰੰਗ, ਜੀਵਨ-ਚਾਲ, ਸਾਰਾ ਕੁਝ ਹੀ ਅਜੇਹਾ ਹੋ ਜਾਂਦਾ ਕਿ, ਤੁਸੀਂ ਅੱਜ ਵਾਲੀ ਆਤਮਕ ਮੌਤ ਕਦੇ ਨਾ ਮਰਦੇ। ਉਨ੍ਹਾਂ ਕੀਰਤਨੀਏ ਮੂਰਖਾਂ ਬਾਰੇ ਤਾਂ ਕੋਈ ਰੋਸ, ਮੇਰੇ ਹਿਰਦੇ ਵਿਚ ਹੈ ਹੀ ਨਹੀਂ ਸੀ, ਪਰ ਤੁਹਾਡੇ ਵਰਗੇ ਗਿਆਨੀ ਨੂੰ ਇਹ ਡਰ ਕਿਸ ਕਾਰਨ ਨਾ ਵਾਪਰਿਆ ਕਿ-"***ਕਿਤੇ ਅਜੇਹੀ ਘਿਰਣਤ ਅਵੱਗਿਆ ਮੇਰਾ ਲੋਕ ਪਰਲੋਕ ਹੀ ਨਾ ਵਿਗਾੜ ਦੇਵੇ ?***" ਹੇ ਮੇਰੇ ਪਿਅਰ ਭਾਈ ਲੱਧਾ ਜੀਓ ! ਤੁਸੀ ਤਾਂ ਉਮਰ ਵਿਚ ਮੇਥੋਂ ਵੱਡੇ ਹੋ । ਲਹੌਰ ਵਿਚ ਹੀ ਜਨਮੇ ਆਪਣੇ ਵਡੇ ਸਤਿਗੁਰਾਂ ਰਾਮਦਾਸ ਜੀ ਦਾ ਇਹ ਪਾਵਨ ਫ਼ੁਰਮਾਨ ਜੇ ਤੁਸਾਂ ਦ੍ਰਿੜ ਕਰ ਲਿਆ ਹੰਦਾ ਤਾਂ ਤੁਸੀਂ ਅਜੇਹੀ ਭੁੱਲ ਸ਼ਾਇਦ ਨਾ ਹੀ ਕਰਦੇ:- ਇਹ ਫ਼ੁਰਮਾਨ ਤੁਸੀਂ ਕਿਸ ਕਮਜ਼ੋਰੀ ਦੇ ਕਾਰਨ ਦ੍ਰਿੜ ਨਾ ਕਰ ਸਕੇ ? :--

੬੫- **ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ ॥ ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ ॥ ੩ ॥ ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥ ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥ ੪ ॥ ੫ ॥**{੧੨੬੪}

**ਅਰਥ**:-ਜਿਨ੍ਹਾਂ ਦੇ ਹਿਰਦੇ ਵਿੱਚ ਪਰਮਾਤਮਾ ਦਾ ਪਿਆਰ ਨਹੀਂ (ਵੱਸਦਾ). ਉਹ ਪਖੰਡੀ (-ਠੱਗ) ਬਣ ਜਾਂਦੇ ਹਨ (ਉਹ ਮਾਇਕ ਪਦਾਰਥਾਂ ਦੀ ਖ਼ਾਤਰ) ਸਦਾ

(ਦੂਜਿਆਂ ਨਾਲ) ਠੱਗੀ ਮਾਰਦੇ ਹਨ। ਉਨ੍ਹਾਂ ਨੂੰ ਹੋਰ ਕੋਈ ਮਨੁੱਖ (ਆਤਮਕ ਜੀਵਨ ਦੀ ਖ਼ੁਰਾਕ) ਨਾ ਦੇ ਸਕਦਾ ਹੈ ਨਾ ਖਵਾ ਸਕਦਾ ਹੈ । ਅਜੇਹੇ (ਇਸ ਪੁਸਤਕ ਦੇ ਲਿਖਾਰੀ ਜਿਹੇ, ਅਥਵਾ ਸਾਡੇ ਵੇਦਾਂਤੀ ਆਦਿ ੧੪ ਰਤਨਾ ਵਰਗੇ) ਬੰਦੇ (ਠੱਗੀ ਦਾ ਬੀਜ) ਆਪ ਬੀਜ ਕੇ ਆਪ ਹੀ (ਉਸ ਦਾ ਫਲ ਸਦਾ) ਖਾਂਦੇ ਹਨ ।੩। ਹੇ ਭਾਈ ! ਉੱਚੇ ਆਤਮਕ ਜੀਵਨ ਦਾ ਜਿਹੜਾ) ਲੱਛਣ ਪਰਮਾਤਮਾ ਦਾ ਹੁੰਦਾ ਹੈ (ਹਿਰਦੇ ਵਿਚ ਸੱਚੀ ਸਦੀਵੀ ਯਾਦ ਦੀ ਬਰਕਤਿ ਨਾਲ) ਉਹੀ ਲੱਛਣ ਪਰਮਾਤਮਾ ਦੇ ਭਗਤ ਦਾ ਹੋ ਜਾਂਦਾ ਹੈ। ਪ੍ਰਭੂ ਆਪ ਹੀ ਆਪਣੇ ਆਪ ਨੂੰ ਆਪਣੇ ਸੇਵਕ ਵਿਚ ਟਿਕਾਈ ਰੱਖਦਾ ਹੈ । ਹੇ ਭਾਈ ! ਸਭ ਜੀਵਾਂ ਵਿਚ ਇੱਕੋ ਪਰਮਾਤਮਾ ਦੀ ਜੋਤਿ ਵੇਖਣ ਵਾਲਾ ਗੁਰੂ ਨਾਨਕ (-ਮ: ੧ । ਹਰ ਵੇਲੇ) ਸਲਾਹੁਣ-ਜੋਗ ਹੈ ਜਿਸ ਨੇ ਆਪ (ਜਗਤ ਨੂੰ ਆਪਣੇ ਵਿਚ ਰੋੜ੍ਹੀ ਲਈ ਜਾ ਰਹੀਆਂ ਕਾਂਗ-ਲਹਿਰਾਂ ਵਾਲੀ) ਨਿੰਦਾ ਤੇ ਖ਼ੁਸ਼ਾਮਦ (ਦੀ **ਠਾਠਾਂ ਮਾਰਦੀ ਨਦੀ**) ਪਾਰ ਕਰ ਲਈ ਹੈ ਅਤੇ ਹੋਰਨਾ ਨੂੰ ਇਸ ਵਿਚੋਂ ਪਾਰ ਲੰਘਾਉਂਣ ਦਾ (ਗੁਰਬਾਣੀ-ਰੂਪ) ਸਾਧਨ ਬਣਾਇਅ ।੪।

ਜੇ ਲਿਖਾਰੀ ਦੀ ਲਿਖੀ ਇਹੀ ਝੂਠ-ਗੱਲ ਕਿਸੇ ਰੱਬੀ ਭਾਣੇ ਦੇ ਕਾਰਨ ਸਚ-ਮੁਚਂ ਹੀ ਵਾਪਰ ਗਈ ਹੁੰਦੀ ਤਾਂ ਪੰਚਮ ਸਤਿਗੁਰਾਂ ਨੇ ਅਜੇਹੀ ਕਰਤੂਤ ਤੋਂ ਭਾਈ ਲੱਧੇ ਨਾਲ ਵੀ ਉਹੋ ਸਲੂਕ ਕਰਨਾ ਸੀ ਜਿਹੜਾ ਬਾਬਾ ਰਾਮਰਾਇ ਜੀ ਨਾਲ ਹੋਇਆ ਸੀ। ਗੁਰੂ ਜੀ ਦੀ ਬਾਣੀ ਦੀ ਅਵੱਗਿਆ ਤੁੱਲ ਹੀ ਸਤਿਗੁਰਾਂ ਦੀ ਇਹ ਅਵਗਿਆ ਹੈ।

**ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥ ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥ ੬ ॥**

# ੪੨- ਗੁਰਬਾਣੀ ਦੀ ਸ਼ੁੱਧਤਾ ਤੇ ਲਿਖਾਰੀ ਦਾ ਦੁਖਦਾਈ ਹਮਲਾ ਅਤੇ ਵੇਦਾਂਤੀ ਜੀ ਸਮੇਤ ਸਾਰੀ ਸਿਰਮੌਰ ਜਥੇਦਾਰੀ ਵਲੋਂ ਚੁੱਪ-ਰੂਪ ਸਹਿਮਤੀ ?

ਉਪਰੋਕਤ ਵਰਣਨ ਆਪਣੀ ਮਰਜ਼ੀ ਦਾ ਖੇਡ ਖਿਡਾ ਲੈਣ ਉਪਰੰਤ, ਸਤਿਗੁਰੂ ਜੀ ਦੇ ਪਾਵਨ ਪਵਿਤਰ ਮੁਖਾਰਬਿੰਦ ਵਿਚ ਇਹ ਅਰਥ-ਹੀਨ ਬੋਲ ਪਾ ਦਿੱਤੇ:-

ਸ੍ਰੀ ਗੁਰਿ ਤਬ ਲੱਧੇ ਕੋ ਕਹਾ । ਐਸ ਖੇਦ ਕਾਹੇ ਤੁਮ ਲਹਾ ।
ਤੁਮਰੇ ਬਚਨ ਬਖ਼ਸ਼ ਹਮ ਦੇਤੇ । ਕਾਹੇ ਖੇਦ ਐਸ ਤੁਮ ਲੇਤੇ ॥੫੧੭॥

**ਅਰਥ**:-ਸ੍ਰੀ ਸਤਿਗੁਰੂ ਜੀ ਨੇ ਤਦੋਂ ਲੱਧੇ ਨੂੰ ਆਖਿਆ-" ਤੂੰ ਅਜੇਹਾ (ਚੰਦਰਾ) ਦੁੱਖ ਵਿਅਰਥ ਹੀ ਝੱਲਿਆ। (ਤੂੰ ਉਂਜ ਹੀ ਆ ਜਾਂਦਾ) ਤੇਰੇ ਤਾਂ ਕਹਿਣ ਤੇ ਹੀ ਅਸਾਂ ਇਨ੍ਹਾਂ ਨੂੰ ਬਖ਼ਸ਼ ਦੇਣਾ ਸੀ। ਤੇ ਨਾਲ ਲਗਦਿਆਂ ਇਹ ਫ਼ੁਰਮਾਨ:-

ਅਬ ਤਿਨ ਕੋ ਤੁਮ ਲੇਹੁ ਬੁਲਾਈ । ਲੱਧੇ ਮਾਨੁਖ ਦੀਯੋ ਪਠਾਈ ।
ਆਗਯਾ ਸੁਨਿ ਦੋਊ ਤਬ ਆਏ । ਗਰਿ ਅੰਚਰ ਸ੍ਰੀ ਗੁਰ ਸਮੁਹਾਏ ॥੫੧੮॥

## ਲਿਖਾਰੀ ਕੁਟਲਤਾ ਦੀਆਂ ਸਾਰੀਆਂ ਹੱਦਾਂ ਤੋਂ ਪਾਰ?

**ਸਤਿਗੁਰਾਂ ਦੇ ਕਹਿਣ ਤੇ** ਭਾਈ ਲੱਧਾ ਜੀ ਨੇ ਸਤੇ ਬਲਵੰਡ ਭਰਾਵਾਂ ਨੂੰ ਬੁਲਵਾ ਲਿਆ ਜੋ ਆਉਂਦੇ ਹੀ ਸਤਿਗਰਾਂ ਦੀ ਚਰਨੀ ਜਾ ਪਏ। ਭਾਈ ਜੀ ਨੇ ਉਨ੍ਹਾਂ ਦਾ ਰੋਗ ਦੂਰ ਕਰਨ ਲਈ ਬੇਨਤੀ ਕੀਤੀ ਤਾਂ ਅੱਗੇ ਲਿਖਾਰੀ ਨੇ ਜੋ ਕੁਝ ਸਤਿਗਰਾਂ ਦੇ ਨਾਮਣੇ ਨਾਲ ਬਚਨ ਮੜ੍ਹੇ ਹੋਏ ਹਨ ਉਹ ਲਿਖਾਰੀ ਦੀ ਹੀ ਕਲਮ ਤੋਂ:-

ਸ੍ਰੀ ਗੁਰ ਕਹਾ ਨਿੰਦ ਗੁਰ ਕੀਨੀ । ਦੇਹ ਰੋਗਾ ਤਾ ਤੇ ਇਨ ਲੀਨੀ ।
ਜਿਹ ਮੁਖ ਸੇ ਗੁਰ ਨਿੰਦਾ ਕਰੀ । ਤਾ ਸੋਂ ਉਪਮਾ ਕਰੇਂ ਦੁਖੁ ਟਰੀ ॥ ੫੨੨॥

ਅਰਥ:ਸਤਿਗੁਰੂ ਜੀ ਨੇ ਆਖਿਆ ਕਿ, ਇਨ੍ਹਾਂ ਨੇ (ਆਪਣੇ) ਗੁਰੂ ਦੀ ਨਿੰਦਾ ਕੀਤੀ ਜਿਸ ਤੋਂ ਇਨ੍ਹਾਂ ਦੀ ਦੇਹ ਰੋਗੀ ਹੋ ਗਈ। (ਹਣੁ ਕੇਵਲ ਇੱਕੋ ਇੱਕ ਏਹੀ ਚਾਰਾ ਹੈ ਕਿ) ਜਿਸ ਮੰਹ ਨਾਲ ਨਿੰਦਾ ਕੀਤੀ ਸੀ ਉਸੇ ਨਾਲ ਹੀ ਉਪਮਾ (-ਉਸਤਤਿ) ਕਰਨ, ਤਾ ਹੀ ਇਨ੍ਹਾਂ ਦਾ ਸਾਰਾ ਦੁੱਖ ਟਲ ਸਕਦਾ ਹੈ ।

ਜਿਹੜੇ, ਸਤਿਗੁਰੂ ਸਾਹਿਬ ਜੀ, ਨਿੰਦਾ ਨੂੰ ਉਸਤਤਿ ਦੇ ਤੁੱਲ ਸਮਝਣ ਦੇ ਪੂਰਨੇ ਪਾ ਰਹੇ ਸਨ ਉਹ ਆਪ ਹੀ ਅਜੇਹੇ ਬਚਨ ਕਿਵੇਂ ਬੋਲ ਸਕਦੇ ਸਨ ? (ਇਸ ਪ੍ਰਥਾਇ ਪਹਿਲਾਂ ਇੱਕ ਤੋਂ ਵੱਧ ਵਾਰੀ ਤਗੁਰੂ ਸ਼ਬਦ ਲਿਖੇ ਜਾ ਚੁੱਕੇ ਹਨ)-ਵੰਨਗੀ ਮਾਤ੍ਰ:- "**ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥{੧੪੩੨}** ਜਿਹੜੇ ਸਤਿਗੁਰੂ ਜੀ ਉਸਤਤਿ ਜਾਂ ਨਿੰਦਾ ਇਕ ਬਰਾਬਰ ਸਮਝਣ ਦਾ ਉਪਦੇਸ਼ ਦ੍ਰਿੜ ਕਰਾ ਰਹੇ ਸਨ ਉਸ਼ ਅਨੂਪਮ ਸਤਿਗੁਰੂ ਜੀ ਬਾਰੇ ਇਹ ਮੰਨ ਲੈਣਾ ਕਿ, ਸੱਤੇ ਬਲਵੰਡ ਕੋਲੋਂ" ਗੁਰੂ ਦੀ ਨਿੰਦਿਆ ਸੁਣ ਕੇ ਕਿਸੇ ਪ੍ਰਕਾਰ ਦਾ ਸਰਾਪ ਦੇ ਦਿੱਤਾ ਸੀ, ਅਤੇ ਹੁਣ ਉਨ੍ਹਾਂ ਤੋਂ ਉਸਤਤਿ ਸੁਣੇ ਬਿਨਾ ਉਨ੍ਹਾਂ ਦਾ ਰੋਗ ਦੂਰ ਨਹੀਂ ਸਨ ਕਰ ਰਹੇ ? ਇਸ ਗੰਭੀਰ ਕੁਫ਼ਰ ਵਿਰਦ ਕਰੜਾ ਰੋਸ ਪ੍ਰਗਟ ਨਾ ਕਰਨਾ ਸੰਪਾਦਕ ਮਹਾਂਪੁਰਖਾਂ ਦੀ ਸੁਹਿਰਦਤਾ ਨੂੰ ਸ਼ੱਕੀ ਬਣਾਉਂਦਾ ਹੈ। ਨਿੰਦਾ ਤੋਂ ਕ੍ਰੋਧਿਤ ਹੋਲ ਕੇ ਸਰਾਪ ਦਿੰਦੇ ਅਤੇ ਆਪਣੀ ਉਸਤਤਿ ਸੁਣ ਕੇ ਉਸੇ ਵੇਲੇ ਹੀ ਸਰਾਪ ਤੋਂ ਮੁਕਤ ਹੋਣ ਦਾ ਢੰਗ ਸਮਝਾਉਣਾ ਬ੍ਰਾਹਮਣੀ ਰਿਸ਼ੀਆਂ ਮੁਨੀਆਂ ਵਾਲਾ ਕੂਟ-ਕਰਮ, ਸਰਬਤ ਤੇ ਭਲੇ ਦੀ ਕਾਮਨਾ

ਨਾਲ ਭਰਪੂਰ ਹਿਰਦੇ ਵਾਲੇ ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਲਿਆ ਜੋੜਨੇ ਲਿਕਾਰੀ ਦੀ ਗੁਰਮਤਿ ਵਿਰੋਧੀ ਕਰਤੂਤ ਤੋਂ ਵੱਧ ਹੋਰ ਕੁਝ ਨਹੀਂ ਹੈ।

ਉਪਰੋਕਤ ਬਚਨਾ ਤੋਂ ਦੂਜਾ ਵਡਾ ਗੁਰਮਤਿ ਵਿਰੋਧੀ-**ਬਦਲਾ ਲਊ ਭਾਵਵਨਾ** ਦਾ ਸੰਕੇਤ ਮਿਲਣਾ ਵੀ ਲਿਖਾਰੀ ਦੀ ਗੰਭੀਰ ਕੁਟਲਤਾ ਹੈ। ਇਸ ਬਾਰੇ ਕੁਝ ਵੀ ਨਾ ਲਿਖ ਕੇ ਇਸ ਨੂੰ ਪੰਥ ਪਰਵਾਣਤ ਬਣਾ ਦੇਣਾ, ਜਥੇਦਾਰ ਸਾਹਿਬਾਨ ਦਾ ਪੰਥਕ ਧ੍ਰੋਹ ਹੋ ਦਿੱਸਦਾ ਹੈ। ਬਦਲਾ ਲਊ ਭਾਵਨਾ ਗੁਰੂ ਇਤਿਹਾਸ ਵਿਚ ਲਿਆ ਵਾੜ ਵਾਲੀ ਅਜੇਹੀ ਕਰਤੂਤ ਠੀਕ ਮੰਨ ਲੈਣੀ ਸਾਨੂੰ ਬਿੱਰ ਗੁਰੂ ਦੇ ਚੇਲੇ ਬਣਾ ਦੇਣਾਉ ਵਾਲੀ ਚਾਲ ਹੈ ।

**ਫਿਰ ਕੀ, ਇਹ ਸਿੱਧ ਨ੍ਹੀਂ ਹੋ ਰਿਹਾ ਕਿ, ਸਤੇ ਬਲਵੰਡ ਕੋਲੋ** ਰਾਮਕਲੀ ਰਾਗ ਵਿਚਲੀ ਵਾਰ, ਡੰਡੇ ਦੇ ਜ਼ੋਰ ਨਾਲ ਲਿਖਾਈ ਗਈ ਸੀ ? ਦਾਸ ਦਾ ਅਟੱਲ ਵਿਸ਼ਵਾਸ਼ ਇਸ ਥਾਂ ਟਿਕਿਆ ਹੋਇਆ ਹੈ ਕਿ, ਜੇ ਸਤੇ ਬਲਵੰਡ ਨੇ ਕੀਰਤਨ ਛੱਡ ਕੇ, (ਲਿਖਾਰੀ ਦੀ ਕਲਮ ਤੋਂ ਲਿਖੀ) ਉਪਰੋਕਤ ਵਰਣਨ ਅਵੱਗਿਆ ਕੀਤੀ ਹੁੰਦੀ ਤਾਂ, ਉਨ੍ਹਾਂ ਦੀ ਬਾਣੀ ਕਿਸੇ ਵੀ ਹਾਲਤ ਵਿਚ ਗੁਰਬਾਣੀ ਦੀ ਬਰਾਬਰੀ ਪਰਾਪਤ ਨਾ ਕਰ ਸਕਦੀ। ਪਰ, ਏਧਰ ਉਲਟਾ ਭਾਣਾ ? ਲਿਖਾਰੀ ਨੇ ਦੁਖਭੰਜਨੀ ਬੇਰੀ ਵਾਲੇ ਝੂਠ-ਭਰਮ ਤੇ ਵੀ ਸਤਿਗੁਰੂ ਜੀ ਦੀ ਪਰਵਾਨਗੀ-ਮੋਹਰ ਲੁਆ ਲਈ ? ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਭਾਈ ਲੱਧਾ ਜੀ ਤੋਂ ਇਹ ਬਚਨ :-

ਬਲਵੰਡ ਸਤੇ ਸੋ ਲੱਧੇ ਕਹਾ । ਤੁਮਰੇ ਰੋਗ ਅਬੈ ਸਭੁ ਦਹਾ ।
ਦੁਖਭੰਜਨ ਇਸ਼ਨਾਨ ਕਰਾਵੋ । ਗੁਰ ਨਾਨਕ ਸਮ ਬ੍ਰਹਮ ਲਖਾਵੋ ॥੫੨੩॥
ਪਾਂਚ ਗੁਰੂ ਕੀ ਉਪਮਾ ਕਰੋ । ਭਿੰਨ ਭਿੰਨ ਨਿਜ ਮੁਖ ਸੋਂ ਰਰੋ ।
ਦੁਖਭੰਜਨ ਤਬ ਮੱਜਨ ਠਾਨਾ । ਬਲਵੰਡ ਸੱਤੇ ਅਨੰਦੁ ਮਾਨਾ ॥੫੨੪॥

ਭਾਈ ਲਧਾ ਜੀ ਨੇ ਸਤੇ ਬਲਵੰਡ ਨੂੰ ਆਖਿਆ ਕਿ, ਜਾ ਕੇ ਦੁਖਭੰਜਨੀ ਗੇਰੀ ਹੈਠ ਇਸ਼ਨਾਲ ਕਰਕੇ ਪਹਿਲਾਂ ਆਪਣੇ ਸਾਰੇ ਪਾਪ ਸਾੜ ਲਵੋ। ਕੀ, ਲਿਖਾਰੀ ਨੇ ਭਾਈ ਲੱਧੇ ਜੀ ਦੀ ਜ਼ਬਾਨੀ ਸਾਨੂੰ ਇਹ ਸਮਝਾ ਦਿਤਾ ਹੈ, ਕਿ, ਨਿਰਦਈਆਂ ਵਾਲਾ ਸਲੂਕ ਕਰਨ ਵਾਲੇ ਸਤਿਗੁਰੂ (ਜੀ) ਨੇ ਵਿਚਾਰੇ ਕੀਰਤਨੀਆਂ ਤੇ ਮਿਹਰ ਕਿੱਥੋਂ ਕਰਨੀ ਸੀ। ਉਨ੍ਹਾਂ ਦੇ ਅਗਲੇ ਪਿਛਲੇ ਸਾਰੇ ਪਾਪ ਤਾਂ ਬੇਰੀ ਹੇਠ ਇਸ਼ਨਾਨ ਕਰਨ ਤੋਂ ਨਸ਼ਟ ਹੋ ਗਏ? ਸੰਪਾਦਕ ਸਾਹਿਬਾਨ ਜੀ ਇਸ ਪੱਖੋਂ ਵੀ ਚੁੱਪ ? ਸਿਖੀ ਵਿਚ ਅਜੇਹੇ ਦੁਖਾਂਤ ਪ੍ਰਵੇਸ਼ ਕਰਾਈ ਜਾਣ ਵਾਲੇ ਲਿਖਾਰੀ ਵਿਰੁੱਧ ਕੋਈ ਕਿੰਤੂ ਕਰਨ ਦੀ ਥਾਂ, ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਨੇ ਉਲਟਾ ਵੈਰੀਆਂ ਵਾਲਾ ਵਿਹਾਰ ਕਰਦਿਆ, ਭੂਮਕਾ ਵਿਚ ਇਸ ਲਿਖਾਰੀ ਨੂੰ ਅੰਮ੍ਰਿਤਧਾਰੀ ਸੁਹਿਰਦ ਗੁਰਸਿੱਖ ਹੋਣ ਬਾਰੇ ਪਾਠਕਾਂ ਨੇ ਮਨਾ ਵਿਚ ਉਸ ਪ੍ਰਤੀ ਸ਼ਰਧਾ ਬਣਾਉਣੀ ਹੈ, ਤਾਂ ਫਿਰ ਹੰਦੂ ਮਹਾਂ ਸਾਗਰ ਦੀਆਂ ਵਧੀ ਆ ਰਹੀਆਂ ਭਿਆਨਕ (੯੯% ਬ੍ਰਾਮਣੀ ਕੂਟ ਨੀਤੀ ਤੋਂ ਬਣੀਆਂ) ਕਾਂਗਾਂ ਵਿਚ ਡੁੱਬਣੋ ਦੂਲੈ ਪੰਥ ਨੂੰ ਕਿਸ ਨੇ ਬਚਾਉਣਾ ਹੈ ?

ਦੁਖਭੰਜਨੀ ਬੇਰੀ ਹੇਠ ਇਸ਼ਨਾਨ ਕਰਦਿਆਂ ਸਾਰ, ਦੋਵੇਂ ਭਰਾ ਬ੍ਰਹਮ-ਗਿਆਨ ਦੇ ਵਡੇ ਗਿਆਤਾ ਬਣ ਗਏ ਤੇ ਉਹ ("**ਜੋਤਿ ਓਹਾ ਜੁਗਤਿ ਸਾਇ**" ਦੀ ਪਾਬੰਦੀ ਵਾਲੀ ਗੁਰੂ ਨਾਨਕ ਸਾਹਿਬ ਜੀ ਦੀ) ਗੁਰਿਆਈ ਦੇ ਯੋਗ, ਗੁਰਬਾਣੀ ਉਚਾਰਨ ਦੇ ਸਮਰੱਥ ਹੋ ਗਏ **?**

ਦੋਹਰਾ ॥ ਸਤਗੁਰ ਸਨਮੁਖ ਅਇ ਕੈ ਕੀਨੀ **ਵਾਰ** ਉਚਾਰ । ਰਾਮਕਲੀ ਸ਼ੁਭ ਰਾਗ ਮੈ ਪਉੜੀ ਅਸ਼ਟ ਸੁਧਾਰ ॥ ੫੨੫॥....

ਜਿਵੇਂ ਸਤਿਗੁਰੂ ਜੀ ਬੜੇ ਬੇਚੈਨ ਹੋ ਰਹੇ ਹੋਣ ? ਸਤੇ ਬਲਵੰਡ ਕੋਲੋਂ ਸੁਖਾਂ ਦਾ ਖ਼ਜ਼ਾਨਾ ਵਾਰ ਸੁਣੀ ਅਤੇ ਖ਼ਸ਼ੀਆਂ ਨਾਲ ਉਛਾਲੇ ਮਾਰਦੇ ਹਿਰਦੇ ਨਾਲ ਝਟ ਪੱਟ ਸ੍ਰੀ ਗੁਰੂ ਗ੍ਰੰਥ ਦੇ ਰਾਮਲਕਲੀ ਰਾਗ ਵਿਚ ਅੱਠੇ ਪਉੜੀਆਂ ਬੜੇ ਸ੍ਰੇਸ਼ਟ ਢੰਗ ਨਾਲ ਲਿਖ ਲਈਆਂ:-

ਕ੍ਰਿਪਾਸਿੰਧੁ ਹਰਖਤ ਭਏ ਸੁਨੀ ਵਾਰ ਸੁਖਖਾਨ । **ਤਾਤਕਾਲ ਤਬ ਹੀ ਲਿਖੀ ਸ੍ਰੀ ਗ੍ਰਿੰਥ ਮਹਿ ਮਾਨਿ** ॥੫੩੨॥....?

## ਰਬਾਬ ਵੀ ਪਰਤ ਆਇਆ:--

ਅਤੇ ਦੂਜਾ ਚਮਤਕਾਰ ਇਹ ਵਰਤਿਆ ਕਿ, ਜਿੱਥੇ ਸਤੇ ਬਲਵੰਡ ਦੀ ਦੇਹ ਅਰੋਗ ਅਤੇ ਗਾਉਣ ਲਈ ਸੁਰ ਤਾਲ ਵਿਚ ਨਿਪੁੰਨ, ਅਤੇ ਆਵਾਜ਼ ਕੋਇਲਾਂ ਵਰਗੀ ਮਿੱਠੀ ਹੋ ਗਈ, ਓਥੇ, ਰਬਾਬੀਆਂ ਦਾ ਜਿਹੜਾ ਰਬਾਬ ਸਤਿਗੁਰੂ ਜੀ ਦੇ ਕ੍ਰੋਧਵਾਨ ਹੋਣ ਤੋਂ ਅਲੋਪ ਹੋ ਗਿਆ ਸੀ, ਉਹ ਮੁੜ ਪ੍ਰਗਟ ਆਨਿ ਹੋਇਆ:-

ਸੋਰਠਾ॥ ਪਾਛੇ ਭਯੋ ਅਲੋਪ ਰਬਾਬ ਗੁਰ ਰਿਸ ਦੇਖਿ ਕੈ ।
ਅਬ ਆਯੋ ਧਰਿ ਓਪ ਬਲਵੰਡ ਸਤਾ ਹਰਖਤ ਭਏ ॥੫੩੩॥

ਸ੍ਰਿਸ਼ਟੀ ਦੀ ਸਿਰਜਣਾ, ਪਾਲਣਾ ਤੇ ਖੈ ਕਰਨ ਵਾਲੇ ਤਿੰਨ ਭਗਵਾਨ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਬਣਾ ਬਹਿਣ ਵਾਲਾ, ਬ੍ਰਾਹਮਣ-ਗੁਰੂ ਸਮਝ ਬੈਠਾ ਹੋਇਆ ਸੀ ਕਿ, ਹੁਣ ਉਸ ਦੇ ਖਿਲਾਰੇ ਮਾਇਆ ਜਾਲ ਵਿਚੋ ਕੋਈ ਨਹੀਂ ਨਿਕਲ ਸਕੇਗਾ। ਪਰ ਪਹਿਲਾਂ ਮਹਾਤਮਾ ਬੁੱਧ ਨੇ ਇਸ ਦੇ ਮਾਇਆ ਜਾਲ ਤੋਂ ਆਜ਼ਾਦ ਕੌਮ ਬਣਾ ਕੇ ਇਸ ਤੋਂ ਭਾਰਤ ਦੀ ਹਕੂਮਤ ਖੋਹ ਲਈ। ਫਿਰ ਜਿਸ ਪ੍ਰਕਾਰ ਦਾ ਹਮਲਾ ਸਤਿਗੁਰੂ ਨਾਨਕ ਸਾਹਿਬ ਜੀ ਨੇ ਇਸ ਦੇ ਕੂੜ-ਕਬਾੜ ਦੇ ਕੋਟ੍ਹ ਤੇ ਕੀਤਾ, ਉਸ ਤੋਂ ਇਸ ਦੇ ਮਹਿਲ ਦੀਆਂ ਡੂੰਘੀਆਂ ਨੀਹਾਂ ਜੜ੍ਹਾਂ ਤੋਂ ਹਿੱਲ ਗਈਆਂ ਸਨ। ਉਸ ਸਭ ਕੁਝ ਤੋਂ ਚਿੜ ਕੇ ਜਿਸ ਕੁਟਲਤਾ ਨਾਲ ਬ੍ਰਾਹਮਣ ਨੇ ਸਿੱਖੀ ਤੇ ਹਮਲਾ ਕੀਤਾ ਹੋਇਆ ਹੈ, ਉਸ ਤੋਂ ਇਸ ਨਵਜਨਮੇ ਪੰਥ ਦਾ ਨਾਮੋ ਨਿਸ਼ਾਨ ਕਦੇ ਦਾ ਮੁੱਕ ਚੁੱਕਾ ਹੋਣਾ ਸੀ ਜੇ, ਸੁਜਾਨ ਸਤਿਗੁਰਾਂ ਨੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਨਾ ਲਾਇਆ ਹੁੰਦਾ। ਗੁਰੂ ਪਦਵੀ ਤੇ ਸਿੱਧਾ ਹਮਲਾ ਕਰਨਾ ਉਸ ਲਈ ਅਜੇ ਤੱਕ ਔਖਾ ਬਣਿਆ ਹੋਇਆ ਹੈ। ਪਰ ਅਸਿੱਧੇ ਤੌਰ ਤੇ ਸਾਨੂੰ ਸਤਿਗੁਰਾਂ ਨਾਲੋਂ ਤੋੜ ਲੈਣ ਵਿਚ ਇਹ ਖ਼ਤਰਨਾਕ ਵੈਰੀ ਪੂਰੀ ਤਰ੍ਹਾਂ ਸਫ਼ਲਤਾ ਪ੍ਰਾਪਤ ਕਰ ਚੁਕਿਆ ਹੈ। ਨਿਰੰਤਰ ਵਰਤੀ ਜਾ ਰਹੇ ਇਸੇ ਭਾਣੇ ਤੋਂ ਹੀ ਪੰਥ ਨੂੰ ਸੂਚੇਤ ਕਰਨ ਲਈ ਦਾਸ ਨੇ- 'ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ' ਪੁਸਤਕ-ਸੰਗ੍ਰਹ ਲਿਖਣਾ ਅਰੰਭ ਕੀਤਾ ਹੋਇਆ ਹੈ। ਵਿਸਥਾਰ ਨਾਲ ਲਿਖਦਾ ਆ ਰਿਹਾ ਹਾਂ ਕਿ, ਦਸਮਗ੍ਰੰਥ ਤੋਂ ਲੈ ਕੇ ੧੭●੮ ਤੋਂ ੧੯੯● ਤੱਕ ਲਿਖਿਆ ਸਾਰਾ ਗੁਰੂ ਇਤਿਹਾਸ, (ਗੁਰਪ੍ਰਤਾਪ ਸੂਰਜ ਸਮੇਤ ਗੁਰੂ ਇਤਿਹਾਸ ਦੇ ਸਾਰੇ ਪੁਰਾਤਨ ਗ੍ਰੰਥ) ਬ੍ਰਾਹਮਣੀ ਕੂਟ ਨੀਤੀ ਦੀ ਉਪਜ ਹਨ ਜੋ ਸਾਨੂੰ ਗੁਰਮਤਿ ਗਿਆਨ ਤੋਂ ਉਖੇੜ ਕੇ ਬ੍ਰਾਹਮਣੀ ਝੂਠ ਨਾਲ ਜੋੜ ਦੇਣ ਦੇ ਯਤਨਾ ਵਿਚ ਲਿਖਿਆ ਹੋਇਆ ਹੈ।

ਇਸ ਗੁਰਬਿਲਾਸ ਪੁਸਤਕ ਦਾ ਲਿਖਾਰੀ, ਕਾਲ-ਰੂਪ ਕੇਵਲ ਪਰਮ ਸਚੁ ਦੇ ਪੁਜਾਰੀ, ਖ਼ਾਲਸਾ ਜੀ ਨੂੰ, ਖੂਹਾਂ, ਕੋਠਿਆਂ ਰੁਖਾ, ਕਿੱਲਿਆਂ ਆਦਿ, ਕਈ ਤਰਾਂ ਦੇ ਝੂਠ ਦੇ ਪੁਜਾਰੀ ਦਰਸਾਈ ਤੁਰਿਆ ਜਾ ਰਿਹਾ ਹੈ। ਏਥੋਂ ਤੱਕ ਕਿ, ਸਿੱਖਾਂ ਨੂੰ ਝੁੱਗੇ ਭੰਨਣ ਵਾਲੇ ਚੋਰਾਂ ਦੀ ਕੌਮ ਬਣਾ ਦੇਣ ਲਈ **'ਸੰਨ੍ਹ ਸਾਹਿਬ'** ਦਾ, ਅਥਵਾ ਆਪਣੀ ਲਿਖੀ ਇਸ (ਗੁਰਬਿਲਾਸ) ਪੁਸਤਕ ਦੀਆਂ ਚੁਣਵੀਆਂ ਚੌਪਈਆਂ ਦਾ ਪੁਜਾਰੀ ਬਣਾਈ ਜਾਣ ਵਿਚ ਉਕਾਈ ਨਹੀਂ ਖਾ ਰਿਹਾ। ਏਥੇ ਪੰਚਮ ਸਤਿਗੁਰੂਜੀ ਦੇ ਹੁੰਦਿਆਂ ਉਨ੍ਹਾਂ ਦੇ ਥਾਂ ਬੇਰੀ ਨੂੰ ਅਥਵਾ ਉਸ ਦੇ ਹੇਠਲੇ ਪਾਣੀ ਨੂੰ ਉਚੇਚੀਆਂ ਕਰਾਮਾਤਾ ਵਾਲਾ ਵਿਖਾ ਲਿਆ ਹੈ ਤੇ, ਹੁਣ ਸਤੇ ਬਲਵੰਡ ਕੋਲੋਂ ਲਿਖਵਾਈ ਵਾਰ ਨੂੰ ਸਤਿਗੁਰੂ ਜੀ ਦੀ ਆਪਣੀ ਜਬਾਨੀ, ਨਿਆਰੀਆਂ ਕਰਾਮਾਤਾ ਦੀ ਮਾਲਕ ਦਰਸਾ ਰਿਹਾ ਹੈ:--

ਚੌਪਈ ॥ ਬਲਵੰਡ ਸਤੇ ਭਈ ਦੇਹ ਅਰੋਗ । ਕੋਕਿਲ ਕੰਠ ਭਯੋ ਦੁਖ ਖੋਗ ।

(ਲਿਖਾਰੀ ਦੀ ਅਣਹੋਣੀ ਬਕਵਾਸ)>>**ਉਪਮ ਵਾਰ ਕੀ ਸ੍ਰੀ ਗੁਰ ਕੀਨੀ** । ਕਸਟਿ ਨਿਵਾਰਨ ਨਿਜ ਚਿਤਿ ਚੀਨੀ ॥੫੩੪॥

ਜਿਹ ਨਰ ਕੋ ਬਡ ਰੋਗ ਦੁਖਾਵੈ । ਯਾਹਿ ਪੜ੍ਹੇ ਦੁਖ ਦੂਰਿ ਪਰਾਵੈ ।

ਔਰ ਕਸਟ ਕੋ ਰਹਨ ਨ ਪਾਈ । ਪੜੈ ਵਾਰ ਜੇ ਨੇਮ ਧਰਾਈ ॥ ੫੩੫॥

ਸੰਪਾਦਕ ਮਹਾਂ ਪੁਰਖਾਂ ਵਲੋਂ ਟੂਕ ਵਿਚ ਲਿਖੇ ਪਦ ਅਰਥਾਂ ਦੇ ਅਧਾਰ ਤੇ ਲਿਖੇ ਅਰਥ:-ਬਲਤੰਡ ਤੇ ਸਤੇ ਦਾ ਸਰੀਰ ਅਰੋਗ ਹੋ ਗਿਆ , ਉਨ੍ਹਾਂ ਦਾ ਗਲੇ ਦੀ ਕੋਇਲ ਵਰਗੀ ਮਿੱਠੀ ਆਵਾਜ਼ ਹੋ ਗਈ । ਸਤਿਗੁਰੂ ਜੀ ਨੇ ਵਾਰ ਦੀ ਬੜੀ ਉਪਮਾ ਕੀਤੀ. ਅਤੇ ਅਤੇ ਉਨ੍ਹਾਂ ਆਪਣੇ ਚਿੱਤ ਤੋਂ ਭਾਵ ਹਿਰਦੇ ਤੋਂ ਇਸ ਵਾਰ ਨੂੰ ਦੁਖਾਂ ਨੂੰ ਦੂਰ ਕਰਨ ਵਾਲੀ ਚਿਤਵ ਲਿਆ।੫੩੪। ਜਿਸ ਮਨੁੱਖ ਨੂੰ ਕੋਈ ਬੜਾ ਵੱਡਾ ਰੋਗ ਸਤਾ ਰਿਹਾ ਹੋਵੇ ਇਸ ਵਾਰ ਨੂੰ ਪੜ੍ਹੈ ਕਸ਼ਟ ਦੂਰ ਹੋ ਜਾਵੇਗਾ। ਜੇ ਇਸ ਵਾਰ ਨੂੰ ਨਿਯਮ ਨਾਲ ਪੜੈ ਤਾਂ ਕਿਸੇ ਵੀ ਕਸ਼ਟ ਨੂੰ (ਇਹ ਵਾਰ) ਨਹੀਂ ਰਹਿਣ ਦਿੰਦੀ ।੫੩੫}

ਲਿਖਾਰੀ ਨੇ ਪਹਿਲਾਂ ਸਾਰੇ ਦੁਖ ਸੁਖਮਨੀ ਸਾਹਿਬ ਤੋਂ ਦੂਰ ਹੋਣ ਦੀ ਗੱਲ ਲਿਖਣ ਦੇ ਨਾਲ ਉਸ ਬੇਰੀ ਦੇ ਦਰਸ਼ਨਾਂ ਤੋਂ ਸਾਰੇ ਦੁਖ ਦੂਰ ਹੋਣ ਦਾ ਭਰੋਸਾ ਬਣਾ ਦਿੱਤਾ, ਜਿਸ ਦੇ ਹੇਠਾਂ ਬੈਠ ਕੇ ਸੁਖਮਨੀ ਸਾਹਿਬ ਲਿਖਾਈ ਦਰਸਾਈ ਸੀ। ਹੁਣ ਇਸ ਵਾਰ ਦਾ ਪਾਠ ਨੇਮ ਨਾਲ ਕਰਨ ਤੋਂ ਸਾਰੇ ਦੁਖਾਂ ਦਾ ਨਾਸ ਦੂਰ ਹੁੰਦਾ ਦਰਸਾ ਦਿੱਤਾ ? ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਬਾਕੀ ਬੇਅੰਤ ਗੁਰਬਾਣੀ ਦੀ ਮਹੱਤਤਾ ਕੀ ਬਚੀ ? ਪਦ ਅਰਥ ਲਿਖਣ ਲਗਿਆ ਗੁਰਮਤਿ ਦਾ ਪੱਖ ਨਾ ਲਿਖਣਾ ਸਿੱਧ ਕਰਦਾ ਹੈ ਕਿ, ਸੰਪਾਦਕ ਮਹਾਂਪੁਰਖਾਂ ਦੀ ਇਸ ਲਿਖਾਰੀ ਨਾਲ ਪੂਰੀ ਸਹਿਮਤੀ ਸੀ। ਫਿਰ ਇਸ ਭਰੋਸੇ ਦੇ ਸਾਹਮਣੇ ਮੋਟਾ ਪ੍ਰਸ਼ਨ-ਚਿੰਨ ਆ ਜੁੜਦਾ ਹੈ ਕਿ- ਕੀ. ਅਜੋਕੇ (੧੯੪੭ ਤੋਂ ੨●●੨ ਤੱਕ ਦੇ) "ਸਿੰਘ ਸਾਹਿਬਾਨ ਅਥਵਾ ਸਿਰਮੌਰ ਧਾਰਮਿਕ ਆਗੂ ਸਾਹਿਬਾਨ ਪੰਥ ਦੇ ਸੱਜਣ ਸੱਚੇ ਸੇਵਾਦਾਰ ਹੀ ਹਨ?

ਇਸ ਤੋਂ ਅੱਗੇ ਇਸ ਕਥਾ ਦਾ ਅੰਤ ਕਰਦਿਆਂ ਲਿਖਾਰੀ ਜੀ ਇਉਂ ਲਿਖਦੇ ਹਨ:-

ਆਗੇ ਕਥਾ ਅਨੇਕ ਪ੍ਰਕਾਰਾ । ਬਧੇ ਗ੍ਰੰਥ ਜੋ ਕਹੌਂ ਸੁਧਾਰਾ ।

ਡੂਮ ਵਾਰ ਤੁਮ ਪੂਛੀ ਸਾਖੀ । ਬਗਤ ਸਿੰਘ ਮੈਂ ਤੇ ਕੌ ਭਾਖੀ ॥੫੩੬॥

**ਅਰਥ**:-ਇਸ ਤੋਂ ਅੱਗੇ ਹੀ ਅਨੇਕ ਪ੍ਰਕਾਰ ਦੀ ਕਥਾ ਹੈ, ਜਿਸੇ ਵਿਸਥਾਰ ਨਾਲ ਆਖਾਂ ਤਾ ਗ੍ਰੰਥ ਬੜਾ ਵਧ ਜਾਣਾ ਹੈ। ਹੇ ਭਗਤ ਸਿੰਘ ! ਤੂੰ ਜੋ ਮਰਾਸੀਆਂ ਦੀ ਗੱਲ ਪੁੱਛੀ ਸੀ ਉਹ ਮੈ ਸਾਰੀ ਕਹਿ ਸੁਣਾਈ ਹੈ ।੫੩੬।

ਜਿਸ ਬੀਬੀ ਦੀ ਸ਼ਾਦੀ ਤੋਂ ਗੁਰਦੇਵ ਜੀ ਨਾਲ ਨਰਾਜ਼ਗੀ ਪੈਦਾ ਹੋਈ ਸੀ, ਲਿਖਾਰੀ ਨੇ, ਸੱਤੇ ਬਲਡੰਡ ਵੀਰਾਂ ਦੀ ਉਸ ਭੈਣ ਦਾ ਨਾਮ ਨਹੀਂ ਲਿਖਿਆ, ਨਾ ਹੀ ਇਹ ਲਿਖਿਆ ਹੈ ਕਿ, (ਕੀਥਤ ਤੌਰ ਤੇ) ਸਤਿਗੁਰੂ ਜੀ ਨਾਲ ਸੁਲਾਹ ਹੋ ਜਾਣ ਉਪਰੰਤ ਉਸ (ਕਥਿਤ) ਬੀਬੀ ਦੀ ਸ਼ਾਦੀ ਕਿਸ ਨਾਮ ਤੇ ਅਤੇ-ਪਤੇ ਵਾਲੇ ਵਿਅਕਤੀ ਨਾਲ ਕਦੋਂ ਹੋਈ, ਅਥਵਾ ਉਸ ਦੀ ਸ਼ਾਦੀ ਕਦੇ ਹੋਈ ਵੀ ਸੀ ਕਿ, ਜਾਂ ਉਹ ਕੁਆਰੀ ਹੀ ਰਹੀਂ? **ਸੱਚ** ਇਹ, ਅਜੇਹੀਆਂ ਝੂਠੀਆਂ ਕਥਾ-ਕਹਾਣੀਆਂ ਗੁਰੂ ਇਤਿਹਾਸ ਵਿਚ ਰਲਦੀਆ ਝੱਲ ਲੈਣੀਆਂ ਸਾਡੀ ਬਦਕਿਸਮਤੀ ਤੋਂ ਵੱਧ ਹੋਰ ਕੁਝ ਨਹੀਂ ਹੈ।

**ਸਚਲੀਅਤ**:- ਪ੍ਰਿੰਸੀਪਲ ਸਾਹਿਬ ਜੀ ਡੀ.ਲਿਟ. ਜੀ ਅਨੁਸਾਰ ਸਤਾ ਬਲਵੰਡ ਕੀਰਤਨੀਆਂ ਦੇ ਰੁਸੇਵੇ ਵਾਲੀ ਮਾਮੂਲੀ ਘਟਣਾ (ਜੇ ਵਾਪਰੀ ਵੀ ਸੀ ਤਾਂ ਇਹ) ਉਨ੍ਹਾਂ ਦਿਨਾਂ ਦਾ ਜ਼ਿਕਰ ਹੋ ਸਕਦਾ ਹੈ, ਸਤਿਗੁਰਜਦ ਵੱਢਾ ਗੁਰਿਆਈ ਦਾ ਪਖੰਡ ਰਚਾ ਕੇ ਮਾਇਆ ਇਕੱਤਰ ਕਰ ਰਹੇ ਮਾਇਆ ਦੇ ਲਾਲਚੀ, ਪ੍ਰਿਥੀ ਚੰਦ ਜੀ ਦੀ ਵਿਰੋਧਤਾ ਤੋਂ ਆਮ ਸਗਤਾਂ ਭਰਮ ਵਿਚ ਪੈ ਗੀਆਂ ਸਨ। ਸਤਿਗੁਰੂ ਅਰਜਨ ਸਾਹਿਬ ਜੀ ਦਾਤਾਰ ਦੇ ਭਾਣੇ ਵਿਚ ਮਸਤ ਟਿਕੇ ਹੋਏ ਆਪਣੇ ਬਾਰੇ ਕੁਝ ਵੀ ਨਹੀ ਸਨ ਲੋਕਾਂ ਨੂੰ ਦੱਸ ਰਹੇ ਜਦ ਕੀ ਪਿਰਥੀ ਚੰਦ ਵਡਾ ਬਾਈ ਹੋਣ ਦੇ ਕਾਰਨ ਆਲੀ ਗੁਰੂ ਬਣ ਬੈਠਾ ਹੋਇਆ ਸੀ। ਦਸਵੰਧ ਆਦਿ ਜਿਸੇ ਪ੍ਰਕਾਰ ਦੀ ਕੋਈ ਆਮਦਨ ਵੀ ਸਤਿਗੁਰੂ ਅਰਜਨ ਸਾਹਿਬ ਜੀ ਤੱਕ ਨਹੀਂ ਸੀ ਪਹੁੰਚ ਰਹੀ, ਜਿਸ ਕਾਰਨ ਸਖ਼ਤ ਤੰਗੀ ਦੇ ਦਿਨ ਸਨ। ਲੰਗਰ ਵਿਚ ਵੀ ਮੋਟੇ ਅਨਾਜ (ਬਾਜਰਾ, ਛੋਲੇ, ਜੌਂ ਆਦਿ) ਦੀ ਵਰਤੋ ਨਾਲ ਗੁਜ਼ਾਰਾ ਚੱਲ ਰਿਹਾ ਸੀ। ਉਨ੍ਹੀ ਦਿਨੀ ਸਤੇ ਬਲਵੰਡ ਦੀ (ਕਥਿਤ) ਭੈਣ ਦੀ ਸ਼ਾਦੀ ਆ ਜਾਣ ਤੇਂ ਹੋ ਸਕਦਾ ਹੈ ਕਿ, ਇਨ੍ਹਾਂ ਦਰਬਾਰੀ ਕੀਰਤਨੀਆਂ ਨਾਲ ਮਾਮੂਲੀ ਮਤ-ਭੇਦ ਵਾਪਰਿਆ ਹੋਣ ਦੀ ਅਫ਼ਵਾਹ ਚਲ ਨਿਕਲਣੀ ਹੋਵੇ । ਜਿਸ ਤੋਂ ਗੁਰਬਾਣੀ ਗਿਆਨ ਨੂੰ ਹਾਸੋ-ਹੀਣਾ ਬਣਾ ਦੇਣ ਦੇ ਯਤਨਾ ਵਿਚ ਰੁੱਝੇ, ਕਹਾਣੀਆਂ ਘੜਨ ਵਿਚ ਨਿਪੁੰਨ ਬ੍ਰਾਹਮਣ-ਵਿਦਵਾਨ ਨੇ ਆਜੇਹੀ ਗੁਰਮਤਿ ਵਿਰੋਧੀ ਗਾਥਾ ਘੜ ਕੇ (ਪੁਸਤਕ ਦੇ ਸੰਪਾਦਕ ਵੇਦਾਂਤੀ ਜੀ ਅਨੁਸਾਰ) ੧੭੧੮ ਤੋਂ ਲਿਖ ਕੇ ਉਦਾਸੀ, ਨਿਰਮਲੇ ਰੂਪ ਬ੍ਰਾਹਮਣ-ਧਰਮ ਆਗੂਆਂ ਰਾਹੀ ਸਿੱਖ ਪੰਥ ਵਿਚ ਪਰਚਾਰੀ ਜਾਣ ਦਾ ਰਸਤਾ ਤਿਆਰ ਕਰ ਲਿਆ। ਸਤਿਗੁਰੂ ਜੀ ਨੂੰ ਪਹਿਲੇ ਗੁਰੂ ਸਾਹਿਬਾਨ ਦੇ ਜੀਵਨ ਨਾਲ ਸਬੰਧਤ ਕੰਧਾ-ਕੋਠਿਆਂ ਅਸਥਾਨਾ ਦੀ, ਰੁੱਖਾਂ ਅਥਵਾ ਜਲ ਆਦਿ ਦੀ ਪੁਜਾ ਕਰਦੇ, ਆਪਣੀ ਉਸਤਤਿ-ਨਿੰਦਾ ਤੋਂ ਪ੍ਰਭਾਵਤ ਹੁੰਦੇ, ਅਥਵਾ ਭੱਟ ਬਣ ਆਏ ਵੇਦਾਂ ਤੋਂ ਆਪ ਕਹਿ ਕੇ ਆਪਣੀ ਉਸਤਤਿ ਲਿਖਵਾ ਕੇ ਉਸ ਨੂੰ ਗੁਰੂ ਬਾਣੀ ਦਾ ਹਿੱਸਾ ਬਣਾਉਣ ਰੂਪ ਘਟੀਆ ਗੱਲਾਂ ਗੁਰਦੇਵ ਜੀ ਦੇ ਜੀਵਨ ਇਤਿਹਾਸ ਵਿੱਚ ਰਲਾ ਦੀਤੀਆਂ ।

ਡੂੰਮ ਭਾਈਆਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੱਸਾ ਬਣ ਜਾਣ ਵਾਲੀ ਅਟੱਲ ਸਚਾਈ ਤੋਂ ਸਿੱਧ ਹੈ ਕਿ, ਸੱਤਾ ਬਲਵੰਡ ਬੜੇ ਸੁਲ਼ਝੇ ਹੋਏ ਵਿਦਵਾਨ ਗੁਰੂ ਘਰ ਦੇ ਸੁਹਿਰਦ ਟਹਿਲੂਏ ਸਨ ਜੋ ਸਤਿਗੁਰੂ ਜੀ ਦੀ ਸ਼ਾਨ ਵਿਰੁੱਧ ਅਹੰਕਾਰ ਗੁਸੇ ਕਰੜੇ ਬਚਨ ਕਿਸੇ ਵੀ ਹਾਲਤ ਵਿਚ ਨਹੀਂ ਸਨ ਬੋਲ ਸਕਦੇ।

## ੪੩- ਸਤਿਗੁਰੂ ਜੀ ਭੁੱਲੜ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧੂਰੇ ? ਬਸੰਤ ਰਾਗ ਵਿਚਲੀ ਪਾਵਨ ਵਾਰ ਬਾਰੇ ਸ਼ੰਕਾ ?

ਭਾਈ ਲੱਧਾ ਜੀ ਵਿਦਾ ਹੋ ਕੇ ਲਾਹੌਰ ਜਾ ਅੱਪੜੇ । ਏਧਰ ਲਿਖਾਰੀ ਜੀ ਨੇ ਆਪਣੇ ਪਾਤਰਾਂ ਰਾਹੀਂ ਹੋਰ ਮਸਲਾ ਛੇੜ ਲਿਆ। ਭਗਤ ਸਿੰਘ ਰਾਹੀ ਕਥਿਤ ਭਾਈ ਮਨੀ ਕੋਲੋਂ ਪੁੱਛ ਲਿਆ ਕਿ ਬਸੰਤ ਰਾਗ ਵਿਚਲੀ ਵਾਰ ਕੇਵਲ ਤਿੰਨ ਪਉੜੀਆਂ ਹੀ ਹੋਣ ਦੇ ਕਾਰਨ ਅਧੂਰੀ ਹੀ ਗੁਰਬਾਣੀ ਦਾ ਹਿੱਸਾ ਕਿਵੇਂ ਬਣ ਗਈ ? ਤਾਂ ਭਾਈ ਮਨੀ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਬੜੀ ਮਗਨਤਾ ਨਾਲ ਵਾਰ ਲਿਖਾ ਰਹੇ ਸਨ ਕਿ ਲਾਂਗਰੀ ਪ੍ਰਸ਼ਾਦ ਤਿਆਰ ਕਰਕੇ ਲੈ ਆਇਆ ਤਾਂ-"ਦੇਖ ਪ੍ਰਸਾਦਿ ਤਬ ਹੀ ਉਠੇ, ਗੁਰੂ ਗਰੀਬ ਨਿਵਾਜ" ॥੫੪੬॥ ਗ਼ਰੀਬਾਂ ਅਨਾਥਾਂ ਦੀ ਪਾਲਣਾ ਕਰਨ ਵਾਲੇ, ਸਤਿਗੁਰੂ ਜੀ ਪ੍ਰਸ਼ਾਦ ਵੇਖਦਿਆਂ ਸਾਰ ਹੀ. ਗੁਰਬਾਣੀ ਲਿਖਣੀ ਵਿਚੇ ਹੀ ਛੱਡ ਕੇ ਉੱਠ ਖੜੇ ਹੋਏ

ਚੌਪਈ ॥ ਤ੍ਰੈ ਪਉੜੀ ਇਸ ਹੇਤਿ ਰਹਾਈ । ਔਰਬਾਤ ਗੁਰ ਕੈ ਮਨਿ ਆਈ ।
ਦੋਇ ਪਹਰ ਭਾਈ ਈਹਾਂ ਰਹੈ । ਬਾਣੀ ਬਹੁਰਿ ਜਾਇ ਨਿਜ ਕਹੈ ॥੫੪੭॥
ਤ੍ਰੈ ਪਉੜੀ ਤਿਹ ਸਾਥਿ ਮਿਲਾਈ । ਬਸੰਤ ਮਾਹਿ ਲਾਵੈ ਚਿਤ ਲਾਈ ।
ਬਹੁਰਿ ਗੁਰੂ ਕੀ ਗੁਰੂ ਹੀ ਜਾਨੈ । ਕੈ ਨਾ ਸੰਦੇਹ ਚਿਤ ਮਹਿ ਠਾਨੈ ॥੫੪੮॥

ਸੰਪਾਦਕ ਮਹਾਂ ਪੁਰਖਾਂ ਦੇ ਲਿਖੇ, ਪਦ ਅਰਥ:-**ਰਹਾਈ**=ਰਹਿ ਗਈ । **ਔਰ ....ਆਈ**=ਜਾਂ ਕੋਈ ਹੋਰ ਗੱਲ ਮਨ ਵਿਚ ਆ ਗਈ । **ਦੋਇ ਪਹਰ**=ਦੋ ਪਹਰ । **ਬਾਣੀ...ਕਹੈ**=ਫਿਰ ਆਪਣੀ ਰਚਨਾ ਲਿਖਦੇ ਹਨ। **ਬਸੰਤ ਮਾਹਿ ਲਾਵੈ...**=ਬਸੰਤ ਰੁਤ ਵਿਚਸੁਘੜ ਕੀਰਤਨੀਏ ਇਨ੍ਹਾਂ ਤਿੰਨਾ

ਪਉੜੀਆਂ ਦਾ ਤਰਤੀਬ ਅਨੁਸਾਰ ਕੀਰਤਨ ਕਰਦੇ ਹਨ। **ਬਹੁਰਿ ਗੁਰ ਕੀ..**=ਬਾਕੀ ਗੁਰੂ ਦੀਆਂ ਗੁਰੂ ਜਾਣੇ । **ਕੋ...ਠਾਨੇ**=ਇਸ ਕਰਕੇ ਕੋਈ ਵੀ ਸ਼ੰਕਾ ਮਨ ਵਚ ਨਾ ਕਰ।

**ਸ਼ੰਕੇ=** ਲਿਖਾਰੀ ਦੇ ਲਿਖਣ ਅਨੁਸਾਰ ਸਤਿਗੁਰੂ ਜੀ ਨੇ ਪਰਸ਼ਾਦਾ ਛਕਣ ਦੀ ਕਾਹਲ ਵਿਚ ਵਾਰ ਪੂਰੀ ਕਰਨ ਦਾ ਖ਼ਿਆਲ ਹੀ ਵਿਸਾਰ ਹੀ ਦਿੱਤਾ ? ਅਜੇਹਾ ਲਿਖ ਕੇ ਲਿਖਾਰੀ ਨੇ (੧) ਸਤਿਗੁਰੂ ਪੰਚਮ ਪਾਤਸ਼ਾਹ ਜੀ ਨੂੰ ਬ੍ਰਾਹਮਣੀ ਪੇਟੂਆਂ ਵਾਂਗ ਖਾਣ ਤੋਂ ਫ਼ਰਜ਼ ਕੁਰਬਾਨ ਕਰ ਦੇਣ ਵਾਲੇ, ਬੇਸਬਰੇ ਭੁੱਖੜ ਜ਼ਾਹਰ ਕਰਨ ਤੋਂ ਇਉਂ ਅਨੁਭਵ ਹੁੰਦਾ ਹੈ ਜਿਵੇਂ ਲਿਖਾਰੀ ਨੈ ਸਤਿਗੁਰੂ ਜੀ ਦੇ ਗਉੜੀ ਰਾਗ ਵਿਚਲੇ ਇਸ ਗੁਰੂ ਫ਼ੁਰਿਮਾਨ ਬਾਰੇ-**ਗਉੜੀ ਮਹਲਾ ੫ ॥ ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥ ੧ ॥ ...੪ ॥ ੧੦੭ ॥** {੨੦੧} ਆਪਣੇ ਹਿਰਦੇ ਵਿਚਲੀ ਕਿੜ ਕੱਢਣ ਦਾ ਯਤਨ ਕੀਤਾ ਹੋਵੇ ?

(੨) ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਭੁੱਲੜ ਅਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਅਧੂਰੇ ਕਹਿ ਦਿੱਤਾ ? ਪਦ ਅਰਥ ਲਿਖਣ ਵਾਲੇ ਸਾਡੇ ਸਨਮਾਨ ਜੋਗ ਵੇਦਾਂਤੀ ਜੀ ਨੇ ਲਿਖਾਰੀ ਵਲੋਂ ਲਾਈਆਂ ਇਨ੍ਹਾਂ ਊਜਾਂ ਦਾ ਕੋਈ ਉਤਰ ਨਾ ਲਿਖ ਕੇ, ਉਸ ਨਾਲ ਸਹਿਮਤੀ ਦਰਸਾਈ ਹੈ। ਜਿਸ ਤੋ ਸਤਿੰਗੁਰੂ ਜੀ ਪ੍ਰਤੀ ਬਣੀ ਆਮ ਗੁਰਸਿੱਖ ਪਾਠਕਾਂ ਦੀ ਸ਼ਰਧਾ ਨੂੰ, ਘਾਇਲ ਕਰਦੇ ਰਹਿਣ ਦਾ ਮਾਨੋ ਪੰਥਕ ਤੋਰ ਤੇ ਪੱਕਾ ਸਬਬ ਬਣਾ ਦਿੱਤਾ ਗਿਆ ?

**ਗੁਰਮਤਿ ਵਿਚਾਰਾਂ ;**-(੧) ਪਿਛੇ ਅਸੀਂ ਏਸੇ ਲਿਖਾਰੀ ਦਾ ਲਿਖਿਆ ਪੜ੍ਹ ਆਏ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਣਾ ਲਈ ਆਬਾਦੀ ਤੋਂ ਬਾਹਰ ਜੰਗਲ ਵਿਚ ਇਕਾਂਤ ਥਾਂ ਚੁਣੀ ਗਈ ਸੀ, ਜਿੱਥੇ ਲਾਂਗਰੀ ਅਤੇ ਭਾਈ ਗੁਰਦਾਸ ਜੀ ਤੋਂ ਬਿਨਾ, ਹੋਰ ਸਭ ਨੂੰ ਉਥੇ ਆਉਣ ਦੀ ਸਖ਼ਤੀ ਨਾਲ ਮਨਾਹੀ ਬਾਬਾ ਬੁਢਾ ਜੀ ਰਾਹੀਂ ਕਰ ਭੇਜੀ ਸੀ -(ਚੌਪਈ ਨੰਬਰ-੩੪੪-੩੪੫ ਸਫ਼ਾ ੮੯-੯੦) ਏਨੀਆਂ ਕਰੜੀਆਂ ਪਾਬੰਦੀਆਂ ਵਾਲੇ ਥਾਂ ਐਨ ਉਸ ਸਮੇ ਜਦੋ ਵਾਰ ਲਿਖੀ ਜਾਰਹੀ ਸੀ ਲਾਂਗਰੀ ਵਲੋਂ ਇਕਾਗਰਤਾ ਭੰਗ ਕਤਿੀ ਜਾਣੀ ਵੀ ਅਣਹੋਣੀ ਗੱਲ ਅਨੁਭਵ ਹੁੰਦੀ ਹੈ। ਉਸ ਥਾਂ ਤੇ ਸੋਚ-ਇਸ਼ਨਾਨ, ਬਿਸਰਾਮ, ਲਿਖਾਈ ਆਦ ਦਾ ਸਮਾ ਵੀ ਸਪੱਸ਼ਟ ਤੌਰ ਤੇ ਮੁਕੱਰੱਰ ਕੀਤਾ ਗਿਆ ਹੋਣਾ ਹੈ। ਅਜੇਹੇ ਥਾਂ ਅਚਨਚੇਤ ਪ੍ਰਸਾਦਾ ਲੈ ਕੇ ਲਾਂਗਰੀ ਦੇ ਆ ਜਾਣ ਵਾਲੀ ਗੱਲ ਵੀ ਕਹਾਣੀ-ਘਾੜੇ ਕੂਟ ਬ੍ਰਾਹਮਣ ਦੀ ਆਪਣੀ ਹੀ ਹੀ ਹੈ। ਫਿਰ ਲਿਖਾਰੀ ਕੋਲ ਕੀ ਦਲੀਲ ਹੈ ਕਿ, ਸਤਿਗੁਰੂ ਜੀ ਤਿੰਨਾ ਪਉੜੀਆਂ ਵਿਚ ਹੀ ਵਾਰ ਦੀ ਸਮਾਪਤੀ ਨਹੀਂ ਸਨ ਕਰ ਸਕਦੇ ? ਕੀ, ਵਾਰ ਦੀ ਲਿਖਤ ਤੋਂ ਲਿਖਾਰੀ ਨੂੰ ਜਾਂ (ਲਿਖਾਰੀ ਦੇ ਮਨ-ਘੜਤ ਪਾਤਰ) ਮਨੀ ਸਿੰਘ ਨੂੰ, ਕੋਈ ਸੰਕੇਤ ਮਿਲਿਆਂ ਸੀ ਜਿਸ ਤੋਂ ਵਾਰ ਅਧੂਰੀ ਸਿੱਧ ਹੁੰਦੀ ਹੋਵੇ? ਆਉ ਅਸੀਂ ਵੀ ਰਲ ਮਿਲ ਕੇ ਉਸ ਪਾਵਨ ਵਾਰ ਦੇ ਦਰਸ਼ਨ ਕਰ ਲਈਏ:--

੬੬- **ਬਸੰਤ ਕੀ ਵਾਰ ਮਹਲੁ ੫ ੴ ਸਤਿਗੁਰ ਪ੍ਰਸਾਦਿ ॥ ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥ ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥ ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥ ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥ ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥ ੧ ॥ ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ॥ ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥ ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥ ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥ ੨ ॥ ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥ ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥ ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥ ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥ ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥ ੩ ॥ ੧ ॥ {੧੧੯੩}**

(੧) ਇਕਾਗਰਤਾ ਤੇ ਸਾਵਧਾਨੀ ਨਾਲ ਸਮਝ ਕੇ ਵਾਰ ਪੜ੍ਹਨ ਤੋਂ ਇਸ ਵਾਰ ਦੇ ਅਧੂਰੀ ਹੋਣ ਦਾ ਜ਼ਰਾ ਵੀ ਸੰਕੇਤ ਨਹੀਂ ਮਿਲਦਾ। (੨) ਦੂਜੀ ਗੱਲ, ਵਾਰ ਦੇ ਅੰਤ ਵਿਚ ਜੋੜ '੧' ਦਾ ਹੋਣਾ, ਵਾਰ ਦੀ ਸਮਤਪਤੀ ਦੀ ਘੋਸ਼ਨਾ ਦਾ ਪ੍ਰਤੱਖ ਸੂਚਕ ਹੈ। (੩) ਕੇਵਲ ਤਿੰਨ ਪਉੜੀਆਂ ਹੋਣ ਵਾਲਾ ਢੁੱਚਰ, ਕੀ, ਪਉੜੀਆਂ ਲਿਖਣ ਵਿਚ ਕਿਸੇ ਖ਼ਾਸ ਗਿਣਤੀ ਦੀ ਪਾਬੰਦ ਸੀ ?

## ਪਉੜੀਆਂ ਵਾਲੀਆਂ ਕੁਝ ਪਾਵਨ ਬਾਣੀਆ ਦੇ ਵੇਰਵੇ ਦੇ ਦਰਸ਼ਨ:---

(੧) ਪ੍ਰਿਥਮ ਬਾਣੀ (ਮ:੧)-ਜਪ =੩੮ ।(੨) ਸ੍ਰੀ ਰਾਗ ਕੀ ਵਾਰ ਮ: ੪॥ = ੨੧ ।(੩) ਵਾਰ ਮਾਝ ਕੀ ਮਹਲਾ:੧॥=੨੭ ਪਉੜੀਆਂ।
(੪) ਬਾਵਨ ਅਖਰੀ ਮਹਲਾ: ੫ ॥=੫੫ ।(੫) ਥਿਤੀ ਗਉੜੀ ਮਹਲਾ:੫॥= ੧੭ ।(੬) ਵਾਰ ਆਸਾ ਮਹਲਾ ੧॥=੨੪ ਪਉੜੀਆ।
(੭) ਗੁਜਰੀ ਕੀ ਵਾਰ ਮਹਲਾ:੩॥=੨੨ ।(੮) ਰਾਗ ਗੂਜਰੀ ਵਾਰ ਮ; ੫॥=੨੧ ।(੯) ਵਡਹੰਸ ਕੀ ਵਾਰ ਮਹਲਾ:੪॥=੨੧ ਪਉੜੀਆਂ।
(੧੦) ਰਾਗ ਸੋਰਠ ਵਾਰ ਮ: ੪॥=੨੯ ।(੧੧)ਬਿਲਾਵਲ ਕੀ ਵਾਰ ਮਹਲਾ ੪॥=੧੩।(੧੨) ਰਾਮਕਲੀ ਕੀ ਵਾਰ ਮ: ੫॥=੨੨ ਪਉੜੀਆਂ।
(੧੩) ਵਾਰ ਰਾਇ ਬਲਵੰਡ ਸਤਾਡੂੰਮ=੮। (੧੪) ਰਾਗ ਮਾਰੂ ਵਾਰ ਮਹਲਾ ੫॥=੨੩। (੧੫)ਬਸੰਤ ਕੀ ਵਾ ਮ:੫॥=੩
(੧੬)ਸਾਰੰਗ ਕੀ ਵਾਰ ਮ:੪॥=੩੬। ਮਲਾਰ ਕੀ ਵਾਰ ਮ: ੧॥=੨੮ ਇਸ ਤਰ੍ਹਾਂ ਸਿੱਧ ਹੈ ਕਿ ਵਾਰਾਂ ਵਿਚ ਪਉੜੀਆਂ ਦੀ ਗਿਣਤੀ ਕਿੰਨੀ

ਹੋਵੇ, ਅਜੇਹੀ ਕੋਈ ਪਾਬੰਦੀ ਨਹੀਂ ਸੀ। ਨਿਰਮੂਲ ਕਹਾਣੀਆਂ ਗੰਢਣ ਵਿਚ ਨਿਪੁੰਨ, ਗੁਰਮਤਿ ਦੇ ਮੁਢਲੇ ਵੈਰੀ ਦਾ ਵੰਸ਼ਕ, ਇਹ ਲਿਖਾਰੀ ਅਜੇਹੀਆਂ ਫ਼ਜ਼ੂਲ ਉਕਤੀਆਂ ਦੁਆਰਾ ਸਤਿਗੁਰਾਂ ਪ੍ਰਤੀ ਜਾਂ, ਗੁਰੂ ਬਾਣੀ ਪ੍ਰਤੀ ਸ਼ੰਕੇ ਪੈਦਾ ਕਰਕੇ ਗੁਰਮੁਖਾਂ ਦੇ ਹਿਰਦੇ ਵਲੂੰਧਰ ਰਿਹਾ ਹੈ। ਇਸ, ਪਾਵਨ ਵਾਰ ਪ੍ਰਤੀ ਅਥਵਾ ਗੁਰੂਬਾਣੀ ਪ੍ਰਤੀ ਸ਼ੰਕੇ ਖੜੇ ਕਰਨ ਵਾਸਤੇ ਛੱਡਿਆਂ ਲਿਖਾਰੀ ਦਾ ਇਹ ਜ਼ਹਿਰੀ 'ਤੀਰ' ਉਲਟਾ ਉਸੇ ਦੀ ਕੁਟਲ-ਝੂਠ ਦੇ ਕੋਟਿ ਵਿਚ ਮਘੋਰੇ ਕਰ ਰਿਹਾ ਹੈ।।

ਵਾਰਾ ਦੀ ਰਚਨਾ ਸਦਾ ਤੋਂ ਸਲੋਕਾਂ ਤੋਂ ਬਿਨਾਂ ਹੀ ਹੋਇਆ ਕਰਦੀ ਸੀ। ਸ੍ਰੀਰਾਗ ਦੀ ਵਾਰ ਤੋਂ ਅਰੰਭ ਹੋ ਕੇ ਲਗ-ਪਗ ਸਾਰੀਆਂ ਦੀਆਂ ਪਉੜੀ ਨਾਲ ਜੁੜੇ ਸਲੋਕਾਂ ਦੀ ਚੋਣ ਪੰਚਮ ਪਾਤਸ਼ਾਹ ਜੀ ਨੇ ਆਪ ਹੀ ਕੀਤਾ ਸੀ। ਸਤੇ ਬਲਵੰਡ ਦੀ ਜਿਸ ਵਾਰ ਨੂੰ ਲਿਖਾਰੀ ਨੇ ਸਾਰੇ ਦੁਖਾਂ ਦਾ ਨਾਸ ਕਰਨ ਵਾਲੀ ਲਿਖਿਆ ਹੈ, ਉਹ ਵੀ ਕੇਵਲ ਅੱਠ ਪਉੜੀਆਂ ਦੀ ਹੀ ਹੈ। ਜਦ ਕਿ ਹੋਰ ਸਾਰੀਆਂ ਵਾਰਾ ਵੱਧ ਪਉੜੀਆਂ ਵਾਲੀਆਂ ਹਨ। ਸੋ ਨਾ ਪੰਚਮ ਪਾਤਸ਼ਾਹ ਜੀ ਭੁੱਲੇ ਅਤੇ ਨਾ ਸਤਿਗੁਰੂ ਗ੍ਰੰਥ ਸਾਹਿਬ ਅਧੂਰੇ। ਸਾਰਾਂ ਝੰਜਟ ਲਿਖਾਰੀ ਨੇ ਅਤੇ ਸਾਡੀ ਜਥੇਦਾਰੀ ਨੇ ਹੀ ਖੜਾ ਕੀਤਾ ਹੋਇਆ ਹੈ।

**ਉਧਰ ਲਾਹੌਰ** ਵਿਖੇ ਭਾਈ ਲਧੇ ਤੋਂ ਗ੍ਰੰਥ ਰਚੇ ਜਾਣ ਦੀ ਸੋਭਾ ਸੁਣ ਕੇ, ਕਾਨ੍ਹਾਂ, ਛੱਜੋ, ਸ਼ਾਹ ਹੁਸੈਨ ਅਤੇ ਪੀਲੂ ਨਾਮਕ ਉਸ ਸਮੇ ਦੇ ਮਸ਼ਹੂਰ ਕਵੀ ਵੀ ਆਪਣੀਆਂ ਨਜ਼ਮਾ ਨੂੰ ਗੁਰਬਾਣੀ ਵਿਚ ਥਾਂ ਦਿਵਾਉਣ ਲਈ ਸਤਿਗੁਰੂ ਜੀ ਕੋਲ ਪੁੱਜੇ ਲਿਖਾਰੀ ਨੇ ਦਰਸਾਏ ਹਨ। ਅਖੇ, ਮਰ ਮੁੱਕ ਚੁੱਕੇ, ਕਬੀਰ, ਨਾਮਦੇਵ, ਰਵਿਦਾਸ ਆਦਿ ਭਗਤਾਂ ਦੀ ਬਾਣੀ ਚਾੜ ਲਈ ਹੈ ਅਸੀਂ ਜਿਹੜੇ ਜੀਊਂਦੇ ਜਾਗਦੇ ਲੋਕਾਂ ਵਿਚ ਵਿਚਰ ਰਹੇ ਹਾਂ ਸਾਡੀ ਬਾਣੀ ਉਸ ਗ੍ਰੰਥ ਵਿਚ ਕਿਵੇਂ ਨਾ ਚੜ੍ਹੇ ? (ਜਦ, ਲਿਖਾਰੀ ਨੇ ਆਪ ਹੀ ਲਿਖਿਆ ਹੈ, ਕਿ, ਜਿੱਥੇ ਗ੍ਰੰਥ ਸਾਹਿਬ ਜੀ ਦੀ ਰਚਨਾ ਹੋ ਰਹੀ ਸੀ ਉਸ 'ਰਾਮਸਰ' ਵਿਖੇ, ਸਿਵਾਏ ਭਾਈ ਗੁਰਦਾਸ ਜੀ ਅਤੇ ਇਕ ਲਾਂਗਰੀ ਦੇ, ਸਾਹਿਬਜ਼ਾਦਾ ਹਰਿਗੋਬਿੰਦ ਅਥਵਾ ਮਾਤਾ ਗੰਗਾ ਜੀ ਸਮੇਤ ਸਭ ਦਾ ਦਾਖ਼ਲਾ ਸਤਿਗੁਰੂ ਜੀ ਬੰਦ ਕਰ ਰਿੱਤਾ ਹੋਇਆ ਸੀ ਤਾਂ ਇਨ੍ਹਾਂ ਕਥਿਤ ਭਗਤਾਂ ਨੂੰ ਉਹੀ ਲਿਖਾਰੀ ਕਿੱਧਰ ਦੀ ਲੈ ਵੜਿਆ ?) ਆਪਣੀ ਹਉਮੈ ਦੇ ਕਾਰਨ ਉਨ੍ਹਾਂ ਨੇ ਅਸਫਲ ਤਾਂ ਮੁੜਨਾ ਹੀ ਸੀ, ਪਰ ਲਿਖਾਰੀ ਨੇ ਏਥੇ ਵੀ ਗੁਰਮਤਿ ਵਿਰੋਧੀ ਬਿੱਪ੍ਰੀ 'ਸਰਾਪਾਂ ਦੇ ਵਟਾਂਦਰੇ ਦੀ ਗੱਲ, ਸਦਾ ਹੀ ਨਿਰਵੈਰ ਅਕਾਲ ਪੁਰਖ ਜੀ ਦੇ ਭਾਣੇ ਵਿੱਚ ਵਿਚਰਦੇ ਸਰਬੱਤ ਦੇ ਭਲੇ ਦੀਆਂ ਅਰਦਾਸਾਂ ਕਰ ਰਹੇ ਸਭਨਾਂ ਦੇ ਸ਼ਾਂਝੇ, ਸਾਰਿਆਂ ਦੇ ਸੱਜਣ ਸਤਿਗੁਰੂ ਜੀ ਦੇ ਪਾਵਨ ਨਾਮਣੇ ਨਾਲ ਮੜ੍ਹ ਦਿਤੀ ਹੈ। ਸਤਿਗੁਰੂ ਜੀ ਨੇ ਕਾਨ੍ਹੇ ਕਵੀ ਦੇ ਕਵਿਤਾ-ਰੂਪ ਬਚਨ ਗੁਰਮਤਿ ਦੀ ਕਸਵੱਟੀ ਤੇ ਪੂਰੇ ਉੱਤਰਦੇ ਨਾ ਵੇਖ ਕੇ ਜਦ ਰੱਦ ਕਰ ਦਿੱਤੇ ਤਾਂ :--

ਕਾਨ੍ਹੇ ਕਹਾ ਹਮ ਬੈਨ ਹਟਾਏ । ਤੁਰਕ ਹਾਥ ਤੁਮ ਲਹੇ ਸਜਾਏ ।
ਸ੍ਰੀ ਗੁਰ ਕਹਾ ਦੇਹ ਥਿਰ ਨਾਹੀ । ਤੁਮ ਹੀ ਰਹੋ ਪੈਂਡ ਕੇ ਮਾਹੀ ॥੫੬੨॥

ਪਹਿਲੀ ਪੰਗਤੀ ਤੋਂ ਹਿਰਦਾ ਦੁਖੀ ਹੋਣ ਦਾ ਕਾਰਨ ਇਹ ਹੈ ਕਿ, ਪਹਿਲਾਂ ਇਹ ਕੁਟਲ ਲਿਖਾਰੀ, ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਨੂੰ ਦਹੀਂ ਵਿਚ ਜ਼ਹਿਰ ਦੇਣ ਦੇ ਯਤਨ ਵਾਲੇ ਪ੍ਰਸੰਗ ਵਿਚ, ਪਿਸਤੇ ਕੁੱਤੇ ਨਾਲ ਹੋਇਆ ਪੰਚਮ ਪਾਤਸ਼ਾਹ ਜੀ ਦਾ ਅਜੇਹਾ ਬਚਨ-ਬਿਲਾਸ ਦਰਸਾਇਆ ਹੈ ਜਿਸ ਵਿਚ ਕੁੱਤਾ ਗੁਰਦੇਵ ਜੀ ਦੀ ਸ਼ਹਾਦਤ ਦਾ ਮਖ਼ੌਲ ਉਡਾਉਂਦਾ ਹੈ। ਹੁਣ ਆਉ ਉਪਰੋਕਤ ਚੌਪਈ ਬਾਰੇ ਗੁਰਮਤਿ ਅਰਥ-ਵਿਚਾਰਾ ਸਮਝੀਏ:- (ਸੰਪਾਦਕ ਮਹਾਂਪੁਰਖਾਂ ਵਲੋਂ ਟੂਕ ਵਿ ਲਿਖੇ ਅਰਥਾਂ ਦੇ ਅਧਾਰ ਤੇ ਲਿਖੇ- ਅਰਥ:-ਕਾਨ੍ਹੇ ਨੇ ਅਖਿਆ ਮੇਰੇ ਬੋਲਾਂ ਨੂੰ ਰਦ ਕੀਤਾ ਹੈ ਤੂੰ ਤੁਰਕਾਂ ਦੇ ਹੱਥੋਂ ਸਜ਼ਾ ਪਾਵੇਂਗਾ, {ਅਗੋਂ ਜਵਾਬ ਵਿੱਚ ਉਸ ਪਰਮ ਦਇਆਲੂ ਗੁਰਦੇਵ ਜੀ ਦੇ ਬਚਨ ਜਿਨ੍ਹਾਂ ਦਾ ਸੰਸਾਰ ਲਈ ਇਹ ਉਪਦੇਸ਼ ਹੈ:-'**ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ॥(ਸੁਖਮਨੀ)}-ਸ੍ਰੀ ਗੁਰੂ ਜੀ ਨੇ ਆਖਿਆ ਸਰੀਰ ਸਦਾ ਰਹਿਣ ਵਾਲਾ ਨਹੀਂ ਤੂੰ ਰਸਤੇ ਵਿੱਚ ਹੀ ਰਹਿ ਜਾਣਾ ਹੈ।੫੬੨॥ ਇਹ ਬਚਨ ਉਸ ਗੁਰਦੇਵ ਜੀ ਦੇ ਮੁਖਾਰਬਿੰਦ ਵਿਚ** ਜੋ, ਇਕ ਸਾਰ ਗੁਰਮਤਿ ਦੇ ਸਚੇ ਵਿਚ ਢਲੀ ਹੋਈ ਅਪਣੀ ਜੀਵਨ ਮਰਿਯਾਦਾ ਤੋਂ ਮਨੁੱਖ ਦੇ ਆਚਰਨ ਨੂੰ 'ਖਿਮਾ' ਅਤੇ 'ਧੀਰਜ' ਜਿਹੇ ਦੈਵੀ ਗੁਣਾਂ ਨਾਲ ਲਬਾ-ਲਬ ਭਰ ਰਹੇ ਹਨ। ਕੀ, ਪੰਚਮ ਸਤਿਗੁਰੂ ਨਾਨਕ ਸਾਹਿਬ ਜੀ, ਕਾਨ੍ਹੇ ਭਗਤ ਤੋਂ ਸਰਾਪ-ਰੂਪ 'ਗਾਲੀ' ਸੁਣ ਕੇ ਕ੍ਰੋਧਵਾਨ ਹੋ ਗਏ ? ਇਸ ਕੁਟਲ ਲਿਖਾਰੀ ਨੇ ਮੋੜਵਾਂ ਸਰਾਪ ਦਿੰਦੇ ਦਰਸਾ ਦਿੱਤੇ ? ਪਰਮ-ਸੁਧਾਰਕ ਸਤਿਗੁਰੂ ਅਰਜੁਨ ਸਾਹਿਬ ਜੀ ਤਾਂ ਸੰਸਾਰੀਆਂ ਕੋਲੋਂ ਉਸ ਥਾਂ ਦਾ ਪਤਾ ਪੁੱਛ ਰਹੇ ਹਨ ਜਿਥੇ ਗਾਲੀ ਸੁਣ ਕੇ ਉਨ੍ਹਾਂ ਨੂੰ ਅਜੇਹਾ ਬਿਖੜਾ ਫੱਟ ਲਗਿਆ ਕਿ. ਉਹ ਕ੍ਰੋਧ-ਰੂਪ ਮੂਰਖਤਾਈ ਤੋਂ ਕਾਰਨੇ ਲੋਕਾਂ ਲਈ ਤਮਾਸ਼ਾ ਬਣ ਗਏ ਯਥਾ:-**ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥੧॥**{੨੧੯} ਕਿਸੇ ਦੇ ਮੂੰਹੋ ਗਾਲੀ ਸੁਣਨ ਤੋਂ ਤੈਨੂੰ ਕਿਸ ਥਾਂ ਅਜੇਹਾ ਜ਼ਖ਼ਮ ਹੋ ਗਿਆ ਜੋ ਏਡਾ ਕ੍ਰੋਧਵਾਨ ਹੋ ਗਿਆ ਹੈਂ ?=**ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ ॥{ਮਾਰੂ ਮ: ੫ । ੯੯੯}**

ਦੋਹਰਾ ॥ ਅਗਮ ਪੌਨ ਚਾਲੀ ਤਬੈ ਕਾਨ੍ਹਾ ਰਥਹ ਗਿਰਾਇ । ਰਥ ਚੱਕ੍ਰ ਤਰ ਸਿਰੁ ਅਯੋ ਮਰਯੋ ਮਿਝ ਨਿਕਸਾਇ ॥੫੭੩॥

ਸਤਿਗੁਰਾਂ ਦੇ ਬਚਨ ਸਨ ਕਿ, ਜਾਂ ਕਿਸੇ ਨਿਰਦਈ ਕਾਤਲ ਦਾ ਛਡਆ ਅਮੋਗ ਬਾਣ ? ਵਾਹ ਲਿਖਾਰੀ ਜੀ ਉਸ ਗੁਰਦੇਵ ਜੀ ਪਾਵਨ ਨਾਮਣੇ ਨਾਲ ਅਜੇਹਾ ਅਨਰਥ ਜੋ ਹਨ ਹੀ ਖਿਮਾ ਧੀਰਜ ਦੇ ਮੁਜੱਸਮੇ । ਲਿਖਾਰੀ ਦਾ ਸਾਰਾ ਝੂਠ ਤੁਫ਼ਾਨ ਕੇਵਲ ਗੁਰਮਤਿ ਦੀ ਰੂਪ ਰੇਖਾ ਵਿਗਾੜਨ ਵਾਸਤੇ ਹੀ ਇਸ ਪੁਸਤਕ ਦੇ ਰੂਪ ਵਿਚ ਵਰਤਾਇਆ ਜਾ ਰਿਹਾ ਹੈ। ਜੋਦੜੀਸ਼ਆਂ ਹਨ ਕੇ ਹੇ ਦਾਤਾਰ ਜੀ ! ਔਝੜੇ ਪੈ ਚੁੱਕੇ ਆਪਣੇ ਇਸ ਨਿਸ਼ਕਪਟ ਸਿੰਘਾਂ ਵਾਲੇ ਪੰਥ ਦੀ ਰਖਿਆ ਕਰੋ--

## ੪੪- ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਕਾਰਜ ਇਸ ਲਿਖਾਰੀ ਲਈ ਇਕ ਤਮਾਸ਼ਾ ?

ਪਹਿਲਾਂ ਕਾਂਸ਼ੀ ਤੋਂ ਕ੍ਰਿਸ਼ਨ ਲਾਲ ਤੇ ਹਰਿ ਲਾਲ, ਦੋ ਬ੍ਰਾਹਮਣ ਭਾਈ, ਚਰਚਾ ਕਰਨ ਆ ਵੜੇ। ਜਿਨ੍ਹਾਂ ਤੋਂ ਸਤਿਗੁਰਾਂ ਦੀ ਉਸਤਤਿ ਦੇ ਬਹਾਨੇ ਬ੍ਰਾਹਮਣੀ ਮਿਥਿਹਾਸ ਦੇ ਸਾਰੇ ਕਥਿਤ ਅਵਤਾਰ-ਭਗਵਾਨਾਂ ਦਾ ਜਾਪ ਲਿਖ ਲਿਆ। ਫਿਰ ਉਨ੍ਹਾਂ ਨੂੰ ਸਿਦਕ ਮੁਕਤਿ ਦਾ ਵਰ ਦੇ ਕੇ ਪ੍ਰਸੰਨ ਚਿਤ ਕਾਂਸ਼ੀ ਮੋੜ ਦੇਣ ਦੀ ਝੂਠ-ਵਾਰਤਾ ਲਿਖੀ (ਚੌਪਈ ੫੮● ਤੋਂ ੫੯੬) ਫਿਰ ਅਗਲੀ ਦੁਨੀਆਂ ਵਿਚੋਂ ਸਾਰੇ ਭਗਤ ਪਰਤ ਆਏ ਚਰਚਾ ਕਰਨ ਲਈ। ਉਨ੍ਹਾਂ ਦੀਆਂ ਗਿਆਨ ਭਰੀਆਂ ਗੱਲਾਂ ਤੋਂ ਸਤਿਗੁਰੂ ਜੀ ਨੇ ਬੜਾ ਸੁਖ ਮਾਣਿਆ-ਯਥਾ-'**ਕ੍ਰਿਪਾਸਿੰਧ ਅਤਿਸੈ ਸੁਖੁ ਪਾਈ।**' ਏਸੇ ਲਿਖਾਰੀ ਦਾ ਲਿਖਿਆ ਪਾਠਕਾਂ ਨੂੰ ਯਾਦ ਹੈ ਕਿ, ਸਤਿਗੁਰਾਂ ਨੇ ਸਾਰੀ ਗੁਰਬਾਣੀ ਨੂੰ ਇਕ ਥਾਂ ਕਰਕੇ, ਕੇਵਲ ਇਕੋ ਗ੍ਰੰਥ ਦੀ ਰਚਨਾ ਕਰਨ ਦਾ ਐਲਾਨ ਕਰਕੇ ਚੰਗੇ ਇਕਾਂਤ ਵਾਲੇ ਥਾਂ ਦੀ ਭਾਲ ਕੀਤੀ ਅਤੇ ਉਸ ਥਾਂ ਦੇ ਅਜੇਹੇ ਪੱਕੇ ਨਿਯੱਮ ਬਣਾਏ ਜਿਨ੍ਹਾਂ ਤੋਂ ਸਪੱਸ਼ਟ ਸੀ ਇਸ ਮਹਾਨ ਕਾਰਜ ਦੇ ਪੂਰੇ ਹੋਣ ਤੱਕ ਉਸ ਥਾਂ ਤੇ ਹੋਰ ਵਾਧੂ ਝੰਜਟ ਕੋਈ ਨਹੀਂ ਪੈਣ ਦਿੱਤਾ ਜਾਵੇਗਾ। ਪਰ ਕੀ ਕਾਰਨ ਹੈ ਕਿ, ਸਭ ਕੁਝ ਉਨ੍ਹਾਂ ਬਚਨਾ ਦੇ ਵਿਪ੍ਰੀਤ ਹੁੰਦਾ ਦਰਸਾਇਆ ਜਾ ਰਿਹਾ ਹੈ ? ਕੋਈ ਨ ਕੋਈ ਨਵੀਂ ਤੋਂ ਨਵੀ ਧੰਙਾਣੇ ਦੀ ਮੁਦਾਖ਼ਲਤ, (Trespass) ਨਿਰੰਤਰ ਹੁੰਦੀ ਦਰਸਾਈ ਜਾ ਰਹੀ ਹੈ। ਜੇ ਜੀਉਂਦੇ ਸੰਸਾਰੀਆਂ ਵਿਚੋਂ ਕੋਈ ਨਾ ਆਇਆ ਤਾਂ ਦੇ ਤਿਆਗ ਕੇ ਪਰਲੋਕ ਸਿਧਾਰ ਚੁਕਿਆਂ ਵਿਚੋਂ ਪਰਤ ਆਉਣ ਦਾ (ਕਾਦਰ ਦੇ ਅੱਟੱਲ ਨੇਮਾਂ ਦੇ ਉਲਟ,) ਬ੍ਰਾਹਮਣੀ ਪੁਰਾਣਾ ਵਾਲਾ ਝੂਠ-ਡਰਾਮਾ ਰਚ ਲਿਆ। ਕਈ ਸਾਲ ਪਹਿਲਾਂ ਚਲਾਣਾ ਕਰ ਗਏ ਹੋਏ, ਵਾਪਸ ਪਰਤ ਆਉਣ ਵਾਲੀ, ਭਗਤਾਂ ਦੀ ਅਣਹੋਣੀ ਕਹਾਣੀ ਲਿਆ ਵਾੜੀ? ਅਜੇ ਭਗਤ ਵਿਦਾ ਨਹੀਂ ਸਨ ਹੋਏ ਤਾਂ ਅਚਨਚੇਤ ਸਤਿਗੁਰੂ ਜੀ, ਭਾਈ ਗੁਰਦਾਸ ਨੂੰ ਇਹ ਕਹਿੰਦੇ ਦਰਸਾ ਦਿੱਤੇ -'**ਦੋਇ ਜਾਮ ਤੁਮ ਇਹਾਂ ਰਹਾਵੋ । ਬਹੁਰੋ ਨਿਜ ਬਾਨੀ ਪ੍ਰਗਟਾਵੋ**'-ਤੁਸੀ ਕੇਵਲ ਦੋ ਘੜੀਆਂ ਹੀ ਸਾਡੇ ਕੋਲ ਠਹਿਰ ਕੇ ਫਿਰ ਆਪਣੀ ਬਾਨੀ ਰਚਦੇ ਰਹੇ ਹੋ । ਜਾਉ ਛੇਤੀ ਲਿਆਵੋ ਅਸੀਂ ਵੀ ਵੇਖੀਏ ਕਿ ਤੁਸਾਂ ਕੀ ਲਿਖਿਆ ਹੈ? ਭਾਈ ਜੀ ਬੜੇ ਪ੍ਰਸੰਨ ਚਿਤ ਝੱਟ ਆਪਣੀ ਰਚਨਾ ਲੈ ਆਏ। ਵੇਖ ਕੇ, ਸਾਰੇ ਭਗਤ ਵੀ ਬੜੇ ਖ਼ੁਸ਼ ਹੋਏ । ਹਿਰਦੇ ਤੋਂ ਬੜੇ ਸੁਖੀ ਹੋ ਕੇ, ਸਤਿਗੁਰਾਂ ਨੇ ਭਾਈ ਜੀ ਨੂੰ ਜੋ ਆਖਿਆ, ਲਿਖਾਰੀ ਦੀ ਹੀ ਬੋਲੀ ਵਿਚ:--

ਦੋਹਰਾ॥ ਦਿਖਿ ਪ੍ਰਸੰਨ ਸਤਿਗੁਰ ਭਏ ਭਗਤ ਸਭੀ ਹਰਖਾਏ । ਸ੍ਰੀ ਮੁਖਿ ਤਬ ਸ੍ਰੀ ਗੁਰ ਕਹਾ ਭਾਈ ਕੋ ਸੁਖੁ ਪਾਇ॥੬●੨॥
ਨਿਜ ਬਾਨੀ ਚਾੜ੍ਹੋ ਤੁਮੇ ਗੁਰੂ ਗ੍ਰਿੰਥ ਕੇ ਮਾਹਿ । ਨਰ ਨਾਰੀ ਜੋਊ ਪੜ੍ਹੈ, ਮੁਕਤਿ ਭੁਗਤਿ ਫਲ ਪਾਹਿ ॥੬●੩॥

ਵੇਦਾਂਤੀ ਜੀ ਦੇ ਲਿਖੇ ਅਰਥਾਂ ਦੇ ਅਧਾਰ ਤੇ ਅਰਥ:-ਭਾਈ ਗੁਰਦਾਸ ਜੀ ਦੀ ਬਾਣੀ ਵੇਖ ਕੇ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਅਤੇ ਪਰਲੋਕ ਵਿਚੋਂ ਪਰਤ ਕੇ ਆਏ ਹੋਏ ਸਾਰੇ ਭਗਤ ਵੀ ਬੜੇ ਖ਼ੁਸ਼ ਹੋਏ। ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਅਖਿਆ ਕਿ ਤੂੰ ਆਪਣੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹ ਲੈ। ਤਾਂ ਜੋ ਜਿਹੜਾ ਦੀ ਤੀਵੀਂ ਮਰਦ ਤੇਰੀ ਬਾਣੀ ਪੜ੍ਹੇਗਾ ਉਹ ਸੰਸਾਰ ਦੇ ਬੰਧਨਾਂ ਤੋਂ ਖ਼ਲਾਸੀ ਪਾਏ ਅਤੇ ਦੁਨਿਆਵੀ ਪਦਾਰਥਾਂ ਦਾ ਫਲ ਪ੍ਰਾਪਤ ਕਰ ਲੈਣਗੇ।੬●੩॥

ਹੇ ਪਰਮ ਸਤਿਕਾਰਯੋਗ ਵੇਦਾਂਤੀ ਜੀਓ ! ਇਹ ਵੀ ਸਪੱਸ਼ਟ ਕਰ ਦੇਣਾ ਸੀ ਕਿ, ਦੁਨਿਆਵੀ ਪਦਾਰਥਾਂ ਤੋ ਛੁੱਟ ਹੋਰ ਸੰਸਾਰੀ ਬੰਧਨ ਕਿਹੜੇ ਹੁੰਦੇ ਹਨ ? ਔਲਾਦ ਜ਼ਮੀਨ ਅਤੇ ਬਾਕੀ ਧਨ ਦੌਲਤ ਹੀ ਤਾਂ ਅਸਲੀ ਬੰਧਨ ਹਨ । ਜੇ ਭਾਈ ਗੁਰਦਾਸ ਦੀ ਬਾਣੀ ਪੜ੍ਹਨ ਤੇ ਉਨ੍ਹਾਂ ਪਦਾਰਥਾਂ ਦੇ ਖੁਲ੍ਹੇ ਗੱਫੇ ਮਿਲਦੇ ਰਹਿਂਚ ਹਨ ਤਾਂ ਫਿਰ ਖ਼ਲਾਸੀ ਕਿਸ ਕੈਦ ਤੋ ਮਿਲਦੀ ਸੀ ? ਕਿਹੜਾ ਆਖੇ ਰਾਣੀਏ ਅਗਾ ਢੱਕ।

ਆਪਣੀ ਬਾਣੀ ਚਾੜ੍ਹਹ ਲੈਣ ਲਈ ਸਤਿਗੁਰਾਂ ਨੇ ਭਾਈ ਜੀ ਨੂੰ ਤਿੰਨ ਵਾਰੀ ਆਖਿਆ ਪਰ ਉਨ੍ਹਾਂ ਨੇ ਗੁਰੂ ਬਾਣੀ ਦੀ ਬਰਾਬਰੀ ਵਾਲੀ ਗੱਲ ਨਾ ਮੰਨੀ । ਤਾਂ ਪ੍ਰਸੰਨ ਹੋ ਕੇ ਗੁਰਦੇਵ ਜੀ ਨੇ ਇਉ ਫ਼ੁਰਮਾਨ ਕੀਤਾ:-

ਭਾਈ ਜੀ ਸੁਨੀਏ ਨਿਰਧਾਰਾ । ਤੁਮਰੀ **ਬਾਨੀ ਅਪਰ ਅਪਾਰਾ ।**
ਮਨੁਹ ਗ੍ਰਿੰਥ ਕੋ ਟੀਕਾ ਭਯੋ । ਯਾਹਿ ਪੜੇ ਦੁਖ ਸਗਲਾ ਗਯੋ ॥੬●੭॥

ਨਿਰਧਾਰਾ=ਨਿਸਚੇ ਪੂਰਵਕ । ਆਪਰ ਅਪਾਰਾ=ਪਰੇ ਤੋਂ ਪਰੇ।

ਦੋਹਰਾ॥ ਜੀਵ ਟੂਟੇ ਕੋ ਮੇਲਿ ਹੈ ਤੁਮ ਬਾਨੀ ਨਿਰਧਾਰ । ਸਿੱਖੀ ਪ੍ਰਾਪਤਿ ਹੋਇ ਤਿਹ ਜੋਊ ਪੜ੍ਹੇ ਹਿਤੁ ਧਾਰਿ ॥੬●੮॥

ਜਨਮ ਮਰਨ ਸੰਸਾ ਮਿਟੈ ਤੁਮ ਬਾਣੀ ਪਰਤਾਪ । ਐਸੇ ਕਹਿ ਦਸਖ਼ਤ ਕਰੇ ਤਿਸੀ ਅਦਿ ਗੁਰ ਅਪਿ॥੬●੯॥

**ਸ਼ੰਕੇ=** ਜੇ ਭਾਈ ਗੁਰਦਾਸ ਜੀ ਦੀ ਬਾਣੀ 'ਅਪਰ ਅਪਾਰਾ' ਹੈ, ਤਾਂ ਗੁਰੂਬਾਣੀ ਦਾ ਦਰਜਾ ਆਪਣੇ ਆਪ ਨੀਵਾਂ ਹੋ ਗਿਆ । ਜਦ ਭਾਈ ਜੀ ਦੀ ਰਚੀ ਬਾਣੀ ਪੜ੍ਹਨ ਮਾਤਰ ਨਾਲ ਸਭ ਪ੍ਰਾਪਤੀਆਂ ਹੋ ਜਾਣੀਆਂ ਹਨ ਤਾਂ ਗੁਰੂ ਬਾਣੀ ਗਿਆਨ ਦਾ ਅਰਥ ਕੀ ਬਚਿਆ ? ਸਾਡੇ ਸਨਮਾਨਯੋਗ ਜਥੇਦਾਰ ਸਾਹਿਬਾਨ ਜੀ ਦਾ ਇਹ "ਗੁਰਮੁਖ ਲਿਖਾਰੀ", ਕਿਸ ਅਜੀਬ ਕੁਟਲਤਾ ਨਾਲ ਗੁਰੂ ਬਾਣੀ ਨੂੰ ਨਿਸਫ਼ਲ ਦਰਸਾਈ ਤੁਰਿਆ ਜਾ ਰਿਹਾ ਹੈ ?

੬੭- **ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥**
**ਹਉਮੈ ਜਾਇ ਸਬਦਿ ਘਰੁ ਲਹੀਐ ॥੧॥ਰਹਾਉ॥**{੯●੪}-੨

# ੪੫- ਸਤਿਗੁਰੂ ਜੀ ਵਲੋਂ ਬਿਵਰਜਤ ਅਸਥਾਨ ਵਿਚ ਹੁਣ ਚਾਰੇ ਵੇਦ ਆ ਵੜੇ-

ਸਤਿਗੁਰੂ ਜੀ ਵਲੋਂ ਲੱਗੀ ਪਾਬੰਦੀ ਦੀ ਕੋਈ ਪਰਵਾਹ ਨਾ ਕਰਦਿਆਂ ਉਸੇ ਬਿਵਰਜਤ ਅਸਥਾਨ ਸ੍ਰੀ 'ਰਾਮਸਰ' ਵਿਖੇ ਹੁਣ ਬ੍ਰਾਹਮਣ ਦੇ "**ਬਹੁਰੂਪੀਏ* 'ਵੇਦ' ਭੱਟ ਬਣ** ਆਏ। **ਇਹ ਬ੍ਰਾਹਮਣੀ ਵੇਦ ਜੇ ਜ਼ਰਾ ਵੀ ਸੰਗ ਮੰਨਦੇ ਹੁੰਦੇ ਤਾਂ ਉਸ ਪਾਵਨ ਅਸਥਾਨ ਤੇ ਕਦੇ ਪੈਰ ਵੀ ਨਾ ਰੱਖਦੇ ਜਿਥੇ** ਉਨ੍ਹਾਂ ਦੇ ਵਿਰੁੱਧ ਬੜੇ ਕਰੜੇ ਬਚਨ ਉਸੇ ਗੁਰੂ ਗ੍ਰੰਥ ਸਾਹਿਬ ਦਾ ਦਾ ਹਿੱਸਾ ਬਣਾ ਕੇ ਸ਼ਰਧਾਲੂਆਂ ਲਈ ਪਾਵਨ ਪਵਿੱਤਰ ਗੁਰੂਬਾਣੀ ਬਣਾ ਦਿੱਤੇ ਹੋਏ ਸਨ। ਉਦਾਰਣ ਵਜੋ:-(੧)- **'ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥ ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧●੪॥'** (੨) **-ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ ॥੧॥**{੩੨੮}- (੩)**-ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥ ਮਨਮੁਖ ਪਾਖੰਡਿ ਭਰਮਿ ਵਿਗੁਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥ ੬ ॥**{੮੪੪}-(੪)**-ਗਉੜੀ ਮਹਲਾ ੧ ॥ ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥ ਤੀਨਿ ਅਵਸਥਾ ਕਹਹਿ ਵਖਿਆਨੁ ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥ ੧ ॥**{੧੫੩}-ਅਤੇ ਗੁਰਮਤਿ ਦਾ ਪੱਕਾ ਸਿਧਾਂਤ ਮੰਨ ਲੈਣ ਲਈ ਮਿਥੇ ਟੀਚੇ ਦਾ ਪੰਜਵਾਂ ਗੁਰੂ ਸ਼ਬਦ-(੫)**-ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥ ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥**{੧੩੭੭} ਇਸ ਤਰ੍ਹਾਂ ਗੁਰਬਾਣੀ ਵਿਚ ਵੇਦਾਂ ਲਈ ਤ੍ਰਿਸਕਾਰ ਥਾਂ ਥਾਂ ਤੇ ਮਿਲਦਾ ਹੈ ਪਰ ਇਨ੍ਹਾਂ ਦਾ ਸਵਾਗਤ ਕੀਤਾ ਕਿਸੇ ਥਾਂ ਨਹੀਂ ਹੈ। ਪਤਾ ਨਹੀ ਬ੍ਰਾਹਮਣ ਦੇ ਵੇਦ ਝੂਠ-ਰੂਪ ਭੇਖ ਦਾ ਸਹਾਰਾ ਲੈ ਕੇ (ਭੱਟ ਬਣ ਕੇ) ਸਤਿਗੁਰਾਂ ਦੀ ਹਜ਼ੂਰੀ ਵਿਚ ਕਿਸ ਨੀਯੱਤ ਨਾਲ ਆ ਹਾਜ਼ਰ ਹੋਏ ਹਨ ? ਅਮਰ ਹੋਣ ਦੀ ਲਾਲਸਾ ਨਾਲ ਕਿ, ਜਾਂ ਸਤਿਗੁਰੂ ਜੀ ਦੀ ਮੱਥੇ ਇਹ ਬਦਨਾਮੀ ਦਾ ਟਿੱਕਾ ਲਉਣ ਲਈ, ਕਿ ਉਨ੍ਹਾਂ ਨੇ ਆਪਣੀ ਅਤੇ ਬਾਕੀ ਚਾਰ ਗੁਰੂ ਸਾਹਿਬਾਨ ਦੀ ਉਸਤਤਿ ਆਪ ਕਹਿ ਕੇ ਲਿਖਵਾਈ ਸੀ ? ਜਿਵੇਂ ਤਾੜ ਵਿਚ ਬੈਠੇ ਹੋਏ ਹੋਣੇ ਅਜੇ ਭਗਤ ਜਨ ਵਿਦਾ ਹੋਏ ਹੀ ਸਨ ਕਿ, ਭੇਸ ਬਦਲਿਆ ਤੇ ਝੱਟ ਆ ਵੜੇ ਰਾਮਸਰ:-

**ਕਰਿ ਚਰਚਾ ਸਭਿ ਭਗਤ ਸਿਧਾਏ । ਬਹੁਰੇ ਬੇਦ ਦੇਹ ਧਰਿ ਆਏ ।**
**ਭਗਤ ਸਿੰਘ ਤਬ ਬਿਨਤੀ ਕਏ । ਕਾ ਕੀ ਦੇਹ ਬੇਦ ਧਰਿ ਅਏ ॥੬੧੨॥**

ਜਦੋਂ ਵੀ ਕਹਾਣੀ ਨੂੰ ਕੋਈ ਗੁਰਮਤਿ ਵਿਰੋਧੀ ਕੁਟਲਤਾ ਭਰਪੂਰ ਮੋੜ ਦੇਣਾ ਹੋਵੇ ਤਾਂ. ਲਿਖਾਰੀ ਆਪਣੀ ਕਲਪਣਾ ਦੀ ਉਪਜ ਭਗਤ ਸਿੰਘ ਫ਼ਰਜ਼ੀ ਪਾਤਰ ਨੂੰ ਵਰਤ ਲੈਂਦਾ ਹੈ। ਕਥਾ ਵਾਚਕ ਮਨੀ ਸਿੰਘ-ਰੂਪ ਝੂਠ-ਪਾਤ੍ਰ ਨੇ ਸਿਰਜਣਹਾਰ ਦੀ ਸਿਰਜਣਾ--ਸਿਧਾਂਤ ਦੀ ਖੰਡਨਾਂ ਵਾਲਾ ਕੁਫ਼ਰ ਦਸਿਆ, ਕਿ, ਵੇਦ-ਰੂਪ ਗ੍ਰੰਥ, ਮਨੁੱਖਾ ਦੇਹ ਧਾਰ ਕੇ ਆ ਗਏ ? ਭਗਤ ਸਿੰਘ ਨੇ ਵੇਰਵਾ ਪੁਛ ਲਿਆ, ਕਿ, ਕਿਸ ਵੇਦ ਨੇ ਕਿਹੜਾ ਸਰੀਰ ਧਾਰਨ ਕੀਤਾ? ਤਾਂ ਕਥਿਤ ਮਨੀ ਸਿੰਘ, ਜੋ ਮਿਥਿਹਾਸ ਦਾ ਵਡਾ ਗਿਆਤਾ ਦਰਸਾਇਆ ਹੋਇਆ ਹੈ, ਕਹਿੰਦਾ ਹੈ ਕਿ, ਵੇਦ ਆਪਣੇ ਬਹੁ ਰੰਗੀ ਚੰਚਲ ਸੁਭਾਵ ਅਨੁਸਾਰ ਬਿੱਪ੍ਰ ਦੇਹ ਧਾਰਨ ਕਰਕੇ ਕਾਂਸ਼ੀ ਵਿਚ ਅਨੇਕਾਂ ਕੌਤਕ ਕਰ ਰਹੇ ਸਨ, ਕਿ, ਇਕ ਵਾਰੀ ਉਨ੍ਹਾਂ ਨੇ ਵੇਦ ਹੋਣ ਦਾ ਅਹੰਕਾਰ ਕੀਤਾ। ਜਿਸ ਤੋਂ (ਝੂਠ-) **ਆਕਾਸ਼ ਬਾਣੀ** ਹੋਈ ਕਿ, ਤੁਹਾਡਾ ਇਹ ਹਉਮੈ ਰੋਗ ਸਤਿਗੁਰੂ ਤੋਂ ਬਿਨਾ ਦੂਰ ਨਹੀਂ ਹੋਣਾ। ਵੇਦਾਂ ਦੀ ਪੁਕਾਰ ਤੇ ਬ੍ਰਾਹਮਣ ਦੀ ਉਸ ਝੂਠ-**ਆਕਾਸ਼ਬਾਣੀ** ਨੇ ਅਖਿਆ, ਕਿ, **ਇਕ ਇਕ ਜਣਾ ਚਾਰ ਚਾਰ ਰੂਪ ਧਾਰ ਕੇ ਜਗਤ ਵਿਚ ਜਨਮ ਲਵੋ**। ਅਖੇ ਬ੍ਰਹਮਾ ਨੂੰ ਵੀ ਜਨਮ ਲੈ ਕੇ ਇਨ੍ਹਾਂ ੧੬ ਬ੍ਰਾਹਮਣ ਵੇਦਾਂ ਦੀ ਰਖਿਆ ਕਰਦੇ ਰਹਿਣ ਦੀ ਆਗਿਆ ਹੋਈ। (ਕਿੱਡੀ ਹੈਰਾਨੀ ਦੀ ਗੱਲ ਹੇ ਕਿ, ਏਸੇ ਆਟੇ ਦੇ ਦੀਵੇ ਬ੍ਰਹਮਾ ਕੋਲੋ ਅੱਗੇ ਚਾਰੇ ਵੇਦ ਖੋਹ ਕੇ ਹਰਨਕਸ਼ਪ ਰਾਖ਼ਸ਼ਸ਼ ਸਮੁੰਦਰ ਵਿਚ ਜਾ ਵੜਿਆਂ

ਏਸੇ 'ਬ੍ਰਹਮਾ'' ਦੀ ਹਾਲ-ਪਾਹਰਿਆ ਤੇ ਵਿਸ਼ਨੂੰ ਭਗਵਾਨ ਨੇ ਕਈ ਹਜ਼ਾਰ ਸਾਲ ਜੰਗ ਕਰਕੇ ਬੜੀ ਮੁਸ਼ਕਲ ਨਾਲ ਏਹੀ ਵੇਦ ਮੋੜ ਕੇ ਬ੍ਰਹਮਾ ਦੇ ਹਵਾਲੇ ਕੀਤੇ ਸਨ। (ਘਰ ਚੂਹਿਆਂ ਦਾ ਤੇ ਬਾਹ ਕਾਂਵਾਂ ਦਾ ਭੈ ਮੰਨਣ ਵਾਲੇ ਆਟੇ ਦੇ ਦੀਵੇ ?) **ਬ੍ਰਹਮਾ** ਦੀ ਰਖਿਆ ਵਿਚ ਮਾਝੇ ਦੀ ਧੁੰਨੀ 'ਰਾਮਸਰ' ਵਿਖੇ ਆ ਵੜੇ ? ਇਸ ਪ੍ਰਸ਼ਨ ਦਾ ਉੱਤਰ, ਲਿਖਾਰੀ ਦੀ ਹੀ ਬੋਲੀ ਵਿਚ ਇਸ ਪ੍ਰਕਾਰ ਹੈ:--

ਭਿਖੇ ਬਪੁ ਬ੍ਰਹਮਾ ਧਰਯੋ ਬਧਿ ਬਿਦਯਾ ਪਰਬੀਨ । ਚਤੁਰ ਚਤੁਰ ਬੇਦਨ ਧਰੇ ਸੁੰਦਰ ਬਦਨ ਨਵੀਨ॥੬੨੧॥
ਚੌਪਈ॥ ਚਤੁਰ ਦੇਹ **ਸਾਮ ਬੇਦ ਧਰਾਈ** । ਮਥਰਾ, ਹਰਿਬੰਸ, ਜਾਲਪ, ਬਲ੍ਹ, ਪਾਈ ।
ਰਿਗ ਬੇਦ ਸੁੰਦਰ ਤਨ ਧਾਰੇ । ਕਲ੍ਹ, ਸਹਾਰ, ਜਲ੍ਹਣ, ਨਲ੍ਹ ਚਾਰੇ ॥੬੨੨॥
ਟਲ੍ਹ, ਸਲ੍ਹ, ਭਲ੍ਹ, ਕਾਇ । ਜੁਜਰ ਬੇਦ ਤਨ ਚਾਰਿ ਬਨਾਏ ।
ਕੀਰਤ, ਗੋਇੰਦ, ਦਾਸ, ਸਦਰੰਗ । ਅਥਰਬਣ ਦੇਹ ਚਤੁਰ ਸੁਭ ਅੰਗ ॥੬੨੩॥
ਭਿੱਖੇ ਦੇਹ **ਕਮਲਜ** ਜੋ ਪਾਈ । ਸਭ ਤੇ ਅਧਿਕ ਭਯੋ ਸੁਖਦਾਈ ।
ਬਿਪ੍ਰ ਦੇਹ **ਸੰਗਯਾ ਭੱਟ** ਪਾਈ । **ਕੌਤਕ** ਕਰਤ ਭਵ ਮੈ ਸੁਖਦਾਏ ॥੬੨੪॥

ਟੂਕ ਵਿਚਲੇ ਪਦ ਅਰਥ:-**ਸਾਮ ਬੇਦ ਦੇਹ ਧਰਾਈ=ਸ਼ਾਮ ਵੇਦ ਨੇ (ਮਥਰਾ, ਹਰਿਬੰਸ, ਜਾਲਪ ਤੇ ਬਲ੍ਹ, ਭਟਾਂ ਦੀ) ਦੂਗ ਧਾਰਨ ਕੀਤੀ। ਕਮਲਜ=ਬ੍ਰਹਮਾ ।** **ਸੰਗਯਾ**=ਭੱਟਾਂ ਦਾ ਨਾਮ ਧਾਰਨ ਕੀਤਾ। **ਕੌਤਕ**=ਸਾਰੇ ਭੱਟ ਸੰਸਾਰ ਵਿਚ ਬਹੁਤ ਤਰ੍ਹਾਂ ਦੀ ਲੀਲ੍ਹਾ ਕਰਦੇ ਰਹੇ।

## ਏਨੀ ਲ਼ਿਖਤ ਬਾਰੇ ਗੰਭੀਰ ਸ਼ੰਕੇ:--

ਆਪਣੀ ਦਲੀਲ ਸਪੱਸ਼ਟ ਕਰਨ ਲਈ ਪਹਿਲਾਂ ਕੁਝ ਇਤਿਹਾਸਕ ਪਿਛੋਕੜ ।-ਹਜ਼ਾਰਾਂ ਸਾਲ ਪਹਿਲਾਂ ਤੋਂ ਭਾਰਤੀ ਜੰਨਤਾ ਦੇ ਗੁਰੂ ਬਣੀ ਬੈਠੇ ਬ੍ਰਾਹਮਣ ਨੇ, (੧) ਕੁਦਰਤ ਦੇ ਨੇਮਾਂ ਦੀ ਵੀ ਕੋਈ ਪਰਵਾਹ ਨਾ ਕਰਦਿਅ, ਵਡੇ ਤੋਂ ਵਡੇ ਅਣਹੋਣੇ **ਝੂਠ***

{***Foot note:-**ਜਿਵੇ (੧)ਦਰਿਆ ਦੇ ਡੋਬੂ ਪਾਣੀ ਵਿਚ ੧੨ ਸਾਲ ਸਮਾਧੀ ਅਸਥਿਤ ਰਹਿਣ ਵਾਲੇ ਅਗਸਤ ਨਾਮਕ ਇਕ ਕਥਿਤ ਮੁਨੀ ਨੇ, ਸਾਰੇ ਸਮੁੰਦਰਾ ਦਾ ਪਾਣੀ ਪੀ ਕੇ ਪਿਸ਼ਾਬ ਰਸਤੇ ਕੱਢਿਆ ਜਿਸ ਤੋਂ ਸਾਰਾ ਪਾਣੀ ਖਾਰਾ ਹੋ ਗਿਆ ? (੨)-ਹਨੂੰਮਾਨ ਜੰਮਦੇ ਨੇ ਹੀ ਫਲ ਸਮਝਕੇ ਅਸਮਾਨੀ ਚਮਕਦੇ ਸੂਰਜ ਨੂੰ ਨਿਗਲ ਕੇ ਸੰਸਾਰ ਵਿਚ ਹਨੇਰਾ ਕਰ ਦਿੱਤਾ ? (੩) ਧਰਤੀ ਤੇ ਬਣਿਆ ਛੋਟਾ ਜਿਹਾ ਪਹਾੜ, ਕਰੋੜਾਂ ਮੀਲ ਉੱਚੇ ਸੂਰਜ ਸਾਹਮਣੇ ਅੜ ਖਲੋਤਾ ਕਿ, ਉਹ ਉਸ ਨੂੰ ਚੜਨ ਨਹੀਂ ਦੇਵਾਗਾ, (੪) ਸੈਕੜੇ ਮੀਲ ਛੋੜੇ ਅਥਾਹ ਡੂੰਘਾਈ ਵਾਲੇ ਸਮੁੰਦਰ ਤੇ ੧੦ ਦਿਨਾਂ ਵਿਚ ਅਜੇਹਾ ਪੁਲ ਬੰਨ੍ਹ ਦਿੱਤਾ ਜਿਸ ਤੋਂ ਬੇਸ਼ੁਮਾਰ ਚਤੁਰੰਗੀ ਸੈਨਾ ਦਗੜ ਦਗੜ ਕਰਦੀ ਲੰਗਦੀ ਰਹੀ, (੫) ਸੁਮੇਰ ਪਰਬਤ ਤੇ ਅਪਣੀ ਘਰਦੀ ਪਾਰਬਤੀ ਨਾ ਕਾਮ ਖੇਡਾਂ ਖੇਡਦੇ ਸ਼ਿਵ ਜੀ ਦਾ ਵੀਰਜ ਧਰਤੀ ਤੇ ਬਲਦੇ ਵਡੇ ਅੱਗ ਦੇ ਧੂਣੇ ਵਿਚ ਡਿੱਗਾ ਤਾਂ ਉਸ ਦੀ ਅੱਗ ਸੇਕ ਰਹੀਆਂ ਸਾਰੀਆਂ ਇਸਤ੍ਰੀਆਂ ਗਰਭ-ਵਤੀ ਹੋ ਗਈਆਂ ? ਅਦਿ, ਅਣਹੋਣੇ ਕੁਫ਼ਰ} ਲੋਕਾਂ ਲਈ ਸਦੀਵੀ ਸਚੁ ਦਾ ਰੂਪ ਬਣਾ ਕੇ ਆਪਣੀ ਸਦੀਵੀ ਆਮਦਨ ਦਾ ਸਾਧਨ ਬਣਾ ਲਿਆ (੨) ਹਿੰਦ ਵਿਚ ਪੈਦਾ ਹੋਏ ਬੁੱਧ ਜਿਹੇ ਵਡੇ ਧਰਮਾ ਦਾ ਵੀ ਆਪਣੇ ਦੇਸ਼ ਵਿਚੋਂ ਖ਼ਾਤਮਾ ਕਰ ਦਿੱਤਾ ਸੀ। ਤਜਰਬੇ-ਕਾਰ ਬਿੱਪ੍ਰ ਆਪਣੀ ਲਿਖਣ-ਵਿਧੀ ਦੀਆਂ ਕਰਾਮਾਤਾਂ ਤੋਂ ਪੂਰੀ ਤਰ੍ਹਾਂ ਨਿਪੁੰਨ ਸੀ ਜਾਣਦਾ ਸੀ ਕਿ, ਉਸ ਦੀ ਕਲਮ ਨਾਲ ਲਿਖਿਆ ਵਡੇ ਤੋਂ ਵੱਡਾ ਝੂਠ ਵੀ ਸਮੇ ਨਾਲ ਲੋਕਾਂ ਵਾਸਤੇ ਪੂਜਨੀਕ ਬਣ ਜਾਂਦਾ ਹੈ। ੧੫ਵੀਂ ਸਦੀ ਤੋਂ ਪ੍ਰਗਟ ਹੋਏ ਸਤਿਗੁਰੂ ਨਾਨਕ ਸਾਹਿਬ ਦੇ ਸਿਖਾਂ ਦੀ, ੧੭੧੮ ਸੰਨ ਤਕ, ਫਲ ਚੁਕੀ ਸਾਰੀ ਜੀਵਨ ਮ੍ਰਯਾਦਾ ਤੋਂ, ਸੋਚਣ ਦੀ ਰੁਚੀ ਤੋਂ ਅਥਵਾ ਖ਼ਾਸ ਤੌਰ ਤੇ ਅਖੰਡਪਾਠਾਂ ਦੇ ਪਰਚਲਤ ਹੋ ਰਹੇ ਰਿਵਾਜ ਤੋਂ, ਗੁਰਬਾਣੀ ਪ੍ਰਤੀ ਵਧ ਰਹੀ ਅਗਿਆਨਤਾਂ ਤੋਂ. ਅਤੇ ਸਤਿਗੁਰੂ ਜੀ ਲਈ ਬਣ ਚੁੱਕੇ ਅਪਾਰ ਵਿਸ਼ਵਾਸ਼ ਅਤੇ ਸ਼ਰਧਾ ਤੋਂ, (ਸਿੱਖਾਂ ਦੇ ਲਗ-ਪੱਗ ਸਾਰਿਆਂ ਘਰਾਂ ਦਾ ਪ੍ਰੋਹਿਤ, ਇਹ) ਬਿੱਪ੍ਰ ਚੰਗੀ ਤਰ੍ਹਾਂ ਜਾਣਦਾ ਸੀ ਕਿ, ਉਨ੍ਹਾਂ ਦੀ ਲਿਖੀ ਕਿਸੇ ਵੀ ਗੁਰਮਤਿ ਵਿਰੋਧੀ ਗੱਲ ਤੋਂ, ਸਿੱਖ (ਸਮੇਤ ਆਪਣੇ ਜਥੇਦਾਰਾਂ ਦੇ) ਆਪਸ ਵਿਚ ਤਾਂ ਬੇਸ਼ੱਕ ਜੁੱਤੀ ਖੜਕਾਈ ਰੱਖਣ, ਪਰ ਉਨ੍ਹਾਂ ਦੇ ਲਿਖੇ ਨੂੰ ਕਦੇ ਝੂਠ ਨਹੀਂ ਮੰਨਣਗੇ । ਸੋ ਉਸ ਨੇ ਇਸ ਗੁਰਬਿਲਾਸ ਜਿਹੇ ਕਈ ਗ੍ਰੰਥ ਲਿਖ ਕੇ ਲੋਕਾਂ ਦੇ ਘਰੀਂ ਪੁਚਾ ਦਿੱਤੇ, ਜ੍ਹਿੜੇ ਸਾਡੇ ਵਿਚ ਪਾਟੋਧਾੜ ਬਣਾਈ ਰੱਖਣ ਦੀ ਸੇਵਾ ਨਿਭਾਈ ਜਾ ਰਹੇ ਹਨ। ਦਾਸ ਵਲੋਂ ਪੇਸ਼ ਕੀਤੀਆਂ ਜਾ ਰਹੀਆਂ ਵਿਚਾਰਾਂ ਦਾ ਵੇਰਵਾ:--

(੧) ਵਿਚਾਰ ਵਾਲੀ ਪਹਿਲੀ ਗੱਲ ਇਹ ਹੈ ਕਿ ਇਸ ਲਿਖਾਰੀ ਨੇ, ਚੌਹਾਂ ਵੇਦਾਂ ਤੇ ਚਾਰ ਚਾਰ ਦੇ ਹਿਸਾਬ ਵੰਡੀ ਜਾਣ ਵਾਲੀ ਭੱਟ ਭਗਤਾਂ ਦੀ **'੧੬'** ਗਿਣਤੀ ਕਿਥੋ ਲਈ ? 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਦਸਵੀ ਪੋਥੀ ਦੇ ੩੮੦ ਸਫ਼ੇ ਤੇ **'ਭੱਟਾ ਦੀ ਗਿਣਤੀ' ਕੇਂਦ੍ਰੀ** ਸਿਰਲੇਖ ਦੇ (**'ਗਿਣਤੀ ਬਾਰੇ ਮਤ-ਭੇਦ'**-(**Sub Title**) ਹੇਠਾਂ ਇਸ ਪ੍ਰਕਾਰ ਲਿਖਿਆ ਹੋਇਆ ਹੈ--

''ਭੱਟਾਂ ਦੀ ਗਿਣਤੀ ਸੰਬੰਧੀ ਮਤ-ਭੇਦ ਚਲਿਆ ਆ ਰਿਹਾ ਹੈ। ੧੦,੧੧,੧੩, ੧੭ ਅਤੇ ੧੯। ਸਿੱਖ ਦੇ ਪੁਰਾਣੇ ਪੁਸਤਕ ਭੱਟਾਂ ਦੀ ਗਿਣਤੀ ੧੫ ਦੇਂਦੇ ਹਨ, ਪਰ ਇਨ੍ਹਾਂ ਦਾ ਆਪੋ ਵਿਚ ਨਾਵਾਂ ਸੰਬੰਧੀ ਕਿਤੇ ਕਿਤੇ ਮਤ-ਭੇਤ ਹੈ। ਜੇ ਸਾਰੇ ਖ਼ਿਆਲਾਂ ਵਾਲਿਆਂ ਦੇ ਮਤ ਅਨੁਸਾਰ ਭੱਟਾਂ ਦੇ ਨਾਮ ਇਕੱਠੇ ਕੀਤੇ ਜਾਣ, ਤਾਂ ਹੇਠ-ਲਿਖੇ ਬਣਦੇ ਹਨ:-

(੧) ਕਲਸਹਾਰ, (੨) ਜਾਲਪ, (੩) ਕੀਰਤ, (੪) ਭਿੱਖਾ, (੫) ਸਲ, (੬) ਭਲ, (੭) ਨਲ੍ਹ, (੮) ਮਥੁਾਂਰਾ, (੯) ਬਲ੍ਹ, (੧੦) ਗਯੰਦ,

(੧੧) ਹਰਿਬੰਸ, (੧੨) ਦਾਸ, (੧੩) ਕਲ੍ਹ. (੧੪) ਜਲ੍ਹ, (੧੫) ਜਲ੍ਹਨ, (੧੬) ਟਲ੍ਹ, (੧੭) ਸੇਵਕ, (੧੮) ਸਦਰੰਗ, (੧੯) ਪਰਮਾਨੰਦ, (੨●) ਪਾਰਥ, (੨੧) ਨਲ੍ਹ ਠਕਰ, (੨੨) ਗੰਗਾ।"

ਇਸ ਤੋਂ ਅੱਗੇ ਬੜੀ ਬਾ-ਦਲੀਲ ਅਤੇ ਨਿਮਰਤਾ ਵਿਚ ਭਿੱਜੀ ਬੋਲੀ ਵਿਚ, ਅੱਡ ਅੱਡ ਲਿਖਾਰਆਂ ਦੀਆਂ ਦਲੀਲਾਂ ਤੇ ਖੁਲ੍ਹੀ ਵਿਚਾਰ ਲਿਖ ਕੇ, ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ ਤੋਂ, ਅੱਡ ਅੱਡ ਭਟਾਂ ਦੀ ਬਾਣੀ ਦੇ ਹਵਾਲਿਆਂ ਨਾਲ ਬਿਬੇਕ ਵਿਚਾਰਾਂ ਲ਼ਿਖਣ ਉਪ੍ਰੰਤ, ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਉਪਰੋਕਤ ਵਰਣਨ ੧●ਵੀਂ ਪੋਥੀ ਦੇ ਹੀ ੩੯੯ ਸ਼ਫ਼ੇ ਤੇ ਅਪਣੀ ਖੋਜ ਦੇ ਸਿੱਟੇ ਵਜੋਂ ਭੱਟਾਂ ਦੇ ਨਾਮ ਇਸ ਪਰਕਾਰ ਲਿਖੇ ਹਨ:-(੧) ਕਲ੍ਹ, ਜਿਸ ਦੇ ਦੂਜੇ ਨਾਮ 'ਕਲਸਹਾਰ' ਅਤੇ 'ਟਲ੍ਹ' ਹਨ । (੨) ਜਾਲਪ, ਜਿਸ ਦਾ ਦੂਜਾ ਨਾਮ ਜਲ੍ਹ ਹੈ, (੩) ਕੀਰਤ, (੪) ਭਿੱਖਾ, (੫) ਸਲ੍ਹ, (੬) ਭਲ੍ਹ, (੭) ਨਲ੍ਹ, (੮) ਗਯੰਦ (੯) ਮਥੁਰਾ, (੧●) ਬਲ੍ਹ, ਅਤੇ (੧੧) ਹਰਿਬੰਸ। ਕਿਸੇ ਥਾਉਂ ਵੀ ਭੱਟਾਂ ਦੀ ਗਿਣਤੀ ੧੯ ਨਹੀਂ ਮਿਲ ਸਕੀ। ਸਦੀਵੀ **ਆਦਿ-ਸਚੁ** ਨਾਲ ਮਿਲਾਪ ਕਰਾਉਣ ਦੇ ਸਮਰੱਥ, ਪਾਵਨ ਗੁਰੂ ਬਾਣੀ-"**ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥**" ਨੂੰ, (ਬ੍ਰਾਹਮਣੀ ਕਲਪਣਾ ਦੀ ਉਪਜ, ਝੂਠੀਆਂ ਕਥਾ-ਕਹਾਣੀਆਂ ਵਾਲੇ, ਯਥਾ- '**ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥ ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥ ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥**" ਪਾਪ ਪੁੰਨ ਦੀਆਂ ਵਿਚਾਰਾਂ ਤੋਂ ਬਣਾਈ ਸੌਦੇ-ਬਜ਼ੀ (**Bargain**) ਦੁਆਰਾ ਮਨੁੱਖ ਨੂੰ ਮਾਇਆਂ ਦੇ ਮੋਹ ਵਿਚ ਅਥਵਾ ਵਰਣ ਵੰਡ ਵਾਲੀ ਘਿਰਣਤ ਮਰਿਯਾਦ ਵਿਚ ਫਸਾ ਕੇ, ਨਰਕਾਂ ਸੁਰਗਾਂ ਵਾਲੇ ਜਨਮ ਮਰਨ ਦੇ ਚੱਕਰਾਂ ਵਿਚ ਪਾ ਰਹੇ), ਸਚੁ ਨਾਲ ਜੋੜ ਰਹੀ ਗੁਰਬਾਣੀ ਨੂੰ, (ਸੰਸਾਰ ਨੂੰ ਨਾਵੰਤ-ਝੂਠ ਮਾਇਆਂ ਨਾਲ ਜੋੜ ਰਹੇ, ਝੂਠ ਦਾ ਪ੍ਰਤਖ ਰੂਪ,) ਚੌਹਾਂ ਵੇਦਾਂ ਤੋਂ ਹੀ ਪ੍ਰਗਟ ਹੋਈ ਸਿੱਧ ਕਰਨ ਲਈ, ਅਰੰਭੇ ਯਤਨਾ ਦੀ ਲੜੀ ਵਿਚ ਹੀ, ਗੁਰਮਤਿ ਦੇ ਵੈਰੀ, ਇਸ ਗੁਰਬਿਲਾਸ ਦੇ ਲਿਖਾਰੀ ਪਾਂਡੇ ਨੇ, ਭਟਾਂ ਦੀ ਗਿਣਤੀ, "**ਬੇ-ਦਲੀਲਾ ਝੂਠ, ੧੯**" ਲਿਖ ਦਿੱਤੀ।

(੨) ਦੂਜਾ ਕਾਰਨ ਇਹ ਹੈ ਕਿ ਗ੍ਰੰਥਾਂ ਤੋਂ ਮਨੁੱਖ ਬਣ ਜਾਣ ਦੀ ਗੱਲ ਪਾਵਨ ਗੁਰਬਾਣੀ ਰੱਦ ਕਰਦੀ ਹੈ ਅਤੇ ਸੰਸਾਰ ਦਾ ਗਿਆਨ ਵਗਿਆਨ ਵੀ ਅਜੇਹੀ ਗਲ ਨੂੰ ਝੂਠੇ ਮੂਰਖਾਂ ਦੀ ਬੇਦਲੀਲੀ ਬਕੜਵਾਹ ਹੀ ਮੰਨਦਾ ਹੈ। ਇਸ ਲਈ ਸਿੱਧ ਹੈ ਕਿ, ਵੇਦਾਂ ਦਾ ਕੋਈ ਨਾਤਾ, ਗੁਰੂਬਾਣੀ ਨਾਲ ਨਹੀਂ ਜੁੜ ਸਕਦਾ। ਪੰਥ ਦੀ ਏਕਤਾ ਦਾ ਨਿਰੰਤਰ ਨਸ਼ਟ ਕਰੀ ਜਾ ਰਹੇ ਨਵੇਂ ਤੋਂ ਨਵੇਂ ਭਰਮ ਖੜੇ ਕਰਦਿਆਂ ਰਹਿਣ ਵਾਲੀਆਂ ਅਜੇਹੀਆਂ ਉਕਤੀਆਂ ਕਾਂਸ਼ੀ ਵਿਚ ਬਣੀ ਸ਼ੈਤਾਨੀਅਤ-ਦੀ ਪਰਯੋਗਸ਼ਾਲਾ ਵਿਚੋਂ ਤਿਆਰ ਹੋ ਹੋ ਬਾਹਰ ਫੈਲਦੀਆਂ ਆ ਰਹੀਆਂ ਹਨ।

## ਗੁਰਬਾਣੀ ਤੋਂ ਡੂੰਘੀ ਜਾਣਕਾਰੀ ਦਾ ਸਪੱਸ਼ਟ ਝਲਕਾਰਾ

ਜਿੰਨੀ ਖਿੱਚ ਭਰਪੂਰ ਲਗਨ ਨਾਲ ਪੰਥ ਨੂੰ ਨੁਕਸਾਨ ਪੁਚਾਉਣ ਵਾਲੇ ਵੈਰੀਆਂ ਨੇ ਗੁਰਬਣੀ ਨੂੰ ਪੜ੍ਹਿਆਂ ਤੇ ਸਮਝਿਆਂ ਹੈ, ਗੁਰਬਾਣੀ ਦੇ ਗਿਆਨ ਨੂੰ ਸਮਝਣ ਦੀ ਉਨੀ ਖਿੱਚ, ਜਾਂ ਗੁਰਮਤਿ ਦੇ ਅੰਤਰੀਵ ਭਾਵ.ਨੂੰ ਠੀਕ ਤਰ੍ਹਾਂ ਗੁਰਬਾਣੀ ਤੋਂ ਸਮਝਣ ਦੀ ਵੈਸੀ ਲਾਲਸਾ ਵਾਲਾ ਉੱਦਮ, ਕਿਸੇ ਸੱਚੇ ਸ਼ਰਧਾਲੂ ਗੁਰਸਿੱਖ ਨੇ ਕਦੇ ਸ਼ਾਇਦ ਹੀ ਕੀਤਾ ਹੋਵੇ ? ਸੁਖਣਾ ਕਰ ਲਈਆਂ, ਭੇਟਾ ਚੜ੍ਹਾਵੇ ਵਾਲੇ ਮੱਥੇ ਟੇਕ ਲਏ, ਅੱਡ ਅੱਡ ਨਾਵਾਂ ਵਾਲੇ ਵਿਧੀਆਂ ਨਾਲ ਪਾਠ ਕਰਵਾ ਲਏ, ਸਤਿਗੁਰੂ ਲਈ ਘਰ ਬਣਾ ਲਏ ਬਸ ਏਹੀ ਰਹਿ ਗਈ ਸਿੱਖੀ ? ਏਧਰ ਗੁਰਮੱਤਿ ਦੇ ਵੈਰੀ ਦੀ ਸੂਝ ਬੂਝ, ਤੇ ਗੁਰਮਤਿ ਤੇ ਕੀਤੇ ਘਾਤਕ ਵਾਰਾਂ ਦੇ ਦਰਸ਼ਨ ਕਰੋ:--

ਢੂਢਤ ਗੁਰੁ ਜਗਤ ਮੈ ਫਿਰੈ । ਆਵ ਨ ਸ਼ਾਂਤਿ ਗੁਰ ਨੈਨ ਨ ਪਰੈ ।
ਜੋਗੀ ਸੰਨਿਅਸੀ ਕੇ ਗਏ । ਬ੍ਰਹਮਚਾਰੀ ਤਪਸੀ ਦਿਖ ਲਏ ॥੬੨੫॥

ਦੋਹਰਾ॥ ਬਰਸੁ ਏਕੁ ਜਗ ਮੈ ਫਿਰੈ ਸਭੀ ਪੰਥ ਦ੍ਰਿਸਟਾਇ । ਸ਼ਾਂਤਿ ਪ੍ਰਦ ਸੁਖਿਸੰਧੁ ਗੁਰੁ ਕਹੁੰ ਨ ਨੈਨ ਪਰਾਇ ॥੬੨੬॥
ਸ਼ੁਧਾ ਸਰੋਵਰ ਮੈ ਅਏ ਫਿਰਤ ਫਿਰਤ ਸਭਿ ਦੇਸ । ਗੁਰ ਅਰਜਨ ਜੀ ਜਬ ਸੁਨੇ ਭਈ ਸ਼ਾਂਤਿ ਕਛੁ ਲੇਸ ॥੬੨੭॥

੬੨੫ ਤੋਂ ੬੨੭ ਤੱਕ ਚੌਪਈ ਦੇ ਦੋਹਰੇ, ਹੇਠ ਸਵੱਯੇ ਦੀ ਆਪਣੀ ਕੁਟਲ ਬੋਲੀ ਵਿਚ ਅਯੋਗ ਵਰਤੋਂ ਕੀਤੀ ਹੋਈ ਹੈ। ਹੁਣ ਪੜ੍ਹੋ ਇਕਾਗਰਤਾ ਨਾਲ ਸਵਈਏ ਮਹਲੇ ਤੀਜੇ ਕੇ ਦਾ ਇਹ ਪਾਵਨ ਸਵਈਆ :--

੬੮- **ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥ ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥ ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥ ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨● ॥**{੧੩੯੫-੯੬}

ਪੰਥ ਵਿਚ ਗੁਰਮਤਿ ਗਿਆਨ ਦਾ ਪਰਚਾਰ ਕਰਾਈ ਰੱਖਣ ਲਈ ਸੋਧ ਪੱਤਰ ਜਾਰੀ ਕਰਦੇ ਰਹਿਣ ਦੀ ਜ਼ਿਮੇਵਾਰੀ ਵਾਲੀ ਕੁਰਸੀ ਤੇ ਬੈਠੇ ਵੇਦਾਂਤੀ ਜੀ ਤੋਂ ਕਿਸੇ ਪਰਕਾਰ ਦੀ ਗੁਰਮਤਿ ਸੋਧ ਮਿਲਣ ਦੀ ਆਸ ਰੱਖਣੀ ਮੂਰਖਾਂ ਦੇ ਸੁਰਗ ਵਿਚ ਰਹਿਣ ਵਾਲੀ ਗੱਲ ਹੈ। ਇਸ ਲਈ ਗੁਰਬਾਣੀ ਦੀ ਅਰਥ ਵਿਚਾਰ ਤੋਂ ਜੀਵਨ ਬਣਾ ਲੈਣ ਨੂੰ ਸੱਚੀ ਗੁਰਸਿੱਖੀ ਸਮਝਣ ਵਾਲੇ ਸੂਝਵਾਨ

ਗੁਰਮੁਖਾਂ ਦੀ ਸੇਵਾ ਵਿਚ ਬੇਨਤੀ ਹੈ ਕਿ, "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਦੀ ਦਸਵੀ ਪੋਥੀ ਦੇ ੪੯੩ ਸਫ਼ੇ ਤੋ ਉਪਰੋਕਤ ਸਵੱਈਏ ਦੇ ਅਰਥ ਪੜ੍ਹ ਕੇ ਨਿਰਣਾ ਕਰਨ, ਕਿ, ਕੀ, ਲਿਖਾਰੀ ਨੇ ਆਪਣੀ ਬੋਲੀ ਵਿਚ ਏਸੇ ਪਾਵਨ ਸਵੱਯੇ ਦੀ ਗ਼ਲਤ ਥਾਂ ਵਰਤੋਂ, ਕਰਕੇ ਗੁਰਬਾਣੀ ਦਾ ਘੋਰ ਨਿਰਾਦਰ ਤਾਂ ਨਹੀਂ ਕੀਤਾ ?

ਦੋਹਰਾ॥ ਪੁਨਿ ਉਸਤਤਿ ਗੁਰ ਕੀ ਕਰੀ ਮਹਾ ਵਿਸਨੁ ਦਿਖਿ ਰੂਪ । ਸਭਿ ਮਿਲਿ ਅਸ ਭਾਖਤ ਭਏ ਤੁਮ ਹੀ ਜਗ ਗੁਰ ਭੂਪ ॥੬੩੨॥

ਭੁਜੰਗ ਛੰਦ॥ ਨਿਰਾਵੈਵ ਰੂਪੰ ਅਜੰ ਆਪ ਹੋਏ । ਰਚੇ ਜੀਵ ਜੰਤੰ ਅਸੰ ਕੌਣ ਗੋਏ । (ਕੋ ਨ ਗੋਏ?)
ਹਰੀ ਰੂਪ ਹ੍ਵੈ ਕੈ ਕਰੋ ਰੱਛ ਪਾਲੰ । ਤੁਹੀ ਸੰਭੁ ਹ੍ਵੈ ਕੈ ਕਰੋ ਜੀਵ ਕਾਲੰ ॥੬੩੩॥

**ਅਰਥ**:-ਬਿਨਾ ਅੰਗਾਂ ਤੋਂ ਤੂੰ ਆਪ ਹੀ ਬ੍ਰਹਮਾ ਹੈਂ, ਇਸ ਤਾਰ੍ਹਾਂ ਕੌਣ ਕਹਿ ਸਕਦਾ ਹੈ ਕਿ ਜੀਵ ਜੰਤ ਤੂੰ ਹੀ ਬਣਾਏ ਹਨ-? (ਵੇਦਾਂਤੀ ਜੀ ਨੇ ਇਹ ਸਾਫ਼ ਨਹੀਂ ਕੀਤ ਕਿ, ਕੀ ਲਿਕਾਰੀ ਜੀ ਨੇ ਆਪ ਹੀ ਗੱਲ ਬਦਲੀ ਕਰ ਲਈ ਹੋਈ ਹੈ. ਕਿ, ਜੀਵ ਜੰਤ ਸਿਰਜਣਹਾਰ ਦੀ ਥਾਂ ਬ੍ਰਹਮਾ ਨੇ ਹੀ ਬਣਾਏ ਸਨ ?) ਹਰੀ ਰੂਪ ਹੋ ਕੇ ਤਸੀਂਹੀ ਜੀਵਾਂ ਦੀ ਪਾਲਣਾ ਕਰਦੇ ਹੋ ਅਤੇ ਸ਼ਿਵ ਰੂਪ ਹੋ ਕੇ ਜੀਵਾਂ ਦਾ ਸੰਘਾਰ (ਵੀ ਤੁਸੀਂ ਹੀ) ਕਰਦੇ ਹੋ।੬੩੩।

ਇਦਾਨੀ ਧਰਯੋ ਰੂਪ ਸੁੰਦਰ ਅਪਾਰੀ । ਪਰੈਂ ਆਇ ਪਾਦੰ ਹਰੋ ਮੋਹ ਭਾਰੀ ।
ਤੁਹੀਂ ਰਾਮ ਹ੍ਵੈ ਕੇ ਦਸੰਗ੍ਰੀਵ ਮਾਰਯੋ । ਤੁਹੀ ਕਾਨ੍ਹ ਹ੍ਵੈ ਕੇ ਕੰਸ ਕੇਸ ਮਾਰਯੋ ॥ ੬੩੪॥
ਅਲੇਪੰ ਸਦਾ ਲੇਪ ਲਾਗੈ ਨ ਕੋਈ । ਕਟੇ ਤਾਹਿ ਜਾਲੰ ਸੁ ਦਾਸੰ ਸੁ ਜੁ ਜੋਈ ।
ਪ੍ਰਭੂ ਤੋਹਿ ਅੰਤੰ ਹਮੂ ਨਾਹਿ ਪਾਯੋ । ਸਦਾ ਨੇਤਿ ਨੇਤੰ ਤੁਮੈ ਰੂਪ ਗਾਯੋ ॥੬੩੫॥

**ਪਦ ਅਰਥ**:-**ਇਦਾਨੀ**=ਇਸ ਸਮੇ । **ਪਰੈਂ ਆਇ ਪਾਦੰ**=ਅਸੀਂ ਆ ਕੇ ਚਰਨਾ ਤੇ ਢਹਿ ਪਏ ਹਾਂ। ਦਸੰਗ੍ਰੀਵ=ਦਸਾਂ ਸਿਰਾਂ ਵਾਲਾ ਰਾਵਨ। **ਕੇਸਿ ਮਾਰਿਓ**=ਕੇਸਾਂ ਤੋਂ ਫੜ ਕੇ ਪਟਕਾ ਕੇ ਮਾਰਿਆ। (ਸਤਿਗੁਰੂ ਨਾਨਕ ਸਾਹਿਬ ਜੀ "ਕੇਸਾਂ" ਨੂੰ ਮਨੁੱਖਤਾ ਦਾ ਸ਼ਿੰਗਾਰ, ਪਰਮਾਤਮਾ ਵੌਂ ਬਖ਼ਸ਼ਸ਼ ਹੋਈ ਅਨਮੋਲ ਦਾਤ ਮੰਨਦੇ ਹਨ। ਉਨ੍ਹਾਂ ਨੇ , ਵੱਡੇ ਤੋਂ ਵਡੇ ਅਜੇਹੇ ਵੈਰੀ ਦੇ ਕੇਸਾਂ ਦੀ ਵੀ ਬੇਅਦਬੀ ਕਰਨੀ ਕਦੇ ਪਸੰਦ ਨਹੀਂ ਸੀ ਕੀਤੀ ਜਿਹੜਾ ਉਨ੍ਹਾਂ ਦੀ ਜਾਨ ਦਾ ਵੈਰੀ ਬਣ ਆਇਆ ਸੀ) ।੬੩੪। **ਅਲੇਪੰ ਸਦਾ ਲੇਪ**=ਸਦਾ ਨਿਰਲੇਪ, ਹੋਰ ਕਿਸੇ ਤਰ੍ਹਾਂ ਦੀ ਮੈਲ ਨਹੀਂ ਲੱਗਦੀ। **ਜਲੰ...ਜੋਈ**=ਵੇਖ ਕੇ ਸੇਵਕ ਦੇ ਬੰਧਨ ਕੱਟ ਦਿੰਦੇ ਸਨ। **ਸਦਾ ਨੇਤ ਨੇਤੰ**=ਇਹ ਵੀ ਨਹੀਂ, ਇਹ ਵੀ ਨਹੀਂ, ਭਾਵ ਤੇਰੇ ਵਰਗਾ ਹੋਰ ਦੂਜਾ ਹੈ ਹੀ ਨਹੀਂ (ਅਜੇਹੇ ਬਚਨ ਕੇਵਲ ਸਿਰਜਣਹਾਰ ਪਰਮਾਤਮਾ ਲਈ ਹੀ ਵਰਤੇ ਜਾ ਸਕਦੇ ਹਨ। (ਝੋਲੀ ਚੱਕਾਂ ਵਾਲੀ ਉਸਤਤਿ, ਜਿਸ ਨੂੰ, ਸਤਿਗੁਰੂ ਜੀ ਨੇ ਨਿੰਦਿਆ ਤੱਲ ਫ਼ੁਰਮਾਨ ਕੀਤਾ ਹੈ-"**ਉਸਤਤਿ ਨਿੰਦਾ ਗੁਰਿ ਸਮ ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ਰਹਾਉ ॥**"{੩੬੨}

**ਸਤਿਗੁਰਾਂ ਦੀ (ਨਿੰਦਾ** ਤੁੱਲ ਗੁਿਰਮਤਿ ਵਿਰੋਧੀ) **ਉਸਤਤਿ** ਲਿਖ ਕੇ ਅੱਗੇ:--

ਦੋਹਰਾ। ਇਹ ਬਿਧਿ ਉਸਤਤਿ ਕਰਿ ਸਭੈ, ਪਰੇ ਚਰਨ ਲਪਟਾਏ । "ਦਯਾਸਿੰਧ ਸ੍ਰੀ ਮੁਖ ਕਹਾ **ਮਾਂਗੋ ਬਰੁ** ਰੁਚਿ ਪਾਇ॥੬੩੬॥"

ਮਿਥਿਹਾਸਕ ਝੂਠ ਕਹਾਣੀਆਂ ਦੇ ਫ਼ਰਜ਼ੀ ਨਾਇਕ ਦਰਸਾਉਣ-ਰੂਪ **ਉਸਤਤਿ** ਕਰ ਲੈਣ ਉਪਰੰਤ, ਸਤਿਗੁਰੂ ਜੀ ਨੂੰ ਅਗੰਮ ਅਪਾਰ ਰਬ ਜੀ ਦੀ ਬਰਾਬਰੀ ਤੇ ਬੈਠੇ ਦਰਸਾ ਲਿਆ ਤੇ ਸਾਰੇ ਭੱਟ ਉਨ੍ਹਾਂ ਦੇ ਚਰਨਾ ਤੇ ਢਹਿ ਪਏ। ਫਿਰ ਆਪਣੀ ਉਸਤਤਿ ਸੁਣ ਕੈ ਜਿਵੇ ਬ੍ਰਾਮਣੀ-ਦੇਵੀ ਦੇਵਤੇ ਕਥਿਤ ਭਗਵਾਨ.ਆਦਿ ਫੂਕ ਛਕ ਕੇ ਵਰ੍ਹਾਂ ਦੀ ਬਰਖਾ ਕਰਦੇ ਹਨ, ਉਵੇਂ ਹੀ 'ਦਇਆਸਿੰਧ' (ਸਤਿਗੁਰੂ ਜੀ) ਨੇ ਭੱਟਾਂ ਨੂੰ-"ਮੰਗ ਲਉ ਹੁਣ ਮਨ ਭਾਉਂਦਾ ਕੋਈ ਵਰ", ਗੁਰਮਤਿ ਵਿਰੋਧੀ ਬਚਨ ਕਹੇ ਦਰਸਾ ਦਿੱਤੇ । ਗੁਰਮਤਿ ਦੇ ਇਸ ਅਟੱਲ ਸਿਧਾਂਤ ਤੇ--'**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥** ..੪॥੭॥੧੩॥੫੧॥{੧੬੮}-ਕੀ ਲਕੀਰ ਨਾ ਫਿਰ ਗਈ ?

ਸੰਸਾਰ ਦਾ ਸਾਰਾ ਕਾਰ ਵਿਹਾਰ ਸਿਰਜਣਹਾਰ ਦੇ ਬਣਾਏ ਪੱਕੇ ਨੇਮਾਂ ਦੇ ਅਧੀਨ ਚਲ ਰਿਹਾ ਹੈ, ਉਸ ਵਿਚ ਹੋਰ ਕਿਸੇ ਦੂਜੇ ਦਾ ਕੋਈ ਦਖ਼ਲ ਨਹੀਂ। ਪਦਾਰਥਾਂ ਦਾ ਮਿਲਣਾ ਖੁੱਸਣਾ ਸਭ ਕੁਝ ਉਸੇ ਪੱਕੇ ਨਿਯੰਮ-ਰੂਪ ਹੁਕਮ ਵਿਚ ਅਨੰਤ ਕਾਲ ਤੋਂ ਨਿਰੰਤਰ ਚਲ ਰਿਹਾ ਹੈ। ਸੋ ਵਰ ਮੰਗਣ ਦੀ ਮੂਰਖ-ਫੜ੍ਹ ਸਤਿਗੁਰੂ ਜੀ ਦੇ ਨਾਮਣੇ ਨਾਲ ਜੋੜਨੀ ਗੁਰਮਤਿ ਦੀ ਘੋਰ ਬੇਅਦਬੀ ਹੈ। ਅਖੇ ਅਗੋਂ ਭਿੱਖਾ-ਰੂਪ **ਬ੍ਰਹਮਾ** ਨੇ ਆਖਿਆ ਕਿ 'ਸਾਡੀ ਸਾਰਿਆਂ ਦੀ ਏਹੀ ਇਛਿਆ ਹੈ ਕਿ ਸਾਨੂੰ ਗੁਰ-ਦੀਖਿਆ ਦੇ ਕੇ ਆਪਣੇ ਸਿੱਖ ਬਣਾ ਲਵੋ।' {੬੩੭} ਮਹਾਂ ਕੁਟਲ ਲਿਖਾਰੀ ਪ੍ਰਭਾਵ ਇਹ ਦੇ ਰਿਹਾ ਹੈ, ਕਿ ਭੱਟ ਤਾਂ ਵਿਚਾਰੇ ਸਿੱਖ ਬਣਨ ਲਈ ਤਿਆਰ ਸਨ, ਪਰ ਸਤਿਗੁਰੂ ਜੀ ਉਨ੍ਹਾਂ ਨੂੰ ਆਪਣੀ ਸਿੱਖੀ ਵਿਚ ਲੈਣ ਨਾਲੋਂ ਆਪਣੀ ਫੋਕੀ ਵਡਿਆਈ ਕਰਵਾਉਣ ਦੇ ਲਾਲਚੀ ਬਹੁਤੇ ਸਨ। ਇਸ ਯੋਜਨਾਂ ਦੀ ਪੂਰਤੀ ਹਿਤ ਉਨ੍ਹਾਂ ਦੇ ਪਾਵਨ ਨਾਮਣੇ ਨਾਲ ਜੋ ਬਚਨ ਮੜ੍ਹੇ ਹੋਏ ਹਨ, ਉਹ ਲਿਖਾਰੀ ਦੀ ਹੀ ਬੋਲੀ ਵਿਚ:-

ਸ੍ਰੀ ਗੁਰ ਕਹਾ ਸੁਨੋ ਚਿੱਤ ਲਾਏ । ਬੇਦ ਦੇਹ ਧਰਿ ਤੁਮ ਹੋ ਆਏ ।
ਸ੍ਰੀ ਭਗਵੰਤ ਜਸੁ ਤਿਹ ਠਾਂ ਰਰੋ । ਗੁਰ ਨਾਨਕ ਜਸ ਇਹ ਠਾਂ ਕਰੋ ॥੬੩੮॥

ਵੇਦਾਂ ਤੋਂ ਭਟ ਬਣ ਆਉਣ ਵਾਲੀ ਝੂਠੀ ਗੱਲ ਤੇ ਵੀ ਸਤਿਗੁਰੂ ਜੀ ਦੀ ਸਦੀਕੀ-ਮੋਹਰ ਲੱਗੀ ਹੋਈ ਦਰਸਾ ਕੇ, ਗੁਰਮਤਿ ਤੋਂ ਅਗਿਆਨੀ ਸ਼ਰਧਾਲੂਆਂ ਦੇ ਮਨਾਂ ਵਿਚ ਕੋਝਾ ਭਰਮ ਬਣਾਈ ਰੱਖਣ ਦਾ ਪਰਬੰਧ ਕਰ ਲਿਆ, ਕਿ ਭੱਟ ਅਸਲ ਵਿਚ ਵੇਦ ਹੀ ਸਨ? ਹੁਣ ਜਦ ਪਰਮਾਤਮਾ ਦੀ ਅਤੇ ਗੁਰੂ ਨਾਨਕ ਸਾਹਿਬ ਜੀ ਦੀ ਉਸਤਤਿ ਕਰਨ ਲਈ, **ਗੁਰਮਤਿ ਵਿਰੋਧੀ ਮੰਗ** ਸਤਿਗੁਰੂ ਜੀ ਵਲੋਂ ਕੀਤੀ ਦਰਸਾ ਲਈ, ਤਾਂ, ਲਿਖਾਰੀ ਨੇ ਆਪਣਾ ਉਹ ਮੰਤਵ, ਜਿਸ ਲਈ ਉਪਰੋਕਤ ਭੂਮਕਾ ਤਿਆਰ

ਕਰ ਹਿਾ ਸੀ. ਪੂਰਾ ਹੋਇਆ ਜਾਣਿਆ, ਤਾਂ, ਵੇਦਾਂ ਤੋਂ ਬਣਾਏ ਝੂਠ-ਭੱਟਾਂ ਤੋਂ ਵਡੇ ਢੀਠ-ਬੇਸ਼ਰਮਾਂ ਵਾਲੇ ਬਚਨ ਕਹੇ ਦਰਸਾ ਦਿੱਤੇ- ਤਿਨੈ ਕਹਾ ਪ੍ਰਭ ਸਮਝਿ ਨ ਪਯੈ । **ਕਿਹ ਬਿਧਿ ਉਸਤਤਿ ਗੁਰ ਕੀ ਕੱਯੋ** ॥

ਆਪ ਸਮਝਾਇਇ ਚਾਲ ਪ੍ਰਭ ਦੇਵੋ । ਪਤਿਤ ਉਧਾਰਨ ਰੂਪ ਅਭੇਵੋ ॥੬੩੯॥

**ਅਰਥ**:-ਉਨ੍ਹਾਂ (ਭੱਟਾਂ ਨੇ) ਆਖਿਆ, ਹੇ ਪ੍ਰਭੂ ਸਾਨੂੰ ਸਮਜ ਨਹੀਂ ਪੈ ਰਹੀ ਕਿ ਅਸੀਂ **ਗੁਰੂ ਦੀ** ਉਸਤਤਿ ਕਿਵੇਂ ਕਰੀਏ । ਹੇ ਪਾਪੀਆਂ ਦਾ ਉਧਾਰ ਕਰਨ ਵਾਲੇ, ਨਾ ਜਾਣੇ-ਜਾਣ ਵਾਲੇ (ਸਤਿਗੁਰੂ ਜੀਉ ! ਪਹਿਲਾਂ ਸਾਨੂੰ (ਤੁਹਾਡੇ ਜਿਹੇ ਗੁਰੂ ਦੀ) ਉਸਤਤਿ ਲਿਖਣ ਦਾ ਤਰੀਕਾ ਸਮਝਾ ਦਿਉ ।੬੩੯।

ਉੱਪਰ ਅਸੀਂ ਪੜ੍ਹ ਆਏ ਹਾਂ ਕਿ, (੪ ਵੇਦਾਂ ਤੋਂ ੧੬ ਬਣੇ) ਲਿਖਾਰੀ ਦੇ ਅਲੋਕਾਰ ਇਨ੍ਹਾਂ ਭੱਟ ਮਹਾਂਪੁਰਖਾਂ ਨੇ , ੬੩੩ ਤੋਂ ੬੩੫ ਚੌਪਈ ਤੱਕ, ਹੰਡੇ-ਵਰਤੇ ਝੋਲੀ ਚੁੱਕਾਂ ਵਾਂਗ, ਪੰਚਮ ਪਾਤਸ਼ਾਹ ਜੀ ਦੀ ਉਸਤਤਿ ਕਰ ਕੇ ਹੀ, ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਸੀ। ਹਣ ਉਸੇ ਵੇਲੇ ਹੀ, ਉਨ੍ਹਾਂ, ਝੂਠ-ਭੱਟਾਂ ਦੇ ਮੂੰਹ ਵਿਚ ਨਿਲੱਜਾਂ ਵਾਲਾ ਇਹ ਝੂਠ ਪਾ ਦਿੱਤਾ, ਕਿ, ਉਨ੍ਹਾਂ ਨੂੰ **ਗੁਰੂ ਦੀ ਉਸਤਤਿ** ਕਰਨੀ ਆਉਂਦੀ ਹੀ ਨਹੀ ਂ? ਅਜੇਹੀ ਧੰਙਾਣੇ ਦੀ 'ਗੱਲ-ਬਦਲੀ' ਤੋ ਸਿਵਾਏ ਖ਼ਾਲਸਾ ਜੀ ਦੇ ਹੋਰ ਕਿਸ ਨੇ ਰੋਹ ਵਿਚ ਆ ਕੇ ਕਿਰਪਾਨ ਦੀ ਮੁੱਠ ਨੂੰ ਹੱਥ ਪਾਉਣਾ ਸੀ ? ਪਰ, ਇਉਂ ਲੱਗਦਾ ਹੈ ਜਿਵੇਂ ਤਜਰਬੇ-ਕਾਰ ਹੁਸ਼ਿਆਰ ਲਿਖਾਰੀ, ਇਸ ਸਚਾਈ ਤੋਂ ਪੂਰੀ ਤਰ੍ਹਾਂ ਸੁਚੇਤ ਸੀ, ਕਿ, ਖ਼ਾਲਸਾ ਜੀ ਅਗਿਆਨਤਾ ਦੀ ਅਜੇਹੀ ਹਨੇਰੀ ਖੱਡ ਵਿਚ ਪੈ ਚੁੱਕੇ ਹਨ. ਕਿ, ਉਹ ਕਿਸੇ ਵੀ ਗੁਰਮਤਿ ਵਿਰੋਧੀ ਗੱਲ ਦੀ ਅਸਲੀਯਤ ਸਮਝਣ ਦੀ ਅਤੇ ਅਜੇਹੇ ਘਾਤਕ-ਰਲਿਆਂ ਤੋਂ ਸੁਚੇਤ ਰਹਿਣ ਦੀ ਸਮਝ, ਅਕਲ, ਬੁਧਿ, ਬਿਬੇਕਤਾ, ਕੋਹਾਂ ਦੂਰ ਛੱਡ ਆਏ ਹੋਏ ਹਨ । ਲਿਖਾਰੀ ਨੂੰ ਯਕੀਨ ਸੀ ਕਿ, ਖ਼ਾਲਸਾ ਜੀ ਵਿਚ ਖਿੱਲਰੇ ਹੋਏ ਬ੍ਰਾਹਮਣੀ ਏਜੰਟਾਂ ਦਾ ਸਦਕਾ, ਪੰਥ ਦੀ ਸਰਬ ਉੱਚ ਸੰਸਥਾ (**SGPC**) ਨੇ ਤਾਂ ਸਗੋਂ, (ਗੁਰਮਤਿ ਵਿਰੋਧੀ) ਇਸ ਸਭ ਕੁਝ ਨੂੰ, ਛੱਟਮ ਪੀਰ ਸਤਿਗੁਰੂ ਹੋਰਗੋਬਿੰਦ ਸਾਹਿਬ ਜੀ ਦੇ ਹੀ ੪●● ਸਾਲਾ ਜਨਮ ਦਿਵਸ ਤੇ ਪੰਥ ਵਿਚ ਸੁਗਾਤ ਵਜੋਂ ਵੰਡਣਾ ਅਰੰਭ ਕਰ ਦੇਣਾ ਹੈ, " ਹੇ **ਮਹਾਂ ਕੁਟਲ ਲਿਖਾਰੀ, ਹੇ ਚਪਲ-ਬੁੱਧੀ ਲੋਹੜੇ ਦੇ ਹੁਸ਼ਿਆਰ ਬਿੱਪਰ ਜੀਓ !** ਅਸ਼ਟਾਂਗ ਡੰਡੌਤ ਹੈ ਤੇਰੇ ਸਾਹਮਣੇ । ਝੋਲੀ ਚੁੱਕਾਂ ਵਰਗੀ, ਜਲੇਬੀ ਜਿੰਨੇ ਵਲਾਂ ਵਾਲੀ ਬੋਲੀ ਵਿਚ ਗੁਰੂ-ਉਸਤਤਿ ਕਰਕੇ, ਉਸੇ ਵੇਲੇ, ਇਹ ਮੰਗ ਕਰ ਰਹੇ ਹੋ ਕਿ, (ਅਗਿਆਨੀ-) ਭੱਟਾਂ ਨੂੰ, (**ਸਚੁ**-ਸਰੂਪ ਸਤਿਗੁਰੂ ਦੀ ਝੂਠ–)ਉਸਤਤਿ ਕਰਨ ਦੀ ਜਾਚ ਸਿਖਾਈ ਜਾਵੇ ? ਧੰਨ ਹੈ ਤੁਹਾਡੀ ਕੁਟਲਤਾ ਅਤੇ ਧੰਨ ਹੋ ਤੁਸੀਂ. ਜਿਨ੍ਹਾਂ ਨੇ ਭਾਰਤ ਦੇਸ਼ ਵਿਚ (ਜੁੱਤੀ ਨਾਲ ਤਾਂ ਭਾਵੇਂ ਕੋਈ ਤੁਹਾਡੇ ਤੇ ਰਾਜ ਵੀ ਕਰਦਾ ਰਹੇ, ਪਰ ਦਲੀਲ ਵਕੀਲ ਦੇ ਆਸਰੇ ਤੁਸਾਂ), ਆਪਣੇ ਬਣਾਏ ਹਿੰਦੂ-ਧਰਮ ਤੋਂ ਬਿਨਾ, ਦੂਜੇ ਹੋਰ ਕਿਸੇ ਧਰਮ ਨੂੰ ਕਦੇ ਬਰਦਾਸ਼ਤ ਨਹੀਂ ਕੀਤਾ ?

**ਧਿਅਨ ਰਹੇ ਕਿ,** ਪਾਠਕਾਂ ਦੇ ਮਨਾ ਵਿਚ ਲਿਖਾਰੀ ਇਹ ਭਰਮ ਪੱਕਾ ਕਰ ਰਿਹਾ ਹੈ, ਕਿ, ( ਕਲਮ ਦੇ ਜ਼ੋਰ ਨਾਲ, ਵੇਦਾਂ ਤੋਂ ਬਣਾਏ ਇਨ੍ਹਾਂ ਝੂਠ ਭੱਟਾਂ ਕੋਲੋਂ) ਆਪਣੀਆਂ ਵਡਿਆਈਆਂ ਵਿਚ ਸਵੱਯੇ ਲਿਖਣ ਦੀ, ਸਿਖਿਆ ਅਤੇ ਉਤਸ਼ਾਹ, ਪੰਚਮ ਸਤਿਗੁਰੂ, ਅਰਜਨ ਸਾਹਿਬ ਜੀ ਨੇ ਲਿਖਤੀ ਰੂਪ ਵਿੱਚ ਆਪ ਦਿੱਤਾ ਸੀ। ਭੱਟਾਂ ਨੇ ਤਾਂ, ਗੁਰੂ-ਵਡਿਆਈਆਂ ਵਿਚ ਸਵੱਯੇ ਲਿਖਣ ਦਾ, ਕੇਵਲ ਹੁਕਮ ਹੀ ਕਮਾਇਆ ਸੀ, ਉਂਜ ਭਲਾ ਭੱਟ ਰੂਪ ਸਾਡੇ ਵੇਦਾਂ ਨੂੰ, ਅਜੇਹੀ ਝੂਠੀ ਉਸਤਤਿ ਲਿਖਣ ਦੀ, ਕੀ ਲੋੜ ਸੀ ?

# ਹੋਰ ਵੀ ਵੱਧ ਘਿਣਾਵਣਾ ਝੂਠ ?:-

ਲਿਖਾਰੀ ਲਿਖਦਾ ਹੈ ਕਿ ਭੱਟਾ ਦੀ ਬੇਨਤੀ ਤੇ ਪੰਚਮ ਸਤਿਗਰੂ ਨਾਨਕ ਸਾਹਿਬ ਜੀ ਨੇ:--

ਵਿੰਸ ਸਵੱਯੇ ਸ੍ਰੀ ਮੁਖਿ ਰਰੇ । ਪਾਰਬ੍ਰਮਹਮ ਜਸਹ ਬਰਨਨ ਕਰੇ ।

ਸਮਝ ਚਾਲ ਤਿਹ ਜਸੁ ਪ੍ਰਗਟਾਯੇ **ਗੁਰ ਨਾਨਕ ਜਸੁ ਪ੍ਰਿਥਮੈ ਗਾਯੋ** ॥੬੪●॥

**ਅਰਥ**-=ਆਪਣੇ ਸ੍ਰੀ ਮੁਖ ਤੋਂ ਪਾਰਬ੍ਰਹਮ ਦੇ ਜਸ ਵਾਲੇ **੨●** ਸਵੱਯੇ ਉਚਾਰਨ ਕੀਤੇ, ਪਰ ਪਹਿਲਾ ਸ੍ਰੀ ਗੁਰੂ ਨਾਨਕ (ਸਾਹਿਬ ਜੀ) ਦਾ ਜੱਸ ਗਾ ਕੇ (ਭੱਟ ਭਗਤਾਂ ਨੂੰ) ਲਿਖਣ ਦਾ ਢੰਗ ਸਿਖਾਇਆ ।੬੪●॥

**ਅੰਤਮ ਸਿੱਟੇ ਦੀ ਗੱਲ ਤੋਂ ਪਹਿਲਾਂ ਇਹ ਨਿਰਣਾ ਕਰ ਲੈਣਾ ਜ਼ਰੂਰੀ ਹੈ, ਕੀ. ਲਿਖਾਰੀ ਦੀ ਉਪਰੋਕਤ ਗੱਲ ਖੁਨਾਮੀ ਰਹਿਤ ਸੱਚੀ ਹੈ ? ਕਿ ਜਾਂ ਉਸ ਦਾ ਅਪਣਾ ਲਿਖਿਆ ਨਿਰੋਲ ਝੂਠ, ਇੱਕ ਕੂਟ-ਛਲਾਵਾ ਹੈ ?** ਇਸ ਗੰਭੀਰ ਸ਼ੰਕੇ ਦਾ ਠੀਕ ਸਮਾਧਾਨ ਲੱਭਣ ਲਈ ਗੁਰਸ਼ਬਦ ਵਿਚਾਰ ਲਿਖਣੀ ਅਰੰਭ ਕਰਨ ਤੋਂ ਪਹਿਲਾਂ......(ਵੇਦਾਂਤੀ ਸਾਹਿਬ ਵਲੋਂ ਭੂਮਿਕਾ ਵਿਚ ਲਿਖੇ ਅਨੁਸਾਰ) ਇਹ ਗੁਰਬਿਲਾਸ ਪੁਸਤਕ ੧੯ਵੀਂ ਸਦੀ ਦੇ ਅਰੰਭ ਤੋਂ ਕੌਮ ਦੇ ਵਿਦਵਾਨਾਂ ਦੇ ਹੱਥਾਂ ਵਿਚੋਂ ਲੰਘਦੀ ਆ ਰਹੀ ਹੈ। ਪੰਥ ਦੇ ਰਾਗੀਆਂ ਢਾਡੀਆਂ ਪਰਚਾਕਾਂ ਦੇ ਜਥੇ, ਗੁਰੂ ਦਰਬਾਰਾਂ ਵਿਚ ਇਸ ਵਿਚਲੀਆਂ ਗੁਰਮਤਿ

ਵਿਰੋਧੀ ਕਹਾਣੀਆਂ ਸੁਣਾ ਸੁਣਾ ਵਾਹ-ਵਾਹ ਦੇ ਅਥਵਾ ਮਾਇਆਂ ਦੇ ਗੱਫੇ, ਨਿਰੰਤਰ ਮਾਠਦੇ ਤੁਰੇ ਆ ਰਹੇ ਹਨ। ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਕੁਝ ਜਾਗ੍ਰਤ ਆਉਣ ਤੇ ਕਈ ਵਾਰੀ ਅਜੇਹੀਆਂ ਝੂਠ ਕਹਾਣੀਆਂ ਤੇ ਕਿੰਤੂ ਹੋਣ ਲੱਗ ਪਏ ਸਨ। ਉਧਰੋਂ ਦੇਸ਼ ਦੀ ਸਿਆਸੀ ਸ਼ਕਤੀ, ਉਸੇ ਬ੍ਰਾਹਮਣੀ ਸੋਚ ਵਾਲੀ ਬਣ ਗਈ ਜਿਹੜਾ ਗੁਰਸਿੱਖੀ ਨੂੰ ਬ੍ਰਹਮਣੀ ਰੰਗ ਵਿਚ ਰੰਗੀ ਵੇਖਣ ਲਈ ੧੫ਵੀ ਸਦੀ ਤੋਂ ਸਖ਼ਤ ਬੇਚੈਨ ਹੋ ਰਿਹਾ ਹੈ। ਅਜੇਹੇ ਗੰਭੀਰ ਸਮੇ ਅੰਦਰ ਇਸ ਗੁਰਮਤਿ ਵਿਰੋਧੀ ਸਭ ਕੁਝ ਨੂੰ ਸਾਡੇ ਧਰਮ-ਆਗੂ ਮਹਾਂਪੁਰਖਾਂ ਵਲੋਂ ਪ੍ਰਸੰਸਾ-ਰੂਪ ਮੋਹਰਾਂ ਲਾ ਕੇ ਪੰਥ ਲਈ ਅਨਮੋਲ ਸੁਗਾਤ ਵਜੋਂ ਲਾਹੇਵੰਦ ਧਰਮ ਪੁਸਤਕ ਦਾ ਦਰਜਾ ਪ੍ਰਦਾਨ ਕਰ ਦੇਣਾ ? ਇਸ ਦੇ ਪਿੱਛੇ, ਕੋਈ ਨਾ ਕੋਈ, ਵਡੇ ਭੇਤ ਵਾਲੀ ਗੱਲ ਜ਼ਰੂਰ ਹੋਣੀ ਹੈ। ਪਰ, ਇਹ ੧੪ ਪੰਥ-ਰਤਨ ਵੀ ਆਖ਼ਰ ਪੰਥ ਦੇ ਵਡੇ ਸ਼ੁਭਚਿੰਤਕਾਂ ਵਿਚੋਂ ਹੀ ਹਨ। ਇਸ ਲਈ ਆਸ ਰਖਣੀ ਚਾਹੀਦੀ ਹੈ, ਕਿ, ਕੀ ਪਤਾ ਇਸ ਝੂਠ-ਸਮੱਗ੍ਰੀ ਵਿਚੋਂ ਕਿਹੋ ਜੇਹੀ ਲਾਹੇਵੰਦ ਸਚਾਈ, ਅਚਨਚੇਤ ਆ ਦਰਸ਼ਨ ਦੇਵੇ ? ਅਰਦਾਸ ਹੈ- ਹੇ ਦਾਤਾਰ ਜਓ ! ਆਪਣੀਆਂ ਮਿਹਰਾਂ ਦਾ ਹੱਥ, ਸਦਾ ਸਾਡੇ ਸਿਰਾਂ ਤੇ ਟਿਕਾਈ ਰੱਖਣਾ, ਉਸੀਂ ਨਿਰਭੈ ਰਹਿ ਕੇ ਸਚਾਈ ਦੇ ਡਟੇ ਰਹਿਣ ਤੋਂ ਢਿੱਲ ਨਾ ਪੈ ਜਾਈਏ --

੬੯- **ਠਾਕੁਰ ਜੀਉ ਤੁਹਾਰੋ ਪਰਨਾ ॥ ਮਾਨੁ ਮਹਤੁ ਤੁਮ੍ਹਾਰੈ ਊਪਰਿ ਤੁਮ੍ਹਰੀ ਓਟ ਤੁਮ੍ਹਾਰੀ ਸਰਨਾ ॥ ੧ ॥ ਰਹਾਉ ॥ ਤੁਮ੍ਹਰੀ ਆਸ ਭਰੋਸਾ ਤੁਮ੍ਹਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥ ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ ॥ ੧ ॥ ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥ ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ ॥ ੨ ॥ ੯ ॥** {੧੨੯੯}

**ਲਿਖਾਰੀ ਦਾ ਉਪਰੋਕਤ ਕਥਨ** ਹੇਠ ਲਿਖੇ **ਤਿੰਨ ਭਾਗਾਂ ਵਿਚ ਵੰਡਿਆ ਹੋਇਆ ਹੈ--**

(੧) ਸਤਿਗੁਰਾਂ ਨੇ ਆਪਣੇ ਮੁਖਾਰਬਿੰਦ ਵਿਚੋਂ "ਵਿੰਸ ਸਵੱਯੇ ਸ੍ਰੀ ਮੁਖਿ ਰਰੇ। ਪਾਰਬ੍ਰਮਹਮ ਜਸਹ ਬਰਨਨ ਕਰੇ" ਪਾਰਬ੍ਰਮ ਪਰਮਾਤਮਾ ਦੀ ਉਸਤਤਿ ਵਿਚ ੨● ਸਵੱਯੇ ਉਚਾਰਨ ਕੀਤੇ।

(੨) "**ਗੁਰ ਨਾਨਕ ਜਸੁ ਪ੍ਰਿਥਮੈ ਗਾਯੋ**" ਪਾਰਬ੍ਰਹਮ ਦੀ ਉਸਤਤਿ ਤੋਂ ਪਹਿਲਾਂ ਉਪਰੋਕਤ (ਸਾਰੇ ਵੀਹਾਂ) ਸਵੱਯਾਂ ਵਿੱਚੋ (ਕੁਝ ਵਿਚ,) ਗਰੂ ਨਾਨਕ ਸਾਹਿਬ ਜੀ ਦੀ ਉਸਤਤਿ ਗਾਈ ਹੋਈ ਹੈ।

(੩) 'ਸਮਝ ਚਾਲ ਤਿਹ ਜਸੁ ਪ੍ਰਗਟਾਯੇ' ਲਿਖਾਰੀ ਦੇ ਉਨ੍ਹਾਂ ਅਦਭੁੱਤ ਭੱਟਾਂ ਲਈ, **ਮਾਨੋ ਪੂਰਨੇ** ਪਾ ਕੇ, ਪੰਚਮ ਪਤਸ਼ਾਹ ਜੀ ਨੇ, ਗੁਰੂ (ਸਾਹਿਬਾਨ) ਦੀ ਉਸਤਤਿ ਲਿਖਣ ਜੋਗੇ ਬਣਾ ਲਿਆ ਸੀ ?

**ਕਰਮ ਵਾਰ ਗੁਰਮਤਿ ਵਿਚਾਰ--**

(੧) ਲਿਖਾਰੀ ਦਾ ਇਹ ਕਥਨ ਕਿ, ੨● ਸਵੱਯੇ ਕੇਵਲ ਪਰਮਾਤਮਾ ਦੀ ਹੀ ਉਸਤਤਿ ਹੈ ਪੂਰਾ ਸਚ ਨਹੀਂ ਹੈ--

ਲਿਖਾਰੀ ਦਾ ਇਹ ਲਿਖਣਾ-"**ਗੁਰ ਨਾਨਕ ਜਸੁ ਪ੍ਰਿਥਮੈ ਗਾਯੋ**" ਵੀ ਧੜਾਣੇ ਦਾ ਝੂਠ ਹੀ ਹੈ। ਅਸਲੀਯਤ ਸਮਝਣ ਲਈ ਸਾਨੂੰ ਸ੍ਰੀ ਮੁਖ ਬਾਕੁ ਮਹਲਾ ੫। ਸਵੱਯਾਂ ਦੇ ਦੋਹਾਂ ਹੀ ਸੰਗ੍ਰਹਾਂ ਦੀ ਕਰਮਵਾਰ ਵਿਚਾਰ ਕਰਨ ਲਈ ਇਕਾਗਰਤਾ ਅਤੇ ਬਿਬੇਕਤਾ ਜ਼ਰੂਰੀ ਹੈ। ਆਉ ਅਕਾਲ ਪੁਰਖ ਦੀ ਹਜ਼ੂਰੀ ਵਿਚ ਅਰਦਾਸ ਕਰੀਏ -'ਹੇ ਦਾਤਾਰ ਜੀਓ ! ਅਸੀਂ ਹਾਰ ਹੁੱਟ ਕੇ ਤੇਰੇ ਦਰ ਤੇ ਆ ਪਏ ਹਾਂ, ਸਾਡੀ ਜੋਦੜੀ ਪਰਵਾਨ ਕਰਕੇ ਸਾਨੂੰ ਅਜੇਹੀ ਬਿਬੇਕ ਬੁੱਧੀ ਪਰਦਾਨ ਕਰੋ ਕਿ, ਅਸੀਂ ਪੰਚਮ ਪਿਤਾ ਜੀ ਦੇ ਸਵੱਯਾਂ ਦੀ ਅਸਲੀਯਤ ਦੇ ਠੀਕ ਠੀਕ ਦਰਸ਼ਨ ਕਰ ਸਕੀਏ।-

ਨੌਂ ਸਵੱਯਾਂ ਦੇ ਪਹਿਲੇ ਸੰਗ੍ਰਹ ਵਿੱਚ ਸਤਿਗੁਰੂ ਜੀ ਨੇ ਸਤਿਗੁਰੂ ਨਾਨਕ ਸਾਹਿਬ ਜੀ ਦੀ ਨਹੀਂ ਸਗੋਂ "**ਆਦਿ ਪੁਰਖ ਕਰਤਾਰ**" ਦੀ ਉਸਤਤਿ ਲਿਖਣੀ ਅਰੰਭ ਕਰਕੇ ਅੰਤਲੀਆਂ ਦੋ ਪੰਗਤੀਆਂ ਵਿਚ ਸਤਿਗੁਰੂ ਨਾਨਕ ਸਾਹਿਬ ਲਈ ਕਹੇ ਬਚਨ-" **ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੧॥**"- {ਭਾਵ=(ਹਰੀ ਦਾ) ਭਗਗਤ ਸੇਵਕ (ਗੁਰੂ) ਨਾਨਕ (ਹਰੀ ਦੇ) ਦਰ ਤੇ ਪਰਵਾਨ (ਹੋਇਆ ਹੈ) ਤੇ ਹਰੀ ਵਰਗਾ ਹੇ) (ਮੇਰੀ) ਇਕ ਜੀਭ (ਉਸ ਗੁਰੂ ਨਾਨਕ ਦੇ) ਕੀਹ (ਗੁਣ) ਕਥਨ ਕਰ ਸਕਦੀ ਹੈ ? ਮੈਂ (ਗੁਰੂ ਨਾਨਕ ਤੋਂ) ਸਦਕੇ ਹਾਂ, ਸਦਕੇ ਹਾਂ ਸਦਾ ਸਦਕੇ ਹਾਂ।'- ਇਨ੍ਹਾਂ ਬਚਨਾ ਵਿਚ ਵੀ ਵਡਪੱਣ ਅਕਾਲ ਪੁਰਖ ਜੀ ਦਾ ਹੀ ਪ੍ਰਤੱਖ ਨਜ਼ਰੀਂ ਆ ਰਿਹਾ ਹੈ। ਪਰ ਨਾਲ ਹੀ ਸਤਿਗੁਰੂ ਨਾਨਕ ਸਾਹਿਬ ਜੀ ਪ੍ਰਤੀ ਪੰਚਮ ਸਤਿਗੁਰਾਂ ਦੀ ਅਪਾਰ ਸ਼ਰਧਾ ਵੀ ਛਲਕਾਰੇ ਮਾਰਦੀ ਦਰਸ਼ਨ ਦੇਂਦੀ ਹੋਈ, ਸਾਨੂੰ ਸਤਿਗੁਰਾਂ ਦੀ ਸਿਖਿਆ ਨਾਲ ਜੁੜ ਕੇ ਜੀਵਨ ਸੁਧਾਰ ਲੈਣ ਦਾ ਰਸਤਾ ਵਿਖਾ ਰਹੀ ਹੈ। ਅੱਗੇ ਚੌਥੇ ਸਵੱਯੇ ਤੱਕ ਏਵੇਂ ਹੀ ਪਹਿਲਾਂ ਅਕਾਲ ਪੁਰਖ ਦਾਤਾਰ ਜੀ

ਦੀਆਂ ਬਖ਼ਸ਼ਸ਼ਾਂ ਦੇ ਅਪਾਰ ਭੰਡਾਰਿਆਂ ਦੀ, ਉਸ ਦੀ ਅਨੂਪਮ ਸ਼ਕਤੀ ਦੀ ਸੋਝੀ ਕਰਾ ਕੇ ਅੰਤਲੀਆਂ ਦੋਵੇ ਪੰਗਤੀਆਂ ਮੁੜ ਮੁੜ ਲਗ ਮਾਤ੍ਰ ਤੱਕ ਉਹੀ ਹਨ। ਪੰਜਵੇਂ ਸਵੱਯੇ ਦਾ ਅਰੰਭ–"**ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥**" ਦੀ ਉਸਤਤਿ ਨਾਲ ਹੋਇਆ ਅਤੇ ਅੰਤਲੀਆਂ ਦੋ ਪੰਗਤੀਆਂ ਏਥੇ –"**ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥ ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥**" ਅਰਥ:-ਭਾਗਾਂ ਵਾਲੇ ਹਨ ਉਹ ਮਨੁੱਖ ਜਿੰਨ੍ਹਾਂ ਉੱਤੇ ਹਰੀ ਦਇਆਵਾਨ ਹੋ ਗਿਆ ਹੈ। ਜਿੰਨ੍ਹਾਂ ਮਨੁੱਖਾਂ ਨੇ (ਉਪਰੋਕਤ ਗੁਣਾਂ ਵਾਲੇ) ਹਰੀ ਦੇ ਰੂਪ ਗੁਰੂ ਨਾਨਕ ਨੂੰ ਪਰਸਿਆ ਹੈ, ਉਹ ਜਨਮ ਮਰਨ ਦੋਹਾਂ ਤੋਂ ਬਚ ਗਏ ਹਨ।੫। ਏਵੇ ਹੀ ਛੇਵੇ ਸਵੱਯੇ ਵਿਚ–**ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥ ਦੂਸਰ  ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥ ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥ ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥**

**ਅਰਥ**:-ਮਹਾਤਮਾ ਲੋਕ ਸਦਾ ਤੋਂ ਕਹਿੰਦੇ ਆਏ ਹਨ ਕਿ ਪਰਮਾਤਮਾ ਸਦਾ ਅਟੱਲ ਹੈ, ਸਦਾ ਕਾਇਮ ਰਹਿਣ ਵਾਲਾ ਹੈ,ਉਹ ਪ੍ਰਤੱਖ ਪੁਰਖ ਸੁਣੀਂਦਾ ਹੈ (ਭਾਵ, ਉਹ ਸਭ ਦਾ ਮੁੱਢ ਹੈ) ਕੋਈ ਹੋਰ ਦੂਜਾ ਉਹੋ ਵਰਗਾ ਸੁਣੀਦਾ ਹੈ। ਹੇ ਮਨ ! ਜਿੰਨ੍ਹਾਂ ਨੇ ਹਰੀ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਲਿਆ ਹੈ ਉਨ੍ਹਾਂ ਨੂੰ ਸਾਰੇ ਸੁਖ ਲੱਭ ਪਏ ਹਨ। ਜਿਨ੍ਹਾਂ ਨੇ (ਨਾਮ ਅੰਮ੍ਰਿਤ-) ਜੀਭ ਨਾਲ ਚੱਖ ਲਿਆ ਉਹ ਮਨੁੱਖ ਰੱਜ ਗਏ ਹਨ ( ਭਾਵ, ਜਿੰਨ੍ਹਾਂ ਨੇ ਨਾਮ-ਅੰਮ੍ਰਿਤ ਹਿਰਦੇ ਵਿਚ ਧਾਰਨ ਕਰ ਲਿਆ ਉਨ੍ਹਾਂ ਨੂੰ ਸੰਸਾਰੀ ਪਦਾਰਥਾਂ ਦੀ ਅਥਵਾ ਹੋਰ ਰਸਾਂ ਆਦਿ ਦੀ ਤਾਂਘ ਨਾ ਰਹੀ ) **ਅੰਤਲੀਆਂ ਦੋ ਪੰਗਤੀਆਂ––**

**ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ ॥ ਹਰਿ ਗੁਰੁ  ਨਾਨਕੁ ਜਿਨ੍ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥੬॥**

**ਅਰਥ**:-ਜਿੰਨ੍ਹਾਂ ਮਨੁੱਖਾਂ ਤੇ ਮਾਲਕ-ਪ੍ਰਭੂ ਦਇਆਵਾਨ ਹੋਇਆ ਹੈ, ਉਨਹਾਂ ਦਾ ਸਾਧ ਸੰਗਤਿ ਵਿਚ (ਪ੍ਰੇਮ ਪੈ ਗਿਆ ਹੈ)। (ਇਹੋ ਜਿਹੇ) ਹਰੀ ਰੂਪ ਗੁਰੂ ਨਾਨਕ (ਦੇ ਚਰਨਾ) ਨੂੰ ਜਿੰਨ੍ਹਾਂ ਨੇ ਪਰਸਿਆ ਹੈ, (ਭਾਵ, ਜਿਨ੍ਹਾਂ ਨੇ ਅਹੰਕਾਰ ਤਿਆਗ ਕੇ ਹਿਰਦੇ ਵਿਚ ਨਿਮਰਤਾ ਗ੍ਰਿਹਨ ਕਰ ਲਈ ਅਤੇ ਸਤਿਗੁਰਾਂ ਦੀ ਸਿਖਿਆ ਅਨੁਸਾਰ ਜੀਵਨ ਬਣਾ ਲਿਆ) ਉਨ੍ਹਾਂ ਮਨੁੱਖਾਂ ਨੇ ਆਪਣੀ ਸਾਰੀ ਕੁਲ ਦਾ ਬੇੜਾ ਬੰਨੇ ਲਾ ਲਿਆ ।੬। ਏਵੇਂ ਹੀ ਨੌਵੇ ਸਵੱਯੇ ਤੱਕ ਉਸੇ ਪਰਮ ਸ਼ਕਤੀ ਅਕਾਲਪੁਰਖ ਦੀਆਂ ਵਡਿਆਈਅ ਦੇ ਵਰਣਨ ਮਗਰੋਂ ਅੰਤਲੀਆਂ ਦੋ ਪੰਗਤੀਆਂ ਵਿਚ ਪਰਮਾਤਮਾ ਦੀਆਂ ਮਿਹਰਾਂ ਦੇ ਪਾਤਰ ਬਣ ਚੁੱਕੇ ਸਤਿਗੁਰੂ ਨਾਨਕ ਸਾਹਿਬ ਜੀ ਦਾ ਜਸ ਹੈ। ਸਤਵੇਂ ਸਵੱਯੇ ਦੀਆਂ ਅੰਤਲੀਆਂ ਪੰਗਤੀਅ ਇਉਂ ਹਨ–"**ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥**" ਅਠਵੇਂ ਸਵੱਯੇ ਦੀਆਂ ਇਉਂ–"**ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥** ਉਂਵੇਂ ਹੀ ਅੰਤਲੇ ਨੌਵੇ ਸਵੱਯੇ ਵਿਚ ਉਸੇ ਆਦਿ, ਕਰਤਾਰ ਅੱਗੇ ਜੋਦੜੀ ਹੈ ਕਿ, ਉਹ ਆਪਣੇ ਨਾਮ-ਦਿਦਾਰਿਆਂ ਦੀ ਭਿਖਿਆ ਨਾਲ ਨਿਵਾਜੇ ਅਤੇ ਅੰਤਲੀਆਂ ਦੋ ਪੰਗਤੀਆਂ ਵਿਚ ਉਸੇ "ਆਦਿ" ਦਾ ਧੰਨਵਾਦ ਹੈ ਜਿਸ ਨੇ ਆਪਣਾ ਰੂਪ, ਸਤਿਗੁਰੂ ਨਾਨਕ ਸਾਹਿਬ ਜਗਤ ਵਿਚ ਭੇਜ ਕੇ ਵਿਕਾਰਾਂ ਦੇ ਘੁੱਪ ਹਨੇਰੇ ਵਿਚ ਗਿਆਨ ਦਾ ਸੂਰਜ ਉਦੈ ਕਰਨ ਵਾਲਾ ਉਪਕਾਰ ਕੀਤ੍ਹਾ ਹੈ। ਜਿਸ ਸੂਰਜ ਵਤ ਚਾਨਣ ਮੁਨਾਰੇ ਦੀ ਬਰਕਤਿ ਨਾਲ ਸੰਸਾਰੀ ਲੋਕ ਵਿਕਾਰ ਲਹਿਰਾਂ ਦੇ ਠਾਠਾਂ ਮਾਰਦੇ ਸੰਸਾਰ ਸਮੁੰਦਰ ਵਿਚੋਂ ਸਹੀ ਸਲਾਮਤ ਪਾਰ ਲੰਗੀ ਜਾ ਰਹੇ ਹਨ। ਉਹ ਅੰਤਲੀਆਂ ਪੰਗਤੀਆਂ ਇਸ ਪਰਕਾਰ ਹਨ–**ਬਲਿਓ ਚਰਾਗੁ ਅੰਧ੍ਹਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥ ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥੯॥ {੧੩੮੭}**

ਸਤਿਗੁਰੂ ਨਾਨਕ ਸਾਹਿਬ ਜੀ ਨੂੰ ਉਸ ਪ੍ਰਭੂ ਦਾ ਭਗਤ ਉਸ ਦਾ ਰੂਪ ਦਰਸਾਇਆ ਹੋਇਆ ਹੈ। ਪਰਮਾਤਮਾ ਦਾ ਰੂਪ ਕਹਿਣਾ ਕਿਸੇ ਦੀ ਕੋਈ ਉਚੇਚੀ ਵਡਿਆਈ ਨਹੀਂ, ਸਗੋਂ ਗੁਰੂ ਨਾਨਕ ਜੀ ਤਾਂ ਸਨ ਹੀ ਪਰਮਾਤਮਾ ਦਾ ਰੂਪ। ਉਂਜ ਵੀ ਗੁਰਮਤਿ ਵਿਚ ਕਈ ਥਾਈ ਮਨੁੱਖ ਨੂੰ ਪਰਮਾਤਮਾ ਦਾ ਰੂਪ ਪਰਮਾਤਮਾ ਵਰਗਾ ਹੀ ਲਿਖਿਆ ਮਿਲਦਾ ਹੈ, ਉਦਾਹਰਣ ਵਜੋਂ–(੧)–**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥ ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥ ੧੪੯ ॥** {੧੩੭੨} ਸਿੱਧ ਹੈ ਕਿ, ਅਜੇਹੀ ਹਾਲਤ ਜ਼ਰੂਰ ਬਣ ਜਾਂਦੀ ਹੈ ਜਿੱਥੇ ਮਨੱਖ ਹਰੀ ਜੇਹਾ ਹੋ ਜਾਂਦਾ ਹੈ । ਤਦੇ ਹੀ ਤਾਂ "**ਹਰਿ ਹੀ ਜੈਸਾ**" ਦੀ ਗੱਲ ਕੀਤੀ ਗਈ ਹੈ। ਦਰਸ਼ਨ ਕਰੋ ਹਰੀ ਦੇ ਰੂਪ ਸੇਵਕ:ਦੇ- (੨)–**ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ  ਫਿਰਿ ਸਲਲੈ ਸਲਲ ਸਮਾਇਦਾ ॥੮॥**{੧੦੭੬} (੩) **ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥**{੧੩੭੫}–(੪)–**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥ ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥**{੯੬੯}– (੫)–ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥ ੨੦ ॥ {੭੫੮}

ਸੋ ਪਰਮਾਤਮਾ ਵਾਲੇ ਗੁਣਾ ਨਾਲ ਭਰਪੂਰ ਜੀਵਨ ਵਾਲੇ ਹੋਣ ਦੇ ਕਾਰਨ, ਪਰਮਾਤਮਾ ਦਾ ਰੂਪ ਬਣ ਚੁੱਕੇ, 'ਸਤਿਗੁਰੂ ਨਾਨਕ ਸਾਹਿਬ ਜੀ' ਨੂੰ ਆਦਿ ਪੁਰਖ ਕਰਤਾਰ ਦਾ ਰੂਪ ਲਿਖਣ ਵਿਚ ਉਚੇਚ ਕਿਹੜੀ ਦਿੱਸ ਪਈ ? ਸਚੁ ਦੀ ਸੋਝੀ ਕਰਾਉਣ ਵਾਲੇ ਸ਼ਬਦਾਂ ਦੇ ਅਰਥ ਵਿਗਾੜ ਕੇ ਉਸ ਨੂੰ "**ਗੁਰ ਨਾਨਕ ਜਸੁ ਪ੍ਰਿਥਮੈ ਗਾਯੋ** ॥ ਲਿਖਣ ਵਿਚ ਲਿਖਾਰੀ ਦੀ ਕੁਟਲਤਾ ਹੈ। **ਸਤਿਗੁਰੂ ਸਾਹਿਬਾਨ ਨੇ, ਜਸ ਕੇਵਲ ਅਤੇ ਕੇਵਲ ਪਰਮਾਤਮਾ ਦਾ ਹੀ ਸਦਾ ਗਾਇਆ ਹੈ।** ਦ੍ਰਿਸਟਿਮਾਨ

ਸਾਰਾ ਸੰਸਾਰ ਨਾਸਵੰਤ ਹੈ, ਭਾਵ ਝੂਠ ਹੈ। ਅਜੇਹੀ ਕਿਸੇ ਵਸਤੂ. ਪਦਾਰਥ ਜੀਵ, ਅਥਵਾ ਅਖੀਆਂ ਨਾਲ ਵੇਖੇ ਜਾਣ ਵਾਲੇ ਕਿਸੇ ਵੀ ਵਜੂਦ ਨਾਲ ਸਨੇਹ ਜਾਂ ਸ਼ਰਧਾ ਬਣਾ ਬਹਿਣਾ, ਮੂਰਖਤਾਈ ਹੈ-- ਬਿਲਾਵਲ ਰਾਗ ਵਿਚ ਪੰਚਮ ਪਾਤਸ਼ਾਹ ਜੀ ਦਾ ਆਪਣਾ ਫ਼ੁਰਮਾਨ-"**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥ ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ**" । ਦ੍ਰਿਸਟਿਮਾਨ ਮਨੁਖਾ ਸਰੀਰ ਬਾਰੇ ਗੁਰਬਾਣੀ ਦਾ ਉਚੇਚਾ ਫ਼ੁਰਮਾਨ- "**ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥**"ਗੁਰੂ ਸਾਹਿਬਾਨ ਦੇ ਕਿਸੇ ਦ੍ਰਿਸ਼ਟਮਾਨ ਵਜੂਦ ਦੀ ਉਪਮਾ, ਝੂਠ ਦਾ ਜਸ ਗਾਉਣਾ ਹੁੰਦਾ ਹੈ। ਸਰੀਰ ਨੂੰ ਨਹੀਂ ਸਗੋਂ ਸ਼ਬਦ-ਗਿਆਨ, ਜੋ ਵੀ ਪਰਮਾਤਮਾ ਵਾਂਗ ਅਬਿਨਾਸ਼ੀ ਹੈ, ਕੇਵਲ ਉਸੇ ਨੂੰ ਗੁਰਮਤਿ ਨੇ **ਗੁਰੂ** ਮੰਨਣ ਦਾ ਉਪਦੇਸ਼ ਦ੍ਰਿੜ ਕਰਾਇਆ ਹੈ। ਸਤਿਗੁਰੂ ਸਾਹਿਬਾਨ ਜੀ ਦੇ ਦ੍ਰਿਸ਼ਟਮਾਨ ਸਰੂਪ, ਨਾਸਵੰਤ ਸੰਸਾਰ ਤੋਂ ਅਲੋਪ ਹੋ ਚੁੱਕੇ ਹਨ। ਪਰ ਉਨ੍ਹਾਂ ਦਾ ਸ਼ਬਦ-ਗਿਆਨ ਅਮਰ ਹੈ। ਉਨ੍ਹਾਂ ਦਸਾਂ ਹੀ ਪਾਵਨ ਵਜੂਦਾਂ ਵਿਚਲੇ ਉਸੇ ਗਿਆਨ ਤੋਂ ਅਗਵਾਈ ਲੈ ਕੇ ਜੀਵਨ ਦੀ ਜੁਗਤ ਸੁਧਾਰਨੀ ਹੁੰਦੀ ਹੈ। ਜ੍ਹਿੜਾ ਮਰਜ਼ੀ ਹੈ ਸ਼ਬਦ ਵਿਚਾਰ ਲਈਏ ਉਸਤਤਿ ਅਦ੍ਰਿਸ਼ਟ ਗੁਣਾ ਦੀ ਹੀ ਹੋ ਰਹੀ ਹੁੰਦੀ ਹੈ। ਪਰਮਾਤਮਾ ਦਾ ਹੀ ਰੂਪ ਬਣ ਜਾਣ ਦਾ ਗੁਰਮਤਿ-ਭਾਵ, ਪਰਮਾਤਮਾ ਦੇ ਗੁਣਾ ਦਾ ਧਾਰਨੀ ਬਣਨਾ ਹੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਪਿਥਮ ਬਾਣੀ '**ਜਪੁ**' ਵਿਚ ਹੀ ਸਪੱਸ਼ਟ ਸਮਝਾ ਦਿੱਤਾ ਹੈ ਕਿ ਜੇ ਨਾਮ ਜਪਣ ਵਾਲੇ ਸਾਦਕ ਆਪਣੇ ਜੀਵਨ ਵਿਚ ਪਰਮਾਤਮਾ ਵਾਲੇ '**ਗੁਣ**' ਪੈਦਾ ਨਹੀਂ ਕਰ ਸਕੇ ਤਾਂ ਉਨ੍ਹਾਂ ਨੂੰ ਪ੍ਰਭੂ ਦੇ ਭਗਤ ਨਹੀਂ ਮੰਨਿਆ ਜਾ ਸਕਦਾ-"**ਵਿਣੁ ਗੁਣ ਕੀਤੇ ਭਗਤਿ ਨ ਹੋਇ**" । ਸੋ ਲਿਖਾਰੀ ਵਲੋਂ ਭੱਟਾਂ ਦੀ ਮੰਗ..'**ਕਿਹ ਬਿਧਿ ਉਸਤਤਿ ਗੁਰ ਕੀ ਕੱਥੋ** ॥..ਆਪ ਸਮਝਾਇ ਚਾਲ ਪ੍ਰਭ ਦੇਵੋ ।' ਦਰਸਾਉਣੀ ਗੁਰਮਤਿ ਵਿਰੋਧੀ ਖ਼ਤਰਨਾਕ ਹੁਸ਼ਿਆਰੀ ਹੈ।

**ਸਵਯੇ ਸ੍ਰੀ ਮੁਖਬਾਕ੍ਹ ਮਹਲਾ ੫ ॥ ਦੇ ਦੂਜੇ ਸੰਗ੍ਰਹ ਨੂੰ ਵੀ-** ਜੇ ਇਕਾਗਰ ਚਿੱਤ ਹੋ ਬਬੇਕ ਬੁਧਿ ਨਾਲ ਪੜ੍ਹੀਏ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ, ਪੰਚਮ ਪਿਤਾ ਜੀ ਦੇ ਇਨ੍ਹਾਂ ੧੧ ਸਵੱਯਾਂ ਵਾਲੇ ਸੰਗ੍ਰਹ ਵਿਚ, ਸਗੋਂ ਪ੍ਰਥਮ ਸਤਿਗੁਰੂ ਨਾਨਕ ਸਾਹਿਬ ਜੀ ਦੀ ਵਡਿਆਈ ਦੀ ਗੱਲ ਲਿਖਣੀ ਦੂਰ ਰਹੀ ਏਥੇ ਤਾਂ ਸਗੋਂ ਸਤਿਗੁਰੂ ਨਾਨਾਕ ਸਾਹਿਬ ਜੀ ਵੈਸਾ ਜ਼ਿਕਰ ਵੀ ਨਹੀਂ ਜੈਸਾ ਪਹਿਲੇ ੯ ਸਵਯਾਂ ਵਾਲੇ ਸੰਗ੍ਰਹਿ ਦੀਆਂ ਅੰਤਲੀਆਂ ਪੰਗਤੀਆਂ ਹੈ। ਕੇਵਲ 'ਨਾਨਕ' ਨਾਮ ਉਵੇਂ ਹੀ ਆਇਆ ਹੈ ਜਿਵੇਂ ਬਾਕੀ ਸਾਰੀ ਬਾਣੀ ਵਿਚ ਸ਼ਬਦ ਦੇ ਅਖ਼ੀਰ ਵਿਚ ਵੇਖਦੇ ਹਾਂ ।

ਤੀਜਾ ਪੱਖ-ਲਿਖਾਰੀ ਦੇ ਲਿਖੇ ੬੩੯ ਚੌਪਈ ਵਿਚਲੇ ਇਨ੍ਹਾਂ ਬਚਨਾਂ ਵਾਲਾ-'**ਕਿਹ ਬਿਧਿ ਉਸਤਤਿ ਗੁਰ ਕੀ ਕੱਥੋ** ॥..ਆਪ ਸਮਝਾਇ ਚਾਲ ਪ੍ਰਭ ਦੇਵੋ'- ਅਨੁਸਾਰ ਕੀ, ਸਤਿਗੁਰੂ ਜੀ ਨੇ ਵਾਕਿਆ ਆਪਣੀ ਉਸਤਤਿ ਲਿਖਣ ਦੇ ਪੂਰਨੇ ਹੀ ਪਾਏ ਸਨ ? ਕੀ, ਭੱਟਾਂ ਦੀ ਬਾਣੀ ਦਾ ਲਿਖਣ ਢੰਗ ਪੰਚਮ ਪਾਤਸ਼ਾਹ ਜੀ ਵਰਗਾ ਹੀ ਹੈ ? ਆਉਂ ਟਾਕਰਾ ਕਰ ਵੇਖਦੇ ਹਾਂ:--

ਸਵਯੇ ਸ੍ਰੀ ਮਖ ਬਾਕੁ ਮਹਲਾ ੫ ਦੇ ਪਹਿਲੇ ਸੰਗ੍ਰਹਿ ਵਾਲੇ ਅਸਾਂ ੯ ਸਵੀਏ ਲਗ ਪਗ ਵਿਚਾਰ ਲਏ ਹਨ, ਏਥੇ ਹੁਣ ੧੧ ਸਵਯਾਂ ਵਾਲੇ ਦੂਜੇ ਸੰਗ੍ਰਹ ਦਾ ਪਹਿਲਾ ਸਵੱਯਾ:--

੭●- **ਸਵਯੇ ਸ੍ਰੀ ਮੁਖਬਾਕ੍ਹ ਮਹਲਾ ੫ ੴ ਸਤਿਗੁਰ ਪ੍ਰਸਾਦਿ ॥**

**ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥ ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥ ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥ ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥ ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ ॥ ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥ ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ ॥ ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥ ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ ॥ ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ ॥ ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ ॥ ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥ ੨ ॥**{੧੩੮੭}

**ਅਰਥ**:-ਮੈਂ ਦੁਰਜਨ ਹਾਂ, ਕਠੋਰ-ਦਿਲ ਹਾਂ, ਮੰਦੇ ਕੰਮਾ ਵਿਚ ਲੱਗਾ ਰਹਿੰਦਾ ਹਾਂ ਅਤੇ ਮੂਰਖ ਹਾਂ। (ਇਕ ਤਾਂ ਅੱਗੇ ਹੀ ਮੇਰਾ) ਸਰੀਰ ਨਾਸਵੰਤ ਹੈ, ਉੱਤੋਂ ਸਗੋਂ ਇਹ ਮੋਹ ਨਾਲ ਜਕੜਿਆ ਪਿਆ ਹੈ, (ਇਸ ਮੋਹ ਦੇ ਕਾਰਨ) ਭਟਕਦਾ ਫਿਰਦਾ ਹਾਂ, (ਮਨ) ਟਿਕਦਾ ਨਹੀ ਹੈ, ਤੇ ਨਾ ਹੀ ਮੈਂ ਇਹ ਜਾਣਿਆ ਹੈ ਕਿ ਪਰਮਾਤਮਾ ਕਿਹੋ ਜਿਹਾ ਹੈ। ਮੈਂ, ਜੁਆਨੀ, ਸੋਹਣੀ ਸ਼ਕਲ ਤੇ ਮਾਇਆ ਦੇ ਮਾਣ ਵਿਚ ਮਸਤ ਹੋਇਆ ਹਾਂ, ਆਪਣੇ ਆਪ ਨੂੰ ਭੁਲਾ ਕੇ ਭਟਕ ਰਿਹਾ ਹਾਂ ਅਤੇ ਬੜਾ ਅਹੰਕਾਰੀ ਹਾਂ। ਪਰਾਇਆ ਧਨ, ਪਰਾਈ ਬਖੀਲੀ, ਪਰਾਈ ਇਸਤਰੀ ਵਲ ਮੰਦੀ ਨਿਗਾਹ ਨਾਲ ਤੱਕਣਾ, ਤੇ ਪਰਾਈ ਨਿੰਦਾ-ਇਹ ਗੱਲਾਂ ਮੈਨੂੰ ਆਪਣੇ ਹਿਰਦੇ ਵਿਚ ਮਿੱਠੀਆਂ ਲੱਗਦੀਆਂ ਹਨ। ਹੇ ਅੰਤਰਜਾਮੀ ਪ੍ਰਭੂ ! ਮੈਂ ਲੁਕ ਲੁਕ ਕੇ ਠੱਗੀ ਦੇ ਉਪਰਾਲੇ ਕਰਦਾ ਹਾਂ (ਪਰ) ਤੂੰ ਵੇਖਦਾ ਤੇ ਸੁਣਦਾ ਹੈ। ਹੇ ਜੀਅ ਦਾਨ ਦੇਣ ਵਾਲੇ ! ਮੇਰੇ ਵਿਚ ਨਾ ਸੀਲ ਹੈ ਨਾ ਧਰਮ ਹੈ, ਨਾ ਦਇਆ ਹੈ ਨਾ ਸੁੱਚ ਹੈ॥ ਮੈਂ ਤੇਰੀ ਸਰਨ ਆਇਆ ਹਾਂ। ਹੇ ਸ੍ਰਿਸ਼ਟੀ ਦੇ ਸਮਰੱਥ ਕਰਤਾਰ ! ਹੇ ਮਾਇਆ ਦੇ ਮਾਲਕ ! ਹੇ ਨਾਨਕ ਦੇ ਸੁਆਮੀ ! (ਮੈਨੂੰ ਵਿਕਾਰਾਂ ਤੋਂ) ਰੱਖ ਲੈ ।੧।

ਮਨ ਨੂੰ ਮੋਹ ਲੈਣ ਵਾਲੇ ਹਰੀ ਦੀ ਸਫ਼ਿਤਿ-ਸਾਲਾਹ ਕਰਨੀ ਤੇ ਉਸ ਦੀ ਸਰਨੀ ਪੈਣਾ (ਜੀਵਾਂ ਦੇ) ਪਾਪਾਂ ਦਾ ਨਾਸ ਕਰਨ ਲਈ ਇਹ ਸਮਰੱਥ ਹਨ (ਭਾਵ, ਹਰੀ ਦੀ ਸਰਨ ਪੈ ਕੇ ਉਸ ਦਾ ਜਸ ਕਰੀਏ ਤਾਂ ਪਾਪ ਦੂਰ ਹੋ ਜਾਂਦੇ ਹਨ)। ਹਰੀ (ਜੀਆਂ ਨੂੰ ਸੰਸਾਰ-ਸਾਗਰ ਤੋਂ) ਤਾਰਨ ਲਈ ਜਹਾਜ਼ ਹੈ ਅਤੇ (ਭਗਤ ਜਨਾਂ ਦੀਆਂ) ਅਨੇਕਾਂ ਕੁਲਾਂ ਨੂੰ ਪਾਰ ਉਤਾਰਨ ਲਈ ਪੂਰਨ ਤੌਰ ਤੇ ਸਮਰੱਥ ਹੈ। ਹੇ ਮੇਰੇ ਗ਼ਾਫ਼ਲ ਮਨ ! (ਰਾਮ ਨੂੰ) ਸਿਮਰ, ਸਾਧ ਸੰਗਤਿ ਨਾਲ ਸਾਂਝ ਪਾ, ਭਰਮ-ਰੂਪ ਹਨੇਰੇ ਦਾ ਮੁਠਿਆ ਹੋਇਆ (ਤੂੰ) ਕਿੱਧਰ ਭਟਕਦਾ ਫਿਰਦਾ ਹੈਂ ? ਮਹੂਰਤ ਮਾਤ੍ਰ, ਘੜੀ ਭਰ, ਚਸਾ ਪਾਤ੍ਰ ਜਾਂ ਪਲ ਭਰ ਹੀ ਰਾਮ ਦਾ ਸਿਮਰਨ ਕਰ, ਜੀਭ ਨਾਲ ਰਾਮ ਦਾ ਨਾਮ ਸਿਮਰ। (ਇਹ ਦੁਨੀਆ ਦਾ) ਧੰਧਾ ਸਦਾ ਨਾਲ ਨਿਭਨ ਵਾਲਾ ਨਹੀਂ ਹੈ (ਮਾਇਆ ਦੇ ਇਹ) ਥੋੜੇ ਜਿਹੇ ਸੁਖ (ਜੀਵ ਨੂੰ) ਫਸਾਉਣ ਦਾ ਕਾਰਨ ਹਨ; (ਇਨ੍ਹਾਂ ਦੀ ਖ਼ਾਤਰ) ਕਿੱਥੇ ਕ੍ਰੋੜਾਂ ਜਨਮਾਂ ਤਾਈਂ (ਤੂ) ਦੁੱਖਾਂ ਵਿਚ ਭਟਕਦਾ ਫਿਰੇਂਗਾ ? ਤਾਂ ਤੇ, ਹੇ ਨਾਨਕ ! ਸੰਤਾਂ ਦਾ ਉਪਦੇਸ਼ ਲੈ ਕੇ ਨਾਮ ਸਿਮਰ, ਤੇ ਰਾਮ ਦੇ ਰੰਗ ਵਿਚ )ਮਗਨ ਹੋ ਕੇ) ਆਪਣੇ ਅੰਦਰ ਹੀ ਆਨੰਦ ਲੈ॥੨।

ਆਉ ਹੁਣ ਭੱਟ ਭਗਤਾਂ ਦੇ ਪਹਿਲੇ ਦੋ ਸਵਯੇ ਵਿਚਾਰ ਵੇਖੀਏ:--

੭੧- **ਸਵਈਏ ਮਹਲੇ ਪਹਿਲੇ ਕੇ ੧ ੴ ਸਤਿਗੁਰ ਪ੍ਰਸਾਦਿ ॥**

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ ਸਦਾ ਬਿਖਿਆਤਾ ॥ ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥** ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥ ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥ ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੨ ॥ {੧੩੮੯}

{ ਨੋਟ:-ਅਰਥ ਵਿਚਾਰ ਤੋਂ ਪਹਿਲਾਂ ਪਾਠਕ ਸੱਜਣ ਸਤਿਗੁਰਾਂ ਤੋਂ ਭੱਟਾਂ ਦੇ ਲਿਖਣ ਵਿਚ ਪਹਿਲੀ ਸਪੱਸ਼ਟ ਭਿੰਨਤਾ ਫ਼ਿਰਕ ਨੋਟ ਕਰਨ ਕਿ ਸਤਿਗੁਰੂ ਜੀ ਨੇ '**ਸਵਯੇ** ਪਦ '**ਯ**' ਅੱਖਰ ਦੀ ਵਰਤੋਂ ਨਾਲ ਲਿਖਿਆ ਹੈ, ਪਰ ਭਟ ਵਿਦਵਾਨਾ ਨੇ '**ਏ**' ਅੱਖਰ ਨਾਲ **ਸਵਈਏ** ਪਦ ਲਿਖਿਆ ਹੈ। ਸੋ ਲਿਖਾਰੀ ਦੀ ਇਹ ਕਹਿਣਾ ਕਿ, ਪੰਚਮ ਪਾਤਸ਼ਾਹ ਜੀ ਨੇ ਭੱਟਾ ਲਈ ਪੂਰਨੇ ਪਾਏ ਸਨ, ਠੀਕ ਨਹੀਂ ਹੈ। ਆਉ ਹੁਣ ਅਰਥ ਵੀ ਵਿਚਾਰ ਲਈਏ:-

ਅਰਥ:-ਬਖ਼ਸ਼ਸ਼ਾਂ ਕਰਨ ਵਾਲਾਸ ਵਲੇ, ਉਸ ਅਕਾਲ ਪੁਰਖ ਨੂੰ ਇਕਾਗ੍ਰ ਮਨ ਨਾਲ ਸਿਮਰ ਕੇ, ਜੋ ਸੰਤਾਂ ਦਾ ਆਸਰਾ ਹੈ, ਮੈਂ ਉਸ ਦੇ ਚਰਨ ਆਪਣੇ ਹਿਰਦੇ ਵਿਚ ਟਿਕਾਉਂਦਾ ਹਾਂ ਅਤੇ (ਇਨ੍ਹਾਂ ਦੀ ਬਰਕਤਿ ਨਾਲ) ਪਰ ਸਤਿਗੁਰੂ ਨਾਨਕ ਸਾਹਿਬ ਜੀ ਦੇ ਗੁਣ ਗਾਉਂਦਾ ਹਾਂ।੧। ਮੈਂ ਉਸ ਪਰਮ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਂਦਾ ਹਾਂ ਜੋ ਪਾਪਾਂ ਦੇ ਦੂਰ ਕਰਨ ਵਾਲਾ ਹੈ ਅਤੇ ਜੋ ਬਾਣੀ ਦਾ ਸੋਮਾ ਹੈ। (ਗੁਰੂ ਨਾਨਕ ਨੂੰ) ਜੋਗੀ, ਜੰਗਮ ਧਿਆਨੁ ਧਰ ਕੇ ਗਾਉਂਦੇ ਹਨ ਜੋ ਗੰਭੀਰ ਜੰਗਮ ਅਤੇ ਜੋ ਗੰਭੀਰ ਹਨ, ਧੀਰਜਵਾਨ ਹਨ ਅਤੇ ਉੱਚੀ ਮਤ ਵਾਲੇ ਹਨ। ਜਿਸ ਗੁਰੂ ਨਾਨਕ ਨੇ ਆਤਮਕ ਆਨੰਦ ਜਾਣਿਆ ਹੈ, ਉਸ ਨੂੰ ਇੰਦਰ ਆਦਿ (ਦੇਵਤੇ) ਅਤੇ ਪ੍ਰਲਿਾਦ ਆਦਿਕ ਭਗਤ ਗਾਉਂਦੇ ਹਨ। ਕੱਲ ਕਵੀ (ਆਖਦਾ ਹੈ) ਮੈਂ ਉਸ ਗੁਰੂ ਨਾਨਕ ਜੀ ਦੇ ਸੋਹਣੇ ਗੁਣ ਗਾਉਂਦਾ ਹਾਂ ਜਿਸ ਨੇ ਰਾਜ ਤੇ ਜੋਗ ਮਾਣਿਆ ਹੈ (ਭਾਣ, ਜੋ ਗ੍ਰਿਹਤੀ ਵੀ ਹੈ, ਤੇ ਨਾਲ ਹੀ ਮਾਇਆ ਤੋਂ ਉਪਰਾਮ ਹੋ ਕੇ ਹਰੀ ਦੇ ਨਾਲ ਜੁੜਿਆ ਹੋਇਆ ਹੈ) ।੨।

ਸੂਝਵਾਨ ਪਾਠਕ ਸੱਜਣ ਸਪੱਸ਼ਟ ਵੇਖ ਸਕਦੇ ਹਨ ਕਿ ਭੱਟ ਭਗਤਾਂ ਦੇ ਲਿਖਣ ਢੰਗ, ਸਤਿਗੁਰੂ ਜੀ ਦੇ ਲਿਖਣ ਢੰਗ ਤੋਂ ਜ਼ਰਾ ਵੀ ਪ੍ਰਭਾਵਤ ਹੋਇਆ ਨਜ਼ਰ ਨਹੀਂ ਆਉਂਦਾ । ਡੇਰਾਵਾਦ ਉਪਜਿਆ ਹੀ ਬ੍ਰਾਹਮਣਵਾਦ ਨੂੰ ਸਿੱਖੀ ਵਿਚ ਵਾੜਨ ਲਈ ਸੀ ਏਹੀ ਕਾਰਨ ਹੈ ਕਿ, ਭਿੰਡਰਾਂ ਵਾਲੀ ਟਕਸਾਲ ਵਿਚੋਂ ਪੜ੍ਹੇ ਪਰਚਾਰਕ ਅਤੇ ਗ੍ਰੰਥੀ ਵੀ ਅਸਲੀਯਤ ਤੋਂ ਅਗਿਆਨੀ ਹੋਣ ਦੇ ਕਾਰਨ ਸਗੋਂ ਡੱਟ ਕੇ ਕਹਿ ਰਹੇ ਹੁੰਦੇ ਹਨ ਕਿ. ਭੱਟਾਂ ਕੋਲੋਂ ਉਸਤਤਿ ਵਾਲੇ ਸਵੱਯੇ ਸਤਿਗੁਰੂ ਜੀ ਨੇ ਆਪ ਕਹਿ ਕੇ ਲਿਖਵਾਏ ਸਨ। ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ, ਅਜੇਹੀ ਵਿਚਾਰ ਮਨ ਵਿਚ ਆਉਣ ਦੇਣੀ ਬਦਕਿਸਮਤੀ ਦੀ ਨਿਸ਼ਾਨੀ, ਸਤਿਗਰੂ ਜੀ ਦੀ ਨਿੰਦਿਆ ਕਰਨ ਦਾ ਦੋਸ਼ ਹੈ॥

**ਵਿਚਾਰ ਦਾ ਸਿੱਟਾ**-ਲਖਾਰੀ ਦੀ ਇਹ ਗੱਲ ਕਿ,(-ਵਿੰਸ ਸਵੱਯੇ ਸ੍ਰੀ ਮੁਖਿ ਰਰੇ । ਪਾਰਬ੍ਰਮਹਮ ਜਸਹ ਬਰਨਨ ਕਰੇ )। ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦ ਵਿਚੋਂ ਪਰਮਾਤਮਾ ਦੀ ਉਸਤਤਿ ਵਿਚ ਕੁਲ ਵੀਹ ਸਵੱਯੇ ਉਚਾਰਨ ਕੀਤੇ ਸਨ-' "**ਗੁਰ ਨਾਨਕ ਜਸੁ ਪ੍ਰਿਥਮੈ ਗਾਯੋ**" (ਉਨ੍ਹਾਂ ਵੀਹਾਂ) ਸਵੱਯਾਂ ਵਿੱਚੋ (ਕੁਝ ਵਿਚ,) ਗੁਰੂ ਨਾਨਕ ਸਾਹਿਬ ਜੀ ਦੀ ਉਸਤਤਿ ਗਾਈ ਹੋਈ ਹੈ'- ਬਿਲਕੁਲ ਨਿਰ-ਅਧਾਰ ਸਿੱਧ ਹੋ ਚੁੱਕੀ ਹੈ। ਨਾ ਸਾਰੇ ਵੀਹ ਸਵੱਯੇ ਕੇਵਲ ਪਰਮਾਤਮਾ ਦੀ ਉਸਤਤਿ ਵਿਚ ਹਨ, ਅਤੇ ਨਾ ਹੀ ਕੋਈ ਇੱਕ ਵੀ ਪੂਰਾ ਸਵੱਯਾ ਸਤਿਗੁਰੂ ਨਾਨਕ ਸਾਹਿਬ ਦੀ ਉਸਤਤਿ ਵਿਚ ਲਿਖਿਆ ਮਿਲਿਆ ਹੈ।

ਲਿਖਾਰੀ ਦੀ ਤੀਜੀ ਇਹ ਗਲ '**ਸਮਝ ਚਾਲ ਤਿਹ ਜਸੁ ਪ੍ਰਗਟਾਯੇ**' ਵੀ ਮੁਢੋਂ ਝੂਠੀ ਅਤੇ ਮਨ ਘੜਤ ਹੈ ਕਿ, ਸਤਿਗੁਰੂ ਅਰਜਨ ਸਾਹਿਬ ਜੀ ਦੇ ਲਿਖੇ ੨● ਸਵੱਯਾਂ ਤੋ,' ਭੱਟਾਂ ਨੇ ਗੁਰੂ ਸਾਹਿਬਾਨ ਦੀ ਉਸਤਤਿ ਲਿਖਣ ਲਈ ਕੋਈ ਸਿਖਿਆ ਜਾਂ ਸੇਧ ਲਈ ਸੀ ।

**ਵਿਚਾਰ ਅਧੀਨ** "ਗੁਰ ਬਿਲਾਸ ਪਾਤਸ਼ਾਹੀ ੬" ਪੁਸਤਕ ਦੀ ਸੰਪਾਦਨਾ ਕਰਨ ਵਾਲੇ ਅਤੇ ਪ੍ਰਸੰਸਾ ਪੱਤਰਾਂ-ਰੂਪ ਬਖ਼ਸ਼ਸ਼ਾਂ ਦੀ ਝੜੀ ਲਾਉਣ ਵਾਲੇ, ਸਾਡੇ ਸਿੰਘ ਸਾਹਿਬਾਨ ਨੂੰ, ਅਥਵਾ ਦੂਜੀਆਂ ਪ੍ਰਤਿਸ਼ਟਤ ਵਿਭੂਤੀਆਂ ਨੂੰ ਨਿਰੰਦੇਹ **ਚੰਗੀ ਤਰ੍ਹਾਂ ਪਤਾ** ਹੋਣਾ ਹੈ ਕਿ, (ਲਿਖਾਰੀ ਦੇ ਦਰਸਾਏ ਅਨੁਸਾਰ) ਪਹਿਲਾਂ ਸਤੇ ਬਲਵੰਡ ਨੂੰ ਸਰਾਪ ਦੀ ਬਹੁਰੰਗੀ ਮਾਰ ਚਾੜ੍ਹ ਕੇ ਡਰਾ ਲਿਆ, ਤੇ ਫਿਰ

ਡਰੇ ਹੋਏ ਉਨ੍ਹਾਂ ਗ਼ਰੀਬ ਡੂਮਾਂ ਕੋਲੋਂ, ਰਾਮਕਲੀ ਰਾਗ ਵਿਚਲੀ (ਸਤਿਗੁਰਾਂ ਦੀ ਜੀਵਨ ਕਥਾ ਨਾਲ ਸੰਬਧਤ) **ਵਾਰ-ਰੂਪ ਉਸਤਤਿ** ਲਿਖਵਾ ਲਈ। ਅਤੇ ਹੁਣ ਏਥੇ, ਲਿਖਣ ਤੋਂ ਅਸਮਰਥਾ ਦਰਸਾ ਰਹੇ ਭੱਟਾਂ ਨੂੰ, ਉਸਤਤਿ ਲਿਖਣੀ ਸਿਖਾ ਕੇ ਪੰਚਮ ਪਾਤਸ਼ਾਹ ਜੀ ਨੂੰ ਆਪਣੀ ਉਸਤਤਿ ਆਪ ਕਹਿ ਕਹਿ ਕੇ ਲ਼ਿਖਵਾਉਂਦੇ ਦਰਸਾ ਕੇ, ਗੁਰਬਾਣੀ ਦੀ ਪਾਂਵਨਤਾ ਅਤੇ ਸ਼ੁੱਧਤਾ ਬਾਰੇ ਵਿਸ਼ਵਾਸ਼ ਦੇ ਸਾਹਮਣੇ ਬੜਾ ਮੋਟਾ ਪ੍ਰਸ਼ਨ-ਚਿਨ੍ਹ (?) ਖੜਾ ਕਰ ਦਿੱਤਾ। ਅਜੇਹਾ ਕਰਕੇ ਲਿਖਾਰੀ ਨੇ ਗੁਰਬਾਣੀ ਦੇ ਇਨ੍ਹਾਂ ਪਾਵਨ ਬਚਨਾ ਦੀ ਵੀ ਨਿਰਾਦਰੀ ਕੀਤੀ ਹੈ- (ੳ)-"**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥ ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥ ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥ ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥੪॥੧॥੪॥੫੫॥**{੩੩੫}{ਲੋੜ ਸਮਝੀ ਜਾਵੇ ਤਾਂ ਅਰਥ ਸਮਝਣ ਲਈ ਪੜ੍ਹੋ-'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੂਜੀ ਪੋਥੀ ਸਫ਼ਾ ੯੩੭} (ਅ)- **ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ੨॥੧੩ ॥੭੭॥** {੬੨੮} (ੲ)- **ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥ ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥**{੫੧੪}-(ਸ)-**ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥**{੯੬}-(ਹ)-**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥**{੯੮੩}-(ਕ)-**ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ ॥ ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ ॥੧॥ ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥ ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ॥੨॥ ੨॥੩॥**{੯੭੮} (ਖ)-**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥ ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥ ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥ ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥ ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥** {੪੪੨} (ਗ)-**ਹਰਿ ਰਸੁ ਪੀਵਹੁ ਪੁਰਖ ਗਿਆਨੀ ॥ ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥**{੬੧੨}-੧●(ਘ)-**ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥ ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥**{੬੬੫}-੭ (ਙ)-**ਜੈਸੀ ਮੈ ਆਵੈਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**{੭੨੨}-੩-੫

ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਪੰਜਵੇ ਪਾਤਸਾਹ ਜੀ ਤਕ ਗੁਰੂ ਸਾਹਿਬਾਨ ਦੇ ਜਸ ਵਿਚ ਲਿਖੇ ਸਵੱਯੀਆਂ ਵਿਚੋਂ ਕਿਸੇ ਇਕ ਥਾਉਂ ਵੀ ਕੋਈ ਜ਼ਰਾ ਜਿੰਨਾ ਝੋਲਾ ਤਕ ਨਹੀਂ ਪੈਂਦਾ ਕਿ, ਸਨਮਾਨਯੋਗ ਭੱਟਾਂ ਨੇ, ਪੰਚਮ ਪਾਤਸ਼ਾਹ ਜੀ ਕੋਲੋਂ ਕਿਸੇ ਪ੍ਰਕਾਰ ਦੀ ਸੇਧ ਪ੍ਰਾਪਤ ਹੋਣ ਦਾ ਅਸਰ ਕਬੂਲਿਆ ਹੋਵੇ। ਵਿਦਵਾਨ ਭੱਟ ਭਗਤਾਂ ਦਾ ਆਪਣਾ ਨਿਆਰਾ ਹੀ ਲਿਖਣ ਢੰਗ ਹੈ।

ਲਿਖਾਰੀ ਨੇ ਗੁਰੂਬਾਣੀ ਦੀ ਘੋਰ ਨਿਰਾਦਰੀ ਕਰਕੇ, (ਕਦੇ ਮੰਨੇ ਜਾਂਦੇ ਰਹੇ,) ਸੂਰਬੀਰ, ਵਰਿਆਮ ਅਣਖੀ ਖ਼ਾਲਸਾ ਜੀ ਦੀ ਪੱਗ ਨੂੰ ਹੱਥ ਪਾਇਆ ਹੈ। ਹੇ ਦੂਲੇ ਖ਼ਾਲਸਾ ਜੀਓ ! ਕੀ ਅਜੇ ਵੀ ਤੁਸਾਂ ਸੁਤਿਆਂ ਘੁਰਾੜੇ ਹੀ ਮਾਰਦੇ ਰਹਿਣਾ ਹੈ ? ਕੀ, ਸਾਡੇ ਸਤਿਗੁਰੂ ਜੀ ਸੱਚੁ-ਮੁੱਚ ਵੀ ਵਡਿਆਈ ਦੇ ਭੁੱਖੇ ਸਨ ? ਕੀ, ਆਪਣੀ ਸਿਫ਼ਤ ਵਾਲੀਆਂ ਉਨ੍ਹਾਂ ਬਾਣੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹ ਕੇ ਉਸ ਨੂੰ ਗੁਰੂਬਾਣੀ ਦਾ ਦਰਜਾ ਇਸ ਕਾਰਨ ਦਿੱਤਾ ਸੀ ਕਿ, ਸਮੇ ਨਾਲ ਹੌਲੀ ਹੌਲੀ ਸਿੱਖ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਬਿਲਕੁੱਲ ਹੀ ਵਿਸਾਰ ਬਹੇ ?" ਆਪਣੀ ਸਿਫ਼ਤਿ ਆਪ ਹੀ ਲਿਖ ਕੇ ਜਾਂ ਦੂਜਿਆਂ ਤੋਂ ਲਿਖਵਾਈ ਉਸਤਤਿ ਗੁਰਬਾਣੀ ਵਿਚ ਲਿਖੀ ਦਰਸਾਉਣ ਤੋਂ, ਇਉਂ ਸਪੱਸ਼ਟ ਹੋ ਰਿਹਾ ਹੈ, ਜਿਵੇਂ ਲਿਖਾਰੀ ਦਾ ਅਸਲ ਮੰਤਵ, **ਅਗਿਆਨੀ ਗੁਰਸਿੱਖਾਂ ਦੇ ਮਨਾਂ ਵਿਚ ਭਰਮ ਬਣਾ ਦੇਣ ਦਾ ਹੈ ਕਿ,** ਗੁਰੂ ਸਾਹਿਬਾਨ ਵਲੋਂ **ਗੁਰਬਾਣੀ ਰਚਨੀ,** ਇਕ **ਅਰਥ-ਹੀਨ ਤਮਾਸ਼ਾ ਹੀ ਸੀ** ?

## ੪੬- **ਭੱਟਾਂ ਦੀ ਵਿਦਾਇਗੀ,** ਗੁਰੂਪਰਮੇਸ਼ਰ ਦੇ ਪਾਵਨ ਇਤਿਹਾਸ ਵਿਚ ਪੁਰਾਣਿਕ ਝੂਠ-ਸੜਾਂਦ ਦਾ ਹੋਰ ਰਲਾ

### ਵੇਦਾਂ ਵਾਂਗ ਸਾਰੇ 'ਰਾਗ', ਮਨੁਖਾ ਦੇਹ ਧਾਰ ਕੇ, ਉਸੇ ਬਿਵਰਜਤ ਥਾਂ ਵਿਚ ਆ ਵੜੇ ?

ਗੁਰਮਤਿ ਦੀ ਵਿਰੋਧਤਾ ਲਈ ਬਣਾਈ– ਆਪਣੀ ਪੱਕੀ ਯੋਜਨਾ ਅਧੀਨ ਲਿਖਾਰੀ ਗੁਰਮਤਿ ਵਿਰੋਧੀ ਇਹ ਗਲ ਲਿਖਣੀ ਨਹੀਂ ਭੁਲਿਆ ਕਿ. ਭੱਟਾਂ ਦੇ ਇਨ੍ਹਾਂ ਸਵਈਆਂ ਨੂੰ ਚਿਤ ਲਾ ਕੇ ਪਰੀਤ ਨਾਲ ਪੜ੍ਹਨ ਵਾਲੇ ਨੂੰ ਵਿਸ਼ੇਸ਼ ਫਲ ਪ੍ਰਾਪਤ ਹੋਵੇਗਾ:–

ਦੋਹਰਾ॥ ਸ੍ਰੀ ਗੁਰ ਨਾਨਕ ਜਸੁ ਕਰਾ ਸਵੱਯੇ ਗ੍ਰਹ ਕੇ ਮਾਹਿ । ਧਾਰਿ ਪ੍ਰੀਤਿ ਜੋ ਨਰੁ ਪੜ੍ਹੈ ਭੁਗਤਿ ਮੁਕਤਿ ਫਲ ਪਾਹਿ ॥੬੪੧॥

ਟੂਕ ਵਿਚ ਲਿਖੇ ਸੰਪਾਦਕ ਸਾਹਿਬਾਨ ਅਨੁਸਾਰ ਗ੍ਰਿਹ ਦੇ ਅਰਥ= ਨੌ (੯) ਸਵੱਯੇ (ਪਰ ਗੁਰੂ ਗ੍ਰੰਥ ਸਾਹਿਬ ਅੰਦਰ ੧● ਦਰਜ ਹਨ) ਲਿਖੇ ਹਨ। ਅਰਥ= ੯ ਸਵੱਯਾਂ ਵਿਚ ਸ੍ਰੀ ਗੁਰੂ ਨਾਨਕ ਜੀ ਦਾ ਜਸ ਕੀਤਾ ਜਿਹੜਾ ਮਨੁੱਖ ਪ੍ਰੀਤਿ ਧਾਰ ਕੇ ਪੜ੍ਹੇਗਾ ਉਹ ਮੁਕਤਿ ਪਦਾਰਥ ਪ੍ਰਾਪਤ ਹੋਵੇਗਾ। ੬੪੧।

ਗੁਰ ਅੰਗਦ ਕਾ ਜਸੁ ਕੀਯੋ ਸਵੱਯੇ ਦਸ ਪ੍ਰਗਟਾਇ। ਭਗਤਿ ਗਿਆਨੁ ਤਿਹ ਉਰਿ ਬਸੈ ਜੋਊ ਪੜ੍ਹੈ ਹਿਤ ਲਾਇ ॥੬੪੨॥

ਫਿਰ ਦਸਾਂ ਸਵੱਯਾਂ ਵਿਚ ਗੁਰੂ ਅੰਗਦ ਸਾਹਿਬ ਜੀ ਦਾ ਜਸ ਪ੍ਰਗਟਾਇਆ, ਜਿਹੜਾ ਇਨਾਂ ਨੂੰ ਪ੍ਰੇਮ ਸਹਿਤ ਪੜ੍ਹੇਗਾ ਉਸ ਦੀ ਹਿਰਦੇ ਵਿਚ (ਈਸ਼ਵਰ ਦੀ) ਭਗਤੀ ਦਾ ਗਿਆਨ ਵੱਸ ਜਾਵੇਗਾ।੬੪੨॥ ਸਮਝ ਕੇ ਉਸ ਅਨੁਸਾਰ ਜੀਵਨ ਢਾਲ ਲੈਣ ਦੀ ਗੱਲ, ਲਿਖਾਰੀ ਭੁੱਲ ਕੇ ਵੀ ਨਹੀਂ ਲਿਖਦਾ। .....

ਮੁਕਤਿ ਭੁਗਤਿ ਦਾਇਕ ਗੁਰ ਪੂਰਾ । ਗੁਰ ਅਰਜਨ ਕਾ ਜਸੁ ਰਚਿ ਰੂਰਾ ।
ਬੀਸ ਏਕ ਸਵੱਯੇ ਗੁਨ ਗਾਏ । **ਇਕ ਸੌ ਬਾਈ** ਭਏ ਸਮਦਾਏ ॥੬੪੪॥

ਮੁਕਤੀ ਤੇ ਭੋਗ ਦੀ ਬਖ਼ਸ਼ਸ਼ ਕਰਨ ਵਾਲੇ ਗੁਰੂ ਅਰਜੁਨ ਦੇ ੨੧ ਸਵੀਯਾਂ ਵਿਚ ਸੁੰਦਰ ਜਸ ਲਿਖਿਆ। ਇਸ ਤਰ੍ਹਾਂ ਕੁਲ ਜੋੜ ੧੨੨ ਸਵਲਯੇ ਹੋ ਗਿਆ। ਲਿਖਾਰੀ ਨੇ ਜੋੜ ੧੨੨ ਠੀਕ ਨਹੀਂ ਅਸਲ ਵਿਚ ਭੱਟਾਂ ਦੇ ਕੁਲ ਸਵੱਯੇ ੧੪੩ ਹਨ। ਸਵੱਯੇ ਲਿਖ ਕੇ ਲਿਖਾਰੀ ਦੇ ਭੱਟ–ਰੂਪ ਚੌਹਾਂ ਵੇਦਾਂ ਨੇ ਅਤੇ ਪੰਜਵੇ ਭਿੱਖਾ–ਰੂਪ ਭਗਵਾਨ **'ਬ੍ਰਹਮਾ'** ਨੇ, ਸਤਿਗੁਰੂ ਜੀ ਅੱਗੇ ਨਮਸਕਾਰਾਂ ਕੀਤੀਆਂ ਤਾਂ:––

ਅਤਿ ਪ੍ਰਸੰਨ ਭਏ ਕ੍ਰਿਪਾ ਨਿਧਾਨਾ । ਸਵੱਏ ਲਿਖੇ ਗ੍ਰੰਥ ਮਨਮਾਨਾ ।
ਮਨ ਇਛੇ ਸਭ ਕੋ ਵਰੁ ਦੀਨੋ । ਕੀਨ ਸਿੱਖ ਭ੍ਰਮ ਤਿਨ ਕਾ ਖੀਨੋ ॥੬੪੬॥

**ਅਰਥ**:–ਬਹੁਤ ਪ੍ਰਸੰਨ ਹੋ ਕੇ ਕ੍ਰਿਪਾ ਦੇ ਖ਼ਜ਼ਾਨੇ ਸਤਿਗੁਰੂ ਜੀ ਨੇ, ਬੜੇ ਸਨਮਾਨ ਨਾਲ ਭੱਟਾਂ ਦ ਸਵਈਏ ਗ੍ਰੰਥ ਵਿਚ ਲਿਖ ਲਏ। ਸਿੱਖ ਬਣਾ ਕੇ ਉਨ੍ਹਾਂ ਦੇ ਭਰਮ ਦਾ ਨਾਸ ਕੀਤਾ

ਦੋਹਰਾ॥ਬਾਰ ਬਾਰ ਬੰਦਨ ਕਰੀ ਸ੍ਰੀ ਗੁਰ ਆਗਯਾ ਪਾਇ ।
ਸਭੀ ਭਾਟ ਵਿਦਿਆ ਭਏ ਸ਼ਾਂਤਿ ਗਯਾਨ ਮਨਿ ਆਇ ॥੬੪੭}

ਕਈ ਵਾਰ ਨਮਸਕਾਰਾਂ ਕੀਤੀਆਂ, ਮਨ ਇੱਛੇ ਵਰ ਲੈ ਕੇ ਭਟ–ਰੂਪ ਹਿੰਦੂਆਂ ਦੇ ਚਾਰੇ ਵੇਦ, ਉਥੋਂ ਚਲਦੇ ਬਣੇ। ਸਤਿਗੁਰਾਂ ਨੇ ਸਲੋਕ ਵਾਰਾਂ ਤੋਂ ਵਧੀਨ ਮੁੰਦਾਵਣੀ ਤੇ ਤਤਕਰਾ ਲਿਖ ਕੇ (ਗੁਰੂ) ਗ੍ਰੰਥ ਪੂਰਾ ਕਰ ਲਿਆ। ਐਨ ਉਸੇ ਵੇਲੇ :–

## ਸਾਰੇ ਰਾਗ ਇਕੱਤਰ ਹੋ ਕੇ ਉਸੇ ਬਿਵਰਜਤ ਥਾਂ ਤੇ ਆ ਵੜੇ ––

ਚੌਪਈ॥ਤਬ ਲਉ ਰਾਗ ਸਭੀ ਇਕਠਾਏ । ਗੁਰ ਅਰਜਨ ਕੇ ਸਨਮੁਖ ਆਏ ।
ਕ੍ਰਿਪਾ ਸਿੰਧ ਕੀ ਉਸਤਤਿ ਕਰੀ । ਭਾਂਤ ਭਾਂਤ ਮਨਿ ਅਨੰਦੁ ਭਰੀ ॥੬੪੯॥

ਦੇਵੀ ਦੇਵਤਿਆਂ ਨੂੰ ਫੂਕ ਛਕਾਉਣ ਲਈ ਵਰਤੀ ਜਾਂਦੀ ਪੁਰਾਣਾ ਵਾਲੀ ਲਿਖਣ ਵਿਧੀ, ਪਗ ਹਰ ਨਵੇਂ ਆਉਣ ਵਾਲੇ ਕੋਲੋਂ ਸਤਿਗੁਰੂ ਜੀ ਦੀ ਮੁੜ ਮੁੜ '**ਉਸਤਤਿ**' ਦਰਸਾ ਰਿਹਾ, ਅਥਵਾ ਘਟੀਆਂ ਤੋਂ ਘਟੀਆ ਬ੍ਰਾਹਮਣੀ ਕੁਫ਼ਰ, ਸਚੁ ਦੇ ਅਵਤਾਰ ਸਤਿਗੁਰਾਂ ਦੇ ਅੰਮ੍ਰਿਤ ਮਈ ਪਾਵਨ ਇਤਿਹਾਸ ਵਿਚ ਰਲਾਈ ਤੁਰਿਆ ਜਾ ਰਿਹਾ, ਮੂੰਹ–ਚੜ੍ਹੇ "**ਭਾਂਤ ਭਾਂਤ** " ਪੰਗਤੀ ਵਰਤ ਰਿਹਾ, ਇਹ ਬਹੁ–ਰੂਪੀਆਂ ਸ਼ੈਤਾਨ ਲਿਖਾਰੀ, ਬਿਨਾ ਕਿਸੇ ਸ਼ੱਕ ਦੇ ਉਹੀ ਬਿੱਪਰ ਹੈ ਜਿਸ ਨੇ ਬਚਿੱਤ੍ਰ ਨਾਟਕ, ਚਰਿਤ੍ਰੋ ਪਾਖਯਾਨ, (ਤ੍ਰਿਯਾ ਚਰਿਤਰ), ਚੰਡੀ ਦੀ ਵਾਰ ਆਦਿਕ, ਕਥਿਤ ਸ੍ਰੀ ਦਸਮਗ੍ਰੰਥ ਦੇ ਅੱਡ ਅੱਡ ਭਾਗ ਲਿਖੇ ਹਨ। ਪਹਿਲਾ ਗੰਥ ਰੂਪ ਵੇਦਾਂ ਤੋਂ ਕੇਵਲ **ਭੱਟ** ਹੀ ਨਹੀ, ਸਗੋਂ ਜਿਸ ਨੂੰ ਸ੍ਰਿਸ਼ਟੀ ਦਾ ਕਰਤਾ ਅਥਵਾ ਜਿਸ ਦੇ ਮੂੰਹ ਵਿਚੋਂ ਬ੍ਰਾਹਮਣ ਆਪ ਜਨਮਿਆਂ ਕਹਿੰਦਾ ਆ ਰਿਹਾ ਹੈ, ਉਸ ਕਥਿਤ ਭਗਵਾਨ 'ਬ੍ਰਹਮਾ' ਤੋਂ ਹੀ ਭਿੱਖਾ ਭੱਟ ਬਣਿਆ ਦਰਸਾ ਹਟਿਆ ਹੈ। ਤੇ ਹੁਣ ਉਸ ਤੋਂ ਵੀ ਹਜ਼ਾਰਾਂ ਗੁਣਾ ਵੱਡਾ ਝੂਠ, ਸੁਰ ਅਥਵਾ ਆਵਾਜ਼–ਰੂਪ ਰਾਗਾਂ ਨੂੰ ਸਤਿਗੁਰਾਂ ਦੀ ਉਸਤਤਿ ਕਰਕੇ ਡੰਡੌਤਾ ਕਰਦੇ ਦਰਸਾ ਦਿੱਤਾ। ਅਗਲੀ ਬਕੜਵਾਹ ਬਾਰੇ ਪੁਸਤਕ ਦੇ ੮●੪ ਸਫ਼ੇ ਤੇ ਵਿਸ਼ੇਸ਼ ਟਿਪਣੀਆਂ ਵਿਚ ਸਨਮਾਨ ਜੋਗ ਵੇਦਾਂਤੀ ਜੀ ਦਾ ਇਹ **(Note) ਨੋਟ**:–'(ਹ) ਰਾਗ:–ਰਾਗ ਵੀ ਮਨੁੱਖਾਂ ਜਾਮਾ ਧਾਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਫ਼ਰਿਆਦ ਕਰਨ ਆ ਗਏ, ਕਿ ਸੰਸਾਰ ਅੰਦਰ ਸੰਗੀਤਕ ਗਿਆਨ ਦੀ ਘਾਟ ਹੋਣ ਕਰਕੇ ਲੋਕ ਬੇ–ਜੋੜ ਤੇ ਬੇ–ਮੌਕੇ ਦਾ ਰਾਗ ਗਾਉਂਦੇ ਹਨ। ਨੂੰਹ ਦਾ ਸਹੁਰੇ ਨਾਲ ਤੇ ਪੁੱਤਰ ਦਾ ਮਾਂ ਨਾਲ ਸਬੰਧ ਬਣਾ ਰਹੇ ਹਨ, ਜਿਸ ਕਰਕੇ ਉਹ ਬਹੁਤ ਦੁੱਖੀ ਹਨ। ਇਸ ਤੋਂ ਪਹਿਲਾਂ ਵੇਦਾਂ ਵਲੋਂ ਭੱਟਾਂ ਦਾ ਸਰੂਪ ਬਣਾ ਕੇ ਆਉਣ ਦਾ ਪ੍ਰਸੰਗ ਚਲਦਾ ਆ ਰਿਹਾ ਸੀ। ਉਸ ਚਲਦੇ ਪ੍ਰਸੰਗ ਦੇ ਵੇਗ ਵਿਚ ਹੀ ਕਵੀ ਰਾਗਾਂ ਨੂੰ ਵੀ ਗੁਰੂ ਜੀ ਦੇ ਸਨਮੁਖ ਲਿਆ ਖੜੇ ਕਰਦਾ ਹੈ, ਜੋ ਕਿ ਦਰੁਸਤ ਨਹੀਂ ਹੈ। ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਦ ਸਰੂਪ ਪੂਰਾ ਹੋ ਜਾਣ ਤੋਂ ਬਾਅਦ ਆਉਂਦੇ ਲਿਖੇ ਹਨ ਪਰ ਇਸ ਤੋਂ ਪਹਿਲਾਂ ਹੀ ਗੁਰੂ ਸਾਹਿਬ ਬਾਣੀ ਦੀ ਵਖ–ਵਖ ਰਾਗਾਂ

ਵਿਚ ਸੰਪਾਦਨਾ ਕਰ ਚੁੱਕੇ ਸਨ ਤੇ ਉਨ੍ਹਾਂ ਨੂੰ ਗਾਉਣ ਬਾਰੇ ਵੀ ਸਪੱਸ਼ਟ ਹਦਾਇਤਾਂ ਲਿਖ ਚੁੱਕੇ ਸਨ।'

### ਇਸ ਨੋਟ ਬਾਰੇ ਗੰਭੀਰ ਸ਼ੰਕੇ

(੧) ਪਹਿਲਾ ਇਤਰਾਜ਼ ਤਾਂ ਉਹੀ ਹੈ ਕਿ ਸੰਪਾਦਕ ਸਾਹਿਬਾਨ ਨੇ ਭੂਮਕਾ ਵਿਚ ਬੜੀਆਂ ਲੰਮੀ ਦਲੀਲਾਂ ਦੇ ਕੇ ਲਿਖਾਰੀ ਨੂੰ ਭਾਈ ਮਨੀ ਸਿੰਘ ਜੀ ਸ਼ਹੀਦ ਦਾ ਸਮਕਾਲੀ ਅਤੇ, ਅੰਮ੍ਰਿਤਧਾਰੀ ਪੱਕਾ ਗੁਰਮੁਖ ਗੁਰਸਿੱਖ ਅਤੇ ਭਾਈ ਸਾਹਿਬ ਨਾਲ ਉਸ ਦਾ ਮਿਲਾਪ ਹੋਇਆ, ਉਨ੍ਹਾਂ ਨੂੰ ਵੀ ਲਿਖਾਰੀ ਦੇ ਨਾਲ ਹੀ ਨਕਾਣਾ ਸਾਹਿਬ ਆਏ ਦਰਸਾਇਆ ਹੋਇਆ ਹੈ। ਇਹ ਕੁਝ ਲਿਖਿਆ ਵੀ ਅਜੇਹੇ ਯਕੀਨ ਭਰੇ ਲਹਿਜੇ ਵਿਚ ਹੈ ਕਿ, ਆਮ ਸਮਝ ਵਾਲਾ ਪਾਠਕ ਉਨ੍ਹਾਂ ਵਿਚਾਰਾਂ ਨੂੰ ਸਚੁ ਮੰਨ ਬੈਠਦਾ ਹਨ। ਸੰਪਾਦਕ ਮਹਾਂਪੁਰਖ ਇਸ ਸਚਾਈ ਤੋਂ ਵੀ ਸੁਚੇਤ ਹਨ ਕਿ, ਲਿਖਾਰੀ ਨੇ ਸਾਰੀ ਪੁਸਤਕ ਵਿਚਲੀ ਵਾਰਤਾ ਭਾਈ ਮਨੀ ਸਿੰਘ ਜੀ ਦੀ ਜ਼ਬਾਨੀ ਹੀ ਕਹੀ ਦਰਸਾਈ ਹੋਈ ਹੈ। ਇਸ ਤੋਂ ਵੇਦਾਂਤੀ ਜੀ ਦਾ ਧਰਮ ਬਣਦਾ ਸੀ ਕਿ ਇਸ ਗੱਲ ਵੀ ਸਾਫ਼ ਕਰ ਦਿੰਦੇ ਕਿ, ਉਹ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਕਹੀ ਗੱਲ ਕਿਸ ਦਲੀਲ ਨਾਲ ਰੱਦ ਕਰ ਰਹੇ ਸਨ।

(੨) ਰਾਗਾਂ ਤੋਂ ਮਨੁੱਖ ਬਣ ਜਾਣ ਦੀ ਗੁਰਮਤਿ ਵਿਰੋਧੀ, ਰੱਬੀ ਨਿਯਮ ਦੀ ਉਲੰਝਣਾ ਕਰਕੇ ਪੁਰਾਣ ਵਾਲੀ ਝੂਠ ਬਕ-ਬਕ ਹੋਣ ਦਾ ਤਾਂ ਕੋਈ ਇਤਰਾਜ਼ ਤੱਕਨਹੀਂ ਸਗੋਂ ਰਾਗਾ ਦੇ ਲੇਟ ਪੁੱਜਣ ਬਾਰੇ ਇਹ ਦਲੀਲ--ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਦ ਸਰੂਪ ਪੂਰਾ ਹੋ ਜਾਣ ਤੋਂ ਬਾਅਦ ਆਉਂਦੇ ਲਿਖੇ ਹਨ ਪਰ ਇਸ ਤੋਂ ਪਹਿਲਾਂ ਹੀ ਗੁਰੂ ਸਾਹਿਬ ਬਾਣੀ ਦੀ ਵਖ-ਵਖ ਰਾਗਾਂ ਵਿਚ ਸੰਪਾਦਨਾ ਕਰ ਚੁੱਕੇ ਸਨ ਤੇ ਉਨ੍ਹਾਂ ਨੂੰ ਗਾਉਣ ਬਾਰੇ ਵੀ ਸਪੱਸ਼ਟ ਹਦਾਇਤਾਂ ਲਿਖ ਚੁੱਕੇ ਸਨ।" ਦੇ ਕੇ ਰਾਗਾਂ ਦੇ ਮਨੁੱਖ ਬਣਨ ਨਾਲ ਸਹਿਮਤੀ ?

(੩) ਰਾਗਾਂ ਨੂੰ ਇਸ ਤਰ੍ਹਾਂ ਮਨੁੱਖਾਂ ਦੇ ਰੂਪ ਵਿਚ ਲਿਆ ਵਾੜਨ ਤੋਂ ਲਿਖਾਰੀ ਦਾ ਆਸ਼ਾ ਕੇਵਲ ਰਾਗ ਮਾਲਾ ਲਿਖੀ ਜਾਣ ਦੀ **Jstification** ਕਰਨੀ ਹੀ ਤਾਂ ਸੀ। ਸੋ ਉਸ ਨੇ ਪੂਰੀ ਕਰ ਲਈ। ਪਤਾ ਨਹੀਂ ਸੰਪਾਦਕ ਸਾਹਿਬਾਨ ਨੂੰ ਰਾਗਾਂ ਬਾਰੇ ਲੇਟ ਲਿਖਣ ਦੀ ਗੱਲ ਕਿੱਥੋਂ ਸੁੱਝੀ ? ਰਾਗਾਂ ਵਿਚਾਰਿਆਂ ਨੇ ਮਨੁੱਖ ਕਿਵੇ ਬਣਨਾ ਸੀ ? ਇਹ ਤਾਂ ਲਿਖਾਰੀ ਦੀ ਆਪਣੀ ਹੀ ਕਲਮ ਵਿਉਂਤ ਦੀ ਯੋਜਨਾ ਅਨੁਸਾਰ ਸਾਰੇ ਰੰਗ ਭਰ ਰਹੀ ਹੈ। ਤਾਂ ਜੋ ਸਭ ਤੋਂ ਨਿਆਰੇ ਸਤਿਗੁਰੂ ਸਾਹਿਬਾਨ ਦਾ ਇਤਿਹਾਸ ਪੂਰੀ ਤਰ੍ਹਾਂ '**ਚੂੰ ਚੂੰ ਕਾ ਮਰੱਬਾ**' ਬਣਦਾ ਤੁਰਿਆ ਜਾਣ ਵਿਚ ਕੋਈ ਕਸਰ ਨਾ ਰਹਿ ਜਾਵੇ। ਕੀ, ਸੰਪਾਦਕ ਜੀ ਨੇ ਲਿਖਾਰੀ ਦੇ ਇਹ ਬਚਨ ਨਾ ਪੜੇ ਹੋਣਗੇ ?:-

ਦੋਹਰਾ॥ ਤਾ ਤੇ ਜਤਨ ਐਸਾ ਕਰੋ ਹੇ ਪ੍ਰਭ ਦੀਨਾ ਨਾਥ । ਭਿੰਨ ਭਿੰਨ ਸਭ ਕੋ ਲਿਖੋ ਹਮ ਸਭ ਕਰੋ ਸਨਾਥ ॥੬੫੩॥

ਰਾਗਬ ਕੀ ਬਿਨਤੀ ਸੁਨੀ ਗੁਰ ਅਰਜਨ ਸੁਖ ਖਾਨ । **ਰਾਗਮਾਲ** ਤਬ ਹੀ ਲਿਖੀ ਭੋਗੁ ਤਹਿ ਪਰਿ ਠਾਨ ॥੬੫੪॥

ਚੌਪਈ ॥ਕਹੇ ਰਾਗ ਖਟ ਤੀਹ ਸੰਗਿ ਨਾਰੀ । ਅਸ਼ਟ ਅਸ਼ਟ ਸੁਤ ਕਰੇ ਉਚਾਰੀ ।
ਅਠਤਾਲੀ ਸੁਤ ਸਭ ਕੇ ਭਏ । ਅਤਿ ਅਨੰਦ ਮਨਿ ਰਾਗਨ ਲਏ ॥੬੫੫॥
। ਸ੍ਰੀ ਗੁਰ ਭੋਗ ਗ੍ਰਿੰਥ ਕਾ ਪਾਯੋ । ਭਾਂਤਿ ਭਾਂਤਿ ਪਰਸਾਦਿ ਕਰਾਯੋ ।
ਕੜਾਹ ਪ੍ਰਸ਼ਾਦ ਸੁ ਭਯੋ ਬਿਅੰਤਾ । ਆਗਯਾ ਕਰੀ ਗੁਰੂ ਭਗਵੰਤਾ ॥੬੫੬॥

ਭਾਵ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵਿਚ ਮੰਨ ਆਏ ਰਲੇ ਪਾਉਣ ਵਾਲਾ ਲਿਖਾਰੀ ਦਾ ਕਾਰਜ ਪੂਰਾ ਹੋ ਜਾਣ ਤੇ, ਭੋਗ ਦਾ ਦੀਵਾਨ ਸੱਜਿਆ। ਸੰਗਤਾਂ, ਬਹੁਤ ਹੁਮ ਹਮਾ ਕੇ ਆਈਆਂ। ਤਾਂ ਸਤਿਗੁਰੂ ਜੀ ਦੀ ਆਗਿਆ ਨਾਲ, ਕਈ ਪ੍ਰਕਾਰ ਦੇ ਕੜਾਹ ਪ੍ਰਸ਼ਾਦ ਦੇ ਬੜੇ ਖੁਲ੍ਹੇ ਗੱਫੇ ਤਿਆਰ ਕੀਤੇ ਗਏ।

# ੪੭- ਕੌਮੀ ਅਨੁਸਾਸ਼ਨ ਖ਼ਤਮ ਕਰਨ ਹਿਤ, ਗੁਰਮਤਿ ਦੇ ਵੈਰੀਆਂ ਦਾ ਨਵਾਂ ਸ਼ੋਸ਼ਾ ?

## ਕਲਿਜੁਗ ਵੀ ਮਨੁੱਖਾ ਦੇਹ ਧਾਰ ਕੇ ਗੁਰੂ-ਦਰਬਾਰ ਵਿਚ ਆਣ ਵੜਿਆ ?

ਹੁਮ ਹੁਮਾਇ ਸੰਗਤਿ ਸਭ ਆਈ । ਰਾਮਸਰ ਮਨਿ ਆਨੰਦੁ ਪਾਈ ।
ਸ੍ਰੀ ਗੁਰ ਸਨਮੁਖ **ਕਲਿਜੁਗ** ਆਯੋ । ਉਸਤਤਿ ਕਰੀ ਅਧਿਕ ਮਨੁ ਲਾਯੋ ॥੬੫੭॥
ਬਹੁਰਿ ਕਹਾ ਹੇ ਪ੍ਰਭ ਗੁਨਾਗਰ । ਬਿਨਤੀ ਮੋਰ ਸੁਨੋ ਸੁਖਸਾਗਰ ।
ਰਚਯੋ ਗ੍ਰਿੰਥ ਤੁਮ ਸਿੰਧੁ ਜਹਾਜ਼ । ਕਲਿਆਨ ਕਰੋ ਹਮਰੀ ਮਹਾਰਾਜ ॥੬੫੮॥

ਰਾਮਸਰ ਵਿਖੇ ਸਾਰੀਆਂ ਸੰਗਤਾਂ ਬੜੀਆਂ ਹੁਮ ਹੁਮਾ ਕੇ ਆਈਆਂ ਤਾਂ. ਭੋਗ ਸਮੇ ਜਦ ਬੇਅੰਤ ਸੰਗਤਿ ਵਿਚ ਕੜ੍ਹਾ ਪ੍ਰਸ਼ਾਦ

ਵਰਤਿਆ ਜਾਣਾ ਸੀ ਤਾਂ ਐਨ ਉਸ ਸਮੇ ਲਿਖਾਰੀ ਦਾ ਕਲਿਜੁਗ ਵੀ ਮਨੁੱਖਾ ਦੇਹ ਧਾਰ ਕੇ ਆਣ ਹਾਜ਼ਰ ਹੋਇਆ। ਅਤੇ ਮਨ ਲਾ ਕੇ ਸਤਿਗੁਰੂ ਜੀ ਅਧਿਕ. ਭਾਵ ਬਹੁਤ ਜ਼ਿਆਦਾ.(ਦੇਵਤਿਆਂ ਤੋਂ ਮਨ ਇੱਛੇ ਵਰ ਮਾਠ ਲੈਣ ਲਈ ਅਜ਼ਮਾਇਆ ਹੋਇਆ ਬ੍ਰਾਹਮਣੀ ਹਥਿਆਰ ਵਰਤਦਿਆਂ, ਕਲਿਜੁਗ ਨੇ ਵੀ ਗੁਰਦੇਵ ਜੀ ਦੀ ਖ਼ੂਬ) ਉਸਤਤਿ ਕੀਤੀ ਅਤੇ ਇਉਂ ਆਖਿਆ, ਲੋਕਾਂ ਦੀ ਕਲਿਆਨ ਕਰਦੇ ਰਹਿਣ ਲਈ (ਗੁਰੂ) ਗ੍ਰੰਥ-ਰੂਪ ਜਹਾਜ਼ ਦੀ ਰਚਨਾ ਕਰਨ ਵਾਲੇ, ਹੇ, ਗੁਣਾ ਦੇ ਖ਼ਜ਼ਾਨੇ ਤੇ ਸੁਖਾਂ ਦੇ ਸਾਗਰ ਸਤਿਗੁਰੂ ਜੀਓ ! ਮੇਰੀ ਕਲਿਆਨ ਕਰਨ ਦਾ ਵੀ ਕੋਈ ਸਾਧਨ ਬਣਾ ਦਿਉ। ਕਿਉਂਕਿ, ਜਿੱਥੇ ਪ੍ਰੇਮ ਨਾਲ ਸ਼ਾਂਤ-ਚਿਤ ਬਾਣੀ ਦਾ ਪਾਠ ਹੋ ਰਿਹਾ ਹੋਵੇ ਉਥੇ ਤਾਂ ਮੈਂ ਜ਼ਰਾ ਵੀ ਨਹੀਂ ਠਹਿਰ ਸਕਦਾ, ਹੇ ਪ੍ਰਭੂ ! ਕਿਸੇਂ ਸਮੇ ਤਾਂ ਮੈਨੂੰ ਵੀ ਸੰਗਤਿ ਵਿਚ ਵਾਸਾ ਮਿਲ ਜਾਵੇ ਤਾਂ ਜੋ ਮੇਰੀ ਵੀ ਗਤੀ ਹੋ ਸਕੇ। ਤਾਂ, ਆਪਣੀ ਉਸਤਤਿ ਸੁਣਨ ਤੋਂ ਫੁਲ ਕੇ ਕੁੱਪਾ ਹੋ ਜਾਣ ਵਾਲੇ ਦੇਵੀ ਦੇਵਤਿਆਂ ਵਰਗੇ ਜਾਂ ਬ੍ਰਾਹਮਣੀ ਰਿਸ਼ੀਆਂ ਮੁਨੀਆਂ ਵਰਗੇ ਹੀ ਸਤਿਗੁਰੂ ਜੀ ਨੂੰ ਦਰਸਾ ਰਿਹਾ ਇਹ ਲਿਖਾਰੀ, ਸਤਿਗੁਰੂ ਜੀ ਦੇ ਪਾਵਨ ਮੁਖਾਰਬਿੰਦ ਵਿਚ ਇਹ ਬਚਨ ਪਾ ਰਿਹਾ ਹੈ:-

ਚੌਪਈ ॥ ਤਿਹ ਬਿਨਤੀ ਸੁਨਿ ਸ੍ਰੀ ਗੁਰ ਬੋਲੇ । ਸਨੋ ਕਲੂ ਤੁਮ ਬਚਨ ਅਮੋਲੇ ।<br>
ਨਿਰਵਿਕਲਪ ਜਹ ਸੰਗਤਿ ਹੋਵੇ । ਤਾਂ ਕੋ ਤੁਮ ਨਹਿ ਨੈਨਨ ਜੋਵੈ ॥੬੬੧॥<br>
ਜਬ ਕੜਾਹ ਸੰਗਤਿ ਮੈ ਆਵੈ । ਤਿਹ ਛਿਨ ਤੁਮ ਭੀ ਵਾਸਾ ਪਾਵੈ ।<br>
ਜਿਚਰ ਵਰਤਤ ਰਹੈ ਕੜਾਹ । ਤਿਚਰ ਵਾਸਾ ਛਿਨ ਤੁਮਰੋ ਆਹਾ ॥੬੬੨॥

**ਅਰਥ**:-ਉਸ (ਕਲਿਜੁਗ) ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਬੋਲੇ, ਹੇ ਕਲਿਜੁਗਾ ! ਤੂੰ ਸਾਡੇ ਇਹ ਅਨਮੋਲ ਬਚਨ ਸੁਣ ਕਿ, ਜਿੱਥੇ ਸੰਗਤਿ ਇਕਾਗਰ ਚਿੱਤ ਬੈਠੀ ਹੋਵੇ ਉਸ ਥਾਂ ਨੂੰ ਤੂੰ ਅਖੀਆਂ ਨਾਲ ਵੇਖ ਵੀ ਨਹੀਂ ਸਕੇਂਗਾ ।੬੬੧। ਪਰ ਜਦੋ ਸੰਗਤਿ ਵਿਚ ਕੜਾਹ ਪ੍ਰਸ਼ਾਦ ਆਵੇ ਉਸੇ ਛਿਣ ਤੂੰ ਵੀ ਆ ਵੜਿਆ ਕਰ। ਫਿਰ ਜਿੰਨਾ ਚਿਰ ਕੜ੍ਹਾ ਵਰਤਦਾ ਰਹੇ ਉਨਾ ਚਿਰ ਤੂੰ ਵੀ (ਬੇਸ਼ੱਕ ਗੁਰੂ ਸੰਗਤਿ ਵਿਚ) ਨਿਵਾਸ ਕਰੀ ਰਖਿਆ ਕਰ।੬੬੨।

ਭਯੋ ਪ੍ਰਸੰਨੁ ਕਲੂ ਮਨ ਮਾਹੀ । ਮਨੋ ਰੰਕ ਘਰਿ ਨੌ ਨਿਧਿ ਪਾਹੀ ।<br>
ਸ੍ਰੀ ਗੁਰ ਕੀ ਸਿਖ ਆਗਿਯਾ ਪਾਵਨ । ਕੜਾਹ ਪ੍ਰਸ਼ਾਦੁ ਲਗੇ ਵਰਤਾਵਨ ॥੬੬੩॥<br>
ਸਮਾ ਜਾਨਿ ਕਲਿਜੁਗਿ ਤਹ ਆਯੋ । ਦੇਖਿ ਪ੍ਰਭੂ **ਮਨ ਮੈ ਮੁਸਕਾਯੋ** ॥<br>
ਕੜਾਹ ਸਾਥਿ ਕਲਿਜੁਗ ਚਲਿ ਆਵੈ । ਸੰਗਤਿ ਮੈ ਗੋਗਾ ਪਰ ਜਾਵੇ ॥੬੬੪॥

**ਅਰਥ**:-(ਸਤਿਗੁਰੂ ਜੀ ਦੇ ਇਹ ਬਚਨ ਸੁਣ ਕੈ) ਕਲਿਜੁਗ ਆਪਣੇ ਮਨ ਵਿਚ ਇਉਂ ਪ੍ਰਸੰਨ ਹੋਇਆ, ਮਨੋ ਕਿਸੇ ਕੰਗਾਲ ਦੇ ਨੇ ਬਹੁਤ ਭਾਰੀ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੋਵੇ । ਸਤਿਗੁਰਾਂ ਦੀ ਆਗਿਆ ਨਾਲ ਜਦੋਂ ਸਿੱਖ ਕੜਾਹ ਪ੍ਰਸ਼ਾਦ ਵਰਤਾਉਣ ਲਗੇ ਤਾਂ ਕਲਿਜੁਗ ਵੀ ਆ ਗਿਆ ਜਿਸ ਨੂੰ ਆਉਂਦਾ ਵੇਖ ਕੇ ਸਤਿਗੁਰੂ ਜੀ ਆਪਣੇ ਮਨ ਵਿਚ ਮੁਸਕਰਾਏ। ਕਲਿਜੁਗ ਦੇ ਆਉਂਦਿਆਂ ਹੀ ਸੰਗਤ ਵਿਚ ਸ਼ੋਰ ਸ਼ਰਾਬਾ ਮਚ ਗਿਆ।੬੬੪।

(ਨਾਲ ਲੱਗਦੇ ਅਗਲੇ ਹੀ ਦੋਹਰੇ ਵਿਚ ਲਿਖਾਰੀ ਨੇ ਇਹ ਸਮਝਾਇਆ ਕਿ)- 'ਹੁਣ ਤੱਕ ਵੇਖ ਲਉ, ਪ੍ਰਸ਼ਾਦ ਮਿਲਦਾ ਹੀ ਕਲਜੁਗ ਦੇ ਆਇਆ ਹੈ॥੬੬੫॥" ਵਿਚਾਰ ਅੱਗੇ ਤੋਰਨ ਤੋਂ ਪਹਿਲਾਂ ਆਉ ਲਿਖਾਰੀ ਵਲੋਂ ਦਰਸਾਈ, ਕਲਿਜੁਗ ਦੀ ਅੱਡਰੀ ਹੋਂਦ ਬਾਰੇ ਪਰਮ-ਸਤਿਗੁਰੂ ਨਾਨਕ ਸਾਹਿਬ ਮਹਲਾ ਪਹਿਲਾ ਦਾ ਫ਼ਤਵਾ ਸਮਝ ਲਈਏ:-

੭੨- **ਰਾਮਕਲੀ ਮਹਲਾ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥ ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥ ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ਰਹਾਉ॥ ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥ ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥ ੨॥ ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥ ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥ ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥ ਆਖੁ ਗੁਣਾ ਕਲਿ ਆਈਐ ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ਰਹਾਉ॥ ...੮-੧॥{੯੦੨-੩}**

**ਅਰਥ**:-(ਹੇ ਪੰਡਿਤ ! ਆਪਣੇ ਮਨ ਵਿਚੋਂ) ਖ਼ੁਦਗ਼ਰਜ਼ੀ ਦੂਰ ਕਰ (ਇਹ ਖ਼ੁਦਗ਼ਰਜ਼ੀ ਹੀ ਕਲਿਜੁਗ ਹੈ॥ ਇਸ ਖ਼ੁਦ-ਗ਼ਰਜ਼ੀ ਦੇ ਅਸਰ ਹੇਠ ਜਰਵਾਣੇ ਲੋਕ ਕਮਜ਼ੋਰਾਂ ਉਤੇ) ਧੱਕਾ ਕਰਦੇ ਹਨ ਤੇ )ਉਨ੍ਹਾਂ ਦੀਆਂ ਨਜ਼ਰਾਂ ਵਿਚ) ਇਹ ਧੱਕਾ ਜਾਇਜ਼ ਸਮਝਿਆ ਜਾਂਦਾ ਹੈ। (ਖ਼ੁਦਗ਼ਰਜ਼ੀ ਤੇ ਦੂਜਿਆਂ ਉਤੇ ਧੱਲਾ- ਹ ਪੰਡਿਤ ! ਇਨ੍ਹਾਂ ਨੂੰ) ਕਲਿਜੁਗ ਦੇ ਲੱਛਣ ਸਮਝ।੧।ਰਹਾਉ ।

(ਜਿਸ ਕਲਿਜੁਗਿ ਦਾ ਜ਼ਿਕਰ ਅਸਾਂ ਕੀਤਾ ਹੈ ਉਸ) ਕਲਿਜੁਗ ਦਾ ਪ੍ਰਭਾਵ ਹੀ ਜੀਵਾਂ ਦੇ ਮਨਾ ਵਿਚ (ਖੇਡਾਂ)ਖੇਡਦਾ ਹੈ ਕਿਸੇ ਖ਼ਾਸ ਥਾਵਾਂ ਵਿਚ (ਉਹ ਕਥਿਤ ਕਲਿਜੁਗ) ਕੋਈ ਖੇਡ ਨਹੀਂ ਖੇਡ ਸਕਦਾ (ਕਿਉਂਕਿ ਸਤਿਜੁਗ ਤ੍ਰੇਤਾ ਦੁਆਪਰ ਆਦਿ ਸਾਰੇ ਹੀ ਸਮਿਆਂ ਵਿਚ) ਉਹੀ ਚੰਦ੍ਰਮਾ,ਉਹੀ ਤਾਰੇ ਚੜ੍ਹਦੇ ਆਏ ਹਨ, ਤੇ ਉਹੀ ਸੂਰਜ ਚਮਕਦਾ ਆ ਰਿਹਾ ਹੈ, ਉਹੀ ਧਰਤੀ ਹ ਤੇ ਉਹੀ ਹਵਾ ਝੁਲਦੀ ਆ ਰਹੀ ਹੈ।੧। ਕਿਸੇ ਨੇ ਕਦੇ ਨਹੀਂ ਸੁਣਿਆ ਕਿ ਕਲਿਜੁਗ ਕਿਸੇ ਖ਼ਾਸ ਦੇਸ਼ ਵਿਚ ਆਇਆ ਹੋਇਆ ਹੈ, ਕਿਸੇ ਖ਼ਾਸ ਤੀਰਥ ਕੋਲ ਬੈਠਾ ਹੈ। ਜਿਥੇ ਦਾਨੀ ਦਾਨ ਕਰਦਾ ਹੈ ਉਥੇ ਵੀ ਬੈਠਾ ਹੋਇਆ ਕਿਸੇ ਨੇ ਨਹੀਂ ਸੁਣਿਆ, ਕਿਸੇ ਖ਼ਾਸ ਥਾਂ ਕਲਿਜੁਗ ਕੋਈ ਮਹਲ ਉਸਾਰ ਕੇ ਵੀ ਨਹੀਂ ਬੈਠਾ ।੨। ਜੇ ਕੋਈ ਮਨੁੱਖ ਆਪਣਾ ਆਚਰਨ ਉੱਚਾ ਬਣਾਉਂਦਾ ਹੈ ਉਹ (ਸਗੋਂ ਲੋਕਾਂ ਦੀਆਂ ਨਜ਼ਰਾਂ ਵਿੱਚ) ਡਿਗਦਾ ਹੈ, ਜੇ ਕੋਈ ਤਪੀ ਹੋਣ ਦਾ ਦਾਹਵਾ ਕਰਦਾ ਹੈ ਤਾਂ ਉਸ ਦੇ ਇੰਦ੍ਰੇ ਆਪਣੇ ਵੱਸ ਵਿਚ ਨਹੀਂ ਹਨ, ਜੇ ਕੋਈ

ਪਰਮਾਤਮਾ ਦਾ ਨਾਮ ਸਿਮਰਦਾ ਹੈ ਤਾਂ (ਲੋਕਾਂ ਵਿਚ ਸਗੋਂ ਉਸ ਦੀ) ਬਦਨਾਮੀ ਹੁੰਦੀ ਹੈ। (ਹੇ ਪੰਡਿਤ ! ਭੈੜਾ ਆਚਰਨ, ਇੰਦ੍ਰੇ ਵੱਸ ਵਿਚ ਨਾ ਹੋਣੇ ਪ੍ਰਭੂ-ਨਾਮ ਤੋਂ ਨਫ਼ਰਤ-) ਇਹ ਹਨ ਕਲਿਜੁਗ ਦੇ ਲੱਛਣ ।੩। (ਪਰ ਇਹ ਖ਼ੁਦ-ਗ਼ਰਜ਼ੀ ਤੇ ਕਮਜ਼ੋਰਾਂ ਉੱਤੇ ਧੱਕਾ ਸੁਖੀ ਜੀਵਨ ਦਾ ਰਸਤਾ ਨਹੀ) ਜਿਸ ਮਨੁੱਖ ਨੂੰ ਦੂਜਿਆਂ ਉਤੇ ਸਰਦਾਰੀ ਮਿਲਦੀ ਹੈ (ਤੇ ਉਹ ਕਮਜ਼ੋਰਾਂ ਉਤੇ ਧੱਕਾ ਕਰਦਾ ਹੈ) ਉਸੇ ਦੀ ਹੀ (ਇਸ ਧੱਕੇ ਜ਼ੁਲਮ ਦੇ ਕਾਰਨ ਆਖ਼ਰ) ਦੁਰਗਤਿ ਹੁੰਦੀ ਹੈ। ਨੌਕਰਾਂ ਨੂੰ (ਉਸ ਦੁਰਗਤ ਤੋਂ ਕੋਈ) ਖ਼ਤਰਾ ਨਹੀਂ ਹੁੰਦਾ। ਜਦੋਂ ਉਸ ਸਰਦਾਰ ਦੇ ਗਲ ਵਿਚ ਫਾਹਾ ਪੈਂਦਾ ਹੈ, ਤਾਂ ਉਹ ਉਨ੍ਹਾਂ ਨੌਕਰਾਂ ਦੇ ਹੱਥੋਂ ਹੀ ਮਰਦਾ ਹੈ।੪।(ਹੇ ਪੰਡਿਤ ! ਤੇਰੇ ਕਹਿਣ ਅਨੁਸਾਰ ਜੇ ਹੁਣ) ਕਲਿਜੁਗ ਦਾ ਸਮਾ ਹੀ ਆ ਗਿਆ ਹੈ (ਤਾਂ ਭੀ ਤੀਰਥ ਵਰਤ ਆਦਿਕ ਕਰਮ ਕਾਂਡ ਦਾ ਰਸਤਾ ਛੱਡ ਕੇ) ਪਰਮਾਤਮਾ ਦੀ ਸਿਫ਼ਤਿ ਸਾਲਾਹ ਕਰ (ਕਿਉਂਕ ਤੇਰੇ ਧਰਮਸ਼ਾਸਤਾਂ ਅਨੁਸਾਰ ਕਲਿਜੁਗ ਵਿਚ ਸਿਫ਼ਤ ਸਲਾਹ ਪਰਵਾਨ ਹੈ, ਤੇ ਤੇਰੇ) ਪਹਿਲੇ (ਕਥਿਤ) ਤਿੰਨ ਜੁਗਾਂ ਦਾ ਪ੍ਰਭਾਵ ਹੁਣਮੁੱਕ ਚੁੱਕਾ ਹੈ। (ਸੋ, ਹੇ ਪੰਡਿਤ ! ਪਰਮਾਤਮਾ ਅਗੇ ਇਉਂ ਅਰਜ਼ੋਈ ਕਰ- ਹੇ ਪ੍ਰਭੂ ! ਜੇ ਬਖ਼ਸ਼ਸ਼ ਕਰਨੀ ਹੈ ਤਾਂ ਆਪਣੇ ) ਗੁਣਾਂ ਦੀ ਬਖ਼ਸ਼ਸ਼ ਕਰ, ਇਹ ਹੀ ਪ੍ਰਾਪਤਿ ਕਰਨ ਜੋਗ ਹੈ। ੧। ਰਹਾਉ।

**ਗੁਰੂ ਸ਼ਬਦ ਦੀ ਅਰਥ-ਵਿਚਾਰ** ਤੋਂ ਸਿੱਧ ਹੋ ਗਿਆ ਹੈ ਕਿ, ਸਤਿਗੁਰੂ ਜੀ ਨੇ ਬ੍ਰਾਹਮਣੀ ਪੁਸਤਕਾਂ ਵਾਲੇ ਕਥਿਤ ਕਲਿਜੁਗ ਦੀ ਕਿਸੇ ਅੱਡਰੀ ਹੋਂਦ ਦੇ ਭਰਮ ਨੂੰ ਮੁਢੋਂ ਹੀ ਰੱਦ ਕੀਤਾ ਹੈ। ਗੁਰਬਾਣੀ ਵਿਚ ਹੋਰ ਥਾਈਂ ਆਈ ਕਲਿਜੁ ਪਦ ਦੀ ਵਰਤੋਂ, ਕੇਵਲ ਪ੍ਰਥਾਇ ਸਾਖ਼ੀ ਦੇ ਤੌਰ ਤੇ ਹੀ ਹੈ, ਉਂਜ ਸਤਿਗੁਰੂ ਜੀ ਬ੍ਰਾਹਮਣੀ-ਗ੍ਰੰਥਾਂ ਵਾਲੇ ਕਿਸੇ ਕਲਜੁਗ ਦੀ ਗਲ ਨਹੀਂ ਮੰਨਦੇ । ਜਦ ਗੁਰਦੇਵ ਜੀ ਕਲਿਜੁਗ ਦੀ ਹੋਂਦ ਮੰਨਦੇ ਹੀ ਨਹੀਂ ਸਨ, ਉਸ ਨਾਲ ਬਚਨ ਕਿਥੋਂ ਕਰਨੇ ਸਨ ? ਅਤੇ ਜਿਸ ਸਾਧ ਸੰਗਤਿ ਬਾਰੇ ਸਤਿਗੁਰੂ ਜੀ ਦਾ ਇਹ ਫ਼ੁਰਮਾਨ ਹੈ- **ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥**(੭੨) ਅਤੇ-'**ਮੇਰੇ ਭਾਈ ਜਨਾ ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥ ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧ ਸੰਗਤਿ ਜਨੁ ਸੋਹੈ ॥੧॥ਰਹਾਉ॥**" ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜੁੜੀ ਐਸੀ ਸੰਗਤਿ ਤਾਂ ਸਦਾ ਹੀ ਬ੍ਰਹਮ ਵਿਚਾਰ ਵਿਚ ਅਥਵਾ ਪ੍ਰਭੂ-ਨਾਮ ਦੀਆਂ ਵਡਿਅਈਆਂ ਦੀ ਵਿਚਾਰ ਵਿਚ ਜੁੜੀ ਹੁੰਦੀ ਸੀ:॥ ਨਾਮ ਦੀ ਮਹਿਮਾ ਵਾਲੇ ਅਜੇਹੇ ਸ਼ਾਂਤ-ਮਈ ਵਾਤਾਵਰਨ ਵਿਚ ਪੰਚਮ ਸਤਿਗੁਰੂ ਜੀ ਨੇ ਗ਼ੋਗਾ ਮਚਾਉਣ ਆ ਰਹੇ, ਕਲਿਜੁਗ ਨੂੰ ਵੇਖ ਕੇ, ਮਨ ਵਿਚ ਮੁਸਕਰਾਉਂਦੇ ਦਰਸਾਉਣਾ, ਕੁਟਲ ਲਿਖਾਰੀ ਦੀ ਬੜੀ ਵੱਡੀ ਕੁਟਲਤਾ ਹੈ ? ਕਿਉਂਕਿ ਜਿਸ ਗੱਲੋਂ ਸਤਿਗੁਰੂ ਜੀ ਪ੍ਰਸੰਨ, ਉਸ ਤੋਂ ਸੰਗਤਿ ਨੇ ਆਪੇ ਹੀ ਪ੍ਰਸੰਨ ਹੋਣਾ ਸੀ । ਕਿੱਡੀ ਚਤੁਰ-ਸਫ਼ਾਈ ਨਾਲ ਸਭ ਕੁਝ ਝੂਠ ਹੀ ਲਿਖ ਕੇ, ਲਿਖਾਰੀ ਨੇ ਗੁਰਦੁਆਰਿਆਂ ਵਿਚ ਜੁੜਦੀ ਸਾਧ ਸੰਗਤਿ ਵਿਚ, **ਬੇ-ਮੁਹਰੇ ਸ਼ੋਰ-ਸ਼ਰਾਬੇ ਵਾਲੀ ਸਥਿਤੀ ਪੈਦਾ ਹੁੰਦੀ ਰਹਿਣ ਨੂੰ , ਗੁਰੂ-ਦਰਾਬਾਰਾਂ ਦਾ ਸਦੀਵੀ ਅੰਗ ਬਣਾ ਲਿਆ ?**

ਜਿੱਥੇ ਕਿਤੇ ਵੀ ਅਜੇਹੀ ਉਚੇਚੀ ਘਾੜਤ ਵਾਲੀ ਗੁਰਮਤਿ ਵਿਰੋਧੀ ਕਹਾਣੀ ਘੜੀ, ਉਥੇ ਇਹ ਲਿਖਾਰੀ, ਨੀਚਤਾ ਦੀ ਸਿੱਖ਼ਰ ਤੱਕ ਪੁਜਣੋ ਕਦੇ ਨਹੀਂ ਉਕਾਈ ਨਹੀਂ ਖਾਂਦਾ। ਪ੍ਰਭੂ-ਨਾਮ ਦੇ ਰੰਗ ਵਿੱਚ ਰੰਗੀ ਅਡੋਲ ਬੈਠੀ **ਸਤਸੰਗਤਿ** ਵਿਚ ਖਲਬਲੀ ਪਾਉਣ ਆ ਰਹੇ ਸ਼ੈਤਾਂਨ ਅਥਵਾ ਕਥਿਤ ਕਲਿਜੁਗ ਦੇ ਆ ਵੜਨ ਤੇ, ਸ਼ਾਂਤੀ ਦੇ ਪੁੰਜ ਗੁਰਦੇਵ ਜੀ ਨੇ **ਹਾਰਦਿਕ ਆਨੰਦ ਮਾਣਿਆਂ ?** ਸੰਤ ਸਿਪਾਹੀਆਂ ਦੀ ਜਿਸ ਕੌਮ ਦਾ ਬੱਚਾ ਬੱਚਾ, ਸਤਿਗੁਰੂ ਜੀ ਦੇ ਮਾਮੂਲੀ ਇਸ਼ਾਰੇ ਤੇ ਆਪਣਾ ਸੀਸ ਭੇਟਾ ਕਰਨ ਲਈ ਤਿਆਰ ਹੁੰਦਾ ਜਾ ਰਿਹਾ ਸੀ, ਅਜੇਹੇ ਮਹਾਂਨ ਤਿਆਗੀ ਗੁਰਮੁਖਾਂ ਦੀ ਸੰਗਤਿ, ਆਪਣੇ ਅਨੂਪਮ ਸਤਿਗੁਰੁ ਜੀ ਦਾ ਸਤਿਕਾਰ ਭੁੱਲ ਭੁਲਾ, ਕੇ ਉਨ੍ਹਾਂ ਦੀ ਹਜ਼ੂਰੀ ਵਿਚ ਹੀ, (ਲਿਖਾਰੀ ਦੇ ਇਨ੍ਹਾਂ ਬਚਨਾ ਵਾਲਾ-"ਸੰਗਤਿ ਮੈ **ਗੋਗਾ** ਪਰ ਜਾਵੇ") ਬੇਮੁਹਾਰਾਂ ਸ਼ੋਰ ਸ਼ਰਾਬਾ ਮਚਾਉਣ ਲੱਗ ਪੈਂਦੀ ਸੀ ? ਅਜੇਹੇ ਘਿਣਾਵਣੇ ਤੇ ਅਨਹੋਣੇ ਬਚਨ ਆਪਣੇ ਗੁਰੂ ਪਰਮੇਸ਼ਰ ਜੀ ਦੇ ਨਾਮਣੇ ਨਾਲ ਜੁੜੇ ਸਚੁ ਮੰਨ ਲੈਣ ਵਾਲੇ ਸਾਡੇ ਜਿਹੇ ਨੀਚਾਂ ਦਾ ਰਾਜ-ਭਾਗ ਕਿਵੇਂ ਬਣਿਆ ਰਹਿਣਾ ਸੀ ?

ਨੀਚਾਂ ਨਿਤਾਣਿਆਂ ਦੇ ਸੰਗੀ ਸਾਥੀ ਹੇ ਗੁਰੂ-ਪਰਮੇਸਰ ਜੀਓ ! ਤੁਸੀ ਧੰਨ ਹੋ ਜੋ ਆਪਣਾ ਬਿਰਦ ਪਾਲਦੇ ਹੋਏ ਸਾਡੀਆਂ ਸਾਰੀਆਂ ਗ਼ੁਸਤਖ਼ੀਆਂ ਨੂੰ ਨਿਰਾ ਖਿਮਾ ਹੀ ਨਹੀਂ ਕਰਦੇ ਰਹੇ, ਸਗੋਂ ਤੁਸੀਂ ਸਦਾ ਸਾਨੂੰ ਅਨਮੋਲ ਉਪਦੇਸ਼ ਨਿਰੰਤਰ ਦੇਈ ਜਾ ਰਹੇ, ਹੇ ਸੱਚੇ ਪਾਤਸ਼ਾਹ ਜੀਓ ! ਤੁਸੀਂ ਧੰਨ ਧੰਨ ਧੰਨ ਤੁਸੀ ਧੰਨ ਹੋ। ਪਰ ਅਸੀਂ ਪਰਲੇ ਦਰਜੇ ਦੇ ਅਜੇਹੇ ਢੀਠ ਅਕ੍ਰਿਤਘਣ ਹਾਂ ਕਿ, ਤੁਹਾਡੇ ਹੀ ਦਰਬਾਰ ਵਿਚ, ਸਟੇਜ ਤੇ ਖਲੋ ਕੇ ਸੰਘ-ਪਾੜਵੀਆਂ ਸੁਰਾਂ ਵਿਚ ਇਹੀ ਭੌਂਕਦੇ ਆ ਰਹੇ ਹਾਂ, ਕਿ, ਪ੍ਰਸ਼ਾਦ ਵਰਤਣ ਸਮੇ ਰੌਲਾ ਗੌਲਾ ਮਚਾਉਣ ਲਈ ਕਲਿਜੁਗ ਨੂੰ ਆ ਵੜਨ ਦੀ ਆਗਿਆ ਆਪਣੇ ਪੰਜਵੇਂ ਸਰੂਪ ਸਮੇ, ਸਤਿਗੁਰੂ ਨਾਨਕ ਸਾਹਿਬ ਜੀ ਨੇ ਆਪ ਹੀ ਦਿੱਤੀ ਹੋਈ ਹੈ।

# ੪੮- ਕਲਿਜੁਗ ਵਾਲੀ ਨਿਰਮੂਲ ਕਹਾਣੀ ਲਿਖਣ ਦੇ ਪਿੱਛੇ ਲਿਖਾਰੀ ਦਾ ਅਸਲ ਮੰਤਵ ?

## ਪਿਛੋਕੜ ਵਲ ਝਾਤੀ:-

ਧਰਮ ਨੂੰ ਚਲਾਉਣ ਵਾਲਾ ਧਰਮੀ ਮਹਾਂਪੁਰਖ, ਆਪਣੀ ਵਿਉਂਤ ਦਾ ਧਰਮ ਅਸਥਾਨ ਵੀ ਜ਼ਰੂਰ ਬਣਾਉਂਦਾ ਆਇਆ ਹੈ। ਧਰਮ ਅਸਾਥਨ ਵਿਚਲੀ ਮਰਯਾਦਾ, ਕੌਮ ਦੀ ਨੁਹਾਰ ਸੁਆਰਨ ਦਾ, ਜਾਂ ਧੁੰਦਲੀ ਕਰੀ ਜਾਣ ਦਾ ਕਰਨ ਬਣਦੀ ਆਈ ਹੈ। ਸੰਸਾਰ ਦੇ ਲਗ-ਪਗ ਸਾਰੇ ਧਰਮਾਂ ਦਾ ਚਲਾਉਣ-ਹਾਰਾ ਕੋਈ ਵਿਸ਼ੇਸ਼ ਰਹਿਬਰ ਜ਼ਰੂਰ ਹੈ। ਜਿਵੇ ਹਜ਼ਰਤ ਈਸਾ ਤੋਂ ਕਰੀਬ ਬਾਰਾਂ ਸੌ (੧੨●●) ਸਾਲ ਪਹਿਲਾਂ ਜਨਮੇ ਹਜ਼ਰਤ ਮੂਸਾ ਨੇ ਯਹੂਦੀ ਧਰਮ ਚਲਾਇਆ, ਜੋ ਸਨੀਚਰ ਵਾਰ ਨੂੰ ਪਵਿੱਤਰ ਮੰਨ ਕੇ ਉਸ ਦਿਨ ਆਪਣੇ ਧਰਮ-ਅਸਥਾਨ (ਗਿਰਜੇ) ਵਿਚ ਜੁੜ ਬੈਠਦੇ ਆ ਰਹੇ ਹਨ। ਉਪਰੰਤ ਹਜ਼ਰਤ ਈਸਾ ਜੀ ਨੇ ਈਸਾਈ ਧਰਮ ਚਲਾਇਆ, ਜੋ ਐਤਵਾਰ ਨੂੰ ਛੁੱਟੀ ਕਰਨੀ ਖ਼ੁਦਾਈ ਹੁਕਮ ਮੰਨਦੇ ਹਨ, ਅਤੇ ਪਰਮਾਤਮਾ ਦੀ ਯਾਦ ਵਿਚ, ਅਥਵਾ ਧਰਮ ਆਗੂ ਪਾਦਰੀਆਂ ਤੋਂ ਬਾਈਬਲ ਦਾ ਉਪਦੇਸ਼ ਸੁਣਨ ਲ਼ਈ ਗਿਰਜਿਆਂ ਵਿਚ ਜੁੜ ਬੈਠਦੇ ਹਨ। ਹਜ਼ਰਤ ਈਸਾ ਤੋਂ ੫੭● ਵਰ੍ਹੇ ਪਿੱਛੋ, ਭਾਵ, ੨●ਅਰੈਲ ਸੰਨ ੫੭● ਨੂੰ ਅਰਬ ਦੇਸ਼ ਵਿਚਲੇ ਮੱਕੇ ਸ਼ਹਿਰ ਵਿਚ ਹਜ਼ਰਤ ਮਹੁੰਮਦ ਜੀ ਜਨਮੇ। ਉਨ੍ਹਾਂ ਨੇ ਇਸਲਾਮ ਧਰਮ ਚਲਾਇਆ। ਇਹ ਵੀ ਯਹੂਦੀਆਂ ਈਸਾਈਆਂ ਵਾਂਗ ਹੀ ਬੁੱਤ ਪ੍ਰੱਸਤੀ ਤੋਂ ਦੂਰ ਹਨ। ਸ਼ੁੱਕਰ ਵਾਰ ਇਨ੍ਹਾਂ ਲਈ ਪਵਿੱਤਰ ਦਿਨ ਹੈ। ਮਸੀਤਾਂ ਵਿਚ ਜੁੜ ਕੇ ਨਮਾਜ਼ ਪੜ੍ਹਦੇ ਅਤੇ ਮੌਲਵੀਆਂ ਤੋਂ ਵਾਅਜ਼ ਸੁਣਦੇ ਹਨ।

ਭਾਰਤ ਦੇਸ਼ ਵਿਚਲੇ ਹਿੰਦੂ ਧਰਮ ਦੀਆਂ ਕੁਝ ਨਿਰਲੀਆਂ ਵਿਸ਼ੇਸ਼ਤਾਈਆਂ ਹਨ। (੧) ਸਾਰਿਆਂ ਧਰਮਾਂ ਤੋਂ ਪੁਰਾਨਾ, ਬਿਨਾ ਕਿਸੇ ਉਚੇਚੇ ਤੇ ਸਪੱਸ਼ਟ ਮੁਢ ਵਾਲਾ ਹੋਣ ਦੇ ਨਾਲ ਦੇਵੀ-ਦੇਵਤਾ-ਰੂਪ ਰੱਬ ਦਾ ਘਰ ਵੀ ਸੰਸਾਰ ਵਿਚ ਸਭ ਤੋਂ ਪਹਿਲਾਂ ਬ੍ਰਾਹਮਣ-ਹਿੰਦੂ ਨੇ ਹੀ ਬਣਾਇਆ ਸੀ। (੨) ਲਗ ਪੱਗ ਸਾਰੇ ਧਰਮਾਂ ਤੋ ਉਲਟ, ਇਸ ਧਰਮ ਨੂੰ ਕਿਸੇ ਖ਼ਾਸ ਮਹਾਂਪੁਰਖ ਨੇ, ਜਾਂ ਕਿਸੇ ਵਲੀ-ਅੱਲਾ ਪੈਗੰਬਰ ਜਾਂ ਕਿਸੇ ਰੱਬ ਦੇ ਬੇਟੇ ਨੇ ਨਹੀਂ ਚਲਾਇਆ। (੩) ਹਿੰਦੂ ਧਰਮ ਦਾ ਮੁਢ ਕਦੋਂ ਬੱਝਾ ਇਸ ਬਾਰੇ ਪੱਕੀ ਟੋਹ ਨਹੀਂ ਮਿਲ ਸਕੀ। ਇਸ ਦਾ ਜਨਮ ਦਾਤਾ ਅਤੇ ਸੰਚਾਲਕ ਕੋਈ ਖ਼ਾਸ ਅਵ ਤਾਰ ਜਾਂ ਮਹਾਂਪੁਰਖ ਨਹੀਂ ਸਗੋਂ ਬ੍ਰਾਹਮਣ-(ਵਰਨ) ਆਪ ਹੈ। ਬ੍ਰਾਹਮਣੀ ਸੋਚ ਨੇ ਹਫ਼ਤੇ ਵਿਚੋਂ ਮੰਗਲਵਾਰ, ਪਰ ਮਹੀਨੇ ਵਿਚੋਂ ਸੰਕ੍ਰਾਂਤ, ਮੱਸਿਆ ਪੂੰਨਿਆਂ ਆਦਿ ਕਈ ਦਿਨ ਪਵਿੱਤਰ ਘੋਸ਼ਤ ਕਰ ਰੱਖੇ ਹਨ। ਬ੍ਰਾਹਮਣੀ ਕਲਪਣਾ ਦੀ ਉਪਜ ੩੩ ਕ੍ਰੋੜ ਦੇਵੀ ਦੇਵਤਿਆਂ ਦਾ ਉਪਾਸ਼ਕ ਹਿੰਦੂ, ਕਈ ਤਰ੍ਹਾਂ ਦੇ ਮਾਇਕ ਖ਼ਰਚਾਂ ਗ੍ਰਸੇ ਕਰਮ-ਕਾਂਡਾਂ ਵਿਚ ਬੱਝਾ ਹੋਇਆ ਹੈ। ਬਹੁਤੀ ਵਿਸ਼ੇਸ਼ਤਈ ਇਹ ਹੈ ਕਿ, ਬ੍ਰਾਹਮਣ ਨੇ ਆਪਣੇ ਵੇਦਕ ਹਿੰਦੂ ਧਰਮ ਤੋ ਬਿਨਾ ਕਦੇ ਕਿਸੇ ਵੀ ਦੂਜੇ ਧਰਮ ਨੂੰ ਖੁਲ੍ਹੇ ਦਿਲ ਬਰਦਾਸ਼ਤ ਨਹੀਂ ਕੀਤਾ। ਹਜ਼ਰਤ ਮੂਸਾ ਤੋਂ ਲਗਪਗ ੬●● ਵਰ੍ਹੇ ਮਗਰੋਂ (620 BC) ਤੋਂ, ਅਥਵਾ **ਹਜ਼ਰਤ ਮੁਹੰਦ ਸਾਹਿਬ** ਤੋਂ ਕਰੀਬ ੧੨●● ਸਾਲ ਪਹਿਲਾ ਭਾਰਤ ਦੇ ਕਪਿਲਵਸਤੂ ਨੱਗਰ ਵਿਚ ਵਿਚ ਸ਼ਦੋਦਨ ਨਾਮੀ ਰਜਵਾੜੇ ਦੇ ਘਰ ਗੌਤਮ, ਸਧਾਰਥ ਅਥਵਾ ਮਹਾਤਮਾ ਬੁੱਧ ਨੇ ਜਨਮ ਲਿਆ। ਇਸ ਨੇ ਬ੍ਰਾਹਮਣੀ ਲੁੱਟ ਮਰਯਾਦਾ ਅਧੀਨ ਬਣੇ ਸਾਰੇ ਕਰਮਕਾਡਾਂ ਤੋਂ ਨਿਰਲੇਪ, ਸਾਦਾ ਤੇ ਸਪੱਸ਼ਟ ਅਰਥਾਂ ਵਾਲਾ ਧਰਮ ਚਲਾਇਆ। ਪ੍ਰੋਹਿਤਵਾਦੀ ਮੰਦਰਾਂ ਨਾਲੋ ਬੋਧੀਆਂ ਭਿਕਸ਼ੂਆਂ ਦੇ ਧਰਮ ਅਸਥਨਾ ਦੀ ਮਰਯਾਦਾ ਬਹੁਤੀ ਅਨੁਸਾਸ਼ਨ ਵਾਲੀ ਅਤੇ ਅਰਥ ਭਰਪੂਰ ਸੀ। ਕਈ ਵਿਧੀਆਂ ਨਾਲ ਗ਼ਰੀਬਾਂ ਦਾ ਲਹੂ ਨਿਚੜਵੇ ਮਾਇਕ ਦਾਨ-ਪੰਨ ਗ੍ਰਸੇ ਬ੍ਰਾਹਮਣੀ ਕਰਕਾਂਡ ਤੋਂ ਦਖੀ ਲੋਕ ਧੜਾ ਧੜ ਬੋਧੀ ਬਣਦੇ ਗਏ। ਬ੍ਰਹਮਣ ਦੀ ਧਾਰਮਿਕ ਤੇ ਸਿਆਸੀ ਸਰਦਾਰੀ ਬੋਧੀਆਂ ਨੇ ਖੋਹ ਲਈ ਅਤੇ ਸੁਆਮੀ ਸ਼ੰਕਰਅਚਾਰਯਾ ਦੇ ਸੰਨ ੭੮੮ ਵਿਚ ਜਨਮ ਤੋਂ ਜਵਾਨ ਹੋਣ ਤੱਕ ਲਗਪਗ ੧੧●● ਸਾਲ ਭਾਰਤ ਵਿਚ ਬੋਧੀਆਂ ਦਾ ਬੜਾ ਸ਼ਕਤੀ ਸ਼ਾਲੀ ਰਜ ਬਣਿਆ ਰਿਹਾ। ਸ਼ੰਕਰ ਅਚਾਯਾ ਦੀ ਅਗਵਾਈ ਵਿਚ ਬ੍ਰਾਹਮਣ ਨੇ ਭਾਰਤ ਵਿਚੋਂ ਬੋਧੀਆਂ ਦਾ ਖ਼ਾਤਮਾ ਕਰ ਦਿੱਤਾ। ਅਜੇਹਾ ਤੰਗ ਦਿਲ ਬ੍ਰਾਹਮਣ ਸਿੱਖ ਧਰਮ ਦਾ ਵੈਰੀ ਕਿਵੇਂ ਅਤੇ ਕਿਸ ਸਮੇ ਤੋਂ ਬਣਿਆਂ ?- ਇਸ ਬਾਰੇ ਪੁਸਤੱਕ "ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ"- ਦੇ ਪਹਿਲੇ ਭਾਗ ਵਿਚ ਪੂਰੇ ਵਿਸਥਾਰ ਨਾਲ ਲਿਖਆ ਹੋਇਆ ਹੈ । ਉਸੇ ਹੀ ਪੁਸਤਕ ਮਾਲਾ ਵਿਚ ਹੋਰ ਵੀ ਕਈ ਥਾਈਂ ਬ੍ਰਾਹਮਣੀ ਕੁਟਲ ਨਿਰਦਾਇਅਤਾ ਦਾ ਬਾਦਲੀਲ ਵਰਣਨ ਪੜ੍ਹਨ ਅਤੇ ਸਮਝਣ ਗੋਚਰਾ ਹੈ। ਪਰ, **ਹੇ ਦਾਤਾਰ ਜੀਓ !** ਤੇਰੀ ਮਿਹਰ ਬਨਾ ਪੰਥ ਨੇ ਸਿੱਧੇ ਰਾਹ ਤੇ ਕਿਵੇਂ ਆ ਸਕਣਾ ਹੈ ? :--

**੭੨/A** **ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥**
**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥੧॥**{੯੫੨}-੧੨

## ੪੮/A- ਸਤਿਗੁਰੂ ਨਾਨਕ ਸਾਹਿਬ ਜੀ ਦੀ ਧਰਮਸ਼ਾਲਾ:-

ਇਸ ਸਚਾਈ ਤੋਂ ਕੋਈ ਵੀ ਮੁਨਕਰ ਨਹੀਂ ਹੈ ਕਿ, ਸਤਿਗੁਰੂ ਨਾਨਕ ਸਾਹਿਬ ਜੀ ਨੇ ਚਾਰ ਉਦਾਸੀਆਂ ਵਿਚ ਹਮਾਲੀਆ ਪਰਬਤ ਅਤੇ ਉਸ ਤੋਂ ਚੀਨ ਦੇਸ਼ ਦੇ ਨਾਨਕਾਈ ਨੱਗਰ ਤੋਂ ਹੁੰਦੇ, ਲੱਦਾਖ਼ ਰਸਤੇ ਬ੍ਰਹਮਾ ਲੰਕਾ ਅਥਵਾ ਦੱਖਣੀ, ਪੂਰਬੀ,

ਪੱਛਮੀ ਅਤੇ ਮੱਧ ਪ੍ਰਦੇਸ਼ ਆਦਿ ਸਾਰਾ ਭਾਰਤ, ਬਲੋਚਿਸਤਾਨ, ਕਾਬਲ, ਅਫ਼ਨਾਸਿਤਾਨ, ਈਰਾਨ ਤੋਂ ਸਾਰੇ ਅਰਬ ਦੇਸ਼ਾਂ ਦੇ ਲੋਕਾਂ ਵਿਚ ਵਿਚਰਦਿਅ ਗਿਆਨ ਚਰਚਾ ਦੁਆਰਾ ਗੁਰਮਤਿ-ਗਿਆਨ ਦੇ ਝੰਡੇ ਲਹਿਰਾਏ। ਵਾਪਸੀ ਤੇ ਸਤਿਗੁਰੂ ਜੀ ਰੂਸ ਦੇ ਕਈ ਇਲਾਕਿਆਂ ਵਿਚ ਗੁਰਮਤਿ ਗਿਆਨ ਦੀ ਬਰਖਾ ਕਰਦੇ ਹੋਏ ਸੰਮਤ ੧੫੭੮ (ਸੰਨ ੧੫੨੧) ਵਿਚ ਭਾਰਤ ਪਰਤੇ। ਜਿਥੇ ਵੀ ਗਏ, ਹਰ ਧਰਮ ਦੇ ਵਿਦਵਾਨਾ ਨਾਲ ਗਿਆਨ ਚਰਚਾ ਹੁੰਦੀ ਰਹੀ। ਉਨ੍ਹਾਂ ਦੇ ਧਰਮ ਅਸਥਾਨਾ ਤੇ ਜਾ ਜਾ ਕੇ ਲੋਕਾਂ ਦੇ ਕਈ ਤਰ੍ਹਾਂ ਦੇ ਭਰਮ ਦੂਰ ਕਰਨ ਦੇ ਨਾਲ ਆਪਣੇ ਤਜਰਬੇ ਵਿਚ ਲਾਹੇਵੰਦ ਵਾਧੇ ਕੀਤੇ। ਇਸ ਵਿਸ਼ਾਲ ਭ੍ਰਮਣ ਵਿੱਚ ਸਤਿਗੁਰੂ ਜੀ ਨੇ ਧਰਮ ਅਸਥਾਨਾਂ ਦੀ ਮਹੱਤਤਾ ਵੇਖੀ ਅਤੇ ਅਜ਼ਮਾਈ। ਗੁਣ ਆਉਗਣਾ ਦਾ ਚੰਗੀ ਤਰ੍ਹਾਂ ਨਿਰਣਾ ਕੀਤਾ। ਸਤਿਗੁਰੂ ਜੀ ਨੇ ਭਾਰਤੀ ਬ੍ਰਾਹਮਣ ਦੇ ਬਣਾਏ ਤੀਰਥ ਅਸਥਨਾਂ-ਰੂਪ ਲੁੱਟ ਦੇ ਅਡਿਆਂ ਦੀ ਅਸਲੀਅਤ ਜਾਣੀ ਅਤੇ ਆਪ ਜਾ ਜਾ ਕੇ ਚੰਗੀ ਤਰ੍ਹਾਂ ਪਛਾਣੀ। ਚੰਗੇ ਅਨੁਸਾਸ਼ਨ ਵਿਚ ਬੱਝੀ ਮਰਣਾਦਾ ਵਾਲੇ ਧਰਮ ਅਸਥਾਨ ਕਿਸੇ ਧਰਮ ਦਾ ਕੀ ਸਵਾਰਦੇ ਹਨ, ਅਤੇ ਅਨੁਸਾਸ਼ਨ-ਹੀਨ ਧਰਮ ਅਸ਼ਥਾਨ ਆਪਣੇ ਧਰਮੀਆਂ ਦਾ ਕੀ ਕੁਝ ਵਗਾੜ ਦਿੰਦੇ ਹਨ? ਇਹ ਸਾਰਾ ਭੇਤ, ਸਤਿਗੁਰੂ ਜੀ ਨੇ ਭਲੀ ਭਾਂਤੀ ਜਾਣ ਲਿਆ ਸੀ।

ਨਿਰਸੰਦੇਹ, **ਸਤਿਗੁਰੂ ਨਾਨਕ ਸਾਹਿਬ ਜੀ ਦੀ ਧਰਸ਼ਾਲਾ,** ਸੰਤ-ਸਿਪਾਹੀਆਂ ਦੀ ਹਰ ਸਾਂਝੀਵਾਲ ਨੂੰ, ਸਰਬੱਤ ਦੇ ਭਲੇ ਦੀ ਲੋਚਨਾ ਕਰਦੇ ਰਹਿਣ ਵਾਲੇ ਨਿਸ਼ਕਪਟ ਹਿਰਦੇ ਦਾ ਮਾਲਕ, ਨਿਤਾਣਿਆਂ ਨਿਆਸਰਿਆਂ ਦਾ ਸਹਾਈ, ਨੀਚਾਂ ਤੋਂ ਵੀ ਨੀਚ ਬਣਾ ਦਿੱਤੇ ਗਏ ਮਨੁੱਖ-ਵਰਗ ਦੀ ਸਹਾਇਤਾ ਵਿਚ, ਸਰਬੰਸ ਕੁਰਬਾਨ ਕਰ ਦੇਣ ਵਾਲਾ ਬਣਾ ਰਹੀ ਸੀ। **'ਆਦਿ ਸਚੁ'-ਰੂਪ ਉਹ** 'ਬ੍ਰਹਮ' ਬਾਰੇ ਨਿਆਰੀਆਂ ਸੂਝਾਂ ਦੀ ਬਖ਼ਸ਼ਸ਼ ਵਾਲੇ ਸਰਬ-ਸਾਂਝੇ ਉਪਦੇਸ਼ ਨਾਲ, ਪ੍ਰਾਣੀ ਮਾਤ੍ਰ ਨੂੰ, ਮਿੱਠ ਬੋਲੜਾ ਸੱਜਣ-ਜੋਧਾ, ਸੰਤ ਸੂਰਮਾਂ ਬਣਾਉਣ ਵਾਲੇ ਨਿਆਰੇ ਮਨੁੱਖ ਦੀ ਸਿਰਜਣਾ ਕਰ ਰਿਹਾ, ਸੰਸਾਰ ਭਰ ਦੇ ਧਰਮਾਂ ਦੇ ਧਰਮ-ਅਸਥਾਨਾਂ ਨਾਲੋਂ ਕਿਤੇ ਵੱਧ ਹਰ-ਮਨ ਪਿਆਰਾ ਬਣਦਾ ਜਾ ਰਿਹਾ, **ਉੱਚੀ ਜੀਵਨ ਜੁਗਤਿ ਦੀ ਘਾੜਤ ਘੜ ਰਿਹਾ** ਸੀ **ਸਤਿਗੁਰੂ ਨਾਨਕ ਸਾਹਿਬ ਜੀ ਦਾ ਇਹ ਅਨੂਪਮ ਵਿਦਿਆਲਾ**। ਉਸ ਨਿਆਰੇ ਗੁਰੂ ਪਰਮੇਸ਼ਵਰ ਜੀ ਦੀ ਇਹ ਧਰਮਸ਼ਾਲਾ, ਦੇਵੀ-ਭਗਤ ਬਾਬਾ ਲਹਿਣਾ ਜੀ ਤੋਂ ਸਤਿਗੁਰੂ ਅੰਗਦ ਸਾਹਿਬ, ਗੰਗਾ-ਭਗਤ ਅਮਰਦਾਸ ਤੋ ਨਿਮਾਣਿਆਂ ਦਾ ਮਾਣ ਸਤਿਗੁਰੂ ਅਮਰਦਾਸ ਸਾਹਿਬ ਜੀ, ਅਥਵਾ ਯਤੀਮ ਤੇ ਲਾਵਾਰਸ ਜੇਠਾ (ਜੀ) ਤੋਂ ਸਤਿਗੁਰੂ ਰਾਮਦਾਸ ਜੀ ਅਥਵਾ ਬਾਲਪਨ ਤੋਂ ਲਾਡਾਂ ਅਤੇ ਪਿਆਰਾਂ ਭਰੀਆਂ ਗੋਦਾਂ ਵਿਚ ਖੇਡਦੇ ਰਹੇ, ਸਾਹਿਬਜ਼ਾਦਾ ਜੀ ਤੋਂ, ਸੰਸਾਰ ਦੇ ਭਲੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਵਿਸ਼ਾਲ ਸਰੂਪ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ-ਰੂਪ ਬ੍ਰਹਮ ਗਿਆਨ-ਅੰਮ੍ਰਿਤ ਦਾ ਅਨੁਪਮ ਮਹਾਂ ਸਾਗਰ ਤਿਆਰ ਕਰਨ ਵਾਲੇ, ਰੇਸ਼ਮ ਜਿਹੇ ਸੋਹਲ ਪਿੰਡੇ ਤੇ ਅੱਗ ਅਤੇ ਪਾਣੀ ਦੇ ਭਿਆਨਕ ਤਸੀਹੇ ਝਲਦਿਆਂ ਖਿੜੇ ਮੱਥੇ ਕੁਰਬਾਨ ਹੋ ਜਾਣ ਵਾਲੇ ਮਹਾਂ ਹਠੀ ਅਤੇ ਪਰਮ ਤਿਆਗੀ, ਹਰੀ ਦੇ ਪ੍ਰਤੱਖ ਰੂਪ ਸਤਿਗੁਰੂ ਅਰਜਨ ਸਾਹਿਬ ਜੀ ਜਿਹੇ ਸੱਚੇ ਭਗਤ, ਅਲ੍ਹੜ ਬਾਲ ਤੋਂ ਦਲਭੰਜਨ ਸੂਰਮਾਂ, ਵਡ-ਪਰਉਪਕਾਰੀ ਜੋਧਾ ਬਲਕਾਰੀ, ਸਤਿਗੁਰੂ ਹਰਗੋਬਿੰਦ ਸਾਹਿਬ, ਗਲ ਕੀ, ਜਨਮਸਿੱਧ ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਦੀ ਏਸੇ ਧਰਮਸ਼ਾਲਾ ਨੇ ਹੀ ਅਨੂਪਮ ਸ਼ਕਤੀਆਂ ਦੇ ਮਾਲਕ ਗ੍ਰਿਸਤ ਵੈਰਾਗੀ ਪਾਤਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਤੱਕ **ਨੌਂ ਹੋਰ** ਸਤਿਗੁਰੂ ਨਾਨਕ ਸਾਹਿਬ ਜੀ, ਸੰਸਾਰ ਨੂੰ ਦਿੱਤੇ। ਪਤੱਖ ਹੈ ਕਿ, **ਸਤਿਗੁਰੂ ਨਾਨਕ-ਧਰਸ਼ਾਲਾ ਨੇ** ਸੰਸਾਰ ਦੇ ਮਨੁੱਖ ਮਾਤ੍ਰ ਨੂੰ ਸੰਤ ਸੂਰਮਿਆਂ ਦੀ ਨਿਆਰੀ ਜਥੇਬੰਦੀ ਵਿਚ ਬਦਲ ਦੇਣ ਵਾਲਾ ਆਪਣਾ ਸੰਕਲਪ ਪੂਰਾ ਕਰ ਲਿਆ ਸੀ। ਉਨ੍ਹਾਂ ਦੀ ਸਥਾਪਤ ਕੀਤੀ ਧਰਮਸ਼ਾਲਾ ਕਰਾਮਾਤੀ ਅਸਰ ਵਿਖਉਦੀ, ਰਾਤ ਦੂਣੀ ਅਤੇ ਦਿਨੇ ਚੌਣੀਆਂ ਤਰੱਕੀਆਂ ਕਰੀ ਜਾ ਰਹੀ ਸੀ। ਸਾਰਾ ਸੰਸਾਰ ਹੀ ਪਰ-ਉਪਕਾਰੀ ਸੰਤ ਸੂਰਮਿਆਂ ਦੀ ਸੰਸਥਾ ਦਾ ਰੂਪ ਧਾਰ ਲੈਣ ਦੇ ਪਾਵਨ ਰਸਤੇ ਤੁਰ ਪਿਆ ਨਜ਼ਰੀਂ ਆਉਣ ਲੱਗ ਪਿਆ। **ਸਾਰੇ ਸੰਸਾਰ ਨੂੰ ਹੀ ਅਜੇਹੀ ਸੱਚੀ ਧਰਮਸ਼ਾਲਾ ਦਾ ਰੂਪ ਬਣਾ ਲਿਆ ਜਾਣ ਦੀ ਸ਼ਰੂਆਤ ਹੋ ਚੁੱਕੀ ਸੀ।** ਸਤਿਗੁਰੂ ਨਾਨਕ ਸਾਹਿਬ ਜੀ ਦੇ ਇਸ ਮੁਬਾਰਕ 'ਸੰਕਲਪ' ਦੀ ਸਾਖੀ ਭਰ ਰਹੇ ਇਹਾ ਪਾਵਲ ਗੁਰੂ ਸ਼ਬਦ:--

## ਧਰਤੀ ਧਰਮ ਸਾਲ-

੭੩- **ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥ ੩੪ ॥** (ਜਪੁ-ਪੰਨਾ ੭)

ਜਪੁ ਸਾਹਿਬ ਦੀ ਪਹਿਲੀ ਪਉੜੀ ਤੋਂ ਸਚਿਆਰ ਬਣਨ ਦੀ ਜਾਚ ਸਿਖਾ ਰਹੇ ਸਤਿਗੁਰੂ ਨਾਨਕ ਸਾਹਿਬ ਜੀ ਨੇ ਇਸ ੩੪ਵੀਂ ਪਾਵਨ ਪਉੜੀ ਤੱਕ-"**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ**"- ਸਚਿਆਰ ਬਣਾਉਣ ਵਾਲੇ ਗਿਆਨ ਦੀ ਰੂਪ ਰੇਖਾ ਵਰਣਨ ਕਰ ਲਈ ਤਾਂ, ਉਨ੍ਹਾਂ ਨੇ ਇਸ ਨੂੰ ਹੀ, ਧਰਤੀ-ਰੂਪ ਧਰਮਸ਼ਾਲਾ ਵਿੱਚ ਸਿਖਾਏ ਜਾਣ ਵਾਲੇ ਧਰਮ ਦਾ ਮੂਲ ਸਿਧਾਂਤ ਮੰਨਦਿਆਂ, ਅੱਗੇ ਨਾਲ ਹੀ, ੩੫ਵੀਂ ਪਉੜੀ ਦੀ ਅਰੰਭਕ ਪੰਗਤੀ ਵਿਚ, ਸਪੱਸ਼ਟ ਫ਼ੁਰਮਾਨ ਕਰ ਦਿੱਤਾ ਕਿ,- ਹੇ ਭਾਈ ਅਸਲੀ--'**ਧਰਮ ਖੰਡ ਕਾ ਏਹੋ ਧਰਮੁ ॥" ਹੈ।** ਕੂੜ ਦੀ ਕੰਧ ਗਿਰਾ ਕੇ '**ਆਦਿ ਸਚੁ, ਜੁਗਾਦਿ ਸਚੁ**' ਨਾਲ ਇਕ ਸੁਰਤਾ ਬਣਾਉਣ ਵਾਲੇ ਧਰਮ ਦੀ ਰੂਪ-ਰੇਖਾ ਉਲੀਕੀ ਗਈ। ***ਸਾਰੇ ਸੰਸਾਰ ਨੂੰ ਇਸੇ ਧਰਮ ਦੀ ਸਿਖਿਆ ਨਾਲ ਜੋੜਨ ਵਾਲੀ ਧਰਮਸ਼ਾਲਾ ਦਾ ਸਿਲੇਬਸ ਤਿਆਰ ਕਰ ਲਿਆ ਗਿਆ ਸੀ।*** ਏਸੇ ਨੂੰ ਹੀ ਮਨੁੱਖ ਮਾਤ੍ਰ ਲਈ "**ਏਹੋ ਧਰਮੁ** " ਘੋਸ਼ਤ ਕਰ ਦਿਤਾ ਗਿਆ । ਅਜੇਹੇ ਧਰਮ ਦੇ ਸਿਖਸ਼ਕਾਂ ਦੇ ਵਾਸਤੇ ਸਾਰੀ ਧਰਤੀ ਨੂੰ ਹੀ "**ਸਚੀ ਧਰਮਸ਼ਾਲਾ**"-ਬਣਾਉਣ ਵਾਲੇ ਗੁਰੂ-ਸੰਕਲਪ ਦੀ ਪੁਸ਼ਟੀ ਕਰ ਰਹੇ ਗੁਰੂ ਫ਼ੁਰਮਾਨ-" **ਧਰਤਿ ਉਪਾਇ ਧਰੀ ਧਰਮ ਸਾਲਾ**" ॥{ਮਾ: ਮ: ੧ ਦੱਖਣੀ- ਪੰਨਾ ੧●੩੩} (੨)- "**ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ**" ॥ {ਸੂਹੀ ਕੀ ਵਾਰ ਮ:੩-ਪੰਨਾ -੭੮੫} ਭਾਵ, ਆਕਾਸ਼ ਤੇ ਪਾਤਾਲ ਦੇ ਵਿਚਲਾ ਸਾਰਾ ਜਗਤ-ਰੂਪ ਤਖ਼ਤ ਪ੍ਰਭੂ ਨੇ (ਆਪ ਹੀ) ਬਣਾਇਆ ਹੈ, ਉਸ ਨੇ ਅਪਣੇ ਹੁਕਮ ਨਾਲ ਹੀ ਜੀਵਾਂ ਦੇ ਧਰਮ ਕਮਾਉਣ ਲਈ ਧਰਤੀ-ਰੂਪ ਧਰਮਸਾਲ ਬਣਾਈ ਹੈ। (੩) "**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ** ॥{੨੪੮} ਪੂਰਾ ਗੁਰੂ ਸ਼ਬਦ ਉਪਰੋਕਤ ੧੮/੧ ਤੇ ਅਰਥਾਂ ਸਮੇਤ ਲਿਖਿਆ ਹੋਇਆ ਹੈ। (੪) **ਮੈ, ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧●॥...੧੨** {ਸਿ:ਮ:੫॥ਪੰਨਾ-੭੨}-੨-੨੯ (੫)-**ਪਉੜੀ ॥ ਹਉ ਮਾਗਉ .......॥ ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥੩॥** {੫੧੮} -ਸਾਰੇ ਸੰਸਾਰ ਨੂੰ, ਅਥਵਾ, ਸਰਬੱਤ ਲੋਕਾਈ ਨੂੰ ਉਪਰੋਕਤ ਅਰਥਾਂ ਵਲੀ ਧਰਤੀ-ਧਰਮਸ਼ਾਲ ਵਿਚ ਵੱਸਣ ਜੋਗ ਬਣਾਉਣ ਦਾ ਸੰਕਲਪ ਛਲਕਾਰੇ ਮਾਰਦਾ ਪ੍ਰਤੱਖ ਦਿੱਸ ਰਿਹਾ ਹੈ। ਸਦਕੇ ਜਾਈਏ ਸਤਿਗੁਰੂ ਜੀ ਦੀ ਸਚੀ ਧਰਮਸ਼ਾਲ ਤੋਂ ਅਤੇ ਉਸ ਦੀ ਅਨੂਪਮ ਗੁਰਮਤਿ-ਮਰਯਾਦਾ ਤੋਂ:ਸਤਿਗੁਰੂ ਨਾਨਕ ਸਾਹਿਬ ਵਲੋਂ ਸਥਾਪਤ ਕੀਤੀ ਉਸ (ਉਪਰੋਕਤ ਵਰਣਨ ਸਚਿਆਰ ਬਣਨ ਦਾ) ਧਰਮ ਸਿੱਖਣ ਦੇ ਅਸ਼ਥਾਨ ਵਿਚ ਜੁੜ ਬੈਠੀ ਸਤਿ-ਸੰਗਤਿ ਵਿਚ ਦਾਖ਼ਲਾ ਲੈਣ ਦੀ ਉਹ ਸੱਧਰ, ਜੋ ਕਦੇ ਗੁਰਸਿੱਖਾਂ ਦੇ ਹਿਰਦਿਆਂ ਵਿਚ ਠਾਠਾਂ ਮਾਰ ਰਹੀ ਹੁੰਦੀ ਸੀ, ਪੰਚਮ ਪਾਤਸ਼ਾਹੀ ਜੀ ਦੀ ਮੁਬਾਰਕ ਜ਼ਬਾਨ ਤੋਂ, ਗੂਜਰੀ ਰਾਗ ਦੀ ਵਾਰ ਵਿੱਚ:-

੭੪- **ਪਉੜੀ ॥ ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥ ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥ ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥ ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥ ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥ ਆਪਹੁ ਕਛੂ ਨ ਹੋਇ ਨਦਰਿ ਨਿਹਾਲੀਐ ॥ ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥੩॥** {੫੧੮}

**ਅਰਥ**:-ਹੇ ਦਇਆ ਦੇ ਘਰ ਪ੍ਰਭੂ ! ਮੈਂ ਤੈਥੋਂ ਇਹ ਮੰਗਦਾ ਹਾਂ (ਕਿ ਮੈਨੂੰ ਅਪਣੇ) ਦਾਸਾਂ ਦਾ ਦਾਸ ਬਣਾ ਲੈ; ਤੇਰਾ ਨਾਮ (ਤੇਰੀ ਸਿਫ਼ਤਿ ਸਾਲਾਹ) ਉਚਾਰਿਦਆਂ ਹੀ ਮੈਂ ਜੀਊਂਦਾ ਹਾਂ (ਤੇ, ਮਾਨੋ ਮੈਂ ਧਨ ਦੇ) ਨੌ ਖ਼ਜ਼ਾਨੇ ਤੇ ਧਰਤੀ ਦਾ ਰਾਜ ਪਾ ਲੈਂਦਾ ਹਾਂ, ਇਹ ਅੰਮ੍ਰਿਤ-ਨਾਮ-ਰੂਪ ਖ਼ਜ਼ਾਨਾ ਤੇਰੇ (ਗੁਰਮੁਖ) ਸੇਵਕਾਂ ਦੇ ਘਰ ਵਿਚ ਬਹੁਤ ਹੈ, ਜਦੋਂ ਮੈਂ ਉਨ੍ਹਾ ਦੀ ਸੰਗਤਿ ਵਿਚ (ਬੈਠ ਕੇ, ਆਪਣੇ) ਕੰਨਾ ਨਾਲ (ਤੇਰਾ) ਜੱਸ ਸੁਣਦਾ ਹਾਂ, ਮੈਂ ਨਿਹਾਲ ਹੋ ਜਾਂਦਾ ਹਾਂ। (ਜਿਉਂ ਜਿਉਂ) ਮੈਂ ਉਨ੍ਹਾਂ ਦੀ ਸੇਵਾ ਕਰਦਾ ਹਾਂ, (ਮੇਰਾ) ਸਰੀਰ ਪਵਿੱਤ੍ਰ ਹੁੰਦਾ, (ਉਨ੍ਹਾਂ ਨੂੰ) ਪੱਖਾ ਝੱਲ ਕੇ, (ਉਨ੍ਹਾਂ ਲਈ) ਪਾਣੀ ਢੋ ਕੇ, (ਚੱਕੀ) ਪੀਹ ਕੇ, (ਤੇ ਉਨ੍ਹ) ਦੇ ਪੈਰ ਧੋ (ਮੇਰਾ ਹਿਰਦਾ ਬਹੁਤ) ਪ੍ਰਸੰਨ ਹੁੰਦਾ ਹੈ ।

'**ਪਹਿਲਾ ਮਰਣੁ ਕਬੂਲਿ**' ਕਰਕੇ, ਆਪਾ ਭਾਵ ਗੁਆ ਕੇ, ਆਪਣੇ ਆਪ ਨੂੰ, ਉਸੇ ਇਕ ਸਾਚੇ ਸਾਹਿਬ ਦੀ ਰਜ਼ਾ ਦੇ ਸਪੁਰਦ ਕਰ ਚੁੱਕੇ, ਉਸ ਦੀ ਨੇੜਤਾ ਪ੍ਰਾਪਤ ਕਰਨ ਲਈ ਬਿਹਬਲ ਹਿਰਦੇ ਦੀ ਪੁਕਾਰ ਆਖ਼ਰੀ ਪੰਗਤੀ-

ਪਰ ਹੇ ਪ੍ਰਭੂ ! ਮੈਥੋਂ ਆਪਣੇ ਆਪ ਤੋਂ ਕੁਝ ਨਹੀਂ ਹੋ ਸਕਦਾ, ਤੂੰ ਹੀ ਮੇਰੇ ਵਲ ਮੇਹਰ ਦੀ ਨਜ਼ਰ ਨਾਲ ਤੱਕ, ਤੇ ਮੈਨੂੰ ਗੁਣ-ਹੀਨ ਨੂੰ ਗੁਰਮੁਖਾਂ ਦੀ ਸੰਗਤਿ (ਉਨ੍ਹਾਂ ਦੇ ਜੁੜ ਬੈਠਣ ਵਾਲੇ ਅਸਥਾਨ) ਧਰਮਸਾਲ ਵਿਚ ਥਾਂ (ਮਲੀ ਰੱਖਣ ਜੋਗੀ ਸਮਰਥਾ) ਦੀ ਬਖ਼ਸ਼ਸ਼ ਕਰ ।੩।

## ਸਤਿਗੁਰੂ ਜੀ ਦੀ ਧਰਮਸ਼ਾਲਾ ਦੀ ਵਿਲੱਖਣਤਾ ਨਾ ਝੱਲੀ ਗਈ।

ਧਰਮਆਗੂਆਂ ਸਮੇਤ (ਕਥਿਤ) ਗੁਰ-ਪੰਥ ਦੀ ਨਿੱਘਰਦੀ ਜਾ ਰਹੀ ਹਾਲਤ ਤੋਂ ਪ੍ਰੇਸ਼ਾਨ, ਨਿਮਾਣਾ, ਨਿਤਾਣਾ, ਇਹ ਨਾਚੀਜ਼ ਦਾਸਰਾ, ਉਹੀ ਬਚਨ ਮੁੜ ਮੁੜ ਯਾਦ ਕਰਾਉਣੋ ਨਹੀ ਰਹਿ ਸਕਦਾ ਕਿ, ੧●/੧੧ ਸਾਲ ਦੀ ਉਮਰੇ ਹੀ, ਜਦ ਜਨਮ ਸਿੱਧ ਸਤਿਗੁਰੂ ਨਾਨਕ ਸਾਹਿਬ ਜੀ ਨੇ ਹਿੰਦੂ ਜਗਤ ਗੁਰੂ ਬਣੇ ਬੈਠੇ ਬ੍ਰਾਹਮਣ, (..ਬਾਮਨੁ ਗੁਰੂ ਹੈ ਜਗਤ ਕਾ..) ਪ੍ਰੋਹਿਤ ਜੀ ਤੋਂ

ਮੈਲਾ ਹੋ ਕੇ ਕਦੇ ਨਾ ਟੁੱਟਣ ਵਾਲਾ ਅਥਵਾ ਮਰਨ ਉਪ੍ਰੰਤ ਵੀ ਨਾਲ ਨਿੱਭਣ ਵਾਲਾ ਜਨੇਊ ਮੰਗ ਲਿਆ, ਤਾਂ, ਸਾਰਾ ਬ੍ਰਾਹਮਣ ਵਰਗ ਸਤਿਗੁਰੂ ਨਾਨਕ ਸਾਹਿਬ ਜੀ ਦਾ ਵੈਰੀ ਬਣ ਖਲੋਤਾ ਸੀ। ਪਹਿਲਾਂ ਸਤਿਗੁਰੂ ਜੀ ਦੀ ਜਾਨ ਲੈਣ ਦਾ ਵੀ ਭਰੂਰ ਯਤਨ ਕੀਤਾ ਪਰ–"ਗੁਰਮੁਖਿ ਆਵੈ ਜਾਇ ਨਿਸੰਗੁ"–ਸਵੈ ਇਛਿਆ ਨਾਲ ਸੰਸਾਰ ਵਿਚ ਆਏ ਉੱਤੇ ਮਾਰੂ ਘਾਤ ਦਾ ਕੀ ਅਸਰ ? ਸਤਿਗੁਰੂ ਜੀ ਦੇ ਗਿਆਨ ਨੂੰ ਨਿਸਫਲ ਬਣਾਉਣ ਲਈ ਰਲੇ ਪਾਉਣੇ ਅਰੰਭ ਕਰ ਦਿੱਤੇ ਪਰ ਜਦ ਸੁਜਾਨ ਸਤਿਗੁਰੂ ਜੀ ਨੇ ਖੋਟ ਕੱਢ ਕੇ ਨਿਰੋਲ ਧੁਰ ਦੀ ਬਾਣੀ ਦਾ ਅੱਡਰਾ ਪਾਵਨ (ਗੁਰੂ) ਗ੍ਰੰਥ (ਸਾਹਬ ਦੀ) ਸਿਰਜਣਾ ਕਰ ਲਈ ਤਾਂ ਉਸ ਦੇ ਅੱਖ ਧਰਮ ਸਾਲਾ ਤੇ ਆ ਟਿਕੀ। ਅਨੂਪਮ ਅਨੇਸਾਸ਼ਨ ਵਾਲੀ ਭਰਮਾਂ ਵਹਿਮਾ ਅਤੇ ਕਰਮਕਾਂਡੀ ਬੰਧਨਾ ਤੋ ਰਹਿਤ ਨਿਅਰੀ ਸਰਲ ਮਰਯਾਦਾ ਵਾਲੀ ਲੋਕਾਂ ਲਈ ਅਤੇ ਖ਼ਾਸ ਕਰਕੇ ਭਾਰਤੀ ਹਿੰਦੂਆਂ ਲਈ ਹਰਮਨ ਪਿਆਰੀ ਬਣਦੀ ਜਾ ਰਹੀ ਸਤਿਗੁਰੂ ਨਾਨਕ ਸਾਹਿਬ ਜੀ ਦੀ ਨਿਆਰੀ ਧਰਮਸ਼ਾਲਾ, ਇਸ ਕੁਟਲ ਬਿੱਪ੍ਰ ਦੀਆਂ ਅੱਖੀਆਂ ਵਿਚ ਬੜਾ ਚੁਭਵਾਂ ਕੰਕਰ ਬਣ ਕੇ ਰੜਕਣ ਲੱਗ ਪਿਆਂ ਹੋਇਆ ਸੀ । ਜੇ ਗੁਰੂ ਨਾਨਕ (ਸਾਹਿਬ ਜੀ) ਦੀ ਇਸ ਧਰਮਸ਼ਾਲਾ ਦੀ ਮਰਯਾਦਾ ਏਹੀ ਬਣੀ ਰਹੀ ਤਾਂ ਇਸ ਛੋਟੀ ਜਿਹੀ ਕੌਮ ਨੇ ਸਾਰੇ ਸੰਸਾਰ ਤੇ ਫੈਲ ਕੇ ਸਾਰੀ ਧਰਤ ਨੂੰ ਹੀ ਸੱਚੀ ਧਰਮਸ਼ਾਲਾ ਬਣਾ ਦੇਣਾ ਹੈ। ਫਿਰ ਲੋਕਾਂ ਦੀ ਕਮਾਈ ਤੇ ਪਲ ਰਹੇ ਇਨ੍ਹਾਂ ਕਰੋੜਾਂ ਬ੍ਰਹਮਣਾ ਦਾ ਅਥਵਾ ਸੰਤਤਾਈ ਦੇ ਭੇਖ ਵਾਲੇ ਸੰਨਿਆਸੀਆਂ ਜੋਗੀਆਂ ਸਿੱਧਾਂ ਆਦਿ ਹਰਾਮ–ਖ਼ਾਣੇ ਡੇਰੇਦਾਰਾਂ ਦਾ ਕੀ ਬਣੇਗਾ ? ਗੁਰੂ ਨਾਨਕ ਸਾਹਿਬ ਜੀ ਦੀ ਧਰਮਸ਼ਾਲਾ ਬ੍ਰਾਹਮਣ ਲਈ ਬੜਾ ਸਖ਼ਤ ਖ਼ਤਰੇ ਦਾ ਘੜਿਆਲ ਬਣ ਚੁੱਕੀ ਸੀ।

ਪਰ ਸਤਿਗੁਰੂ ਜੀ ਦੀ ਮੌਜੂਦਗੀ ਵਿਚ ਧਰਮਸ਼ਾਲਾ ਦੇ ਅਨੁਸਾਸ਼ਨ ਨੂੰ ਭੰਗ ਕਰ ਸਕਣਾ ਬ੍ਰਹਮਣ ਦੇ ਵੱਸ ਦਾ ਰੋਗ ਨਹੀ ਸੀ। ਸੰਨ ੧੭੦੮ ਵਿਚ ਜਦ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਆ ਟਿਕੀ ਤਾਂ ਬ੍ਰਾਹਮਣ ਵੈਰੀ ਨੇ, ਗੁਰੂ ਮਰਿਯਾਦਾ ਤਬਾਹ ਕਰ ਦੇਣ ਲਈ, ਗੁਰੂ ਇਤਿਹਾਸ ਨੂੰ ਗੁਰਮਤਿ ਵਿਰੋਧੀ ਕਹਾਣੀਆਂ ਦੀ ਰੰਗਣ ਵਿਚ ਅਜੇਹਾ ਰੰਗਣਾ ਅਰੰਭ ਕਰ ਦਿਤਾ ਕਿ, ਪੁਰਾਣਕ ਝੂਠ ਗੁਰਮਤਿ ਬਣਦਾ ਜਾਵੇ। ਫਿਰ ਜਦੋਂ ਸਿਆਸੀ ਕਹਿਰ ਤੋਂ ਜੀਵਨ ਬਚਾਉਣ ਲਈ ਖ਼ਾਲਸਾ ਜੀ ਨੇ ਜੰਗਲਾਂ ਪਹਾੜਾਂ ਅਤੇ ਰੇਤ ਦੇ ਵਿਸ਼ਾਲ ਥਲਾਂ ਨੂੰ ਜ਼ੁਲਮ ਵਿਰੁਧ ਸੰਘਰਸ਼ ਦੀਆਂ ਤਿਆਰੀਆਂ ਦਾ ਅੱਡਾ ਬਣਾ ਲਿਆ ਅਤੇ ਘਰ ਘਾਟਾਂ ਸਾਡੇ ਧਰਮ ਅਸਥਾਨ, ਭਾਵ, ਪੰਥ ਦੀ ਪਿਆਰੀ **"ਧਰਸ਼ਾਲਾ" ਵੀ ਸੁੰਞੀਂ ਰਹਿ ਗਈ**, ਤਾਂ ਬਹੁਰੂਪੀਏ ਬ੍ਰਾਹਮਣ ਨੇ ਆਪਣੀ ਰਹਿੰਦੀ ਸੱਧਰ ਵੀ ਪੂਰੀ ਕਰ ਲਈ। ਸਾਡਿਆਂ ਧਰਮ ਅਸਥਾਨਾ ਦਾ ਅਥਵਾ, ਸਤਿਗੁਰੂ ਨਾਨਕ ਸਾਹਿਬ ਜੀ ਦੀ ਧਰਮਸ਼ਾਲਾ ਦਾ ਸੰਚਾਲਕ, ਉਦਾਸੀ,– ਨਿਰਮਲਾ,– ਮਹੰਤ–ਰੂਪ ਬ੍ਰਾਹਮਣ ਆਪ ਹੀ ਆ ਬਣਿਆ।

੧੭੧੮ ਵਿਚ ਲਿਖੇ ਇਸ ਗੁਰਬਿਲਾਸ ਵਿਚਲੀ ਕਲਿਜੁਗ ਵਾਲੀ ਇਹ ਕਹਾਣੀ ਸਗੋ, ਗੁਰੂ ਦਰਬਾਰਾਂ ਵਿਚ ਪ੍ਰਸੰਗ ਦੇ ਤੌਰ ਤੇ ਉਚੇਚੇ ਤੌਰ ਤੇ ਸੁਣਾਈ ਜਾਣੀ ਅਰੰਭ ਹੋ ਗਈ। ਗੁਰਮਤਿ ਤੋਂ ਅਗਿਅਨੀ ਅੱਖਰ ਬੋਧ ਤੋਂ ਕੋਰੇ, ਪਰਮਤਮਾ ਦੀ ਮੌਜ ਨਾਲ ਪ੍ਰਗਟ ਹੋਏ ੨੩੦ ਸਾਲ ਤੋਂ ਗੁਰਮਤਿ (ਸਿੱਖ ਕੇ ਅੰਮ੍ਰਿਤਧਾਰੀ ਬਣ ਰਹੇ) ਖ਼ਾਲਸਾ ਤੋਂ ਮਾਇਆ ਦੀ ਘੂਕੀ ਵਿਚ ਮਸਤ ਗੁਣਹੀਨ ਅੰਧ ਵਿਸ਼ਵਾਸ਼ੀ, ਗੁਰੂ–ਵਾਲੋਂ ਨਿਗੁਰਾ, ਸਹਿਧਾਰੀ–ਅੰਮ੍ਰਿਤਧਾਰੀ, ਬਾਦਲੀਏ, ਟੌਹੜਾਵਾਦੀਏ ਆਦੇ ਹੁੰਦੇ ਗਏ ਸਿੱਖ ਜਗਤ ਨੇ, ਪ੍ਰਸ਼ਾਦ ਵਰਤਨ ਵੇਲੇ ਭਾਂਤ ਭਾਂਤ ਦਾ ਰੌਲਾ ਪਾਉਣ ਨੂੰ ਸਤਿਗੁਰੂ ਜੀ ਦਾ ਹੁਕਮ ਮੰਨ ਲਿਆ ?

**ਅੱਡ** ਅੱਡ ਨਾਵਾਂ ਵਾਲੇ ਅੱਡ ਅੱਡ ਫਲਾਂ ਦੇ ਦਾਤੇ, ਅਤੇ ਅਡੋ ਅੱਡਰੇ ਵਿਧੀ ਵਿਧਾਨ ਵਾਲੇ (ਪੁਤ੍ਰੇਠੀ ਜੱਗ, ਅਸ਼ਵ–ਮੇਧ ਜੱਗ, ਗਊਮੇਧ ਜੱਗ, ਨਰਮੇਧ ਜੱਗ ਅਦਿ ਕਈ ਜੱਗਾਂ ਰਾਹੀ ਮਨ ਆਈ ਲੁੱਟ ਮਚਾਉਣ ਦਾ ਸਫ਼ਲ ਤਜਰਬਾ ਕਰ ਚੁੱਕੇ ਮਹਾਂ ਕੁਟਲ–ਵਿਦਵਾਨ ਅਤੇ ਲੋਹੜੇ ਦੇ ਹੁਸ਼ਿਆਰ ਦੂਰਦ੍ਰਿਸ਼ਟ ਬ੍ਰਾਹਮਣ ਨੇ, ਸਾਨੂੰ ਬੜੀ ਖ਼ਤਰਨਾਕ ਦੋਹਰੀ ਨੀਤੀ ਅਧੀਨ , "ਸ਼੍ਰੀ ਗੁਰੂ ਗ੍ਰੰਥ ਸਾਬਿ ਜੀ" ਦੇ ਅੱਡ ਅੱਡ ਨਾਵਾਂ ਅਤੇ ਵਖੋ ਵੱਖਰੀ ਵਿਧੀ–ਵਿਧਾਨ ਵਾਲੇ, ਅਖੰਡ–ਪਾਠ, ਸਹਿਜ–ਪਾਠ, ਸਪਤਾਹਕ ਪਾਠ, ਸੰਪਟ ਪਾਠ ਅਦਿ ਵੇਦਕ ਰੀਤੀ ਵਾਲੇ ਮੰਤ੍ਰ–ਪਾਠਾਂ ਨਾਲ ਜੋੜ ਦਿਤਾ। ਗੁਰਮਤਿ ਗਿਆਨ ਤੋਂ ਤੋੜੀ ਰੱਖ ਕੇ ਕਦੇ ਭਰਮ–ਰਹਿਤ ਸਮਝੇ ਗਏ ਖ਼ਾਲਸਾ ਜੀ ਨੂੰ ਭਰਮੀ ਬਣਾਈ ਰੱਖਣ ਦਾ ਰਾਹ ਬਣਾ ਲਿਆ। ਲੁੱਟ–ਨੀਤੀ ਅਧੀਨ ਬਣੀ ਦੇਵ–ਮੰਦਰਾਂ ਦੀ ਮਰਯਾਦਾ ਏਧਰ ਵੀ ਆ ਵੜੀ। ਸਤਿਗੁਰੂ ਨਾਨਕ ਸਾਹਿਬ ਜੀ ਦੀ "ਧਰਮਸ਼ਾਲਾ–ਰੂਪ ਗੁਰਮਤਿ ਗਿਆਨ ਦੇ ਵਦਿਆਲੇ" ਨੂੰ ਵੀ ਪੂਜਾ ਅਰਚਾ, ਦਾਨ ਪੰਨ ਰਾਹੀ ਲੋਕਾਂ ਦਾ ਖ਼ੂਨ ਨਿਚੋੜੀ ਰੱਖਣ ਦਾ ਭਰਮ ਗੜ੍ਹ, ਅਥਵਾ ਲੁਟ ਦਾ ਅੱਡਾ ਬਣ ਗਈ ? ਲੰਮੀ ਸੋਚ ਵਿਚਾਰ ਉਪਰੰਤ, ਅਗਿਆਨੀ ਸਿੱਖਾਂ ਨੂੰ ਹੀ ਮੋਹਰੀ ਥਾਪ ਕੇ ਉਨ੍ਹਾਂ ਰਾਹੀ ਇਸ ਧਰਸ਼ਾਲਾ ਦਾ ਨਾਂ **'ਗੁਰੂ ਦੁਆਰਾ' 'ਗੁਰੂ ਘਰ'** ਧਰ ਲਿਆ ਗਿਆ। ਮੰਦਿਰ ਵਿਚ ਮੂਰਤੀ ਦੀ ਪੂਜਾ ਗੁਰਦੁਆਰੇ ਵਿਚ (ਗੁਰਮਤਿ ਗਿਆਨ ਸਮਝਣ ਦੇ ਥਾਂ) ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਦਾ ਅਸਥਾਨ ਬਣਦਾ ਚਲਾ ਗਿਆ। ਮੰਦਰਾਂ ਵਿਚ ਮਨ ਇੱਛੇ ਫ਼ਲਾਂ ਦਾ ਦਾਤਾ ਸਿਜਣਹਾਰ ਦੇ ਥਾਂ ਦੇਵੀ ਦੇਵਤਿਆਂ ਦੀਆਂ ਮੂਰਤੀਆਂ, ਏਥੇ ਵੀ–"**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ**" ਦਾਤਾਰ ਦੇ ਥਾਂ

ਸਿਧਾ ਸਤਿਗੁਰੂ ਜੀ ਨੂੰ ਹੀ ਕਾਮਧੇਨ ਗਊ ਬਣਾ ਲਿਆ ।

ਵਡੇ ਤੋਂ ਵਡੇਂ ਪਾਣੀ ਦੇ ਡੈਮ ਵਿਚ ਆਈ ਸੂਈ ਦੇ ਨੱਕੇ ਜਿੰਨ੍ਹੀ ਦ੍ਰਾੜ ਜੇ ਅਣਗਉਲੀ ਕਰ ਦਿੱਤੀ ਜਾਵੇ, ਤਾਂ ਉਹ ਵਧ ਕੇ ਸਾਰੇ ਡੈਮ ਦੀ ਤਬਾਹੀ ਦਾ ਕਾਰਨ ਬਣ ਜਾਂਦੀ ਹੈ। ਆਪਣੇ ਵਲੋਂ ਤਾਂ ਅੰਧ-ਵਿਸ਼ਵਾਸ਼ੀ ਕਥਿਤ ਸ਼ਰਧਾਲੂ 'ਸਿੰਘ ਸਾਹਿਬ' *ਜੀ ਨੇ* ਕੇਵਲ ਪ੍ਰਸ਼ਾਦ ਸਮੇ ਦੇ ਹੀ ਸ਼ੋਰਗੋਗੇ ਤੇ ਸਤਿਗੁਰੂ ਜੀ ਦੀ ਮਨਜ਼ੂਰੀ ਦੀ ਮੋਹਰ ਲੱਗੀ ਨੂੰ ਝੱਲਿਆ ਸੀ। ਪਰ ਇਹ ਸਤਿਗੁਰੂ ਜੀ ਦੇ ਨਿਆਰੇ ਅਨੁਸਾਸ਼ਨ-ਰੂਪ ਕਰੜੇ-ਬੰਧ ਵਿਚ ਸੂਈ ਜਿੰਨਾ ਛੇਕ ਨਹੀਂ ਸੀ ਸਗੋਂ ਇਹ ਤਾਂ ਮੁਢੋਂ ਹੀ ਤਕੜਾ ਮਘੋਰਾ ਸੀ। ਸ਼ੰਕਾ ਕਰਨਾ ਤਾਂ ਦੂਲਾ ਖ਼ਾਲਸਾ ਜਾਣਦਾ ਹੀ ਨਹੀਂ, ਇਸ ਨੇ ਬ੍ਰਾਹਮਣੀ ਝੂਠ-ਵਿਅੰਗ ਨੂੰ ਸਚੁ ਦਾ ਰੂਪ ਦੇ ਲਿਆ।

## ਇਸ ਛੋਟੀ ਜਿਹੀ ਕਹਾਣੀ ਦੀ ਏਨੇ ਵਿਸਥਾਰ ਨਾਲ ਵਿਚਾਰ ਲਿਖਣ ਤੋ ਦਾਸ ਦਾ ਭਾਵ-

ਈਸਾਈ ਅਤੇ ਯਹੂਦੀਆਂ ਦੇ ਅਨੁਸਾਸ਼ਨ ਦੀ ਤਾਂ ਗੱਲ ਹੀ ਕੀ ਕਰਨੀ ਹੈ ਆਪਣੇ ਹੀ ਦੇਸ਼ ਵਾਸੀ ਮੁਸਲਮਾਨ ਦੀ ਮਸੀਤ ਵਿਚ ਭਾਵੇਂ, ਪੂਜਣ ਯੋਗ ਕੋਈ ਮੂਰਤੀ ਜਾਂ ਗ੍ਰੰਥ ਅਦਿ ਨਹੀ ਹੈ, ਫਿਰ ਵੀ ਉਨ੍ਹੀ ਥਾਈਂ ਕੌਮੀ ਅਨੁਸਾਸ਼ਨ-ਹੀਨਤਾ ਦਾ ਝੌਲਾ ਵੀ ਤੱਕ ਨਹੀ ਪੈਂਦਾ। ਹਿੰਦੂਆਂ ਦੇ ਮੰਦਰਾਂ ਵਿਚ ਕੀ ਹੁੰਦਾ ਹੈ, ਇਸ ਨਾਲ ਸਾਡਾ ਕੋਈ ਵਾਸਤਾ ਨਹੀ। ਅਸੀਂ ਜਿਹੜੇ ਰਾਜ ਭਾਗ ਦੀ ਮੰਗ ਰਹੇ ਹਾਂ, ਰਾਜਭਾਗ ਦੀਆਂ ਮਾਲਕ ਕੌਮਾਂ ਦੇ ਧਰਮ ਅਸਥਨਾ ਵਿਚਲੇ ਅਨੁਸ਼ਾਸਨ ਨਾਲ ਆਪਣੇ ਗੁਰੂ ਦਰਬਾਰਾਂ ਵਿਚਲੇ ਅਨੁਸਾਸ਼ਨ ਦੀ ਤੁੱਲਣਾ ਕਰੀਏ ਤਾਂ ਸ਼ਰਮ ਨਾਲ ਸਿਰ ਜ਼ਮੀਨ ਦੇ ਗਡਿਆ ਜਾਂਦਾ ਹੈ।

ਉਸ ਕਥਿਤ ਕਲਿਜੁਗ ਨਾਮਕ ਮਘੋਰੇ ਨੇ ਗੁਰੂ ਦਰਬਾਰ ਦੇ ਆਦਰ ਸ਼ਨਮਾਨ ਦੀ ਅਜੇਹੀ ਤਬਾਹੀ ਕੀਤੀ ਕਿ, ਆਪਣੇ ਸਤਿਗੁਰੂ ਜੀ ਦੇ ਇਸ਼ਾਰੇ ਤੇ ਸੀਸ ਕੁਰਬਾਨ ਕਰਨ ਵਾਲੇ ਸਿੰਘ ਸਾਹਿਬ ਜੀ, ਅਜੇ ਹੁਣੇ ਹੀ ਆਪਣੇ ਜਿਸ ਸਤਿਗੁਰੂ ਜੀ ਨੂੰ ਪ੍ਰਗਟ ਗੁਰਾਂ ਦੀ ਦੇਹ ਕਹਿ ਰਿਹਾ ਸੀ, ਉਸੇ ਹੀ ਸਤਿਗੁਰੂ ਜੀ ਦਾ ਅਦਬ ਸਤਿਕਾਰ ਭੁੱਲ ਭੁਲਾ ਕੇ, ਉਸ ਦੀ ਹਜ਼ੂਰੀ ਵਿਚ ਲੱਗੇ ਗੁਰੂ ਦਰਬਾਰ ਦੇ ਵਿੱਚੇ ਹੀ ਇਕ ਦੂਜੇ ਨੂੰ ਗਾਲੀਆਂ ਦਿੰਦੇ, ਹੂਰੇ-ਮੁੱਕੀ ਤੋ ਟੱਪ ਕੇ ਕੇਸੋ ਕੇਸੀ, ਦਾਹੜੀਓ ਦਾਹੜੀ ਅਤੇ ਫਿਰ ਕਈ ਥਾਂਈਂ "ਜੈ ਤੇਗ" ਵੀ ਲਿਸ਼ਕਾਰੇ ਆ ਪ੍ਰਗਟ ਹੋਈ। ਫਿਰ ਭਾਵੇਂ ਜੁੱਤੀਆਂ ਸਮੇਤ ਪੁਲਸ ਆ ਵੜੇ। ਖ਼ਾਲਸਾ ਜੀ ਨੇ ਆਪਣੀ 'ਸਿੱਖ ਰਹਿਤ ਮਰਯਾਦਾ' ਵਿਚ ਜਿਸ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਦਸਾਂ ਪਾਤਸ਼ਾਹੀਆਂ ਦੀ ਜੋਤ' ਲਿਖਿਆ ਹੋਇਆ ਹੈ, ਜ਼ਿੜਾ ਅੰਮ੍ਰਿਧਾਰੀ ਸਿੰਘ ਅਰਦਾਸ ਸਮੈ ਰੋਜ਼ ਜੁਗੋ ਜੁਗ ਅਟੱਲ, ਪ੍ਰਤੱਖ ਸਤਿਗੁਰੂ ਜੀ ਦੀ ਦੇਹ ਕਹਿੰਦਾ ਹੈ, ਅਤੇ ਪਦਾਰਥਾਂ ਦੇ ਭੋਗ ਲਵਾਉਂਦਾ ਹੈ, ਉਸੇ ਸੱਚੇ ਪਾਤਸ਼ਾਹ ਜੀ ਦਾ ਦਰਬਾਰ ਆਪਣੇ ਗੁਰਭਾਈਆਂ ਦੇ ਪੁੱਟੇ ਹੋਏ ਕੇਸਾਂ (ਵਾਲਾਂ) ਨਾਲ, ਅਤੇ "ਜਿਤੇ ਸ਼ਸਤ੍ਰ ਨਾਮੰ। ਨਮਸਕਾਰ ਤਾਮੰ।'-ਪੂਜਨੀਕ ਸ਼ਸਤਰਾਂ ਦੀ ਵਰਤੋਂ ਤੋਂ 'ਪਰਲ-ਪਰਲ' ਵਗ ਰਹੇ ਲਹੂ (ਖ਼ੂਨ-Blood) ਨਾਲ ਚਿੱਤਰ ਦਿੱਤਾ? ਕ੍ਰੋਧ ਵਿਚ ਪਾਗ਼ਲ-"**ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥**" ਆਪਣੇ ਸਕੇ (ਗੁਰ-) ਭਾਈ ਨੂੰ ਜਾਨੋ ਮਾਰ ਦੇਣ ਲਈ, ਛਡਾਵਿਆਂ ਦੇ ਹਥੋਂ ਨਿਕਲ ਨਿਕਲ ਪੈ ਰਹੇ, ਫ਼ਸਾਦੀ "ਖ਼ਾਲਸਾ ਜੀ" ਨੂੰ ਕਾਬੂ ਕਰਨ ਲਈ ਪੁਲਸ ਜੁਤੀਆਂ ਸਮੇਤ ਹੀ ਗੁਰੂ ਦਰਬਾਰ ਵਿਚ ਆ ਵੜੀ ? ਉਸ ਦਿਨ ਸ਼ਰਮ ਨਾਲ ਸਾਰਾ ਸਰੀਰ ਪਾਣੀਓਂ ਪਾਣੀ ਹੋ ਗਿਆ, ਜਦ ਅਜੇਹੇ ਜੈ-ਤੇਗੰਗ ਕਰ ਰਹੇ ਸਿੱਘ ਜੀ ਨੂੰ ਇਕ ਅਮਰੀਕਨ ਪੁਲੀਸ ਦੀ ਬੀਬੀ, ਕੇਸਾਂ ਤੋਂ ਫੜ ਕੇ ਬਾਹਰ ਧੂਈ ਆਉਂਦੀ ਦੀ ਤਸਵੀਰ ਵਦੇਸ਼ੀ ਅਖ਼ਬਾਰਾਂ ਵਿਚ ਛਪੀ ਵੇਖੀ। ਬ੍ਰਾਹਮਣ ਜੀ ਕੱਛਾਂ ਵਜਾ ਰਹੇ ਸਨ,- "ਵੇਖੀ ਜੇ ਸਾਡੇ ਝੂਠ ਦੀ ਕਰਮਾਤ ? ਆਪਣੇ ਆਪ ਨੂੰ ਸੰਤ-ਸੂਰਮਾ ਕਹਿਣ ਵਾਲਾ ਇਹ ਸਿੰਘ ਜੀ, ਕਿਵੇ ਕ੍ਰੋਧੀ ਬਾਂਦਰਾਂ ਵਾਂਗ ਆਪਣੇ ਹੀ ਸੱਚੇ ਪਾਤਸ਼ਾਹ ਜੀ ਦੀ ਮਿੱਟੀ ਰੋਲ ਰਿਹਾ ਹੈ?

੭੫- **ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥ ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥ ਵਿਣੁ ਨਾਮ ਹਰਿ ਕੇ ਕਛੁ ਨ ਸੁਝੈ ਅੰਧੁ ਬੂਡੌ ਧੰਧਲੀ ॥ ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥ ੬ ॥** {੭੬੭}

**ਪਉੜੀ॥ ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥ ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥ ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥ ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥ ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥ ੧੫ ॥** {੧੦੯੯}

# ੪੯- ਭਾਈ ਬੰਨੋ ਵਾਲੀ ਬੀੜ ?

ਇਸ ਤੋਂ ਅੱਗੇ ਭਾਈ ਬੰਨੋ ਜੀ ਵਲੋਂ ਬੀੜ ਲੈ ਜਾਣ ਦਾ ਪ੍ਰਸੰਗ ਹੈ। ਉਸ ਬਾਰੇ ਵੀ ਪੁਸਤਕ ਦੇ ਉਸੇ ਹੀ ੮●੪ ਸਫ਼ੇ ਤੇ ਸੰਪਾਦਕ ਸਾਹਿਬ ਦਾ ਨੋਟ ਇਸ ਪ੍ਰਕਾਰ ਹੈ:-

**(ਸ)** ਭਾਈ ਬੰਨੋ ਵਾਲੀ ਬੀੜ:-ਭਾਈ ਬੰਨੋ ਦਾ ਪ੍ਰਸੰਗ ਇਸ ਗ੍ਰੰਥ ਵਿਚ ਕੁਝ ਵਖਰੇਵੇਂ ਨਾਲ ਆਇਆ ਹੈ। ਇਥੇ ਉਹ ਬੀੜ ਦਾ ਉਤਾਰਾ ਆਪਣੇ ਨਗਰ ਮਾਂਗਟ ਜਾਂਦਾ ਰਸਤੇ ਵਿਚ ਨਹੀਂ ਕਰਦਾ ਸਗੋਂ ਲਾਹੌਰ ਜਿਲਦ ਬਨਵਾਉਣ ਜਾਣ ਸਮੇਂ ਕਰਦਾ ਹੈ। ਰਸਤੇ ਵਿਚ ਉਤਾਰਾਕਰ ਦੀ ਸਾਖੀ ਪ੍ਰੋ: ਸਾਹਿਬ ਸਿੰਘ ਨੇ 'ਅਦਿ ਬੀੜ' ਪੁਸਤਕ ਅੰਦਰ ਤਰਕ ਸਹਿਤ ਖੰਡਣ ਕੀਤਾ ਹੈ। ਰਸਤੇ ਵਿਚ ਬਾਣੀ ਦਾ ਉਤਾਰਾ ਅਸੰਭਵ ਹੈ ਕਿਉਂਕਿ ਇਹ ਕੋਈ ਸੁਖੈਨ ਕਾਰਜ ਨਹੀਂ ਤੇ ਇਸਨੂੰ ਨੇਪਰੇ ਚਾੜਣਾ ਹੋਰ ਕਿਸੇ ਵਾਸਤੇ ਸੰਭਵ ਨਹੀਂ ਸੀ । ਉਸ ਸਮੇ ਤਾਂ ਵਿਦਿਆ ਦਾ ਪਸਾਰਾ ਵੀ ਇਤਨਾ ਨਹੀਂ ਸੀ ਹੋਇਆ ਕਿ ਸਾਰੀ ਸੰਗਤ ਹੀ ਉਤਾਰਾ ਕਰਨ ਲੱਗ ਪਈ ਹੋਵੇ। ਇਹ ਉਤਾਰਾ ਬਾਅਦ ਵਿਚ ਕੀਤਾ ਗਿਆ ਤੇ ਇਸ ਸਾਖੀ ਨੂੰ ਮਗਰੋਂ ਜੋੜ ਦਿੱਤਾ ਗਿਆ ਪਰ ਫਿਰ ਵੀ ਇਹ ਬੀੜ ਪੰਥ ਵਿਚ ਪ੍ਰਵਾਣਤ ਨਾ ਹੋ ਸਕੀ। ਭਾਈ ਬੰਨੋ ਜੀ ਜਿਸ ਇਲਾਕੇ ਵਿੱਚ ਰਹਿੰਦੇ ਸਨ, ਉਸ ਨੂੰ ਖਾਰ ਦਾ ਇਲਾਕਾ ਕਹੀਦਾ ਸੀ। ਜਿਸ ਕਰਕੇ ਉਨ੍ਹਾਂ ਦੇ ਨਾਮ ਵਾਲੀ ਬੀੜ ਦੇ ਨਾਲ ਖਾਰੀ ਸ਼ਬਦ ਪ੍ਰਚਲਤ ਹੋ ਗਿਆ।

ਬਾਰ ਬਾਰ ਉਹੀ ਇਤਰਾਜ਼ ਕਰਨ ਦੀ ਕੀ ਲੋੜ? ਪਾਠਕਾਂ ਦੀ ਜਾਣਕਾਰੀ ਲਈ ਏਨਾ ਹੀ ਕਾਫ਼ੀ ਹੈ। ਲਿਖਾਰੀ ਅਨੁਸਾਰ ਜਦੋਂ ਭਾਈ ਭਾਈ ਬੰਨੋ ਨੂੰ ਬੀੜ ਵਾਪਸ ਲਿਆਉਂਦਿਆਂ ਨੂੰ ਵੇਖਿਆ ਤਾਂ ਸਤਿਗੁਰੂ ਜੀ ਸਤਿਕਾਰ ਹਿਤ ਸੰਘਾਸਣ ਤੋਂ ਉੱਠ ਪਏ। ਸਤਿਗੁਰੂ ਜੀ ਦਾ ਫ਼ੁਰਮਾਨ:--

ਦੋਹਰਾ॥ ਮਮ ਆਗਯਾ ਸਭ ਹੀ ਸੁਨੋ ਸੱਤਿਬਾਤ ਨਿਰਧਾਰ ।
ਗ੍ਰੰਥ ਗੁਰੂ ਸਮ ਮਾਨਯੋ ਭੇਦ ਨ ਕੋਊ ਬਿਚਾਰ॥੬੮੭॥

ਸੰਪਾਦਕ ਮਹਾਂਪੁਰਖਾਂ ਦੀ ਹੀ ਖੋਜ ਅਨੁਸਾਰ ਕਿਉਂਕਿ ਗੁਰਬਿਲਾਸ ਪੁਸਤਕ ਸੰਨ ੧੭੧੮ ਵਿਚ ਲਿਖੀ ਗਈ ਹੈ ਅਤੇ ਗ੍ਰੰਥ ਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਾਕਾਇਦਾ ਗੁਰਿਆਂ ੧੭●੮ ਵਿਚ ਮਿਲ ਗਈ ਸੀ, ਇਸ ਲਈ ਲਿਖਾਰੀ ਦਾ ਇਹ ਲਿਖਣਾ ਕਿ, ਜਦੋ ਹੀ ਭਾਈ ਬੰਨੋ ਦੁਆਰਾ ਸਜਿਲਦ ਬੀੜ ਤਿਆਰ ਹੋ ਕੇ ਪੁੱਜੀ (ਸ੍ਰੀ ਗੁਰੂ) ਗ੍ਰੰਥ ਸਾਹਿਬ ਨੂੰ ਗੁਰੂ ਸਮਝਣ ਦੀ ਆਗਿਆਨ ਪੰਜਵੇ ਪਾਤਸ਼ਾਹ ਜੀ ਨੇ ਹੀ ਕਰ ਦਿੱਤੀ ਸੀ। **ਜੋ ਸਚੁ ਨਹੀ ਸਗੋਂ ਭਰਮ ਪਾਊ ਝੂਠ ਹੈ।** ਕਿਸੇ ਦ੍ਰਿਸ਼ਟਮਾਨ ਆਕਾਰ ਨੂੰ ਇਸ਼ਟ ਜਾਂ ਗੁਰੂ ਮੰਨਣ ਦੀ ਗੱਲ ਤਾਂ ਸਤਿਗੁਰੂ ਨਾਨਕ ਸਾਹਿਬ (ਮਹਲਾ ੧) ਨੇ ਹੀ ਰੱਦ ਕਰ ਦਿਤੀ ਸੀ। "-**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ੫ ॥** ਬਚਨ ਤਾਂ ਗੁਰਬਾਣੀ ਵਿਚ ਮਿਲਦੇ ਹਨ, ਪਰ ਕਿਸੇ ਦ੍ਰਿਸ਼ਟਮਾਨ ਵਜੂਦ ਨੂੰ ਬਿਨਾ ਬਾਕਾਇਦਾ ਗੁਰਿਆਈ ਮਿਲਿਆਂ ਗੁਰੂ ਪਦਵੀ ਦੇ ਤੁਲ ਮੰਨਣ ਦਾ ਸੰਕੇਤ ਕਿਤੋਂ ਨਹੀਂ ਮਿਲਦਾ। ਗੁਰਿਆਈ ਲਈ ਇਹ ਪਾਬੰਦੀ ਜ਼ਰੂਰੀ ਹੈ- "**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**" ਜੋਤਿ ਅਤੇ ਜੁਗਤਿ ਸਤਿਗੁਰੁ ਨਾਨਕ ਸਾਹਿਬ ਜੀ ਵਾਲੀ ਹੀ ਹੋਣੀ ਜ਼ਰੂਰੀ ਸ਼ਰਤ ਹੈ। ਤਿਆਰ ਹੋਈ ਬੀੜ ਅਜੇ ਸਤਿਗੁਰੂ ਨਾਨਕ ਸਾਹਿਬ ਦੀ ਸੰਪੂਰਨ ਜੋਤਿ (ਜੋ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੀ ਬਾਣੀ ਸ਼ਾਮਲ ਹੋ ਕੇ ਸੰਪੂਰਨਤਾ ਤੱਕ ਪੁੱਜਣੀ ਸੀ) ਤੋਂ ਵਾਂਜੀ ਸੀ। ਸੰਪੂਰਨਤਾ ਅਤੇ ਬਾਕਾਇਦਾ ਗੁਰਿਆਈ ਦੀ ਮਾਲਕੀ ਦਸ਼ਮੇਸ਼ ਜੀ ਦੀ ਪਾਵਨ ਜ਼ਾਤ ਤੋਂ ਪ੍ਰਾਪਤ ਹੋਣੀ ਸੀ। ਉਸ ਤੋਂ ਪਹਿਲਾਂ ਦੇ ਆਦਿ ਗ੍ਰੰਥ ਸਾਹਿਬ ਕੋਲ ਬਾਕਾਇਦਾ ਗੁਰਿਆਈ ਦੀ ਪਦਵੀ ਮਿਲ ਚੁੱਕੀ ਸਮਝਣੀ ਗੁਰਮਤਿ ਨਹੀਂ ਹੈ। ਨਿੱਯਮ ਅਨੁਸਾਰੀ ਗੁਰਿਆਈ ਦਸ਼ਮੇਸ਼ ਜੀ ਤੋਂ ਹੀ ਮਿਲੀ ਸੀ। ਗੁਰਮਤਿ ਦੀ ਪਾਵਨ ਨਿਯੱਮਾਵਲੀ ਨੂੰ ਹਾਸੋ ਹੀਣੀ ਬਣਾਉਣ ਲਈ ਲਿਖਾਰੀ ਜਾਣ ਬੁੱਝ ਕੇ ਅਜੇਹੇ ਭਰਮ ਬਣਾ ਰਿਹਾ ਹੈ॥

ਤਿਆਰ ਹੋਈ ਆਦਿ ਗ੍ਰੰਥ ਬੀੜ ਦੀ ਸੇਵਾ ਸੰਭਾਲ ਉਚੇਚੇ ਤੌਰ ਤੇ ਕੀਤੀ ਜਾਣ ਦਾ ਅਰਥ ਕੇਵਲ ਪੂਜਾ ਵੰਦਨਾ ਕਦੇ ਨਹੀ ਹੋ ਸਕਦਾ। ਸੋ (ਗੁਰੂ) ਗਰੰਥ ਸਾਹਿਬ ਵੀ ਅਜੇ ਕੇਵਲ ਸਤਿਕਾਰ-ਯੋਗ 'ਗ੍ਰੰਥ' ਹੀ ਸਨ। ਗ੍ਰੰਥ-ਰੂਪ ਵਿਚ ਗੁਰਿਆਈ ਆ ਜਾਣ ਦਾ ਸੰਸਾਰੀ ਲੋਕਾਂ ਨੂੰ ਅਜੇ ਸੁਪਨਾ ਤੱਕ ਵੀ ਕਦੇ ਨਹੀਂ ਸੀ ਆਇਆ। ਪੂਜਾ ਭੇਟਾ ਡੰਡੌਤਾਂ, ਪਰਕ੍ਰਿਮਾ ਚੌਰ ਕੀਤੇ ਜਾਣ ਦੀ ਗੱਲ ਇਸ ਲਿਖਾਰੀ ਵਲੋਂ ਬਾਰ ਬਾਰ ਲਿਖੀ ਜਾਣੀ ਗੰਭੀਰ ਸ਼ਰਾਰਤ ਹੈ । ਗੁਰਬਾਣੀ ਨੂੰ ਗਿਆਨ-ਦਾਤੀ ਦੇ ਥਾਂ ਮੰਦਰਾਂ ਵਿਚਲੇ ਨਿਰਜਿੰਦ ਦੇਵੀ ਦੇਵਤਿਆਂ ਵਰਗੀ ਹੀ, ਵਰਾਂ ਸਰਾਪਾਂ ਦੀ ਦਾਤੀ ਬਣਾਉਣ ਦਾ ਯਤਨ ਹੈ। ਸਾਨੂੰ ਗੁਰੁਬਾਣੀ ਦੇ ਗਿਆਨ ਤੋਂ ਤੋੜ ਦੇਣ ਲਈ ਰਚੀ ਹੋਈ ਖ਼ਤਰਨਾਕ ਬਰਾਹਮਣੀ-ਸਾਜ਼ਸ਼ ਦਾ ਮੁੱਖ ਮੰਤਹ ਗੁਰਸਿਖ ਨੂੰ ਗੁਰਮਤਿ ਗਿਅਨ ਤੋਂ ਤੋੜ ਦੇਣ ਦਾ ਹੀ ਸੀ। ਤਿਆਰ ਹੋਈ ਬੀੜ ਨੂੰ ਪੰਚਮ ਗੁਰੁ ਗੁਰੂ ਨਾਨਕ ਹੀ ਸਮਝਣ ਦੀ ਗੱਲ ਲਿਖਣ ਤੋ ਅਗਲੇ ਬਚਨ :--

ਜੋਊ ਗ੍ਰਿੰਥ ਇਸ ਤੇ ਲਿਖੇ ਸੋਧਉ ਇਸੇ ਬਨਾਏ ।
ਗੁਰਦਾਸ ਬੀੜ ਤੇ ਜੋ ਲਿਖੇ ਸੋਊ ਤਾਹਿ ਸਾਧਾਏ ॥੬੮੮॥

ਭਾਵ, ਭਾਈ ਬੰਨੋ ਵਾਲੀ ਬੀੜ ਤੋ ਤਿਆਰ ਕੀਤੀ ਜਾਣ ਵਾਲੀ ਬੀੜ ਦੇ ਥਾਂ ਉਹੀ ਬੀੜ ਮਨਜ਼ੂਰ ਸੀ ਜੋ ਭਾਈ ਗੁਰਦਾਸ ਜੀ ਦੀ

ਕਲਮ ਤੋਂ ਤਿਆਰ ਕਰਵਾਈ ਅਤੇ ਓਸੇ ਅਨੁਸਾਰ ਸੋਧੀ ਹੋਈ ਬੀੜ ਮਨਜ਼ੂਰ ਸੀ।

ਚੌਪਈ ॥ ਸ੍ਰੀ ਸਤਿਗੁਰੂ ਦਿਖਿ ਲਗੋ ਦੀਵਾਨ । ਬੁੱਢੇ ਆਦਿਕ ਸਭਿ ਇਕਠਾਨ ।
ਹਰਿ ਗੋਬਿੰਦ ਕੋ ਕਹਾ ਸੁਨਾਈ । ਆਗਯਾ ਮੋਰ ਸੁਨੋ ਚਿਤੁ ਲਾਈ ॥੬੮੯॥

ਲਗੇ ਦੀਵਾਨ ਵਿਚ ਬਾਬਾ ਬੁੱਢਾ ਜੀ ਆਦਿ ਸਨਮਾਨ ਪ੍ਰਾਪਤ ਗੁਰਸਿੱਖਾ ਦੇ ਹੁੰਦਆ ਪੰਚਮ ਪਾਤਸ਼ਾਹ ਜੀ ਨੇ ਸਾਹਿਬਜ਼ਾਦਾ ਹਰਿ ਗੋਬਿੰਦ ਸਾਹਿਬ ਜੀ ਨੂੰ ਵਸੀਹਤਾ-ਰੂਪ ਹਦਾਇਤਾਂ ਕਰਦਿਆ ਇਉਂ ਆਖਿਆ:-

ਸਾਹਿਬ ਬੁੱਢੇ ਬਚਨ ਬਖਾਨਾ । ਤੁਮ ਕਰਨੇ ਹੈ ਜੁੱਧ ਮਹਾਨਾ ।
ਗ੍ਰਿੰਥ ਬੀੜ ਹਮ ਜੋਇ ਲਿਖਾਈ । ਬਾਈ ਵਾਰ ਸੁਨਹੁ ਮਨ ਲਾਈ ॥੬੯●॥
ਮਨ ਪਸੰਦ ਸੁਨਿ ਵਾਰ ਜੁ ਪਾਵੋ । ਤਬੈ ਧੁਨਾਂ ਤੁਮ ਤਾਹਿ ਚੜ੍ਹਾਵੋ ।
ਬਾਨੀ ਔਰ ਨਹੀ ਤੁਮ ਤੁਮ ਕਰਨੀ । ਸੱਤ ਬਚਨ ਸੁਨਹੁ ਮਮ ਸ੍ਰਵਨੀ ॥੬੯੧॥

**ਅਰਥ**:-ਸਾਹਿਬ ਬੁੱਢਾ ਜੀ ਦੇ ਬਚਨ ਹਨ ਕਿ ਤੁਸਾਂ ਬੜੇ ਭਾਰੀ ਯੁੱਧ ਕਨੇ ਹਨ, ਜਹੜੀਆਂ ੨੨ ਵਾਰਾਂ (ਗੁਰੂ) ਗ੍ਰੰਥ ਸਾਹਿਬ ਵਿਚ ਲਿਖਾਈਆਂ ਹਨ ਉਨ੍ਹਾਂ ਨੂੰ ਮਨ ਲਾ ਕੇ ਸੁਣ ਲੈਣਾ। ੬੯●। ਮਨ ਪਸੰਦ ਵਾਰਾਂ ਦੀਆਂ (ਢੁੱਕਵੀਆਂ) ਧੁਨਾਂ ਤੁਸਾਂ ਆਪ ਚਾੜ੍ਹ ਲੈਣੀਆਂ। ਮੇਰੇ ਸੱਚੇ ਬਚਨ ਕੰਨਾਂ ਨਾਲ ਸੁਣ ਲਵੋ (ਭਾਵ, ਕੰਨ ਖੋਹਲ ਕੇ ਧਿਆਨ ਨਾਲ ਸੁਣੋ) ਕਿ, ਤੁਸਾਂ ਹੋਰ ਬਾਣੀ ਦੀ ਰਚਨਾ ਨਹੀਂ ਕਰਨੀ।੬੯੨।

### ਇਨ੍ਹਾਂ ਉਪਰੋਕਤ ਦੋਹਾਂ ਚੌਪਈਆਂ ਤੋਂ ਲਿਖਾਰੀ ਵਿਰੁਧਾ ਦਾਸ ਦੇ ਹਿਰਦੇ ਵਿਚ ਉਪਜਿਆ ਗੰਭੀਰ ਰੋਸ:-

ਉਂਜ ਤਾਂ ਅਰੰਭ ਤੋਂ ਹੀ ਦਾਸ ਆਪਣੇ ਇਸ ਰੋਸ ਨੂੰ ਪਾਠਕਾਂ ਨਾਲ ਸਾਂਝਾ ਕਰਦਾ ਆ ਰਿਹਾ ਹੈ, ਕਿ. ਇਸ ਪੁਸਤਕ ਦਾ ਲਿਖਾਰੀ ਉਸ ਬਾਬਾ ਬੁੱਢਾ ਜੀ ਨੂੰ ਸਤਿਗੁਰਾਂ ਨਾਨਕ ਸਾਹਿਬ ਜੀ ਦੇ ਹੀ ਪੰਜਵੇ ਸਰੂਪ ਲਈ ਵੀ ਹਰ ਪੱਖੋ ਪੂਜਨੀਕ ਦਰਸਾਈ ਆ ਰਿਹਾ ਹੈ, ਜਿਸ ਸਤਿਗੁਰੂ ਨਾਨਕ ਜੀ ਨੇ ਆਪਣੇ ਪਹਿਲੇ ਸਰੂਪ ਸਮੇ ਪਸੂਆਂ ਦੇ ਪਾਲੀ ਗ਼ਰੀਬੜੇ ਬੂੜੇ ਤੋਂ ਸਤਿਕਾਰਯੋਗ ਭਾਈ ਸਾਹਿਬ ਜੀ ਬਣਾ ਦਿੱਤਾ ਸੀ (ਧਿਆਨ ਰਹੇ ਕਿ ਭਾਈ ਤੋਂ "ਸਾਹਿਬ ਬਾਬਾ ਜੀ" ਇਸ ਲਿਖਾਰੀ( ਨੇ ਬਣਾਇਆ ਹੈ)। ਇਸ ਵਿਚ ਕੋਈ ਸ਼ੱਕ ਨਹੀਂ ਕਿ, ਸਨਮਾਨ ਯੋਗ ਬਾਬਾ ਜੀ, ਗੁਰੂ ਦਰਬਾਰ ਦੇ ਨਿਸ਼ਕਾਮ, ਬੜੇ ਸੱਚੇ ਸੁੱਚੇ ਅਤੇ ਸੁਹਿਰਦ ਸੇਵਕ ਹੋ ਗੁਜ਼ਰੇ ਹਨ। ਬਾਬਾ ਜੀ ਵਰਗੇ ਗੁਰੂ-ਘਰ ਦੇ ਸ਼ਰਧਾਲੂ ਸੇਵਕ ਅਤੇ ਸਤਿਗੁਰੂ ਜੀ ਦੇ ਵਡੇ ਸ਼ਰਧਾਵਾਨ ਉਪਾਸ਼ਕ ਬਾਰੇ ਇਹ ਮੰਨ ਲੈਣਾ ਬੜੀ ਭਿਆਨਕ ਭੁੱਲ ਹੈ, ਕਿ ਉਹ ਕਿਸੇ ਪੱਖੋਂ ਵੀ ਸਤਿਗੁਰੂ ਜੀ ਲਈ ਪੂਜਨੀਕ ਮਹਾਂਪੁਰਖ ਬਣ ਚੁੱਕੇ ਸਨ। ਉਂਜ ਤਾਂ ਕਿਸੇ ਪਾਤਰ ਦੀ ਜ਼ਬਾਨੀ ਵੀ ਬਾਬਾ ਜੀ ਨੂੰ 'ਸਾਹਿਬ' ਲਿਖਣਾ ਵੱਡਾ ਭੁਲੇਖਾ ਪਾਊ ਗੁਰਮਤਿ ਵਿਰੋਧੀ ਦੁਸ਼-ਕਰਮ ਹੈ। ਪਰ ਏਥੇ ਤਾਂ ਲਿਖਾਰੀ ਨੇ ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਦੀ ਜ਼ਬਾਨੀ ਬਾਬਾ ਬੁੱਢਾ ਜੀ ਨੂੰ ਕੇਵਲ '**ਸਾਹਿਬ**' ਕਹਿੰਦੇ ਹੀ ਨਹੀਂ ਦਰਸਾਇਆ ਸਗੋਂ ਬਾਬਾ ਜੀ ਨੂੰ ਭਵਿੱਖ ਬਾਣੀ ਉਚਾਰਦੇ ਵੀ ਦਰਸਾ ਕੇ, ਗੁਰਮਤਿ-ਸਿਧਾਂਤ ਦੀ ਜਾਣ-ਬੁੱਝ ਕੇ ਖੰਡਨਾ ਕੀਤੀ ਹੈ। ਇਸ ਲਈ ਅੱਗੇ ਤੁਰਨ ਤੋਂ ਪਹਿਲਾਂ ੧- '**ਸਾਹਿਬ**' ਪਦ ਅਤੇਂ ੨- '**ਭਵਿੱਖ ਬਾਣੀ**" ਬਾਰੇ ਗੁਰਮਤਿ ਦਾ ਪੱਖ ਵਿਸਥਾਰ ਨਾਲ ਵਿਚਾਰ ਲਈਏ:-

## ੫●

# (੧) ਸਾਹਿਬ ਪਦ ਅਤੇ (੨) ਭਵਖਿ ਬਾਣੀ ਬਾਰੇ, ਗੁਰਮਤਿ ਵਿਚਾਰਾਂ"

## (੧) ਸਾਹਿਬ ਪਦ:-

ਦਾਸ ਦੇ ਹਿਰਦੇ ਵਿਚ ਅਜੇਹਾ ਗੰਭੀਰ ਰੋਸ ਉਤਪਨ ਹੋਣ ਦੇ ਕਰਾਂ ਦਾ ਵੇਰਵਾ ਇਸ ਪਰਕਾਰ ਹੈ:--

**(ੳ)- ਮਹਾਨਕੋਸ਼ ਦੇ ੧੨੨ ਸਫ਼ੇ ਅਨੁਸਾਰ 'ਸਾਹਿਬ'** ਦੇ ਅਰਥ ਇਸ ਪ੍ਰਕਾਰ ਹਨ-**ਸਾਹਿਬ**-ਸ੍ਵਾਮੀ. ਮਾਲਿਕ. " ਸਾਹਿਬ ਸੇਤੀ ਹੁਕਮ ਨ ਚਲੈ " (ਵਾਰ ਆਸਾ ਮ:੨) ੨. ਕਰਤਾਰ. (ਸਿਰਜਣਹਾਰ ਪ੍ਰਭੂ) " ਸਾਹਿਬ ਸਿਉ ਮਨੁ ਮਾਨਿਆ " (ਆਸਾ ਅ: ਮ: ੧) **ਅਸਾਂ** ਵੇਖ ਲਿਆ ਹੈ ਕਿ, ਮਹਾਨ ਕੋਸ਼ ਅਨੁਸਾਰ '**ਸਾਹਿਬ**' ਦਾ ਅਰਥ ਮਾਲਕ ਜਾਂ **ਅਕਾਲਪੁਰਖ** ਹੀ ਹੈ। ਆਉ ਹੁਣ ਇਹ ਵੇਖ ਲਈਏ ਕਿ, ਕੀ ਕਦੇ, ਸਤਿਗੁਰੂ ਜੀ ਨੇ ਰੱਬ ਜੀ ਲਈ 'ਸਾਹਿਬ' ਪਦ ਦੀ ਵਰਤੋ ਵੀਂ ਕੀਤੀ ਹੈ ? ਕੀ, ਉਨ੍ਹਾਂ ਕਦੇ ਕਿਸੇ ਮਨੁੱਖ ਲਈ ਵੀ ਸਾਹਿਬ ਪਦ ਵਰਤਿਆ ਹੈ ?:-

ਜਗਤ ਵਿਚ ਸਿੱਖੀ ਸਿਧਾਂਤ ਨੂੰ ਪ੍ਰਗਟ ਕਰਨ ਵਾਲੇ ਸਤਿਗੁਰੂ ਨਾਨਕ ਸਾਹਿਬ ਜੀ ਨੇ ਮੁਢਲੀ ਮਹਾਨ ਬਾਣੀ **'ਜਪੁ'** ਸਾਹਿਬ ਵਿਚ ਹੀ '**ਸਾਹਿਬ**' ਪਦ ਦੀ ਵਰਤੋਂ **ਚਾਰ** ਵਾਰ ਕੀਤੀ ਹੈ-(੧)-"**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**"(ਪਉ-੪) (੨)-"**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**"(੨੨)-(੩)-"**ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥**"(੨੪) (੪)-"**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥**"(੨੭)। ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਸਟੀਕ ਵਿਚ ਪਰਲੋਕ ਵਾਸੀ, ਉੱਚ ਕੋਟੀ ਦੇ ਵਿਦਵਾਨ, ਪਿਰੰਸੀਪਲ ਰਹਿ ਚੁੱਕੇ ਗੁਰਮੁਖਿ ਪਿਆਰੇ ਸਾਹਿਬ ਸਿੰਘ ਜੀ ਅਨੁਸਾਰ ਉਪਰੋਕਤ ਚੌਹਾਂ ਹੀ ਪਾਵਨ ਪਉੜੀਅ ਵਿਚ 'ਸਾਹਿਬ' ਦਾ ਅਰਥ ਸਰਬ ਖ਼ਾਲਕ. ਸਰਬ ਪਾਲਕ, ਅਕਾਲ ਪੁਰਖ ਜੀ ਹੀ ਹੈ। ਸਤਿਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਹਿਲੇ ਸਰੂਪ ਸਮੇ ਪਾਏ ਪੂਰਨਿਆਂ ਵਿਚ ਸਾਹਿਬ ਪਦ ਦੀ ਵਰਤੋਂ ਅਕਾਲ ਪੁਰਖ ਜੀ ਲਈ ਕਰਦਿਆਂ ਇਹ ਤਾੜਨਾ ਵੀ ਲਿਖੀ ਹੋਈ ਹੈ ਕਿ, ਮਨੁੱਖ ਦੇ ਹਿਰਦੇ ਵਿਚ ਵਿਆਪਕ, ਸਰਬ ਵਿਆਪੀ 'ਸੱਚੇ ਸਾਹਿਬ ਅਕਾਲਪੁਰਖ ਜੀ ਦੀ ਪਛਾਣ ਕਰਕੇ ਸਦਾ ਉਸੇ ਦੀ ਸਾਹਿਬੀ ਅਧੀਨ ਹੀ ਵਿਚਰਨਾ ਹੈ । ਉਸ ਤੋਂ ਬਿਨਾ ਕਿਸੇ "ਅਬੇ ਤਬੇ" ਦੀ, ਭਾਵ, ਕਿਸੇ ਮਨੁੱਖ ਦੀ ਸਾਹਿਬੀ ਕਦੇ ਨਹੀਂ ਮੰਨਣੀ ਹੋਵੇਗੀ। ਬਹੁਪੱਖੀ ਗਿਆਨ ਦੇ ਭੰਡਾਰ, ਗੁਰਦੇਵ ਜੀ ਦੇ ਉਨ੍ਹਾਂ ਕੁਝ ਪਾਵਨ ਗੁਰੂ-ਸ਼ਬਦ ਦੇ, ਅਰਥਾਂ ਸਮੇਤ ਦਰਸ਼ਨ:-

੭੬- **ਆਸਾ ਮਹਲਾ ੧ ॥ ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥ ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥੧॥ ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥ ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥੧॥ ਰਹਾਉ॥ ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥ ਚਲੈ ਸਦਾ ਰਜਾਇ ਅੰਕਿ ਸਮਾਵਈ ॥੨॥ ਸਚਾ ਸਾਹਿਬੁ ਮਨਿ ਵਸੈ ਵਸਿਆ ਮਨਿ ਸੋਈ ॥ ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ ॥੩॥ ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥ ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥੪॥ ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ ॥ ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ ॥੫॥ ਜੰਮਣੁ ਮਰਣਾ ਆਖੀਐ ਤਿਨਿ ਕਰਤੈ ਕੀਆ ॥ ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ ॥੬॥ ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥ ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ॥੭॥ ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ॥ ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ ॥੮॥੧੭॥** {੪੨●}

**ਅਰਥ**:-ਮੈਂ ਜਿੱਧਰ ਵੇਖਦਾ ਹਾਂ ਪਰਮਮਾਤਮਾ ਹੀ ਨਜ਼ਰੀਂ ਪੈਂਦਾ ਹੈ। (ਜਗਤ ਵਿਚ ਉਸ ਜਿਹਾ ) ਕਿਸੇ ਹੋਰ ਨੂੰ ਕਦੇ ਨਹੀਂ ਜਾਣਨਾ ਚਾਹੀਦਾ। ਗੁਰੂ ਦੀ ਦੱਸੀ ਕਾਰ ਕਮਾ ਕੇ (ਹਰ ਥਾਂ ਵੱਸਦੇ ਪਰਮਾਤਮਾਂ) ਦੀ ਪਛਾਣ ਕਰ ਲਈਦੀ ਹੈ ।੧।ਰਹਾਉ।

(ਜਦੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਦੱਸੀ ਕਾਰ ਕਮਾ ਕੇ ਸਰਬ ਵਿਆਪੀ ਪਰਮਾਤਮਾ ਦੀ ਪਛਾਣ ਆ ਜਾਂਦੀ ਹੈ) ਤਾਂ ਮੈਂ ਜੰਗਲਾਂ ਵਿਚੋਂ ਉਸ ਪ੍ਰਭ ਦੀ ਭਾਲ ਕਿਉਂ ਕਰਾਂ ? (ਜਿਸ ਮਨੁੱਖ ਨੂੰ ਹਰ ਥਾਂ ਵੱਸਦਾ ਵੇਖਣ ਵਾਲੀ ਅੱਖ ਦੀ ਪ੍ਰਾਪਤੀ ਹੋ ਜਾਵੇ, ਉਸ) ਮਨੁੱਖ ਲਈ ਆਪਣਾ (ਹਿਰਦਾ) ਘਰ ਹੀ (ਕਥਿਤ ਤੌਰ ਤੇ ਪ੍ਰਭ ਦੇ ਵਾਸੇ ਵਾਲਾ) ਹਰੀਆਵਲਾ ਜੰਗਲ ਹੋ ਦਿੱਸਦਾ ਹੈ। ਜਦੋਂ ਮਨੁੱਖ ਗੁਰੂ ਦੀ ਰਾਹੀਂ ਸਦਾ ਥਿਰ ਪ੍ਰਭੂ ਨਾਲ ਇਕ ਸੁਰਤਾ ਬਣਾ ਲਵੇ ਤਾਂ ਪਰਮਾਤਮਾ ਉਸ ਦੇ ਹਿਰਦੇ ਵਿਚ ਤੁਰਤ ਆ ਪ੍ਰਗਟ ਹੰਦਾ ਹੈ।੧। ਜਦੋਂ ਸਦਾ-ਥਿਰ ਪ੍ਰਭੂ ਆਪ (ਕਿਸੇ ਜੀਵ ਨੂੰ ਆਪਣੇ ਚਰਨਾਂ ਵਿਚ) ਮਿਲਾਉਂਦਾ ਹੈ ਤਾਂ ਉਸ ਜੀਵ ਦੇ ਮਨ ਵਿਚ ਉਹ ਪਿਆਰਾ ਲੱਗਣ ਲੱਗ ਪੈਂਦਾ ਹੈ। ਅਜੇਹਾ ਪ੍ਰਾਣੀ ਸਦਾ ਉਸ ਪ੍ਰਭੂ ਦੀ ਰਜ਼ਾ ਵਿੱਚ ਤੁਰਦਾ ਹੈ ਤੇ ਉਸ ਦੀ ਗੋਦ ਵਿਚ (ਉਸ ਦੀ ਯਾਦ ਵਿਚ) ਲੀਨ ਹੋ ਜਾਂਦਾ ਹੈ।੨। ਸੱਚਾ ਸਾਹਿਬ (ਸਦਾ ਥਿਰ ਮਾਲਕ ਅਕਾਲਪੁਰਖ) ਜਿਸ ਮਨੁੱਖ ਦੇ ਮਨ ਵਿਚ ਵੱਸ ਪਏ ਤਾਂ ਹਰ ਤਾਂ ਉਸੇ ਦਾ ਵਸੇਬਾ ਹੀ ਨਜ਼ਰੀਂ ਆਉਂਦਾ ਹੈ (ਹਿਰਦੇ ਵਿਚ ਆ ਵੱਸਿਆ ਤਾਂ ਬਾਹਰ ਹਰ ਥਾਂ ਉਸੇ ਸੱਚੇ ਸਾਹਿਬ ਦਾ ਹੀ ਵਸੇਬਾ ਨਜ਼ਰੀਂ ਆਉਣਾ ਕੁਦਰਤੀ ਨਿਯੱਮ ਹੈ)। (ਅਜੇਹੇ ਮਨੁੱਖ ਨੂੰ ਨਿਸਚਾ ਬਣ ਜਾਂਦਾ ਹੈ ਕਿ,) ਪ੍ਰਭੂ ਆਪ ਹੀ ਵਡਿਆਈਆਂ ਦੇਂਦਾ ਹੈ। (ਤੇ ਉਸ ਦੇ ਖ਼ਜ਼ਾਨੇ ਵਿੱਚ ਇਤਨੀਆਂ ਵਡਿਆਈਆਂ ਹਨ, ਕਿ) ਦੇਂਦਿਆਂ ਉਹ ਘਟਦੀਆਂ ਨਹੀ ।੩।

**ਧਿਰ ਧਿਰ ਦੀ ਖ਼ੁਸ਼ਾਮਦ ਕੀਤਿਆਂ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਨਹੀਂ ਹੁੰਦੀ । (ਕਿਸੇ ਦੀ ਸਾਹਿਬੀ ਮੰਨਣ ਜਿਹੀ ਅਬੇ ਤਬੇ ਦੀ ਸਾਹਿਬੀ ਜਾਂ ਚਾਕਰੀ ਮੰਨ ਲੈਣੀ ਇਉਂ ਹੈ ਜਿਵੇਂ ਪੱਤਰ ਦੀ ਬੇੜੀ ਵਿਚ ਸਵਾਰ ਹੋਣਾ, ਤੇ ਜੋ ਮਨੁੱਖ ਇਸ) ਪੱਥਰ ਦੀ ਬੇੜੀ ਵਿਚ ਸਵਾਰ ਹੁੰਦਾ ਹੈ, ਉਹ (ਨਿਸਚੇ ਹੀ ਸੰਸਾਰ-) ਸਮੁੰਦਰ ਵਿਚ ਡੁੱਬ ਜਾਂਦਾ ਹੈ। ੪ ।**

(ਪਰਮਾਤਮਾ ਦੇ ਨਾਮ ਦਾ ਸੌਦਾ ਕਰਨ ਵਾਸਤੇ) ਜੇ ਆਪਣਾ ਮਨ ਤੇ ਸਿਰ (ਗੁਰੂ ਅੱਗੇ) ਵੇਚ ਦੇਈਏ (ਭਾਵ ਆਪਣੀ ਅਕਲ ਦਾ ਮਾਣ ਤਿਆਗ ਦੇਈਏ ਅਤੇ) ਗੁਰੂ ਦੀ ਮਤਿ ਰਾਹੀਂ ਆਪਣਾ ਹਿਰਦਾ-ਘਰ ਭਾਲ ਕੇ (ਆਪਣੇ ਅੰਦਰੋਂ ਹੀ) ਨਾਮ ਪਦਾਰਥ ਪਛਾਣ ਲਈਦਾ ਹੈ।੫। ਹਰ ਕੋਈ ਜਨਮ ਦੇ ਗੇੜ ਦੇ ਜ਼ਿਕਰ ਕਰਦਾ ਹੈ (ਭਾਵ, ਮਨ ਮਰਨ ਦੇ ਗੇੜ ਵਿਚ ਪੈਣ ਤੋਂ ਡਰਦਾ ਹੈ ਪਰ ਇਹ ਜਨਮ ਮਰਣ ਦਾ ਚੱਕਰ) ਕਰਤਾਰ ਨੇ ਆਪ ਹੀ ਬਣਾਇਆ ਹੈ। ਜਿਹੜੇ ਜੀਵ ਆਪਾ ਭਾਵ ਗੁਆ ਕੇ (ਮਾਇਆ ਦੇ ਮੋਹ ਵਲੋਂ ) ਮਰ ਜਾਂਦੇ ਹਨ ਉਨ੍ਹਾਂ ਨੂੰ ਇਹ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ।੬।

(ਜੀਵ ਦੇ ਆਪਣੇ ਹੀ ਕੀਤੇ ਹੋਏ ਪਿਛਲੇ ਕਰਮਾ ਤੋਂ ਬਣੇ ਸੰਸਕਾਰਾਂ ਅਨੁਸਾਰ) ਧੁਰੋਂ ਹੀ ਜਿਹੜੀ ਕਾਰ ਕਰਨ ਦਾ ਹੁਕਮ(-ਰੂਪੀ ਲੇਖ ਲਿਖਿਆ) ਹੁੰਦਾ ਹੈ ਜੀਵ ਉਹੀ ਕਾਰ ਕਰਦਾ ਹੈ, (ਪਰ ਇਹ ਲੇਖ ਬਦਲੇ ਵੀ ਜਾ ਸਕਦੇ ਹਨ) ਜੇ ਜੀਵ ਆਪਣਾ ਮਨ ਗੁਰੂ ਦੇ ਹਵਾਲੇ ਕਰ ਕੇ ਪ੍ਰਭੂ-ਚਰਨਾਂ ਵਿਚ ਟਿਕ ਜਾਏ (ਤਾਂ ਇਸ ਦਾ ਇਤਨਾ ਉੱਚਾ ਆਤਮਕ ਜੀਵਨ ਬਣ ਜਾਂਦਾ ਹੈ ਕਿ.) ਕੋਈ ਵੀ ਉਸ ਦਾ ਮੁੱਲ ਨਹੀਂ ਪਾ ਸਕਦਾ । (ਇਹ ਸਾਰੇ ਜੀਵ ਉਸ ਪਰਮਾਤਮਾ ਦੇ ਆਪਣੇ ਹੀ ਬਣਾਏ ਹੋਏ ਰਤਨ ਹਨ) ਉਹ ਮਾਲਕ ਆਪ ਹੀ ਇਨ੍ਹਾਂ ਰਤਨਾਂ ਦੀ ਪਰਖ ਕਰਦਾ ਹੈ ਤੇ ਆਪ ਹੀ ਇਨ੍ਹਾਂ ਦਾ ਮੁੱਲ ਪਾਉਂਦਾ ਹੈ। ਹੇ ਨਾਨਕ ! ਜਿਸ ਮਨੁੱਖ ਦੇ ਮਨ ਵਚ ਮਾਲਕ-ਪ੍ਰਭੂ ਵੱਸ ਪਏ ਉਸ ਨੂੰ ਸਦੀਵੀ ਇੱਜ਼ਤ ਦੀ ਬਖ਼ਸ਼ਸ਼ ਹੋ ਜਾਂਦੀ ਹੈ॥੭॥

ਉਪਰੋਕਤ ਗੁਰੂ ਸ਼ਬਦ ਵਿਚ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਵਿਸ਼ਵਾਸ਼ ਦ੍ਰਿੜ ਕਰਾਉਣ ਦੇ ਨਾਲ ਅਸਾਂ ਇਹ ਵੀ ਸਮਝ ਲਿਆ ਹੈ ਕਿ ਗੁਰਦੇਵ ਜੀ ਨੇ 'ਸਾਹਿਬ' ਪਦ ਅਕਾਲ ਪੁਰਖ ਲਈ ਵਰਤਿਆ ਹੈ । ਫਿਰ ਚੌਥੀ ਪੰਗਤੀ ਵਚ ਸਤਿਗੁਰੂ

ਜੀ ਨੇ ਇਹ ਵੀ ਸਮਝਾ ਦਿੱਤਾ ਕਿ ਪਰਮਾਤਮਾ ਤੋ ਬਿਨਾ ਕਿਸੇ ਹੋਰ ਦੀ ਚਾਕਰੀ ਅਥਵਾ ਸਾਹਿਬੀ ਤੇ ਵਿਸ਼ਵਾਸ਼ ਕਰ ਬੈਠਣਾ ਪੱਥਰ ਦੀ ਬੇੜੀ ਤੇ ਸਵਾਰ ਹੋ ਜਾਣ ਵਾਲੀ ਮੂਰਖਤਾਈ ਹੈ। ਅਜੇਹੇ ਭਰਮੀ ਦੁਬਾਜਰੇ ਮਨੁੱਖ, ਵਿਕਾਰਾਂ ਭਰੇ ਸੰਸਾਰ ਸਮੁੰਦਰ ਦੀ ਵਿਕਾਰ-ਲਹਿਰਾਂ ਵਿਚ ਡੁੱਬ ਨਿਬੜਦੇ ਹਨ।

ਇਸ ਉਪਰੋਕਤ ਗੁਰੂ ਸ਼ਬਦ ਵਿਚ ਸਾਨੂੰ "ਅਬੇ ਤਬੇ ਕੀ ਚਾਕਰੀ" ਤੋਂ ਵਰਜਿਆ ਹੈ ਤੇ ਹੁਣ ਇਸ ਅਗਲੇ ਪਾਵਨ ਸ਼ਬਦ ਵਿਚ, ਬੜੇ ਪਿਆਰ ਨਾਲ ਸਾਨੂੰ ਦ੍ਰਿੜ ਕਰਾਉਣ ਦਾ ਯਤਨ ਕੀਤਾ ਹੈ ਕਿ ਅਸੀਂ ਕੇਵਲ ਇੱਕ ਅਕਾਲਪੁਰਖ ਤੋਂ ਬਿਨਾਂ ਕਿਸੇ ਦੂਜੇ ਦੀ ਕਦੇ ਵੀ ਮੁਥਾਜੀ ਨਾ ਕਰੀਏ।

੨੨- **ਆਸਾ ਮਹਲਾ ੧॥ ਲੇਖ ਅਸੰਖ ਲਿਖਿ ਲਿਖਿ ਮਾਨੁ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ॥ ਕਥਨੀ ਬਦਨੀ ਪੜਿ ਪੜਿ ਭਾਰੁ ਲੇਖ ਅਸੰਖ ਅਲੇਖੁ ਅਪਾਰੁ ॥੧॥ ਐਸਾ ਸਾਚਾ ਤੂੰ ਏਕੋ ਜਾਣੁ ॥ ਜੰਮਣੁ ਮਰਣਾ ਹੁਕਮੁ ਪਛਾਣੁ ॥੧॥ ਰਹਾਉ॥ ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ ਨਾਮੁ ਸਮ੍ਹਾਲਿ ॥ ਗੁਰੁ ਸੁਖਦਾਤਾ ਅਵਰੁ ਨ ਭਾਲਿ ॥ ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥੨॥ ਸਬਦਿ ਮਰੈ ਤਾਂ ਏਕ ਲਿਵ ਲਾਏ ॥ ਅਚਰੁ ਚਰੈ ਤਾਂ ਭਰਮੁ ਚੁਕਾਏ ॥ ਜੀਵਨ ਮੁਕਤੁ ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ ਤ ਸਚਿ ਸਮਾਏ ॥੩॥ ਜਿਨਿ ਧਰ ਸਾਜੀ ਗਗਨੁ ਅਕਾਸੁ ॥ ਜਿਨਿ ਸਭ ਥਾਪੀ ਥਾਪਿ ਉਥਾਪਿ ॥ ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ ਬਖਸੇ ਆਪਿ ॥੪॥ ਤੂ ਪੂਰੁ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥ ਸੁਖੁ ਮਾਨੈ ਭੇਟੈ ਗੁਰ ਪੀਰੁ ॥ ਏਕੋ ਸਾਹਿਬੁ ਏਕੁ ਵਜੀਰੁ ॥੫॥...੮॥੩॥**{੪੧੧}

**ਪਹਿਲਾਂ**, ਗੁਰੂ ਸ਼ਬਦ ਦੇ ਕੇਂਦਰੀ ਭਾਵ ਨੂੰ ਸਮਝਾ ਰਹੀ ਰਹਾਉ ਦੀ ਤੁਕ:-

**ਅਰਥ**:-(ਹੇ ਭਈ !) ਏਹੋ ਜਿਹਾ (ਕਸੇ ਵੀ ਲੇਖੇ ਵਿੱਚ ਨਾ ਆਉਣ ਵਾਲਾ ਅਲੇਖ) ਤੇ ਸਦਾ ਕਾਇਮ ਰਹਿਣ ਵਾਲਾ ਸਚੁ, ਤੂੰ ਕੇਵਲ ਇਕ ਪ੍ਰਭੂ-ਦਾਤਾਰ ਨੂੰ ਹੀ ਜਾਣ (ਬਾਕੀ ਸਾਰਾ ਜਗਤ ਜੰਮਣ ਮਰਨ ਦੇ ਗੇੜ ਵਿਚ ਹੈ ਤੇ ਇਹ) ਜੰਮਣਾ ਮਰਨਾ ਵੀ ਤੂੰ (ਕਿਸੇ ਮਨੁੱਖ ਦੇ ਵੱਸ ਵਿਚ ਨਹੀਂ ਸਗੋਂ ) ਉਸੇ ਪਰਮਾਤਮਾ ਦਾ ਹੀ ਹੁਕਮ ਸਮਝ ।੧।ਰਹਾਉ।

ਉਪਰੋਕਤ ਵਿਚਾਰ ਅਧੀਨ ਨਿਰਣੇ ਲਈ ਸਾਡੇ ਨਿਆਰੇ ਗੁਰਦੇਵ ਜੀ ਦਾ ਏਨਾ ਫ਼ੁਰਮਾਨ ਹੀ ਕਾਫ਼ੀ ਹੈ, ਪਰ ਅਸਾਂ ਹੋਰ ਵੀ ਖੁਲ੍ਹੀ ਗੁਰਬਾਣੀ-ਵਿਚਾਰ ਕਰਨੀ ਇਸ ਲਈ ਜ਼ਰੂਰੀ ਸਮਝੀ ਹੈ, ਕਿਉਂਕਿ ਅੱਜ ਅਸੀਂ ਬ੍ਰਾਹਮਣ ਵਾਦ ਵਿਚ ਏਡੀ ਬੁਰੀ ਤਰ੍ਹਾਂ ਫਸੇ ਹੋਏ ਹਾਂ ਕਿ, ਬ੍ਰਾਹਮਣੀ ਵਿਚਾਰ ਵਿਚੋਂ ਬਾਹਰ ਆ ਕੇ ਗੁਰੂ ਬਾਣੀ ਨਾਲ ਜੁੜ ਜਾਣਾ ਸਾਡੇ ਲਈ ਸੌਖੀ ਗੱਲ ਨਹੀਂ ਰਹੀ ਹੋਈ। ਸੋ ਆਉ ਰਹਿੰਦੇ ਗੁਰੂ ਸ਼ਬਦ ਦੀ ਵਿਚਾਰ ਨਾਲ ਜੁੜੀਏ :--

(ਪਰਮਾਤਮਾ ਦੇ ਸਰੂਪ ਬਾਰੇ) ਅਨਗਿਣਤ (ਵਿਚਾਰ ਭਰੇ) ਲੇਖ, ਲਿਖ ਲਿਖ ਕੇ (ਲਿਖਣ ਵਾਲਿਆਂ ਦੇ ਮਨ ਵਿਚ ਆਪਣੀ ਵਿਦਿਆ ਤੇ ਵਿਚਾਰ ਸ਼ਕਤੀ ਦਾ) ਮਾਣ ਹੀ ਪੈਦਾ ਹੁੰਦਾ ਹੈ। ਬੇਸ਼ੱਕ ਅਣਗਿਣਤ ਲੇਖ ਲਿਖੇ ਜਾਣ, ਪਰਮਾਤਮਾ ਦਾ ਸਰੂਪ ਬਿਆਨ ਤੋ ਲਿਖਣ ਤੋਂ ਪਰੇ ਹੈ ਉਸ ਦੇ ਗੁਣਾ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਉਸ ਦੇ ਗੁਣ ਕਹਿਣ ਨਾਲ ਬੋਲਣ ਨਾਲ ਤੇ ਮੁੜ ਮੁੜ ਕੇ ਪੜ੍ਹਨ ਨਾਲ ਵੀ (ਮਨ ਉੱਤੇ ਹਉਮੈ ਦਾ) ਭਾਰ (ਹੀ ਵਧਦਾ) ਹੈ । (ਪਰ ਹਾਂ) ਜੇ ਮਨੁੱਖ ਦਾ ਮਨ ਪਰਮਾਤਮਾ ਦੀ ਯਾਦ ਵਿਚ ਗਿੱਝ ਜਾਵੇ, ਜੇ (ਮਨੁੱਖ ਦੀ) ਸੁਰਤਿ ਵਿਚ ਸਦਾ ਥਿਰ-ਪ੍ਰਭੂ (ਟਿਕ ਜਾਏ) ਤਾਂ ਬੱਸ ! ਇਹੀ ਹੈ ਅਸਲ ਲੇਖ (ਜੋ ਉਸ ਨੂੰ ਪਰਵਾਨ ਹੈ)।੧। (ਹੇ ਭਾਈ ਉਸ ਸਦਾ-ਥਿਰ ਪਰਮਾਤਮਾ ਨੂੰ ਵਿਸਾਰ ਕੇ) ਮਾਇਆ ਦੇ ਮੋਹ ਦੇ ਕਾਰਨ ਜਗਤ, ਮੌਤ ਦੇ ਸਹਿਮ ਵਿਚ ਬੱਝਾਂ ਪਿਆ ਹੈ। ਪਰਮਾਤਮਾ ਦੇ ਨਾਮ ਦੀ ਸੰਭਾਲ ਤੋਂ ਕੇ ਬੱਝਾ ਛੁੱਟ ਸਕਦਾ ਹੈ। (ਹੇ ਭਾਈ !) ਆਤਮਕ ਸੁਖਾਂ ਦਾ ਦਾਤਾ ਅਤੇ ਲੋਕ ਪਰਲੋਕ ਵਿਚ ਤੇਰੇ ਨਾਲ ਨਿਭ ਸਕਣ ਵਾਲਾ ਇਹ ਨਾਮ, (ਗੁਰੂ ਦੀ ਰਾਹੀਂ ਮਿਲਦਾ ਹੈ) ਇਹ ਦਾਤ ਦੇਣ ਵਾਲਾ ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਲੱਭਦਾ ।੨। (ਮਾਇਆ ਦੇ ਮੋਹ ਵਿਚ ਫਸਿਆ ਇਹ ਜੀਵ, ਨਾਮ ਵਿਚ ਜੁੜੇ ਕਿਵੇ?) ਨਾਮ ਵਿਚ ਸੁਰਤਿ ਤਦ ਹੀ ਜੁੜਦੀ ਹੈ ਜਦੋਂ ਇਹ ਜੀਵ ਗੁਰ-ਸ਼ਬਦ-ਵਿਚਾਰ ਰਾਹੀਂ (ਮੋਹ ਵਲੋਂ) ਮਰ ਜਾਵੇ। (ਭਾਵ, ਮਾਇਆ ਦਾ ਮੋਹ ਦਾ ਪ੍ਰਭਾਵ ਆਪਣੇ ਉੱਤੇ ਕਦੇ ਨਾ ਪੈਣ ਦੇਵੇ)। ਮਾਇਆ ਵਾਲੀ ਮਨ ਦੀ ਭਟਕਣਾ ਜੀਵ ਤਦ ਹੀ ਮਕਾ ਕਰ ਸਕਦਾ ਹੈ ਜਦ (ਗੁਰੂ-ਸ਼ਬਦ-ਵਿਚਾਰ ਦੁਆਰਾ ਕਾਮਾਦਿਕ ਪੰਜਾਂ ਵਿਕਾਰਾਂ ਦੇ ) ਨਾ ਮੁਕਾਏ ਜਾ ਸਕਣ ਵਾਲੇ ਟੋਲੇ (ਦੇ ਪ੍ਰਭਾਵ ਨੂੰ ਮੁਕਾ ਦੇਵੇ। ਜੀਵਨ ਨੂੰ ਵਿਕਾਰਾਂ ਤੋਂ ਮੁਕਤੀ ਦਿਵਾਉਣ ਵਾਲੇ ਪ੍ਰਭੂ-ਨਾਮ ਵਿਚ ਉਹੀ ਲੀਨ ਹੋ ਸਕਦਾ ਹੈ ਜਿਹੜਾ ਗੁਰੂ ਦੇ ਸਨਮੁਖ ਰਿਹੰਦਾ ਹੈ (ਭਾਵ ਗੁਰੂ ਦੀ ਸਿੱਖਿਆ ਅਨੁਸਾਰ ਜੀਵਨ ਦੀ ਘਾੜਤ ਘੜਦਾ ਰਹਿਣ ਵਾਲਾ ਗੁਰਮੁਖ ਹੀ ਪ੍ਰਭੂ-ਨਾਮ ਵਿਚ ਸਮਾ ਸਕਦਾ ਹੈ) ।੩। ਉਸੇ ਪਰਮਾਤਮਾ ਨੇ ਹੀ ਇਹ ਧਰਤੀ ਆਕਾਸ਼ ਆਦਿਕ ਰਚੇ ਹਨ ਜਿਸ ਨੇ ਸਾਰੀ ਸ੍ਰਿਸ਼ਟੀ ਰਚੀ ਹੈ, ਜੋ ਰਚ ਕੇ ਨਾਸ ਕਰਨ ਦੇ ਵੀ ਸਮਰੱਥ ਹੈ। ਫਿਰ, ਸਭ ਦੇ ਅੰਦਰ ਵੀ ਉਹ ਆਪ ਹੀ ਆਪ ਵਿਆਪਕ ਹੈ। ਉਹ ਆਪ ਹੀ (ਸਭ ਜੀਵਾਂ ਤੇ) ਬਖ਼ਸ਼ਸ਼ਾਂ ਕਰਦਾ ਹੈ। (ਅਜੇਹੀਆਂ ਬੇਅੰਤ ਬਖ਼ਸ਼ਸ਼ਾਂ ਕਰਨ ਵਿਚ ਉਹ) ਕਿਸੇ ਹੋਰ ਦੀ (ਕਥਿਤ ਦੇਵੀ-ਦੇਵਤਿਆਂ ਸਮੇਤ, ਲਿਖਾਰੀ ਦੇ ਸਾਹਿਬ ਬੁੱਢਾ ਜੀ, ਜਾਂ ਅਜੋਕੇ ਕਿਸੇ ਸਾਧ-ਸੰਤ-ਗ੍ਰੰਥੀ ਆਦਿਕ ਕਿਸੇ ਦੀ) ਸਲਾਹ ਨਹੀਂ ਲੋੜਦਾ ।੪। (ਹੇ ਰੱਬ ਜੀ !) ਤੂੰ ਆਪ ਹੀ, ਇਹ ਭਰਿਆ ਹੋਇਆ (ਸੰਸਾਰ) ਸਮੁੰਦਰ ਹੈ, ਤੂੰ ਆਪ ਹੀ ਇਸ ਵਿੱਚ ਮਾਂਣਕ-ਹੀਰਾ ਹੈ, ਤੂੰ ਪਵਿਤ੍ਰ-ਸਰੂਪ ਹੈਂ ਅਤੇ ਸਦਾ-ਥਿਰ ਰਹਿਣ ਵਾਲਾ ਹੈ, ਤੇ ਸਾਰੇ ਗੁਣਾ ਦਾ ਖ਼ਜ਼ਾਨਾ ਹੈਂ। ਤੂੰ ਆਪ ਹੀ (ਕੇਵਲ ਮਾਤ੍ਰ) ਸਾਹਿਬ-ਮਾਲਕ-ਬਾਦਸ਼ਾਹ ਹੈ ਅਤੇ ਆਪ ਹੀ ਆਪਣਾ (ਸਲਾਹ-ਕਾਰ) ਵਜ਼ੀਰ ਹੈਂ। ਜਿਸ ਮਨੁੱਖ ਨੂੰ (ਤੇਰੀ ਮਿਹਰ ਨਾਲ) ਗੁਰੂ-ਪੀਰ ਮਿਲ ਪੈਂਦਾ ਹੈ, ਉਹ (ਤੇਰੇ ਮਿਲਾਪ ਦਾ ਆਤਮਕ) ਆਨੰਦ ਮਾਣਦਾ ਹੈ ।੫।

ਸਤਿਗੁਰ ਨਾਨਕ ਨਾਨਕ ਸਾਹਿਬ ਜੀ ਦੇ ਹੀ ਆਪਣੇ ਤੀਜੇ ਸਰੂਪ ਸਮੇਂ ਦੇ ਇਹ ਬਚਨ ਵੀ ਕਿਵੇਂ ਅੱਖੋਂ ਪਰੋਖੇ ਕੀਤੇ ਜਾ ਸਕਦੇ ਹਨ, " **ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥ ਵਾਹੁ ਮੇਰੇ ਸਾਹਿਬਾ**

**ਵਾਹੁ ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥ ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥ ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥..੩੪॥-੧॥੩॥**{੭੬੬} ਕਿਸੇ ਵੀ ਨਾਸਵੰਤ ਜੀਵ ਦੀ ਉਸਤਤਿ ਕਰਨ ਤੋਂ ਸਪੱਸ਼ਟ ਸ਼ਬਦਾਂ ਵਿਚ ਵਰਜ ਕੇ, ਸਤਿਗੁਰੂ ਜੀ ਦੀ ਸਿਖਿਆ ਅਨੁਸਾਰ, ਕਾਂਇਮ ਦਾਇਮ ਉਸੇ ਇਕ ਨਿਰਭੈ ਪਰਮਾਂਤਮਾ ਦੀ ਹੀ ਸਿਫ਼ਤਿ ਸਾਲਾਹ ਕਰਨਾ ਸਿਖਾਇਆ ਹੈ। ਨਾਸਵੰਤ ਜਗਤ ਦੀ ਅਥਵਾ ਸਦਾ ਅਟੱਲ ਪ੍ਰਭੂ ਦੇ ਥਾਂ, ਮਰ ਮਿਟਣ ਵਾਲੇ ਕਿਸੇ ਜੀਵ ਦੀ ਦੋਸਤੀ ਤੇ ਭਰੋਸਾ ਕਰ ਬਹਿਣਾ ਮਨਮੁਖਤਾਈ ਹੈ, ਜੋ ਅੰਤ ਭਿਆਨਕ ਦੁਖਾਂ ਦਾ ਕਾਰਨ ਬਣਦੀ ਹੈ। **ਧਿਆਨ** ਰਹੇ ਕਿ, ਆਮ ਬੋਲੀ ਵਿਚ ਮਨੁੱਖ ਵਾਸਤੇ **'ਸਾਹਿਬ'** ਭਾਵ **'ਮਾਲਕ'** ਪੱਦ ਦੀ ਵਰਤੋਂ, ਅੰਗਰੇਜ਼ੀ ਰਾਜ ਦੀ ਦੇਣ ਹੈ। ਜੋ ਨਿਰਸੰਦੇਹ ਗ਼ੁਲਾਮੀ ਦੀ ਨਿਸ਼ਾਨੀ ਸੀ। ਪਰ ਮਗਰੋਂ ਇਹ ਪਦ ਇੱਜ਼ਤ ਸਨਮਾਨ ਦਾ ਪ੍ਰਤੀਕ ਸਮਝਿਆ ਜਾਣ ਲੱਗ ਪਿਆ ਜੋ ਗੁਰਮਤਿ ਵਿਰੋਧੀ ਕੋਝਾ ਭਰਮ-ਕਰਮ ਹੈ। ਅਸਾਂ ਪੈ ਚੁੱਕੇ ਇਸ ਰਿਵਾਜ ਮਗਰ ਨਹੀ ਜਾਣਾ, ਸਗੋਂ ਉਸੇ ਸਤਿਗੁਰੂ ਜੀ ਤੋਂ ਮਿਲਦੀਆਂ ਸੇਧਾਂ ਅਨੁਸਾਰ ਹੀ ਜੀਵਨ ਬਣਾਉਣਾ ਹੈ ਜਿਹੜੇ ਪੂਰਨ ਗੁਰਦੇਵ ਜੀ ਹੋਰ ਵੀ ਕਈ ਪ੍ਰਚਲਤ ਰਸਮਾ ਰਿਵਾਜਾਂ ਤੋਂ ਵਰਜ ਰਹੇ ਹਨ।

ਪੰਚਮ ਪਾਤਸ਼ਾਹ ਜੀ ਦੇ ਮੁਖਾਰਬਿੰਦ ਤੋਂ ਬਾਬਾ ਬੁੱਢਾ ਜੀ ਨੂੰ ਸਾਹਿਬ ਅਖਵਾਇਆ ਪੜ੍ਹ ਕੇ ਸਨਮਾਨ ਯੋਗ ਵੇਦਾਂਤੀ ਨੂੰ ਕੋਈ ਇਤਰਾਜ਼ ਨਾ ਹੋਣਾ, ਬਹੁਤਾ ਹੈਰਾਨਕੁਨ ਇਸ ਕਰਕੇ ਹੈ, ਕਿਉਂਕਿ ਵੇਦਾਂਤੀ ਜੀ ਕਈ ਸਾਲ ਦੇਸ਼ ਵਿਦੇਸ਼ਾਂ ਵਿਚ ਫਿਰ ਕੇ ਸੰਗਤਾਂ ਨੂੰ ਗੁਰਬਾਣੀ ਦਾ ਸ਼ੁੱਧ ਉਚਾਰਨ ਅਤੇ ਅਰਥ ਸਮਝਾਉਣ ਦੀ ਸੇਵਾ ਤੇ ਲੱਗੇ, ਧਰਮ ਪਰਚਾਰ ਕਮੇਟੀ ਦੇ, ਨੇਤਰ-ਹੀਨ ਮੈਂਬਰ, ਗਿਆਨੀ ਮੈਵਾ ਸਿੰਘ ਜੀ ਦੀ ਸਹਾਇਤਾ ਕਰਨ ਦੀ ਸੇਵਾ ਨਿਭਾਉਂਦੇ ਰਹੇ ਹੋਣ ਤੋਂ ਗੁਰਮਤਿ ਗੁਰਬਣੀ ਦੇ ਬੜੇ ਗਿਆਤਾ ਹੋ ਚੁੱਕੇ ਮੰਨੇ ਗਏ ਹਨ । ਸ੍ਰੀ ਦਰਬਾਰ ਸਾਹਿਬ ਦੇ **ਗ੍ਰੰਥੀ** "ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ' ਇਸ 'ਗੁਰਬਿਲਾਸ ਪਾਤਸ਼ਾਹੀ ੬' ਪੁਸਤਕ, ਨੂੰ ਪੰਥ ਲਈ ਧਰਮ-ਪੁਸਤਕ ਬਣਾਉਣ ਵਿਚ ਹੋ ਰਹੀ ਸਫ਼ਲਤਾ ਦੀ ਖ਼ੁਸ਼ੀ ਵਿਚ, ਇਹ ਵੀ ਭੁੱਲ ਗਏ ਸਨ ਕਿ, ਪੰਚਮ ਸਤਿਗੁਰੂ ਜੀ, ਆਪਣੇ ਨਾਨਾ ਜੀ, (ਤੀਸਰੇ ਸਤਿਗੁਰੂ ਨਾਨਕ, ਗੁਰੂ ਅਮਰਦਾਸ ਜੀ) ਦੇ ਇਸ ਫ਼ੁਰਮਾਨ ਨੂੰ ਕਦੇ ਨਹੀਂ ਸਨ ਭੁੱਲ ਸਕਦੇ-"**ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ॥**" ਭਾਵ, ਕਿਸੇ ਭਰਮ ਵਿਚ ਪੈ ਕੇ, ਇਹ ਨਹੀਂ ਭੁੱਲਣਾ ਹੋਵੇਗਾ ਕਿ, ਸੱਚਾ ਸਾਹਿਬ-ਮਾਲਕ ਕੇਵਲ ਇਕ ਅਕਾਲ ਪੁਰਖ ਹੀ ਹੈ। ਸੋ ਗੁਰਦੇਵ ਜੀ ਗੁਰੂ ਘਰ ਦੇ ਅਨਿਨ ਸੇਵਕ ਬਾਬਾ ਬੁੱਢਾ ਜੀ ਲਈ ਸਾਹਿਬ ਪਦ ਕਦੇ ਨਹੀਂ ਸਨ ਵਰਤ ਸਕਦੇ ਅਤੇ ਨਾਲ ਹੀ ਇਹ ਵੀ ਅਟੱਲ ਸਚਾਈ ਹੈ, ਗੁਰੂ ਨਾਨਕ ਜੀ ਦੇ ਦੁਆਰੇ ਦਾ ਨਿਸ਼ਕਾਮ ਸੇਵਕ, ਸਤਿਹੁਰੂ ਜੀ ਦਾ ਅਨਿਨ ਭਗਤ, ਗੁਰਮਤਿ ਦੇ ਸਤਿਗੁਰੂ ਨਾਨਾਕ ਸਾਹਿਬ ਜੀ ਤੋਂ ਨਿਰੰਤਰ ਗੁਰੂ-ਸੰਗਤਿ ਵਿਚ ਰਹਿੰਣ ਦੇ ਫਲ ਸਰੂਪ ਗਰਮਤਿ-ਗਿਆਨ ਦੇ ਪੂਰਨ ਗਿਆਤਾ, ਬਾਬਾ ਬੁੱਢਾ ਜੀ, ਅਕਾਲਪੁਰਖ ਜੀ ਦੇ ਥਾਂ ਆਪਣੇ ਆਪ ਨੂੰ "ਸਹਿਬ" ਅਖਵਾਉਣਾ ਕਿਸੇ ਵੀ ਹਾਲਤ ਵਿਚ ਨਹੀਂ ਸਨ ਝੱਲ ਸਕਦੇ। ਕਿਡੇ ਦੁੱਖ ਦੀ ਗੱਲ ਹੈ ਕਿ ਸ੍ਰੀ ਦਰਬਾਰ ਸਾਹਿਬ ਦੇ ਸੀਨੀਅਰ ਗ੍ਰੰਥੀ ਸਿੰਘ ਹੁੰਦੇ ਹੋਏ ਸਨਮਾਨ ਯੋਗ ਵੇਦਾਂਤੀ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈਣੀ ਵੀ ਭੁੱਲ ਗਏ ?

ਦਾਸਰੇ ਦੀ ਉਮਰ ਦਾ ਵਧੀਆ ਹਿੱਸਾ ਪੁਲੀਸ ਦੀ ਨੌਕਰੀ ਵਿਚ ਗੁਆਚ ਚੁੱਕਾ ਸੀ । ਫਿਰ ਵੀ ਸਤਿਗੁਰੂ ਜੀ ਦੇ ਇਸ ਨਿਮਾਣੇ ਦਾਸਰੇ ਨੇ, ਕੇਵਲ ਜਪੁ ਸਾਹਿਬ ਜੀ ਦੀ ਚੌਥੀ ਪਉੜੀ ਦੀ ਵਿਚਾਰ ਤੋਂ ਹੀ ਯਕੀਨ ਬਣਾ ਲਿਆ, ਕਿ, ਗੁਰਮਤਿ ਵਿਚ **'ਸਾਹਿਬ'** ਪਦ ਕੇਵਲ ਅਕਾਲ ਪੁਰਖ ਜੀ ਲਈ ਹੀ ਪਰਵਾਨ ਹੈ। ਇਸੇ ਹੀ ਵਿਸ਼ਵਾਸ਼ ਤੋਂ ਹੋਰ ਚੰਗੀ ਤਰ੍ਹਾਂ ਤਸੱਲੀ ਕਰਨ ਲਈ ਦਾਸ ਨੇ ਬੜੀ ਕਰੜੀ ਮਿਹਨਤ ਨਾਲ ਗੁਰੂ ਬਾਣੀ ਵਿਚੋਂ ਪੜਤਾਲ ਕਰਨੀ ਅਰੰਭ ਕਰ ਦਿੱਤੀ। ਜਿਸ ਤੋਂ ਸਿੱਧ ਹੋ ਹੁੰਦਾ ਗਿਆ ਕਿ, ਗੁਰਬਾਣੀ ਵਿੱਚ 'ਸਹਿਬ' ਪਦ ਦੀ ਵਰਤੋਂ ਕੇਵਲ ਅਤੇ ਕੇਵਲ ਅਕਾਲਪੁਰਖ ਵਾਸਤੇ ਹੀ ਕੀਤੀ ਹੋਈ ਹੈ। ਦਾਸ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਵਿਚੋਂ 'ਸਾਹਿਬ' ਪਦ ਦੀ ਵਰਤੋਂ ਵਾਲੇ ਗੁਰੂ ਸ਼ਬਦਾਂ ਦੀ ਸੂਚੀ ਤਿਆਰ ਕਰਨ ਦਾ ਉੱਦਮ ਕਰ ਲਿਆ । ਕਮਜ਼ੋਰ ਅਤੇ ਜਕਰਜਰੀ ਸਿਹਤ ਵਾਲਾ ਇਹ ਨਿਮਾਣਾ ਦਾਸਰਾ ਬੜੀ ਲਗਨ ਨਾਲ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਕੇਵਲ ੮●● ਅੰਕ ਤੱਕ ਦੀ ਪੜਤਾਲ ਤੋਂ ਸੂਚੀ ਤਿਆਰ ਕਰ ਸਕਿਆ ਹੈ ਜੋ ਪਾਠਕਾਂ ਦੀ ਜਾਣਕਾਰੀ ਲਈ ਟੂਕ ਵਿੱਚ ਵੀ ਹਾਜ਼ਰ*। ਮੱਧ ਤੋਂ ਵੱਧ ਕੀਤੀ ਪੜਤਾਲ ਤੋਂ ਪ੍ਰਾਪਤ ਸਿੱਟੇ ਤੇ, ਪੰਖੀ-ਅੱਖ ਝਾਤੀ ਲਈ ਸੰਖੇਪ ਸ਼ਬਦਾਂ ਵਿਚ- ਸਤਿਗੁਰੂ ਨਾਨਕ ਸਾਹਿਬ (ਪ੍ਰਥਮ ਸਰੂਪ) ਤੋਂ ਪੰਚਮ ਪਾਤਸ਼ਾਹ ਜੀ ਤੱਕ ਲਿਖੇ, **'ਸਾਹਿਬ'** ਪੱਦ ਦੀ ਵਰਤੋਂ ਵਾਲੇ ਗੁਰੂ ਸ਼ਬਦਾਂ ਦਾ ਕਰਮਵਾਰ ਵੇਰਵਾ ਇਸ ਪ੍ਰਕਾਰ ਹੈ :-

ਸਤਿਗੁਰੂ ਨਾਨਕ ਸਾਹਿਬ ਮਹਲਾ ੧ = ੬੭
" " " " " " ਮਹਲਾ ੨ = ੨
" " " " " " ਮਹਲਾ ੩ = ੨੪

“ “ “ “ “ “ ਮਹਲਾ ੪ = ੨੨

“ “ “ “ “ “ <u>ਮਹਲਾ ੫ = ੬੯</u>

ਸ੍ਰੀ ਗੁਰੂ ਗ੍ਰੰਥ ਸਾਬਿ ਜੀ ਦੇ ੮●● ਅੰਕ ਤਕ ਪਰਮਾਤਮਾ ਵਾਸਤੇ ਕੁਲ= ੧੯੪ ਵਾਰ ਸਾਹਿਬ ਪਦ ਦੀ ਵਰਤੋਂ ? ਜਪੁ ਸਾਹਿਬ ਵਿਚ **ਰਾਮ** ਪਦ ਕੇਵਲ **ਦੋ** ਵਾਰ, ਪਰ **ਸਾਹਿਬ** ਪਦ ਦੀ ਵਰਤੋਂ **ਚਾਰ** ਵਾਰ ਕੀਤੀ ਮਿਲਦੀ ਹੈ। ਇਹ ਕਦੇ ਮੰਨਿਆ ਹੀ ਨਹੀ ਜਾ ਸਕਦਾ ਕਿ ਪੰਚਮ ਪਾਤਸ਼ਾਹ ਜੀ ਨੇ ਬਾਬਾ ਬੁੱਢਾ ਜੀ ਨੂੰ ਸਾਹਿਬ ਕਹਿ ਕੇ ਸੰਬੋਧਨ ਕੀਤਾ ਹੋਵੇਗਾ।

***Foot Note:**--**ਮਹਲਾ ੧** -(੧)-ਸਾਚਾ **ਸਾਹਿਬੁ** ਸਾਚੁ ਨਾਇ ਭਾਖਿਆ ਭਾਉ ਅਪਾਰੁ ॥..॥੪॥ (੨)- ਵਡਾ **ਸਾਹਿਬੁ** ਵਡੀ ਨਾਈ ਕੀਤਾ ਜਾ ਕਾ ਹੋਵੈ ॥..॥੨੧॥ (੩)- ਵਡਾ **ਸਾਹਿਬੁ** ਊਚਾ ਥਾਉ ॥...॥੨੪॥ (੪)-ਸੋਈ ਸੋਈ ਸਦਾ ਸਚੁ **ਸਾਹਿਬੁ** ਸਾਚਾ ਸਾਚੀ ਨਾਈ ॥..॥੨੭॥ ਅੱਗੇ ਪਾਵਨ ਬਾਣੀ ਰਿਹਿਰਸ ਵਿਚ-(੫)-ਸੋਈ ਸੋਈ ਸਦਾ ਸਚੁ **ਸਾਹਿਬੁ** ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ (੬)-ਵਡੇ ਮੇਰੇ **ਸਾਹਿਬਾ** ਗਹਿਰ ਗੰਭੀਰਾ ਗੁਣੀ ਗਹੀਰਾ ॥ -(੭)-ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥- **ਸੋਹਿਲਾ**-(੮)-ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ **ਸਿਰੀਰਾਗੁ**(੯)-ਸਾਚੇ **ਸਾਹਿਬ** ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥ (੧●) -ਰੰਗਿ ਰਤਾ ਮੇਰਾ **ਸਾਹਿਬੁ** ਰਵਿ ਰਹਿਆ ਭਰਪੂਰਿ ॥ ੧ ॥ ਰਹਾਉ ॥ਸ਼ਬਦ ਨੰ:੨੫॥ (੧੧)-ਕਿਤ ਕਉ **ਸਾਹਿਬ** ਆਵਹਿ ਰੋਹਿ ॥ ਜੇ ਤੂ **ਸਾਹਿਬ** ਆਵਹਿ ਰੋਹਿ ॥ ਤੂ ਓਨਾ ਕਾ ਤੇਰੇ ਓਹਿ ॥੨॥ (੧੨)-ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥ ਜਿਉ **ਸਾਹਿਬੁ** ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥{੩੩}-**(੧੩)-ਸਿਹਿਬੁ** ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥੫॥{੯}-(੧੪)-ਸਾਚਉ **ਸਾਹਿਬੁ** ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥ ...{੧●॥- (੧੪)-ਸਚਾ **ਸਾਹਿਬੁ** ਸੇਵੀਐ ਗੁਰਮੁਖਿ ਵਸੈ ਮਨਿ ਆਇ ॥ { ੭-੨੪}-(੧੫)-ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ਰਹਾਉ॥{੧-੨੬} (੧੪)**ਵਾਰ ਸਿਰੀ ਰਗ॥ ਮਃ੩॥** ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ **ਸਾਹਿਬ** ਪ੍ਰੀਤਿ ਨ ਹੋਇ ॥ ਪਉੜੀ-੧}-(੧੬)- ਦਾਤੀ **ਸਾਹਿਬ** ਸੰਦੀਆ ਕਿਆ ਚਲੈ ਤਿਸੁ ਨਾਲਿ ॥{ਪਉ-੨} (੧੭)...ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥ ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥ <u>**ਸਾਹਿਬੁ**</u> ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥ ੫ ॥..੯॥{੫੯}-(੧੮)- ਸਾਚਉ **ਸਾਹਿਬੁ** ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥-- ੧●॥{੫੯} (੧੯)- ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥-੨{੯੩}-{੨●}- ਸਚਾ **ਸਾਹਿਬੁ** ਸਚੁ ਨਿਆਉ ਪਾਪੀ ਨਰੁ ਹਾਰਦਾ ॥{੯●}-ਵ-੧੮ -(੨੧)-ਸਚੁ ਮਿਲੈ ਮੁਖਿ ਨਾਮੁ, **ਸਾਹਿਬ** ਭਾਵਸੀ ॥ ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥ ੧੧ ॥**{੧੪੩}**-(੨੨)-ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥ ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥ ਨਾਨਕ **ਸਾਹਿਬੁ** ਮਨਿ ਵਸੈ ਸਚਾ ਨਾਵਣੁ ਹੋਇ ॥੧॥ {੧੪੬}-(੨੩)- **ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥ ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ** ॥੧॥-੧੯-{੧੪੭}-(੨੪)- ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥ ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥ ਨਾਨਕ ਹੁਕਮਿ ਚਲਾਈਐ **ਸਾਹਿਬ** ਲਗੀ ਰੀਤਿ ॥੨॥-੨੧-{੧੪੭}-(੨੫)-ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥ ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥ ੧ ॥ ਮਨ ਏਕੋ **ਸਾਹਿਬੁ** ਭਾਈ ਰੇ ॥ ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥੧॥ਰਹਾਉ॥ ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥ ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥ ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥ ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥੩॥ ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥ ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥੪॥-੪॥੧੬॥{੧੫੬}-(੨੬)-.ਮੇਰੇ **ਸਾਹਿਬਾ** ਕਉਣੁ ਜਾਣੈ ਗੁਣ ਤੇਰੇ ॥ ਕਹੇ ਨ ਜਾਨੀ ਅਉਗਣ ਮੇਰੇ ॥ ੧ ॥ ਰਹਾਉ ॥-- ੫ ॥ ੧੭ ॥{੧੫੬}-(੨੭)-ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਆਸੀਸੜੀਆ ਜਿਉ ਹੋਵੈ **ਸਾਹਿਬ** ਸਿਉ ਮੇਲੁ ॥ ੩ ॥- ੧॥੨●॥{੧੫੭}-(੨੮)- ਸੋਈ ਸੋਈ ਸਦਾ ਸਚੁ **ਸਾਹਿਬੁ** ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥.. ॥੧॥{੩੪੮}-(੨੯)- ਵਡੇ ਮੇਰੇ **ਸਾਹਿਬਾ ਗ**ਹਿਰ ਗੰਭੀਰਾ ਗੁਣੀ ਗਹੀਰਾ ॥ ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥.. ੧ ॥ {੩੪੯}-(੩●)-ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ **ਸਾਹਿਬੁ** ਸਾਚੈ ਨਾਇ ॥ ੧ ॥ ਰਹਾਉ ॥}੩੪੯}-(੩੧)-ਮੇਰੇ **ਸਾਹਿਬ** ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥- ੨੮ ॥{੩੫੭}-(੩੨)-ਤਉ ਕਾਰਣਿ **ਸਾਹਿਬਾ** ਰੰਗਿ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥ ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥ ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥ ੨ ॥ ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥ ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥ ਤੂੰ **ਸਾਹਿਬੁ** ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥੧॥੩੩॥ {੩੫੮}-(੩੩)-ਸੁਖੁ ਮਾਨੈ ਭੇਟੈ ਗੁਰ ਪੀਰੁ ॥ **ਏਕੋ ਸਾਹਿਬੁ** ਏਕੁ ਵਜੀਰੁ .. ੫ ॥.੮॥੩॥{੪੧੧}-(੩੪)-ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ ॥ ਜੇ ਤੁਧੁ ਭਾਵੈ **ਸਾਹਿਬਾ** ਤੂ ਮੈ ਹਉ ਤੈਡਾ ॥..॥੮॥-੧੪ ॥{੪੧੯}-(੩੫)-ਸਾਚੌ **ਸਾਹਿਬੁ** ਮਨਿ ਵਸੈ ਹਉਮੈ ਬਿਖੁ ਮਾਰੀ ॥..੮॥-੧੫॥{੪੧੯}-(੩੬)-**ਸਾਹਿਬੁ ਰਿਦੈ ਵਸਾਇ ਨ,** ਪਛੋਤਾਵਹੀ ॥ ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ ..੯॥੧੬॥{੪੨●}-(੩੭)- ਸਚਾ **ਸਾਹਿਬੁ** ਮਨਿ ਵਸੈ ਵਸਿਆ ਮਨਿ ਸੋਈ ॥ ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ ॥ ੩ ॥ <u>ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ</u> ॥ ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥.. ੮॥੧੭॥{੪੨●}-(੩੮)-**ਸਾਹਿਬੁ** ਮੇਰਾ ਏਕੁ ਹੈ ਅਵਰੁ ਨਹੀ ਭਾਈ ॥ ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ ॥..੮॥- ੧੮ ॥ {੪੨●}-(੩੩)- **ਸਾਹਿਬ** ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ ॥..॥੮॥- ੨● ॥{੪੨੧}-(੩੯)-ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ **ਸਾਹਿਬੁ** ਏਕੁ ਭਇਆ ॥ ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ ॥੧॥-{੪੩੨}-(੪●)-.ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥ ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ **ਸਾਹਿਬੁ** ਰਮਤੁ ਰਹੈ ॥੮॥ {੪੩੨}-(੪੧)- ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥ ਸਚੁ **ਸਾਹਿਬੋ** ਆਦਿ ਪੁਰਖੁ ਅਪਰੰਪਰੋ ਧਾਰੇ ਰਾਮ ॥ ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥..੪॥- ੩ ॥{੪੩੭}-(੪੨)-ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥ ਸਾਚਾ **ਸਾਹਿਬੁ** ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ ॥{੪੩੯}-(੪੩)- ਪਉ:ਸਚਾ **ਸਾਹਿਬੁ** ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥..੮॥{੪੬੭}-(੪੪)-..ਤੂੰ **ਸਚਾ ਸਾਹਿਬੁ** ਸਿਫਤਿ ਸੁਆਲ੍ਹਿਉ ਜਿਨਿ੧ ਕੀਤੀ ਸੋ ਪਾਰਿ ਪਇਆ ॥..੨ ॥{੪੬੯}ਪਉ-੧੨-(੪੫)-ਪਉ-:**ਸਾਹਿਬੁ** ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥..॥੧੫॥{੪੭੧}-(੪੬)-ਪਉ:- ਜਿਸ ਕੇ ਜੀਅ ਪਰਾਣ ਹਹਿ ਕਿਉ **ਸਾਹਿਬੁ** ਮਨਹੁ ਵਿਸਾਰੀਐ॥ ॥੨●॥{੪੭੪}-(੪੭)-ਪਉ:- ਜਿਤੁ ਸੇਵਿਐ ਸੁਖੁ ਪਾਈਐ ਸੋ **ਸਾਹਿਬੁ** ਸਦਾ ਸਮ੍ਾਲੀਐ ॥..॥੨੧॥{੪੭੪}-(੪੮)-..ਹਉ ਵਾਰੀ ਵੰਞਾ ਘੰਨੀਐ ਵੰਞਾ ਤਉ **ਸਾਹਿਬ** ਕੇ ਨਾਵੈ ॥੧॥ ਰਹਾਉ॥**ਸਾਹਿਬੁ ਸਫਲਿਓ** ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥ ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥ ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥ ਨਾਨਕੁ ਤੇਰਾ ਬਾਣੀਆ ਤੂ **ਸਾਹਿਬੁ** ਮੈ ਰਾਸਿ ॥..੪॥੧॥{੫੫੭}-(੪੯)-..ਵਡੇ ਮੇਰੇ **ਸਾਹਿਬਾ** ਅਲਖ ਅਪਾਰਾ ॥..੮॥੨॥{੫੬੭}-(੫●)-....**ਸਾਹਿਬੁ** ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥ .. **ਸਾਹਿਬੁ** ਸਿਮਰਿਹੁ ਮੇਰੇ ਭਾਈਹੋ ਸਭਨਾ ਇਹੁ ਪਇਆਣਾ ॥੨॥{੫੭੯}-(੫੧)-..ਰੋਵਹ ਬਿਰਹਾ ਤਨ ਕਾ ਆਪਣਾ **ਸਾਹਿਬੁ** ਸੰਮ੍ਾਲੇਹਾਂ ॥ ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥.. ॥੨॥{੫੭੯}-(੫੨)-..ਕੀਤਾ ਵੇਖੈ **ਸਾਹਿਬੁ** ਆਪਣਾ ਕੁਦਰਤਿ ਕਰੇ ਬੀਚਾਰੋ ॥..॥੪॥੨॥{੫੮●}-(੫੩)-ਸਚੜਾ **ਸਾਹਿਬੁ** ਸਚੁ ਤੂ ਸਚੜਾ ਦੇਹਿ ਪਿਆਰੋ ॥ ਰਹਾਉ ॥..॥੨॥{੫੮●}-(੫੪)-ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ **ਸਾਹਿਬੁ** ਪਰਵਾਣੋ ॥ ੧ ॥{੫੮੧}-(੫੫)-..ਜਿਨ ਮੇਰਾ **ਸਾਹਿਬੁ** ਵੀਸਰੈ ਵਡੜੀ ਵੇਦਨ ਤਿਨਾਹ ॥..॥੪॥੧॥{੫੯੫}-(੫੬)-**ਸਾਹਿਬੁ** ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ਰਹਾਉ॥ ਅਨਦਿਨੁ **ਸਾਹਿਬੁ** ਸੇਵੀਐ ਅੰਤਿ ਛਡਾਏ ਸੋਇ ॥...ਸੇਵੀ **ਸਾਹਿਬੁ** ਆਪਣਾ ਅਵਰੁ ਨ ਜਾਚੰਉ ਕੋਇ ॥ ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥ **ਸਾਹਿਬ** ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥ {੬੬●}-(੫੭) -..ਸਾਚਾ **ਸਾਹਿਬੁ** ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥..੫॥-੨॥੪॥{੬੬੬}-(੫੮)-.. ਨਾਨਕ **ਸਾਹਿਬੁ** ਅਗਮ ਅਗੋਚਰੁ ਜੀਵਾ ਸਚੀ ਨਾਈ ॥੧॥..<u>ਨਾਨਕ **ਸਾਹਿਬੁ** ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ</u> ॥੨॥..ਨਾਨਕ **ਸਾਹਿਬੁ** ਸਬਦਿ ਸਿਞਾਪੈ ਸਾਚਾ ਸਿਰਜਣਹਾਰਾ॥...॥੫॥-੨॥{੬੯੯}- (੫੯)-ਰੰਙਣ ਵਾਲਾ ਜੇ ਰੰਙੈ <u>**ਸਾਹਿਬੁ**</u> ਐਸਾ ਰੰਗੁ ਨ ਡੀਠ ॥..੪॥੧॥੩॥{੭੩੩}-(੬●)-...ਸਚਾ ਸੋ <u>**ਸਾਹਿਬੁ**</u> ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ..੨॥੩॥੫॥{੭੩੩}--(੬੧)-..ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ ਬਿਧਿ <u>**ਸਾਹਿਬੁ**</u> ਰਵਤੁ ਰਹੈ ॥.. ੪॥-੧॥{੭੨੮}-**(੬੨)**-ਛੁਟੈ ਤਾ ਕੈ ਬੋਲਿ **ਸਾਹਿਬ** ਨਦਰਿ ਜਿਸੁ ॥ ੩ ॥ ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥ ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ ੪ ॥ ੩ ॥ ੫ ॥{੭੪●}-(੬੩)-ਅੰਤਿ ਨ **ਸਾਹਿਬੁ** ਸਿਮਰਿਆ ਜਾਈ ॥੩--॥੧॥{੭੫੧}-(੬੪)-ਰਹਉ **ਸਾਹਿਬ** ਕੀ ਟੇਕ ਨ ਮੋਹੈ ਮੋਹਣੀ ॥੧॥ਰਹਾਉ॥..੮ ॥੩॥੫॥{੭੫੨}-(੬੫)-ਜਾ ਤੂ ਤਾ ਮੈ ਸਭੁ ਕੋ ਤੂ **ਸਾਹਿਬੁ** ਮੇਰੀ ਰਾਸਿ ਜੀਉ ॥..੨॥{੭੬੨}-**ਸਾਹਿਬੁ** ਸੋ ਸਾਲਾਹੀਐ ਜਿਨਿ ਕਾਰਣੁ

ਕੀਆ ॥..**ਸਾਹਿਬੁ** ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥.. **ਸਾਹਿਬ** ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ॥..੯ ॥-੨॥੫॥{੭੬੭}-(੬੬)-ਖੋਟੇ ਖਰੇ ਪਰਖੀਅਨਿ **ਸਾਹਿਬ** ਕੈ ਦੀਬਾਣਿ ॥੧॥ {੭੮੯}- (੬੭)..ਤੇਰਾ ਅੰਤੁ ਨ ਜਾਣਾ ਮੇਰੇ **ਸਾਹਿਬ** ਮੈ ਅੰਧੁਲੇ ਕਿਆ ਚਤੁਰਾਈ ॥੨॥..੪ ॥੧॥{੭੯੫}-.. ਤੁਝ ਬਿਨੁ ਅਵਰੁ ਨ ਜਾਣਾ ਮੇਰੇ **ਸਾਹਿਬਾ** ਗੁਣ ਗਾਵਾ ਨਿਤ ਤੇਰੇ ॥੩॥..੪ ॥੨॥{੭੯੫}

**ਮ:੨॥**-ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥ ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥ **ਸਾਹਿਬ** ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥ ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥{੪੭੪}**-(੨)**- ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ ਸਾ ਕਰਮਾਤਿ **ਸਾਹਿਬ** ਤੁਠੈ ਜੋ ਮਿਲੈ ॥ ੧ ॥{੪੭੪}-

**ਮਹਲਾ ੩**-(੧)-ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥{੪੩} (੨}- ਨਿਰਮਲੁ **ਸਾਹਿਬੁ** ਪਾਇਆ ਸਾਚਾ ਗੁਣੀ ਗਹੀਰੁ ॥੨॥{੫੪}(੩)-.ਸਦਾ **ਸਾਹਿਬ** ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥ ..{ਪਉ-੫} (੪)- **ਸਚਾ ਸਾਹਿਬੁ** ਸੇਵੀਐ ਗੁਰਮੁਖਿ ਵਸੈ ਮਨਿ ਆਇ ॥ ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ ਮਿਲਾਇ ॥ ੭ ॥ -- ੭ ॥ ੨੪ ॥{੬੯}- (੫) ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ **ਸਾਹਿਬ** ਪ੍ਰੀਤਿ ਨ ਹੋਇ ॥੨॥{੮੩} -(੬)- ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥ ਸਦਾ **ਸਾਹਿਬ** ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥ {੮੪}ਵ-੫ (੭)-ਸਚਾ **ਸਾਹਿਬੁ** ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥ ੪ ॥ - ੧ ॥੨॥ {੧੧●}-(੮)-ਸਚਾ **ਸਾਹਿਬ** ਮੈ ਅਤਿ ਪਿਆਰਾ ॥ ਪੂਰੇ ਗੁਰ ਕੈ ਸਬਦਿ ਅਧਾਰਾ ॥ ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧●॥੧੧॥ **{੧੧੬}** (੯)- ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥ ਅੰਤਰਿ ਵਸੈ ਨ ਲਾਗੈ ਜਮ ਪੀਰ ॥ **ਆਪੇ ਸਾਹਿਬੁ ਆਪਿ ਵਜੀਰ ॥** ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥- ੬॥੨੬॥{੧੫੯}-(੧●)- ਸਚਾ **ਸਾਹਿਬੁ** ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥ ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥..੮॥- ੧੧॥੩੩॥{੪੩੧} -(੧੧)-ਸਾਚਾ **ਸਾਹਿਬੁ** ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥ ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥੫॥.. ॥੮॥- ੧੧ ॥ ੩੩ ॥{੪੩੧}-(੧੨)-ਸਚੇ ਮੇਰੇ **ਸਾਹਿਬਾ** ਸਚੀ ਤੇਰੀ ਵਡਿਆਈ ॥..੧● ॥-੨॥੭॥{੪੪੨}- (੧੩)-**ਸਾਹਿਬੁ** ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥..॥੧॥{੫●੯}-(੧੪)-ਪਉ:-ਮੇਰਾ **ਸਾਹਿਬੁ** ਅਤਿ ਵਡਾ ਸਚੁ ਗਹਿਰ ਗੰਭੀਰਾ ॥.॥੭॥{੫੧੪}-(੧੫)ਪਉ:-. **ਸਾਹਿਬੁ** ਸੇਵਨ੍ਹਿ ਆਪਣਾ ਪੂਰੈ ਸਬਦਿ ਵੀਚਾਰਿ ॥੧●॥{੫੧੫}-(੧੭)-ਮਃ ੩॥ ਵਾਹੁ ਵਾਹੁ **ਸਾਹਿਬੁ** ਸਚੁ ਹੈ ਅੰਮ੍ਰਿਤੁ ਜਾ ਕਾ ਨਾਉ ॥..॥ ੨ ॥{੫੧੫}-(੧੮)-**ਸਾਹਿਬੁ** ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥{੫੫੪} (੧੯)- ਜੇ ਕਰਿ **ਸਾਹਿਬੁ** ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥ {੫੫੫}-੧੬-(੨●)- ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥..ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥ ੨ ॥ {੫੮੨}-**(੨੧)**-...ਸਚਾ **ਸਾਹਿਬੁ** ਸਚੀ ਨਾਈ ਵੇਖੈ ਨਦਰਿ ਨਿਹਾਲੇ ॥ ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥੧॥ ਪ੍ਰਭੁ ਮੇਰਾ **ਸਾਹਿਬੁ** ਸਭ ਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ॥ {੫੮੪} (੨੨)-.. ਨਾਨਕ ਸਾਚਾ **ਸਾਹਿਬੁ** ਸਾਚੀ ਨਾਈ ਸਚੁ ਨਿਸਤਾਰਾ ਹੋਈ ॥੧॥..੪॥੨॥੩॥{੭੬੯ (੨੩)-**ਸਾਹਿਬ ਤੇ** ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥ .. ੪॥੩॥{੭੯੭}-(੨੪)- ਜਿਸ ਦਾ **ਸਾਹਿਬੁ** ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥ **ਸਾਹਿਬ ਕੀ ਸੇਵਕੁ ਰਹੈ ਸਰਣਾਈ** ॥ ...੧● ॥-੨॥{੮੪੩}

}**ਮਹਲਾ ੪॥** . ਸਚਾ **ਸਾਹਿਬੁ** ਸਚੁ ਨਿਆਉ ਪਾਪੀ ਨਰੁ ਹਾਰਦਾ ॥ ..॥੧੮॥{੯●}-(੨)- ਸਚਾ **ਸਾਹਿਬੁ** ਸਚੁ ਹੈ ਸਚੁ ਸਚਾ ਗੋਸਾਈ ॥ ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ ॥ ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥ ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥ ਵਡੇ ਮੇਰੇ **ਸਾਹਿਬਾ** ਵਡੀ ਤੇਰੀ ਵਡਿਆਈ ॥ ੧ ॥ {੩●੧}- (੩)- ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥ ਸਚੇ ਮੇਰੇ **ਸਾਹਿਬਾ** ਸਚੇ ਸਚੁ ਨਾਇਆ ॥ ੨ ॥{੩●੧}-(੪)-ਤੂ **ਸਾਹਿਬੁ** ਅਗਮੁ ਦਇਆਲੁ ਹੈ ਸਭਿ ਤੁਧੁ ਧਿਆਹੀ ॥ {੩●੨}-(੫)- ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥ ਜਿਸੁ **ਸਾਹਿਬ** ਭਾਵੈ ਤਿਸੁ ਬਖਸਿ ਲਏ ਸੋ **ਸਾਹਿਬ** ਮਨਿ ਭਾਣੀ ॥ {੩●੨}(੬)-ਤੂ ਸਚਾ **ਸਾਹਿਬੁ** ਸਚੁ ਹੈ ਸਚੁ ਸਚੇ ਭਾਵੈ ॥{੩●੨}-(੭)-ਤੂ **ਸਾਹਿਬੁ** ਅਗਮ ਦਇਆਲੁ ਹੈ ਵਡ ਦਾਤਾ ਦਾਣਾ ॥ {੩●੫}-(੮)-..ਤੁਧੁਨੋ ਸਭ ਧਿਆਇਦੀ ਸੇ ਥਾਇ ਪਏ ਜੋ **ਸਾਹਿਬ** ਲੋੜੇ ॥{੩●੬}-(੯)- **ਸਾਹਿਬੁ** ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥ ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥.. ੨ ॥{੩●੬}-ਪਉ-੧੨- (੧●)- ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋਕਾਈ ॥ ...੧ ॥{੩●੭}-ਪਉ-੧੩ -(੧੧)- ਤੂ **ਸਚਾ ਸਾਹਿਬੁ** ਆਪਿ ਹੈ ਸਚੁ ਸਾਹ ਹਮਾਰੇ ॥ ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥ ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹ ਨਿਰਾਰੇ ॥ ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥ ਤੂ **ਸਚਾ ਸਾਹਿਬੁ ਅਲਖੁ** ਹੈ ਗੁਰ ਸਬਦਿ ਲਖਾਰੇ ॥੧੪॥{੩●੮} -(੧੨)- **ਸਚੁ ਸਾਹਿਬੁ ਸਚੁ** ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥..੨੨॥{੩੧੩}-(੧੪)- ਤੂ ਘਟਿ ਘਟਿ ਇਕੁ ਵਰਤਦਾ **ਸਚੁ ਸਾਹਿਬ** ਚਲਤੈ ॥.. ੨੪ ॥{੩੧੪}-(੧੫)- **ਸਚੈ ਸਾਹਿਬ** ਮਾਰਿਆ ਕਉਣੁ ਤਿਸ ਨੋ ਰਖੈ ॥ ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ ॥੨੮॥{੩੧੫}-(੧੬)-ਤੂੰ **ਸਚਾ ਸਾਹਿਬੁ** ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥ ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥ ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥ ਤੂੰ ਸਚਾ **ਸਾਹਿਬੁ** ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥ ..੩੩ ॥ {੩੧੭}-(੧੭)- .ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ ਜੋ ਸਭ ਦੂ **ਸਾਹਿਬੁ** ਵਡਾ ਰਾਮ ॥ {੫੪੧}-(੧੮)- ਹਰਿ ਸਚਾ **ਸਾਹਿਬੁ** ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥ {੫੫●}-(੧੯)-..ਸਾਚਾ **ਸਾਹਿਬੁ** ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ ॥..੪॥-੭॥੧੩॥{੬੭੪}-(੨●)-.. ਸਚੁ **ਸਾਹਿਬ** ਸਾਚਾ ਖੇਲੁ ਸਭੁ ਹਰਿ ਧਨੀ ॥..੨॥੧॥{੭੨੩}-**(੨੧)**ਸਾਹਿਬੋ ਤੂਹੈ ਮੇਰਾ ਮੀਰਾ ॥..੨੨ ॥-੨॥{੭੨੭}- (੨੨) -ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ **ਸਾਹਿਬ** ਗੁਣੀ ਨਿਧਾਨਾ ॥ ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥ ਮੈ ਹਰਿ ਹਰਿ ਨਾਮੁ ਧਰ ਸੋਈ ॥ ਜਿਉ ਭਾਵੈ ਤਿਉ ਰਾਖੁ ਮੇਰੇ **ਸਾਹਿਬ** ਮੈ ਤੁਝ ਬਿਨੁ ਅਵਰੁ ਨ ਕੋਈ ॥੧॥ਰਹਾਉ॥..੪॥- ੧॥੧੨॥{੭੪੬}

**ਮਹਲਾ ੫ ॥ (੧)-** ਸਭੁ ਕਿਛੁ ਵਸਗਤਿ **ਸਾਹਿਬੈ** ਆਪੇ ਕਰਣ ਕਰੇਵ ॥ {੫-੭੫} (੨)-ਸਦਾ ਸਦਾ ਕਰਿ ਚਾਕਰੀ ਪ੍ਰਭੁ **ਸਾਹਿਬੁ** ਸਚਾ ਸੋਇ ॥ ੨ ॥{੭-੭੭} (੩)-**ਸਾਹਿਬੁ** ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥{੪੯}-(੪)-ਸਚਾ **ਸਾਹਿਬੁ** ਮਨਿ ਵੁਠਾ ਹੋਆ ਖਸਮੁ ਦਇਆਲੁ ॥{੧੯-੮੯}- (੫)-ਸਚੁ ਕਰਤਾ ਸਚੁ ਕਰਣਹਾਰੁ ਸਚੁ **ਸਾਹਿਬੁ** ਸਚੁ ਟੇਕ॥{੨੮- ੯੮} (੬)-ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥ ਸਾਧੂ ਸੰਗ ਮਸਕਤੇ ਤੂਠੈ ਪਾਵਾ ਦੇਵ ॥ ਸਭੁ ਕਿਛੁ ਵਸਗਤਿ **ਸਾਹਿਬੈ** ਆਪੇ ਕਰਣ ਕਰੇਵ ॥ ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥੩॥- ੫ ॥ ੭੫ ॥ {੪੪} (੭)-ਸਦਾ ਸਦਾ ਕਰਿ ਚਾਕਰੀ ਪ੍ਰਭੁ **ਸਾਹਿਬੁ** ਸਚਾ ਸੋਇ ॥੨॥..੭ ॥੭੭॥{੪੪}-(੮)-**ਸਾਹਿਬੁ** ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥. ੧੯ ॥ ੮੯ ॥{੪੯}-(੯) ਸਚਾ **ਸਾਹਿਬੁ** ਮਨਿ ਵੁਠਾ ਹੋਆ ਖਸਮੁ ਦਇਆਲੁ ॥ ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥-- ੨੮ ॥੯੮॥{੫੨}-(੧●)-ਸਚੁ ਕਰਤਾ ਸਚੁ ਕਰਣਹਾਰੁ ਸਚੁ **ਸਾਹਿਬੁ** ਸਚੁ ਟੇਕ ॥ ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥.. ੨੮ ॥੯੮॥{੫੨}-(੧੧)-**ਸਾਹਿਬੁ** ਨਿਤਾਣਿਆ ਕਾ ਤਾਣੁ ॥ ੧ ॥ ੨੬ ॥{੭●}-(੧੨)- ਤੂੰ ਸਾਝਾ **ਸਾਹਿਬੁ** ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥- ॥ ੨ ॥ ੯ ॥{੯੭} (੧੩)-ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ **ਸਾਹਿਬ** ਤੇਰੈ ਮਨਿ ਭਾਵੈ ॥ ਤੂੰ ਸੰਤਨ ਕਾ ਸੰਤ ਤੁਮਾਰੇ ਸੰਤ **ਸਾਹਿਬ** ਮਨੁ ਮਾਨਾ ਜੀਉ ॥੨॥{੧●●}-(੧੪)-ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ ਹੁਕਮੁ **ਸਾਹਿਬ** ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ **ਸਾਹਿਬ** ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥ ੨ ॥-- ੧੮ ॥ ੨੫ ॥{੧●੧}-(੧੫)-..ਸਚਾ **ਸਾਹਿਬੁ** ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥ ੩ ॥... ॥ ੪ ॥--- ੨੭ ॥ ੩੪ ॥ {੧●੪}-(੧੬)-.ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ **ਸਾਹਿਬੁ** ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥ ੨ ॥--- ੨੮ ॥ ੩੫ ॥{੧●੪}-(੧੭)-ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ **ਸਾਹਿਬੁ** ਗੁਣੀ ਗਹੇਰਾ ॥ ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥ ੪ ॥- ੩੪॥੪੧-{੧●੬}-(੧੮)-ਅਗਮ ਅਗੋਚਰੁ **ਸਾਹਿਬੁ** ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥ ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥ ੨ ॥- ੩੫॥ ੪੨ ॥{੧●-(੧੯)-**ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧ ॥ ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ** ॥ ੧ ॥ **{੧●੯}-(੨●)**-.ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੇ ਸਬਦਿ ਸਿਞਾਪੈ ॥ ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥ ੮ ॥-੧ ॥੩੫॥ **{੧੩੧}-(੨੧)**-ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥ ਤੂ **ਸਾਹਿਬੁ** ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥ ਤੂੰ ਊਚ ਅਥਾਹੁ ਅਪਾਰੁ ਅਮੋਲਾ ॥ ਤੂੰ **ਸਾਚਾ ਸਾਹਿਬੁ** ਦਾਸੁ ਤੇਰਾ ਗੋਲਾ ॥ ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥- ੩ ॥੩੭॥**{੧੩੨}-(੨੨)**-ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ **ਸਾਹਿਬ** ਬੰਦੀ ਮੋਚ ॥**{੧੩੫}-(੨੩)**-ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥ ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥ ਤੂੰ **ਸਾਹਿਬੁ** ਸੇਵਕ ਅਰਦਾਸਿ ॥ ੩ ॥ ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥ ਸਰਬ ਸੁਖਾ ਪਾਵਉ ਸਤਸੰਗਿ ॥ ਨਾਮਿ ਤੇਰੈ ਰਹੈ ਮਨੁ ਰਾਤਾ ॥ ਇਹੁ ਕਲਿਆਣੁ ਨਾਨਕ ਕਰਿ ਜਾਤਾ ॥ ੪ ॥ ੧੪ ॥ ੮੩ ॥**{੧੮●}-(੨੪)**-ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ **ਸਾਹਿਬ** ਤੂੰ ਮੇਰੇ ਖਾਨ ॥੧॥ਰਹਾਉ॥-੧੮ ॥੮੭॥{੧੮੨}-**(੨੫)**-ਬਾਰਨੈ ਬਲਿਹਾਰਨੈ ਲਖ ਬਰੀਆ ॥ ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ਰਹਾਉ॥..॥੪॥੫॥੧੪੩॥ {੨੧੧}-**(੨੬)**-ਖਖਾ ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥ ਖਰਾ ਨਿਮਾਨਾ ਹੋਤ ਪਰਾਨੀ ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥ ਭਾਵੈ ਖਸਮ ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ ॥ ਅਸੰਖ ਖਤੇ ਖਿਨ ਬਖਸਨਹਾਰਾ ॥ ਨਾਨਕ **ਸਾਹਿਬ** ਸਦਾ ਦਇਆਰਾ ॥ ੪੯ ॥

{੨੬●}-(੨੭)- ਪ੍ਰਭ ਕੀ ਆਗਿਆ ਮਾਨੈ ਮਾਥੈ ॥ ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ **ਸਾਹਿਬੁ** ਸਦਾ ਦਇਆਲੁ ॥ ੨ ॥-ਅਸਟ:-੫ {੨੬੮}-(੨੮)- ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥ ਸਚੇ ਮੇਰੇ **ਸਾਹਿਬਾ** ਸਚੇ ਸਚੁ ਨਾਇਆ ॥ ੨ ॥{੩●੧}(੨੯)- ਤੂ **ਸਾਹਿਬੁ** ਅਗਮੁ ਦਇਆਲੁ ਹੈ ਸਭਿ ਤੁਧੁ ਧਿਆਹੀ ॥ ਸਭਿ ਜੀਅ ਤੇਰੇ ਤੂ ਸਭਸ ਦਾ ਤੂ ਸਭ ਛਡਾਹੀ ॥ ੪ ॥-{੩●੨}-(੩●)- ਚੇਤਾ ਈ ਤਾਂ ਚੇਤਿ **ਸਾਹਿਬੁ** ਸਚਾ ਸੋ ਧਣੀ ॥ ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ ॥ ੧ ॥{੩੧੮}-(੩੧)- ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ **ਸਾਹਿਬ** ਦਾਤਿ ॥੨॥{੩੨੧}-੨● -(੩੧)-ਅਗਮ ਅਗੋਚਰੁ **ਸਾਹਿਬੋ** ਜੀਆਂ ਕਾ ਪਰਣਾ ॥ ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ ॥..੨●॥{੩੨੩}-(੩੨)- ਜਾਚਿਕੁ ਮੰਗੈ ਨਿਤ ਨਾਮੁ **ਸਾਹਿਬੁ** ਕਰੇ ਕਬੂਲੁ ॥ ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ॥੨॥{੩੨੩}-(੩੩)-- ਸੋ **ਸਾਹਿਬੁ** ਰਹਿਆ ਭਰਪੂਰਿ ॥ ਸਦਾ ਸੰਗਿ ਨਾਹੀ ਹਰਿ ਦੂਰਿ ॥ ੨ ॥-- ੩੮॥{੩੩●}-(੩੪)-**ਸਾਹਿਬੁ** ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ ॥ ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥੩॥- ੫ ॥੬॥੫●॥{੩੩੪}-(੩੫)--ਬੰਦੇ ਬੰਦਗੀ ਇਕਤੀਆਰ ॥ **ਸਾਹਿਬੁ** ਰੋਸੁ ਧਰਉ ਕਿ ਪਿਆਰੁ ॥.. ੧੮ ॥੬੯॥{੩੩੮}-(੩੬)- ਜੋ ਤੂੰ ਕਰਹਿ ਸੋਈ ਪਰਵਾਣੁ ॥ ਸਾਚੇ **ਸਾਹਿਬ** ਤੇਰਾ ਸਚੁ ਫੁਰਮਾਣੁ ॥ ੨ ॥ ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥ ਤੇਰੈ ਘਰਿ ਸਦਾ ਸਦਾ ਹੈ ਨਿਆਉ ॥ ੩ ॥ ਸਾਚੇ ਸਾਹਿਬ ਅਲਖ ਅਭੇਵ ॥ ਨਾਨਕ ਲਾਇਆ ਲਾਗਾ ਸੇਵ ॥ ੪ ॥ ੨● ॥ {੩੭੬}-(੩੭)- ਸਾਹਿਬ ਕਾ ਸੇਵ ਬਿਰਾਨੀ ॥ ਐਸੇ ਗੁਨਹ ਅਛਾਦਿਓ ਪ੍ਰਾਨੀ ॥ -- ੨੨ ॥{੩੭੬}-(੩੭)-ਜਾ ਤੂੰ **ਸਾਹਿਬੁ** ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥ -- ੭ ॥ ੪੬ ॥{੩੮੨}-(੩੮)- ਗੁਣ ਨਿਧਾਨ **ਸਾਹਿਬ** ਮਨਿ ਮੇਲਾ ॥ ਸਰਣਿ ਪਇਆ ਨਾਨਕ ਸੋੁਹੇਲਾ ॥ ੪ ॥ ੯ ॥ ੪੮ ॥{੩੮੩}-(੩੯)-ਜਉ ਮੈ ਅਪੁਨਾ **ਸਾਹਿਬੁ** ਚੀਤਿ ॥ ਤਉ ਭਉ ਮਿਟਿਓ ਮੇਰੇ ਮੀਤ ॥ ੨ ॥-- ੨੯ ॥੮●॥{੩੯●}-(੪●)- ਸਦਾ ਅਨੰਦ ਅਨੰਦੀ **ਸਾਹਿਬੁ** ਗੁਨ ਨਿਧਾਨ ਨਿਤ ਨਿਤ ਜਾਪੀਐ ॥-- ੫ ॥੯੯॥{੩੯੫}-(੪੧)-ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ **ਸਾਹਿਬ** ਕੈ ਮਨਿ ਭਾਵੈ ॥ ੨ ॥... ॥੪॥-- ੭ ॥ ੧●੧ ॥..॥੩॥-- ੮ ॥ ੧●੨ ॥{੩੯੬}-(੪੨)-ਮੈ ਬੰਦਾ ਬੈ ਖਰੀਦੁ ਸਚੁ **ਸਾਹਿਬੁ** ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥ ੧ ॥ ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥ ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥ ੧ ॥ ਰਹਾਉ ॥ ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ ੨ ॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ **ਸਾਹਿਬੁ** ਜੋ ਦੇਵੈ ਸੋਈ ਸੁਖੁ ਪਾਈਐ ॥ ੩ ॥- ੧ ॥ ੧●੩ ॥{੩੯੬}-(੪੩)--ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ ॥ ਗੁਰ ਤੁਠੇ ਤੇ ਪਾਈਐ ਸਚੁ **ਸਾਹਿਬੁ** ਸੋਈ ॥ ੧ ॥ ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥ ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ ॥੧॥ਰਹਾਉ॥..॥੪॥- ੨॥੧●੪॥{੩੯੬}-(੪੪)-ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥ ਏਕੁ **ਸਾਹਿਬੁ** ਸਿਰਿ ਛਤੁ ਦੂਜਾ ਨਾਹਿ ਕੋਇ ॥੧॥..॥੪॥--੭॥੧●੯॥।੩੯੮}-(੪੫)-ਜੀਅ ਪ੍ਰਾਨ ਮੇਰਾ ਧਨੋ **ਸਾਹਿਬ** ਕੀ ਮਨੀਆ ॥ ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥ਰਹਾਉ॥..॥੪॥-੧੫॥੧੧੭॥{੪●●}-(੪੬)-ਤਿਸੁ **ਸਾਹਿਬ** ਕੀ ਟੇਕ ਨਾਨਕ ਮਨੈ ਮਾਹਿ ॥੨॥ {੫੧੮}-(੪੭)-ਜਿਸੁ ਪਤਿ ਰਖੈ **ਸਚਾ ਸਾਹਿਬੁ** ਨਾਨਕ ਮੇਟਿ ਨ ਸਕੈ ਕੋਈ ॥੨॥ {੫੨●}-੮(੪੮)-ਪਉ: ਆਵੈ **ਸਾਹਿਬੁ** ਚਿਤਿ ਤੇਰਿਆ ਭਗਤਾ ਡਿਠਿਆ ॥.. ॥੯॥ {੫੨੩}-(੪੯)-ਪਉ:- . ਆਇਐ ਚਿਤਿ ਨਿਹਾਲੁ **ਸਾਹਿਬ** ਬੇਸੁਮਾਰ ॥,॥੧੭॥{੫੨੩}-(੫●-**ਪਉ:-.ਸੁਖ ਸਹਜ ਆਨੰਦ ਵੁਠੇ ਤਿਤੁ ਘਰਿ ॥ ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥ ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥..॥੨੧॥**{੫੨੪}-(੫੧)-ਘਟ ਘਟ ਅੰਤਰਿ **ਸਾਹਿਬੁ** ਨੇਰਾ ॥{੫੩੬}-(੫੨)-..ਤੁਮ ਮਿਹਰਵਾਨ ਦਾਸ ਹਮ ਦੀਨਾ ॥ ਨਾਨਕ **ਸਾਹਿਬੁ** ਭਰਪੁਰਿ ਲੀਣਾ ॥ ੪ ॥ ੨ ॥{੫੬੨}-(੫੩)-..**ਤੂ ਏਕੋ ਸਾਹਿਬੁ ਅਵਰੁ ਨ ਹੋਰਿ** ॥..੪॥੭॥{੫੬੩}-(੫੪)-..ਸਾਚਾ **ਸਾਹਿਬੁ** ਮਨਿ ਵਸੈ ਭਾਈ ਏਹਾ ਕਰਣੀ ਸਾਰ ॥ ,,॥੪॥- ੨ ॥{੬●੮}-(੫੫)-..ਕੋਇ ਨ ਪਹੁਚਨਹਾਰਾ ਦੂਜਾ ਅਪੁਨੇ **ਸਾਹਿਬ** ਕਾ ਭਰਵਾਸਾ ॥ .. ॥੪॥- -੫॥{੬●੯}-(੫੬)-**ਸਾਚਾ ਸਾਹਿਬੁ** ਅਮਿਤਿ ਵਡਾਈ ਭਗਤਿ ਵਛਲ ਦਇਆਲਾ ॥..੪॥-੧੧॥{੬੧੧}-(੫੭)-...ਪ੍ਰਭ ਜੀਉ ਤੂ ਮੇਰੋ **ਸਾਹਿਬੁ** ਦਾਤਾ ॥ ..੪ ॥-੧੪ ॥੨੫॥{੬੧੫}-(੫੮)-.. ਬਖਸਿ ਲੈਹੁ **ਸਾਹਿਬ** ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥.. ॥੨॥-੭॥੩੫॥{੬੧੮}-੫੯)-**ਸਾਹਿਬੁ** ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥..॥੪॥{੬੨੨}-(੬●)-**ਤੂ ਸਾਹਿਬੁ ਗੁਣੀ ਗਹੇਰਾ** ॥ ..੪॥-੬॥੫੬॥{੬੨੨}-(੬੧)-ਸਾਚਾ **ਸਾਹਿਬੁ** ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ...੮॥-- ੨॥{੬੪●}-(੬੨)-**ਸਾਚਾ ਸਾਹਿਬੁ** ਹੋਆ ਰਖਵਾਲਾ ਰਾਖਿ ਲੀਏ ਕੰਠਿ ਲਾਇ ॥..੨॥੧੭॥{੬੭੯}-(੬੩)-..ਰਾਖਿ ਲੇਇ **ਸਾਹਿਬੁ** ਪ੍ਰਭੁ ਮੇਰਾ ..੪॥੧॥੨੨॥ {੬੮●}-(੬੪)-..**ਸਾਚਾ ਸਾਹਿਬੁ** ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥..੪॥-੩॥੨੪॥{੬੮੧}-(੬੫)-ਮਿਹਰਵਾਨੁ **ਸਾਹਿਬੁ** ਮਿਹਰਵਾਨੁ॥ **ਸਾਹਿਬੁ** ਮੇਰਾ ਮਿਹਰਵਾਨੁ ॥..੪॥-੩॥{੭੩੫}-**(੬੬)**-ਦੀਦਨੇ ਦੀਦਾਰ **ਸਾਹਿਬ** ਕਛੁ ਨਹੀ ਇਸ ਕਾ ਮੋਲੁ ॥ ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥ ੧ ॥ ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥ ੨ ॥ ੫ ॥{੭੨੪} (੬੭)-ਅਗਮ ਅਗੋਚਰੁ ਸਚੁ **ਸਾਹਿਬੁ** ਮੇਰਾ ॥ ਨਾਨਕੁ ਬੋਲੈ ਬੋਲਾਇਆ ਤੇਰਾ॥੪॥੨੩॥੨੯॥ ੭੪੩}-(੬੮)- ਨਾਮੁ ਤੇਰਾ ਸੁਖੁ ਨਾਨਕੁ ਮਾਗੈ **ਸਾਹਿਬ** ਤੁਠੈ ਪਾਵਾ ॥੪॥-੧॥੪੮॥{੭੪੭}-(੬੯)-ਮੇਰੇ **ਸਾਹਿਬ** ਤੂੰ ਮੈ ਮਾਣੁ ਨਿਮਾਣੀ ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ਰਹਾਉ॥..੪॥੯॥੫੬॥{੭੪੯} ਅਤੇ ਪੜਤਾਲ ਤੋਂ ਮਿਲੇ ਅਜੇਹੇ ਤਿੰਨ ਗੁਰੂ ਸ਼ਬਦ ਹੋਰ:-(੧)-ਧਨਾਸਰੀ ਮਹਲਾ ੧ ਘਰੁ ੧ ॥ ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥.....॥੧॥ਰਹਾਉ ॥੪॥੧॥ **{੬੬●}**-(੨)-ਆਸਾ ਮਹਲਾ ੫ ॥ ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥ ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥੧॥...੪॥੭॥੧●੯॥**{੩੯੮} (੩)**-ਵਡਹੰਸੁ ਮਹਲਾ ੫ ॥ ਵਿਸਰੁ ਨਾਹੀ.....।੩। ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥**{੫੬੩}**

ਬਾਰ ਬਾਰ ਇਕੋ ਉਸ ਪਰਮਾਤਮਾ ਨੂੰ ਹੀ ਸਾਹਿਬ ਫ਼ੁਰਮਾਨ ਕਰ ਰਹੇ ਪੰਚਮ ਪਾਤਸ਼ਾਹ ਜੀ ਬਾਰੇ ਸਪੱਸ਼ਟ ਹੈ ਕਿ, ਉਹ ਅਕਾਲ ਪੁਰਖ ਤੋਂ ਛੁੱਟ, ਕਿਸੇ ਵੀ ਹੋਰ, **ਸ਼ਕਤੀ ਸ਼ਾਲੀ ਸਮਝੇ ਜਾਣ ਵਾਲੇ ਦੇਵ ਦਾਨਵ ਮੁੰਨ ਆਦਿ ਕਿਸੇ ਵਿਅਕਤੀ ਲਈ ਜਾਂ ਬਾਬਾ ਬੁੱਢਾ ਜੀ ਲਈ 'ਸਾਹਿਬ' ਪਦ ਦੀ ਵਰਤੋਂ**, ਕਦੇ ਨਹੀਂ ਸਨ ਕਰ ਸਕਦੇ । ਇਹ ਮੰਨ ਲੈਣਾ ਵੀ ਗੁਰਮਤਿ ਵਿਰੋਧੀ ਕੋਰਾ ਝੂਠ ਹੈ ਕਿ, ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਬਾਬਾ ਬੁੱਢਾ ਜੀ ਦੇ **ਵਰ** ਤੋਂ ਹੋਇਆ ਸੀ। ਖ਼ਾਲਸਾ ਜੀ ਵਿਚੋਂ ਤਾਂ ਸ਼ਾਇਦ ਹੀ ਹੈ ਜੋ ਕਿਸੇ ਵਡੇ ਤੋਂ ਵਡੇ ਵਿਦਵਾਨ ਨੂੰ ਜਾਂ ਕਿਸੇ ਖੋਜੀ ਗੁਰਮੁਖ ਨੂੰ ਪਤਾ ਲੱਗ ਸਕਿਆ ਹੋਵੇ, ਪਰ ਸਿਖੀ ਦੇ ਵਰੋਧੀ ਇਸ ਪੁਸਤਕ ਦੇ ਲਿਖਾਰੀ ਨੂੰ ਪੂਰਾ ਪਤਾ ਸੀ ਕਿ, **(ੳ)**-ਪਰਮਾਤਮਾ ਲਈ ਸਾਹਿਬ ਪਦ ਵਰਤਨ ਦਾ ਰਾਹ ਸਤਿਗੁਰੂ ਨਾਨਕ ਸਾਹਿਬ ਨੇ ਹੀ ਖੋਹਲਿਆ ਸੀ **(ਅ)**-ਸ੍ਰਿਸ਼ਟੀ ਦੇ ਸਿਰਜਣਹਾਰ ਅਕਾਲਪੁਰਖ ਲਈ, ਗੁਰਬਾਣੀ ਵਿਚ, ਜਿੰਨੀ ਵਾਰੀ "ਸਾਹਿਬ" ਪਦ ਆਇਆ ਹੈ, "ਰਾਮ" ਤੋ ਬਿਨਾ ਸ਼ਾਇਦ ਹੀ ਹੈ, ਜੇ ਕੋਈ ਦੂਜਾ 'ਪਦ' ਵਰਤਿਆ ਹੋਵੇ ? ਗੁਰਬਿਲਾਸ ਪੁਸਤਕ ਦਾ ਲਿਖਾਰੀ ਗੁਰਮਤਿ ਦੇ ਇਸ ਪੱਖ ਵਲੋਂ ਵੀ ਨਿਰਸੰਦੇਹ ਸੁਚੇਤ ਸੀ, ਕਿ, ਜਿਸ ਅਨੂਪਮ ਸਤਿਗੁਰੂ ਜੀ ਨੇ ਕਿਸੇ ਆਪਣੇ ਪਿਆਰੇ ਤੋਂ ਪਿਆਰੇ ਸਿੱਖ ਲਈ ਵੀ 'ਸੰਤ' ਪਦ ਵਰਤਣਾ ਪਸੰਦ ਨਹੀਂ ਸੀ ਕੀਤਾ (ਇਤਿਹਸ ਵਿਚ 'ਭਾਈ' ਅਤੇ 'ਬਾਬਾ' ਪਦ ਵਰਤੇ ਹੀ ਮਿਲਦੇ ਹਨ) ਉਨ੍ਹਾਂ ਨੇ ਕਿਸੇ ਮਨੁੱਖ ਲਈ **'ਸਾਹਿਬ'** ਪਦ ਵਰਤਣਾ ਕਿਵੇਂ ਝੱਲਣਾ ਸੀ ? ਸਤਿਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ ਨੂੰ ਹਰ ਪੱਖੋ ਵੱਧ ਤੋਂ ਵੱਧ ਹਾਸੋਹੀਣੀ ਬਾਣਾਈ ਤੁਰਿਆ ਆ ਰਿਹਾ ਇਹ ਲਿਖਾਰੀ, ਕਹਾਣੀ ਦੇ ਹਰ ਮੋੜ ਤੇ ਗੁਰਦੇਵ ਜੀ ਨੂੰ ਬਾਬਾ ਬੁਢਾ ਜੀ ਦੇ ਸਾਹਿਮਣੇ **ਮਾਨੋ** ਗੋਡੇ ਟੇਕਦੇ ਦਰਸਾਈ ਆਉਂਦਾ ਵੇਖ ਕੇ, ਇਸ ਦਾਸਰੇ ਵਾਸਤੇ ਅਸਹਿ ਬਣਿਆ ਹੋਇਆ ਹੈ। ਏਹੀ ਕਾਰਨ ਹੈ ਕਿ, ਆਪਣੀ ਕਮਜ਼ੋਰ ਅਤੇ ਅੰਤਲੇ ਦਿਨਾਂ ਵਿਚ ਪੁੱਜੀ ਜਰਜਰੀ

ਸਿਹਤ ਨਾਲ ਅਤੀਅੰਤ ਕਰੜੀ ਘਾਲਣਾ ਦੁਆਰਾ ਗੁਰਬਾਣੀ ਦੇ ਵੱਧ ਤੋਂ ਵੱਧ ਪੱਖ ਇਸ ਆਸ ਨਾਲ ਪੇਸ਼ ਕੀਤੇ ਹਨ ਕਿ, ਸ਼ਇਦ ਸੁੱਤੇ ਹੋਏ ਇਸ ਦੂਲੇ ਪੰਥ ਨੂੰ ਜਾਗ ਆ ਹੀ ਜਾਵੇ ? (ਸ) ਤੀਜੀ ਗੱਲ ਇਹ ਨਾ ਭੁੱਲੀਏ ਕਿ, ਇਹ ਲਿਖਾਰੀ ਚੰਗੀ ਤਰ੍ਹਾਂ ਜਾਣਦਾ ਸੀ ਕਿ, ਸਤਿਗੁਰੂ ਨਾਨਕ ਸਾਹਿਬ ਕਿਸੇ ਮਨੁੱਖ **"ਸੰਤ"** ਪਦ ਵਰਤਣਾ ਵੀ ਪਸੰਦ ਨਹੀਂ ਸਨ ਕਰਦੇ, ਸੋ ਉਸ ਨੇ ਉਂਜ ਹਰ ਪੱਖੋ ਬਾਬਾ ਬੁੱਢਾ ਜੀ ਨੂੰ ਸਤਿਗੁਰੂ ਜੀ ਲਈ ਰਹਿਬਰ, ਪੂਜਨੀਕ ਮਹਾਂਪੁਰਖ ਅਤੇ ਦੈਵੀ ਸ਼ਕਤੀਆਂ ਨਾਲ ਭਰਪੂਰ ਦਰਸਾ ਕੇ ਕੇ ਪੰਥ ਦੇ ਮਨ ਵਿੱਚ ਮਨੁੱਖ ਦੀ ਮਹੱਤਤਾ ਵਧਾ ਕੇ, ਗੁਰੂ ਬਾਣੀ ਦੇ ਇਸ ਸਪੱਸ਼ਟ ਫ਼ੁਰਮਾਨ ਨੂੰ-**ਹਰਿ ਜੀਉ ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥**{ਪੰਨਾ-੬●੮} ਸਿੱਖ ਪੰਥ ਦੇ ਅਗਿਆਨੀ ਲਾਣੇ ਲਈ ਨਿਸਫਲ ਬਣਾਉਣ ਵਿਚ ਸਫ਼ਲ ਹੋ ਗਿਆ। ਸਿੱਖ ਜਗਤ ਵਿਚ ਬ੍ਰਾਹਮਣੀ ਤਰਜ਼ ਵਾਲੇ ਸੰਤ ਡੇਰਿਆਂ ਦੇ ਬਣ ਸਕਣ ਦਾ ਰਾਹ ਤਿਆਰ ਕਰ ਲਿਆ, ਪਰ ਭਾਈ ਬੁੱਢਾ ਜੀ ਜਾਂ ਬਾਬਾ ਬੁੱਢਾ ਜੀ ਲਈ 'ਸੰਤ' ਪਦ ਵਰਤਣ ਤੋਂ ਬਚ ਕੇ ਰਿਹਾ ।

੨੮- **ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥ ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ ॥ ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥੪॥** {੧੨੨੨}-੨

## (੨) ਭਵਿੱਖ ਬਾਣੀ:-

ਅਰਥਾਂ ਸਮੇਤ ਲਿਖੀਆਂ ਜਾ ਚੁਕੀਆਂ ੬੯●-੬੯੧ ਨੰਬਰ ਚੌਪਈਆਂ ਨੂੰ ਇਕ ਵਾਰ ਫਿਰ ਸਾਹਮਣੇ ਰੱਖ ਲਈਏ:-**ਸਾਹਿਬ ਬੁੱਢੇ ਬਚਨ ਬਖਾਨਾ । ਤੁਮ ਕਰਨੇ ਹੈ ਜੁੱਧ ਮਹਾਨਾ । ਗ੍ਰਿੰਥ ਬੀੜ ਹਮ ਜੋਇ ਲਿਖਾਈ । ਬਾਈ ਵਾਰ ਸੁਨਹੁ ਮਨ ਲਾਈ ॥੬੯●॥ ਮਨ ਪਸੰਦ ਸੁਨਿ ਵਾਰ ਜੁ ਪਾਵੋ । ਤਬੈ ਧੁਨਾਂ ਤੁਮ ਤਾਹਿ ਚੜ੍ਹਾਵੋ । ਬਾਨੀ ਔਰ ਨਹੀ ਤੁਮ ਤੁਮ ਕਰਨੀ । ਸੱਤ ਬਚਨ ਸੁਨਹੁ ਮਮ ਸ੍ਰਵਨੀ ॥੬੯੧॥** ਛੋਟੀ ਛੋਟੀ, ਅਥਵਾ ਮਾਮੂਲੀ ਜਹੀ ਗੱਲ ਤੇ, ਬਬਾ ਬੁਢਾ ਜੀ ਦੇ ਬਚਨਾਂ ਦੀ ਹੀ ਮੁਥਾਜੀ ? ਭਾਵ-"**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨ ॥**"{੨੮੧}ਅਸਟ-੧੪ ਅਤੇ ਸੁਖਮਨੀ ਸਾਹਿਬ ਦੀ ੧੯ਵੀਂ ਅਸ਼ਟਪਦੀ ਵਿੱਚ-"**ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥ ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥**" {੨੬੩} ਅਤੇ ਫਿਰ ਲਿਖਾਰੀ ਨੇ ਪੰਚਮ ਪਾਤਸ਼ਾਹ ਜੀ ਨੂੰ ਬਾਬਾ ਬੁੱਢਾ ਜੀ ਦੇ ਰਥੀਏ ਵਿਖਾ ਕੇ ਉਨ੍ਹਾਂ ਦੀ ਪਾਵਨ ਪਵਿੱਤਾਰ ਜ਼ਾਤ ਤੇ, ਅਪਣੇ ਹੀ ਉਪਦੇਸ਼ ਦੇ ਉਲਟ ਵਿਹਾਰ ਕਰਨ ਦਾ ਦੋਸ਼ ਵੀ ਨਾਲ ਹੀ ਲਿਆ ਮੜਿਆ **?** ਇਹ ਉਪਦੇਸ਼-"**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**" ਵੀ ਪੰਚਮ ਪਾਤਸ਼ਾਹ ਜੀ ਦਾ ਹੀ ਹੈ । **ਇਸ ਦੀ ਉਲੰਙਣਾ ਸਤਿਗੁਰੂ ਜੀ ਤੋਂ ਹੀ ? ਕਾਣੀ ਦੇ** ਹਰ ਮੋੜ ਤੇ ਗੁਰਮਤਿ ਦੀ ਖੰਡਣਾ ?-ਲਿਖਾਰੀ ਅਨੁਸਾਰ, (ਉਪਰੋਕਤ ਚਫਪਈਆਂ ਵਿਚ)-ਪੰਚਮ ਪਾਤਸ਼ਾਹ ਜੀ, ਸਾਹਿਬਜ਼ਾਦਾ ਹਰਿ ਗੋਬਿੰਦ ਜੀ ਨੂੰ ਸੰਬੋਧਨ ਕਰਕੇ ਇਹ ਕਹਿੰਦੇ ਹਨ-"ਤੁਸਾਂ ਬੜੇ ਯੁੱਧ ਕਰਨੇ ਹਨ ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚਲੀਆਂ ੨੨ ਵਾਰਾਂ ਬੜੇ ਧਿਆਨ ਨਾਲ ਪੜ੍ਹ ਕੇ ਜਿਹੜੀ ਧੁਨ ਚਾਹੋ ਉਸ ਦਾ ਵੇਰਵਾ ਗ੍ਰੰਥ ਵਿਚ ਲਿਖ ਲੈਣਾ। ਪਰ ਤੁਸਾਂ ਬਾਣੀ ਨਹੀ ਰਚਨੀ ਹੋਵੇਗੀ।(੬੯੧ ਤੱਕ ਚੌਪਈ)

ਸੰਨ ੧੭੧੮ ਵਿਚ ਇਹ ਪੁਸਤਕ ਨੂੰ ਲਿਖ ਰਹੇ, ਲਿਖਾਰੀ ਨੂੰ ਪਤਾ ਤਾਂ ਹੈ ਹੀ ਸੀ ਕਿ, ਛੇਵੇਂ ਤੋਂ ਅਠਵੇਂ ਸਤਿਗੁਰੂ ਜੀ ਤੱਕ ਬਾਣੀ ਨਹੀਂ ਸੀ ਰਚੀ ਗਈ। ਸੋ ਇਹ ਬਚਨ **ਭਵਿਖ ਵਾਕਾਂ** ਦੇ ਰੂਪ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਮੁਖਾਰਬਿੰਦ ਤੋ ਕਹੇ ਦਰਸਾ ਦੇਣੇ ਉਸ ਲਈ ਕਿਹੜੀ ਔਖੀ ਗੱਲ ਸੀ ? ਕਲਪਣਾ ਦੀ ਉਪਜ ਦੇਵੀ ਦੇਵਤਿਆਂ ਵਾਂਗ ਹੀ ਗੁਰਦੇਵ ਜੀ ਨੂੰ ਵੀ ਭਵਿਖ ਬਾਣੀ ਉਚਾਰਨ ਵਾਲੈ ਫੋਕੇ ਕਰਮ ਕਰਦੇ ਦਰਸਾ ਲਿਆਂ? ਨਾਲ ਹੀ ਇਹ ਭਰਮ ਵੀ ਬਣਾ ਦਿੱਤਾ ਕਿ ਪੰਚਮ ਪਾਤਸ਼ਾਹ ਜੀ ਨੇ **ਵਾਰਾ** ਦੀਆਂ ਧੁਨਾਂ ਆਪ ਨਹੀ ਸਨ ਲਿਖੀਆਂ, ਸਗੋਂ ਉਹ ਕੰਮ ਆਪਣੇ ਸਾਹਿਬਜ਼ਾਦਾ ਸਾਹਿਬ ਵਾਸਤੇ ਅਧੂਰਾ ਹੀ ਰਹਿਣ ਦਿੱਤਾ ਸੀ ? ਯਾਦ ਰਹੇ ਕਿ, ਕਰਾਮਾਤਾਂ ਵਾਂਗ ਹੀ ਭਵਿੱਖ ਬਾਣੀਆਂ, ਆਕਾਸ਼ਬਾਣੀਆਂ ਆਦਿ ਸਭ ਕੁਝ, ਬ੍ਰਾਹਮਣੀ ਮਾਇਆ ਜਾਲ ਹੀ ਹੈ। ਗੁਰਮਤਿ ਦਾ ਸਿਧਾਂਤ ਸਮਝਾ ਰਿਹਾ ਪੰਚਮ ਪਾਤਸ਼ਾਹ ਜੀ ਦਾ ਪਾਵਨ ਗੁਰੂ ਸਬਦ;-

੨੯- **ਗੂਜਰੀ ਮਹਲਾ ੫॥ ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥ ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥ ਸਿਆਨਪ ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ਰਹਾਉ॥ ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥ ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ॥੨॥ ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥ ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ॥੩॥ ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ॥ ਕਹੁ ਨਾਨਕ ਗੁਰੁ ਪੂਰਾ**

**ਭੇਟਿਆ ਪਰਵਾਣੁ ਗਿਰਸਤ ਉਦਾਸ॥੪॥੪॥੫॥**{੪੯੬}

**ਅਰਥ**:-(ਹੇ ਭਾਈ ! ਮਨੁੱਖ ਦੀ ਆਪਣੀ) ਚਤੁਰਾਈ ਕਿਸੇ ਕੰਮ ਨਹੀਂ ਆਉਂਦੀ । ਜੋ ਗੱਲ ਮੇਰੇ ਠਾਕੁਰ ਨੇ ਮਿਥੀ ਹੁੰਦੀ ਹੈ ਉਹੀ ਹੋ ਕੇ ਰਹਿੰਦੀ ਹੈ **।੧।ਰਹਾਉ।** ਮਨੁੱਖ (ਆਪਣੀ ਵਿਉਂਤ ਅਨੁਸਾਰ) ਪੱਛੰ ਵਲ ਜਾਣ ਦੀ ਸਲਾਹ ਬਣਾਓਂਦਾ ਹੈ, ਪਰਮਾਤਮਾ ਉਸ ਨੂੰ ਚੜਹਦੇ ਪਾਸੇ ਲੈ ਤੁਰਦਾ ਹੈ। ਪਰਮਾਤਮਾ ਇਕ ਖਿਨ ਵਿਚ ਪੈਦਾ ਕਰਕੇ ਨਾਸ ਕਰ ਦੇਣ ਦੀ ਸ਼ਕਤੀ ਰੱਖਦਾ ਹੇ। ਹਰੇਕ ਡੈਸਲਾ ਉਸ ਦੇ ਆਪਣੈ ਹੱਥ ਵਿਚ ਹੁੰਦਾ ਹੈ ।੧।
ਹੋਰ ਤੋ ਹੋਰ ਦੇਸਾਂ ਦੀ ਮੱਲ ਮਾਰ ਲੈਣ ਦੀ ਅਤੇ ਧਨ ਇੱਕਠਾ ਕਰਨ ਦੀ ਲਾਲਸਾ ਦੇ ਵਿਚ ਹੀ ਮਨੱਖ ਦੇ ਪਰਾਣ ਨਿਕਲ ਜਾਂਦੇ ਹ, ਫ਼ੌਝਾਂ ਅਹਿਲਕਾਰ ਚੋਬਦਾਰ ਆਦਿਕ ਸਭ ਨੂੰ ਛੱਡ ਕੇ ਉਹ ਪਰਲੋਕ ਵੱਲ ਤੁਰ ਪੈਂਦਾ ਹੈ। (ਉਸ ਦੀ ਅਪਿਣੀ ਸਿਆਣਪ ਧਰੀ ਦੀ ਸ਼ਰੀ ਹੀ ਹਿ ਜਾਂਦੀ ਹੈ)**।੨।**
(ਦੂਜੇ ਪਾਸੇ ਵੇਖੋ ਉਸ ਦਾ ਹਾਲ ਜੋ ਆਪਣੇ ਵਲੋਂ_ਨੀਆਂ ਛੱਡ ਚੁੱਕਾ ਹੈ) ਆਪਣੇ ਮਨ ਦੇ ਹਠ ਦੀ ਪਲਿਆਈ ਦੇ ਆਸਰੇ ਮਾਇਆ ਵਾਲਾ ਪਾਸਾ ਛੱਡ ਕੇ (ਗ੍ਰਿਹਸਤ ਤਿਆਗ ਕੇ, ਇਸ ਤਿਆਗ ਨੂੰ ਬੜਾ ਸ੍ਰੇਸ਼ਟ ਕੰਮ ਸਮਝ ਕੇ ਤਆਗੀ ਬਣਿਆ ਹੋਇਆ ਉਹ ਮਨੁੱਖ) ਆਪਣੇ ਆਪ ਨੂੰ ਵੱਡਾ ਜਤਾਉਂਦਾ ਹੈ ਇਹ ਗ੍ਰਿਹਸਤ ਜੋ ਨਿੰਦਣ-ਜੋਗ ਨਹੀਂ ਸੀ ਪਰ ਇਸ ਨੂੰ ਨਿੰਦਨ-ਜੋਗ ਮਿਥ ਕੇ ਇਸ ਨੂੰ ਛਡ ਦੈਂਦਾ ਹੈ ਛੱਡ ਕੇ ਵੀ) ਮੁੜ ਮੁੜ (ਗ੍ਰਿਹਸਤੀਆਂ ਦੇ ਘਰਾਂ ਤੋਂ ਮੰਗ ਮੰਗ ਕੇ) ਖਾਂਦਾ ਹੈ**।੩॥**
(ਸ਼ੌ ਨਾਂਹ ਧਨ-ਪਦ੍ਾਂਥ ਇਕੱਠਾ ਕਰਨ ਵਾਲੀ ਚਤੁਰਾਈ ਕਿਸੇ ਕੰਮ ਹੈ ਤੇ ਨਾ ਹੀ ਤਿਆਗ ਦਾ ਮਾਣ ਕੋਈ ਲਾਭ ਪੁਚਾਉਂਦਾ ਹੈ) ਸੁ ਪਰਮਾਤਮਾ ਆਪਯੈ ਸ਼ੁਭਾਵਿਕ ਪਿਆਰ ਦੀ ਪ੍ਰੇਰਨਾ ਨਾਲ ਜਿਸ ਮਨੁੱਖ ਉੱਤੇ ਦਇਆਵਾਨ ਹੁੰਦਾ ਹੈ ਉਸ ਮਨੁੱਖ ਦੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਦਿੰਦਾ ਹੈ। ਹੇ ਨਾਨਕ ! ਆਖ- ਜਿਸ ਮਨੁੱਖ ਨੂੰ ਪੂਰਾ ਗੁਰੂ ਕਿਲ ਪੈਂਦਾ ਹੈ ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਮਾਇਆ ਨਲੋਂ ਨਿਰਮੋਹ ਹੋ ਕੇ ਪਰਮਾਤਮਾ ਦੀ ਹਜ਼ੂਰੀ ਵਿੱਚ ਕਬੂਲ ਹੋ ਜਾਂਦਾ ਹੈ ।੪।

ਮਨੁੱਖਤਾ ਨੂੰ ਹੁਕਮ ਵਿਚ ਰਹਿਣਾ ਸਿਖਾ ਰਹੇ ਗੁਰਦੇਵ ਜੀ ਅਗੰਮਤਾ ਬਾਰੇ ਕੋਈ ਵੀ ਭਵਖਿ ਬਾਣੀ ਨਹੀ ਸਨ ਬੋਲਿਆ ਕਰਦੇ ਸਗੋਂ ਇਸ ਮਸਲੇ ਤੇ ਉਨ੍ਹਾਂ ਦਾ ਵਿਹਾਰ ਆਮ ਮਨੁੱਖ ਜਿਹਾ ਹੀ ਸੀ. ਉਪਰੋਕਤ ਗੁਰੂ ਸ਼ਬਦ ਤੋਂ ਇਲਾਵਾ ਹੇਠ ਲਿਖੇ ੫ ਹੋਰ ਗੁਰੂ ਫ਼ੁਰਮਾਨਾਂ ਤੋਂ ਗੁਰਮਤਿ ਦਾ ਇਹ ਕਹਿਣਾ- "ਮੈ ਅਗੰਮ ਬਾਰੇ ਕੀ ਜਾਣਾ?" ਭਵਿਖ ਬਾਣੀ ਬਾਰੇ ਗਰਮਤਿ ਦਾ ਸਿਧਾਂਤ ਸਪੱਸ਼ਟ ਹੋ ਜਾਂਦਾ ਹੈ:- (੧)-**ਕਿਰਤੁ ਪਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ ॥ ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥੧॥** .. ..{੧੫੪}-(੨)॥ **ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥ ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥**{੫੫੮}-੧੭ (੩) --**ਧਨਾਸਰੀ ਛੰਤ ਮਹਲਾ ੧ ॥ ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥ ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥ ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ** ॥.. ੧ ॥ {੬੯੩}-੩- (੪) - **ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥ ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ॥ ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ ॥ ੪ ॥{੧੦੧੪}-੩** -(੫) **ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥ ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥ ੩ ॥ ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥ ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥੪॥੨॥੨੦॥** {੧੧੯੦}

ਸਪੱਸ਼ਟ ਤੌਰ ਤੇ ਸਿੱਧ ਹੈ ਕਿ, ਸਤਿਗੁਰੂ ਜੀ ਦੇ ਨਾਮਣੇ ਦੇ ਨਾਲ ਭਵਿੱਖ ਬਾਣੀ ਜੋੜਨੀ ਗੁਰਮਤਿ ਵਿਰੋਧੀ ਅਗਿਆਨਤਾ ਹੈ ਜਾਂ ਬ੍ਰਾਹਮਣੀ ਕੁਟਲਤਾ ਹੈ।

# ੫੧- ਪੰਥ ਵਿਚ ਇੱਕ ਮੁੱਠਤਾ ਬਣਾਈ ਰੱਖਣ ਲਈ,

## ਸਦਾ,ਗੁਰੂ ਗ੍ਰੰਥ ਸਾਹਿਬ ਜੀ ਅਗਵਾਈ ਦੇ ਮੁਥਾਜ ਰਹੀਏ:

(ਇਸ ਗੁਰਬਿਲਾਸ ਪੁਸਤਕ ਦੀ, ਭੁਮਿਕਾ ਦੇ ੬੯ ਸਫ਼ੇ ਤੇ ਲਿਖੇ-) ਵੇਦਾਂਤੀ ਜੀ ਅਨੁਸਾਰ ਇਹ ਪੁਸਤਕ ਸੰਨ ੧੭੧੮ ਵਿਚ ਲਿਖੀ ਗਈ ਸੀ। ਸੋ ਸਿੱਧ ਹੈ ਕਿ, ਲਿੱਖਣ ਵਾਲੇ ਕੁਟਲ ਲਿਖਾਰੀ ਨੂੰ ਇਹ ਵੀ ਪਤਾ ਸੀ ਕਿ, ਪੰਚਮ ਪਾਤਸ਼ਾਹ ਜੀ ਉਪਰੰਤ ਗੁਰਬਾਣੀ ਰਚਨ ਵਾਲੇ ਸਤਿਗੁਰੂ ਤੇ.ਗ ਬਾਹਾਦਰ ਸਾਹਿਬ ਜੀ ਨੂੰ, ਮੁ.ਗਲ-ਸ਼ਾਹੀ ਦੇ ਜ਼ੁਲਮ ਵਿਰੁੱਧ ਜੂਝਦਿਆਂ ਸ਼ਹਾਦਤ ਦੇਣੀ ਪਈ ਸੀ। ਸੋ ਕੁਟਲਤਾ ਵਿਚ ਨਿਪੁੰਨ ਲਿਖਾਰੀ ਨੇ, ਅਗਲੀ ਚੌਪਈ ਵਿਚਲੇ ਬਚਨ ਵੀ, ਪੰਚਮ ਪਾਤਸ਼ਾਹ ਜੀ ਵਲੋਂ ਭਵਿੱਖ ਬਾਣੀ ਦੇ ਰੂਪ ਵਿੱਚ ਹੀ ਉਚਾਰੇ ਦਰਸਾ ਦਿੱਤੇ :-

ਦੀਨ ਹੇਤਿ ਜੋ **ਸੀਸ ਉਤਰੇ** । ਚਾੜ੍ਹੇ ਬਾਣੀ ਮੁਖੋਂ ਉਚਾਰੇ ।
ਬਾਨੀ ਔਰ ਨਹੀ ਤੁਮ ਕਰਨੀ । ਸੱਤਿ ਬਚਨ ਸੁਨਹੋ ਮਮ ਸ੍ਰਵਨੀ ॥੬੯੨॥

ਗ੍ਰੰਥੀ ਤੋਂ ਤਰੱਕੀ ਕਰਕੇ ਸ੍ਰੀ ਅਕਾਲ ਤੱਖ਼ਤ ਸਾਹਿਬ ਜੀ ਦੇ ਜਥੇਦਾਰ ਬਣ ਚੁੱਕੇ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਵੋਲੋਂ, ਅਥਵਾ ਪ੍ਰੋਫ਼ੈਸਰੀ ਤੋਂ ਤਰੱਕੀ ਕਰਕੇ ਗੁਰੂ ਕੀ ਕਾਂਸ਼ੀ ਵਿਦਿਆਲੇ ਦੇ ਪ੍ਰਿਸ਼ੀਪਲ ਬਣ ਚੁੱਕੇ ਡਾ: ਅਮਰਜੀਤ ਸਿੰਘ ਵਲੋਂ ਟੂਕ ਵਿਚ ਲਿਖੇ ਪਦ ਅਰਥਾਂ ਦੇ ਅਧਾਰ ਤੇ ਇਸ (ਉਰੋਕਤ) ਚੌਪਈ ਦੇ ਅਰਥ ਇਸ ਪ੍ਰਕਾਰ ਹਨ:-

"ਤੁਸੀ ਮੇਰੇ ਇਹ ਸਤਿ ਬਚਨ ਧਿਆਨ ਨਾਲ ਸੁਣੋ ਕਿ, "***ਧਰਮ " ਵਾਸਤੇ ਜਿ***ਹੜੇ ਸੀਸ ਦੇਣਗੇ (ਭਾਵ, ਸ੍ਰੀ ਗੁਰੂ ਤੇਗ਼ਬਹਾਦਰ ਸਾਹਿਬ) ਆਪਣੇ ਮੁਖੋਂ ਉਚਾਰੀ ਬਾਣੀ ਚਾੜ੍ਹ ਲੈਣਗੇ ਪਰ ਤੁਸਾਂ ਹੋਰ ਬਾਣੀ ਦੀ ਰਚਨਾ ਨਹੀਂ ਕਰਨੀ ।੬੯੨।

**ਸ਼ੰਕੇ:-(੧)** ਪੰਚਮ ਪਾਤਸ਼ਾਹ ਜੀ ਨੇ ਆਪਣੀ ਸ਼ਹਾਦਤ ਦਾ ਤਾਂ ਕਿਤੇ ਸੰਕੇਤ ਤੱਕ ਨਾ ਦੇ ਸਕੇ ਪਰ ੬੯ ਸਾਲ ਪਿਛੋ ਹੋਣ ਵਾਲੀ ਸਤਿਗੁਰੂ ਤੇਗ਼ਬਹਾਦਰ ਸਾਹਿਬ ਬਾਰੇ ਗੁਰਮਤਿ ਵਿਰੋਧੀ ਭਵਿਖਬਾਣੀ ਕਿਸ ਕਾਰਨ ਉਚਾਰਨੀ ਸੀ? ਕੀ ਲਿਖਾਰੀ ਇਹ ਕਹਿਣਾ ਚਾਹੁੰਦਾ ਹੈ ਕਿ, ਗੁਰੂ ਤੇਗ਼ਬਾਹਦਰ ਸਾਹਿਬ ਜੀ ਦੀ ਸ਼ਹਾਦਤ ਦਾ ਕਾਰਨ ਪੰਚਮ ਪਾਤਸ਼ਾਹ ਜੀ ਦੇ ਬਚਨ ਹੀ ਸਨ ?

(੨) '**ਸਾਹਿਬ**' ਪਦ ਦੇ ਮਗਰੋਂ ਝੱਟ ਨਾਲ ਹੀ ਪੰਚਮ ਪਾਤਸ਼ਾਹ ਜੀ ਦੇ ਪਾਵਨ ਮੁਖਾਰਬਿੰਦ ਵਿਚੋ "**ਦੀਨ ਹੇਤਿ ਜੋ ਸੀਸ ਉਤਰੇ**" (ਗੁਰਮਤਿ ਵਿਰੋਧੀ) ਬਚਨ ਕਹੇ ਦਰਸਾ ਦਿੱਤੇ ? ਪਾਠਕ ਸੱਜਣ ਵੇਖਣਗੇ ਕਿ, ਲਿਖਾਰੀ ਨੇ, ਨੌਵੇਂ ਪਾਤਸ਼ਾਹ ਜੀ ਦੀ ਸ਼ਹਾਦਤ ਦਾ ਸਾਕਾ ਲਿਖਦਿਆਂ ਔਰੰਗਜ਼ੇਬ ਦੇ ਮੂਹੋਂ ਬੋਲਿਆ ਅਜੇਹਾ ਇਸ਼ਾਰਾ ਤੱਕ ਨਹੀ ਦਰਸਾਇਆ ਹੋਇਆ, ਜਿਸ ਤੋਂ ਸਿੱਧ ਹੋ ਸਕੇ ਕਿ, ਉਸ ਨੇ ਗੁਰਦੇਵ ਜੀ ਨੂੰ ਧਰਮ ਦਾ ਤਿਆਗ ਕਰਨ ਦੀ ਗੱਲ ਵੀ ਕਹੀ ਸੀ । ਲਿਖਾਰੀ ਅਨੁਸਾਰ ਔਰੰਗਜ਼ੇਬ ਨੇ ਕੇਵਲ ਕਰਾਮਾਤ ਵੇਖਾਉਣ ਦੀ ਇਛਿਆ ਪ੍ਰਗਟਾਈ ਸੀ, ਜੋ ਸਤਿਗੁਰੂ ਜੀ ਨੇ ਟਾਲ ਦਿੱਤੀ* । ਬਸ ਏਨੇ ਤੋਂ ਹੀ ਉਨ੍ਹਾਂ ਨੂੰ ਸ਼ਾਹੀ ਬੰਦੀਖਾਨੇ ਦੇ ਪਿੰਜਰੇ ਵਿਚ ਬੰਦ ਕਰਵਾ ਦਿੱਤਾ ਗਿਆ ਸੀ। ਫਿਰ ਇਹ ਪਤਾ ਨਹੀਂ ਲੱਗਦਾ ਕਿ, ਪੁਸਤਕ ਦੇ ਸੰਪਾਦਕ ਸਾਹਿਬਾਨ ਨੇ **ਦੀਨ** ਪਦ ਦਾ ਅਰਥ **ਧਰਮ,** ਕਿਸ ਅਧਾਰ ਤੇ ਲਿਖਆ ਹੈ ?

*{**Foot note**:-ਲਿਖਾਰੀ ਅਨੁਸਾਰ ਬੰਦੀ ਖਾਨੇ ਪੁਜਦਿਆਂ ਸਾਰਾਂ ਝਟ ਹੀ ਸਤਿਗੁਰਾਂ ਦੇ ਹੁਕਮ ਨਾਲ ਇਕ ਸਿੱਖ ਛੱਡ ਕੇ ਬਾਕੀ ਚਾਰ (ਮਤੀਦਾਸ ਸਤੀ ਦਾਸ ਅਦਿ?) ਗੁਰਸਿੱਖ ਖਿਸਕ ਗਏ ਸਨ। ਫਿਰ ਸਤਿਗੁਰੂ ਜੀ ਨੇ ਬੜੇ ਨਾਟਕੀ ਢੰਗ ਨਾਲ ਕੋਲ ਰਹੇ ਆਪਣੇ ਹੀ ਉਸ ਸਿੱਖ ਕੋਲੋਂ ਆਪਣਾ ਸੀਸ ਧੜ ਨਾਲੋਂ ਜੁਦਾ ਕਰਵਾ ਲਿਆ । ਇਸ ਮਨਘੜਤ ਗਾਥਾ ਵਿਚ ਭਾਈ ਸਾਹਿਬਾਨ- ਮਤੀਦਾਸ ਜੀ, ਸਤੀਦਾਸ ਜੀ, ਦਇਆਲਾ ਜੀ ਸ਼ਹੀਦ ਗੁਰਸਿੱਖਾਂ ਦਾ ਕੋਈ ਜ਼ਿਕਰ ਤੱਕ ਨਹੀਂ ਹੈ। ਇਸ ਪੁਸਤਕ ਦੀ ਪੁਨਰ ਸੰਪਾਦਨਾ ਕਰਨ ਵਾਲੇ, ਅਜੋਕੇ (-ਜੁਲਾਈ ੨●●੧) ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਜੀ ਦੀ ਸੇਵਾ ਵਿਚ ਬੜਾ ਰੋਸਮਈ ਪੱਤਰ ਲਿਖ ਕੇ, ਗੁਰੂ ਇਤਿਹਾਸ ਨਾਲ ਕੀਤੇ ਇਸ ਘਿਣਾਵਣੇ ਠੱਠੇ-ਰੂਪ ਇਤਿਹਾਸਕ ਹੇਰਾ ਫੇਰੀ ਬਾਰੇ ਸਪੱਸ਼ਟੀ ਕਰਨ ਮੰਗਿਆ, ਕਿ, ਉਹ ਗੁਰਦੇਵ ਜੀ ਦੀ ਸ਼ਹਾਦਤ ਬਾਰੇ ਆਪਣਾ ਨਿੱਜੀ ਪਖ ਲਿਖ ਭੇਜਣ ਤਾਂ ਜੋ ਲਿਖੀ ਜਾ ਰਹੀ ਇਸ ਪੁਸਤਕ ਵਿਚ ਵੇਦਾਂਤੀ ਜੀ ਦੇ ਵਿਚਾਰ ਵੀ ਛਾਪ ਦਿੱਤੇ ਜਾਣ। ਤਾਂ ਜੋ, ਇਸ ਦੁਖਦਾਈ ਭੁਲੇਖੇ ਦੀ ਅਸਲੀਯਤ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਆਏ ਸਪੱਸ਼ਟੀਕਰਨ ਤੋ ਸੁਹਿਰਦ ਪਾਠਕ ਜਾਣੂ ਹੋ ਜਾਣ ਅਤੇ ਪੰਥ ਵਿਚ ਕੋਈ ਗ਼ਲਤ ਭਰਮ ਨਾ ਫੈਲ ਸਕੇ। ਪਰ ਵੇਦਾਂਤੀ ਜੀ ਨੇ ਸਗੋਂ ਬੜੇ ਰੋਹ ਵਿਚ ਆ ਕੇ ਦਾਸ ਦੀਆਂ ਲਿਖੀਆਂ ਪੁਸਤਕਾਂ ਤੇ ਪਾਬੰਦੀ ਲਾਉਣ ਦੇ ਯਤਨ ਅਰੰਭ ਕਰ ਦਿਤੇ। ਜੋ ਪਤਾ ਨਹੀਂ ਕਿਸ ਹੱਦ ਤੱਕ ਦਾਸ ਨੂੰ ਪ੍ਰੇਸ਼ਨ ਕਰੀ ਰੱਖਣ ਲਈ ਮਾਮਲਾ ਵਿਚਾਰ ਅਧੀਨ ਅਟਕਾਇਆ ਹੋਇਆ ਹੈ ?}

## "ਦੀਨ" ਪਦ ਬਾਰੇ ਗੁਰਮਤਿ ਦਾ ਪੱਖ-

**ਨਵੀ ਗੱਲ ਲਿਖਣੀ ਅਰੰਭ ਕਰਨ ਲੱਗਾ** ਇਹ ਲਿਖਾਰੀ, ਕਿਸੇ ਇਕ ਥਾਉਂ ਵੀ ਗੁਰਮਤਿ ਦੀ ਖੰਡਨਾ ਕਰਨੀ ਨਹੀ ਭੁੱਲਿਆ ਅਤੇ ਏਧੋਰੋਂ ਵੇਦਾਂਤੀ ਜੀ ਅਥਵਾ ਡਾ: ਅਮਰਜੀਤ ਸਿੰਘ ਜੀ ਜਿਥੋਂ ਤੱਕ ਵਾਹ ਲੱਗਦਾ ਹੈ ਲਿਖਰੀ ਦੀ ਕੁਟਲਤਾ ਤੇ ਪਰਦੇ ਪਉਣੋ ਉਕਾਈ ਨਹੀਂ ਖਾਂਦੇ । ਸਾਹਿਬ ਪਦ ਬਾਰੇ ਵੀ ਵੇਦਾਂਤੀ ਜੀ ਨੇ ਗੁਰਬਾਣੀ ਅਨੁਸਾਰ ਪਾਠਕਾਂ ਨੂੰ ਸੇਧ ਬਖ਼ਸ਼ਸ਼ ਨਾ ਕਰਕੇ ਲਿਖਾਰੀ ਦੇ ਲਿਖੇ ਨੂੰ ਗੁਰਮਤਿ ਦੇ ਅਨਕੂਲ ਸਮਝਿਆ ਜਾਣ ਦਾ ਰਾਹ ਹੋਰ ਵੀ ਮੋਕਲਾ ਕਰ ਦਿੱਤਾ, ਤੇ ਏਥੇ ਹੁਣ ਦੀਨ ਪਦ ਦੇ ਅਰਥ ਵੀ ਲਿਖਦਿਆਂ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਦੀ ਲੋੜ ਨਾ ਮੰਨਦਿਆ ਬ੍ਰਾਹਮਣੀ ਮਨਸ਼ਾ ਵਾਲੇ ਅਰਥ ਲਿਖ ਦਿੱਤੇ ? ਆਉ ਅਸੀਂ ਰਲ ਮਿਲ ਕੇ ਸਤਿਗੁਰਾਂ ਤੋਂ **ਦੀਨ** ਸ਼ਬਦ ਦੇ ਗੁਰਮਤਿ ਅਨੁਸਾਰ ਅਰਥ ਸਮਝੀਏ। ਦੀਨ ਪਦ ਦੀ ਵਰਤੋਂ ਵਾਲੇ ਕਈ ਗੁਰੂ ਸ਼ਬਦਾਂ ਵਿਚੋਂ ਵੇਖਣ ਨੂੰ ਅੱਡ ਅੱਡ ਅਰਥਾਂ ਵਾਲੇ (ਵੰਨਗੀ ਮਾਤਰ ਕੁਝ) ਗੁਰੂ ਸ਼ਬਦਾਂ ਦੀ ਵਿਚਾਰ ਤੋਂ ਗੁਰਮਤਿ ਦਾ ਠੀਕ ਭਾਵ ਸਮਝੀਏ:--

**ਮਹਾਨ ਕੋਸ਼ ਅਨੁਸਾਰ 'ਦੀਨ' ਪਦ ਦਾ ਅਰਥ 'ਗ਼ਰੀਬ, ਨਿਮਾਣਾ-ਕਮਜ਼ੋਰ, ਅਨਾਥ' ਹੈ।** ਪਰ ਸਤਿਗੁਰੂ ਜੀ ਨਾਲ ਸਬੰਧਤ ਹਰ ਮਸਲੇ ਦਾ ਨਿਰਣਾ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਪਾਪਤ ਕਰਨਾ ਗੁਰਸਿੱਖੀ ਨਿਯੱਮ ਹੈ ਸੋ ਆਉ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਕਾਗਰ ਚਿੱਤ ਹੋ ਬੈਠੀਏ:-

੮●/੧ **ਰਾਮਕਲੀ ਮਹਲਾ ੫ ਅਸਟਪਦੀਆ ॥ ਕਿਨਹੀ ਕੀਆ ਪਰਵਿਰਤਿ ਪਸਾਰਾ ॥ ਕਿਨਹੀ ਕੀਆ ਪੂਜਾ ਬਿਸਥਾਰਾ ॥ ਕਿਨਹੀ ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ** ਹਰਿ ਹਰਿ ਆਰਾਧੇ ॥ ੧ ॥ **ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥ ੧ ॥ ਰਹਾਉ ॥ ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ ॥ ਕਿਨਹੀ ਮੋਨਿ ਅਉਧੂਤੁ ਸਦਾਇਆ ॥**

**ਕੋਈ ਕਹਤਉ ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥ ੨ ॥ ਕਿਨਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥ ਕਿਨਹੀ ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥ ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥ ਕਿਨਹੀ ਕਹਿਆ ਬਾਹ ਬਹੁ ਭਾਈ ॥ ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥੪॥ ਕਿਨਹੀ ਘੂਘਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥ ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ ੫ ॥ ਕਿਨਹੀ ਸਿਧ ਬਹੁ ਚੇਟਕ ਲਾਏ ॥ ਕਿਨਹੀ ਭੇਖ ਬਹੁ ਥਾਟ ਬਨਾਏ ॥ ਕਿਨਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥ ੬ ॥ ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਮੰਡਿਤ॥ ਕੋਈ ਕਰੈ ਆਚਾਰ ਸੁਕਰਣੀ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥ਸਗਲੇ ਕਰਮ ਧਰਮ ਜੁਗ ਸੋਧੇ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ॥ ਕਹੁ ਨਾਨਕ ਜਉ ਸਾਧਸੰਗੁ ਪਾਇਆ॥ ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥**{੯੧੬}

੯੧/੨ **ਸਿਰੀਰਾਗੁ ਮਹਲਾ ੫ ॥** ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥ ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆਸਮਾਇ ॥ ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥ ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥......**੪॥- ੧੩॥੮੩॥**{੪੬}

**ਅਰਥ:**-ਹੇ ਮਾਂ ! ਮੇਰੀ ਪ੍ਰੀਤਿ (ਹੁਣ) ਉਸ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨਾਲ ਲੱਗ ਗਈ ਹੈ, ਜੋ ਕਦੇ ਮਰਦਾ ਜੰਮਦਾ ਨਹੀਂ ।ਉਹ ਵਿਛੋੜਿਆਂ ਵਿੱਛੜਦਾ ਵੀ ਨਹੀਂ। (ਹੇ ਮਾਂ !) ਉਹ ਪਰਮਾਤਮਾ ਸਭ ਜੀਵਾਂ ਵਿੱਚ ਸਮਾ ਰਿਹਾ ਹੈ। ਗ਼ਰੀਬਾਂ ਦੇ ਦਰਦ ਦੁੱਖ ਨਾਸ ਕਰਨ ਵਾਲਾ ਉਹ ਪ੍ਰਭੂ ਸੇਵਕ ਨੂੰ ਉਸ ਦੀ ਭਲੀ ਭਾਵਨਾ ਨਾਲ ਮਿਲਦਾ ਹੈ, ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ । ਹੇ ਮਾਂ ਉਹ ਪਰਮਾਤਮਾ ਮੈਨੂੰ (ਮੇਰੇ) ਗੁਰੂ ਨੇ ਮਿਲਾ ਦਿੱਤਾ ਹੈ।੧। ਅਤੇ ਕੁਝ ਸੂਚੀ:- (੩) ਮਾਝ ਮਹਲਾ ੪ ॥.... **ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥.. ॥੩॥੨॥**{ਮਾਝ ਮਹਲਾ ੪॥- ੯੫} (੪)- ਮਾਝ ਮਹਲਾ ੪ ॥ **ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥...॥੪॥੩॥**{ਮ:੪-੯੫}-(੫)-....**ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥ ...੨ ॥੩॥੧੨੦॥**{੨੦੪} ਹੁਣ ਉਹ ਗੁਰੂ ਸ਼ਬਦ ਜਿਨ੍ਹੀ ਥਾਈਂ ਦੀਨ ਦਾ ਅਰਥ ਧਰਮ ਹੋਣ ਦਾ ਝੌਲਾ ਪੈਂਦਾ ਹੈ- (੬)- ਧਨਾਸਰੀ ਮਹਲਾ ੫ ॥....**ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ॥੨॥੧੫॥**{੬੭੪} (੭)- **ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥...॥੧੩॥**{੧੩੬੯} (੮)-ਸਲੋਕ ਵਾਰਾਂ ਤੇ ਵਧੀਕ ॥ ਮਹਲਾ ੧ ॥ ... **ਦੁਨੀਆ ਕਾਰਣਿ ਦੀਨੁ ਗਵਾਇਆ ॥੫॥**{੧੪੧੦}--(੧੦)-

੯੨- ਸਲੋਕ ਕਬੀਰ ॥ ਸਲੋਕ ਕਬੀਰ ॥ ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥ ਸੂਰਾ ਸੋ ਪਹਿਚਾਨੀਐ ਜੁ **ਲਰੈ ਦੀਨ ਕੇ ਹੇਤ** ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥{੧੧੦੯}

**ਪਦ ਅਰਥ=**ਗਗਨ=ਅਕਾਸ਼, ਦਸਵਾਂ ਦੁਅਰਾ, ਦਿਮਾਗ਼ । ਦਮਾਮਾ=ਧੌਂਸਾ । ਪਰਿਓ ਘਾਉ=ਚੋਟ ਪਈ ਹੈ, ਸੱਟ ਪਈ ਹੈ। ਨੀਸਨੈ=ਨਿਸ਼ਾਨ ਉੱਤੇ, ਠੀਕ ਟਿਕਾਣੇ ਤੇ, ਹਿਰਦੇ ਵਿਚ । ਪਰਿਓ ਨਿਸ਼ਨੇ ਘਾਉ=ਹਿਰਦੇ ਵਿਚ ਖਿੱਚ ਪਈ ਹੈ ਪ੍ਰਭ ਚਰਨਾਂ ਲ। ਖੇਤ=ਰਣ ਭੂਮੀ, ਲੜਾਈ ਦਾ ਮੈਦਾਨ । ਜੁ=ਜੋ ਮਨੁੱਖ । ਮਾਂਡਿਓ=ਮੱਲ ਬੈਠਾ ਹੈ। ਖੇਤ ਜੁ ਮਾਂਡਿਓ=ਜੋ ਮਨੱਖ ਰਣ ਭੂਮੀ ਵਿਚ ਦਲੇਰ ਹੋ ਕੇ ਮੈਦਾਨ ਮੱਲ ਬੈਠਾ ਹੈ, ਜੋ ਮਨੱਖ ਇਸ ਜਗਤ-ਰੂਪ ਰਣਭੂਮੀ ਵਿਚ ਦਲੇਰੀ ਨਾਲ ਵਿਕਾਰਾਂ ਦੇ ਟਾਕਰੇ ਤੇ ਡੱਟ ਖਲੋਤਾ ਹੈ। ਅਬ=ਹੁਣ ਦਾ ਸਮਾ, ਮਨੁੱਖਾ ਜਨਮ। ਜੂਝਨ ਕੋ ਦਾਉ=(ਕਾਮਾਦਕ ਵਿਕਾਰਾਂ ਨਾਲ) ਲੜਨ ਦਾ ਮੌਕਾ ।੧। ਹੁਣ ਦੂਜੀ ਤੁਕ ਦੇ ਅਰਥ:--

**ਅਰਥ:-** (ਹਾਂ ,ਇਕ ਸੂਰਮਾ ਹੋਰ ਵੀ ਹੈ) ਉਸ ਮਨੁੱਖ ਨੂੰ ਵੀ ਸੂਰਮਾ ਹੀ ਸਮਝਣਾ ਚਾਹੀਦਾ ਹੈ ਜੋ ਗ਼ਰੀਬਾਂ ਦੀ ਖ਼ਾਤਰ ਲੜਦਾ ਹੈ । (ਗ਼ਰੀਬਾਂ ਵਾਸਤੇ ਲੜਦਾ ਲੜਦਾ) ਟੋਟੇ ਟੋਟੇ ਹੋ ਮਰਦਾ ਹੈ (ਸਰਬੰਸ ਵਾਰ ਦਿੰਦਾ ਹੈ) ਪਰ ਲੜਾਈ ਦਾ ਮੈਦਾਨ ਕਦੇ ਨਹੀਂ ਛੱਡਦਾ (ਫੜੀ ਹੋਈ ਗ਼ਰੀਬਾਂ ਦੀ ਬਾਂਹ ਕਦੇ ਨਹੀਂ ਛੱਡਦਾ।੨। (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਅਠਵੀਂ ਸਫ਼ਾ ੧੦੪)

ਉਪਰੋਕਤ ਸ਼ਬਦ ਨੰਬਰ ੭, ੮ ਤੇ ੯ ਤਿੰਨੀ ਥਾਂਈ ਆਏ ਦੀਨ ਪਦ ਦਾ ਅਰਥ ਬਰਾਹਮਣੀ ਅਰਥਾਂ ਵਾਲਾ ਧਰਮ ਨਹੀਂ ਹੈ ਸਗੋਂ ਮਨੁੱਖਾ ਜਨਮ ਦਾ ਸਭ ਤੋਂ ਵਡਾ ਜ਼ਰੂਰੀ ਫ਼ਰਜ਼ ਈਮਾਨਦਾਰੀ ਜਾਂ ਗ਼ਰੀਬੀ ਹੀ ਹੈ। ਸੰਸਾਰੀ ਧੰਦਿਆਂ ਵਿਚ ਉਲਝ ਕੇ, ਮਾਇਆ ਮੋਹ ਦੀ ਉਪਜ, ਵਿਕਾਰਾਂ ਵਿਚ ਪੈ ਕੇ ਅਸਲੀ **ਜੀਵਨ ਮਨੋਰਥ** ਭੁਲਾ ਦਿੱਤਾ ਹੈ। ਮਜ਼ਲੂਮ ਗ਼ਰੀਬਾਂ ਅਨਾਥਾਂ ਦੀ ਸਹਾਇਤਾ ਲਈ ਸਰਬੰਸ ਵਾਰ ਦੇਣੋਂ ਵੀ ਸੰਕੋਚ ਨਾ ਕਰਨਾ, ਜੀਵਨ ਮਨੋਰਥ ਦਾ ਬੜਾ ਜ਼ਰੂਰੀ ਪੱਖ ਹੈ। ਉਹ ਗੁਣ ਗੁਆ ਦੇਣਾ ਹੀ ਦੀਨ ਗੁਆਉਣਾ ਹੁੰਦਾ ਹੈ।

ਪਰਚਲਤ ਭਰਮ ਦੂਰ ਕਰਨ ਲਈ ਕੁਝ ਅਜੇਹੇ ਗੁਰੂ ਸ਼ਬਦ ਹੋਰ:-

੮੩- **ਆਸਾ॥ ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥ ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥੧॥ ਕਾਜੀ ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥ ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥ ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥੨॥ ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥ ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥੩॥** {੪੮●}

**ਅਰਥ:**-(ਹੇ ਕਾਜ਼ੀ !) ਅਸੀਂ ਤਾਂ ਮਸਕੀਨ (-ਆਜਜ਼ ਨਿਮਾਣੇ ਗ਼ਰੀਬੜੇ) ਲੋਕ ਹਾਂ, ਪਰ ਹਾਂ (ਅਸੀਂ ਵੀ) ਰੱਬ ਦੇ ਹੀ ਪੈਦਾ ਕੀਤੇ ਹੋਏ। ਤੁਹਾਨੂੰ ਆਪਣੇ ਮਨ ਵਿੱਚ ਹਕੂਮਤ ਚੰਗੀ ਲੱਗਦੀ ਹੈ (ਭਾਵ, ਤੁਹਾਨੂੰ ਹਕੂਮਤ ਦਾ ਮਾਣ ਹੈ)। ਮਜ਼ਹਬ ਦਾ ਸਭ ਤੋਂ ਵਡਾ ਮਾਲਕ ਤਾਂ ਰੱਬ ਹੈ, ਉਹ (ਕਿਸੇ ਉੱਤੇ) ਧੱਕਾ ਕਰਨ ਦੀ ਆਗਿਆ ਨਹੀਂ ਦਿੰਦਾ ।੧। ਹੇ ਕਾਜ਼ੀ ! ਤੇਰੀਆਂ (ਜ਼ਬਾਨੀ ਕੀਤੀਆਂ ਫੋਕੀਆਂ) ਗੱਲਾਂ ਫੱਬਦੀਆਂ ਨਹੀਂ ।੧।**ਰਹਾਉ।** (ਨਿਰਾ) ਰੋਜ਼ਾ ਰੱਖਿਆਂ, ਨਿਮਾਜ਼ ਪੜ੍ਹਿਆਂ ਤੇ ਕਲਮਾ ਆਖਿਆਂ ਬਹਿਸ਼ਤ ਨਹੀਂ ਮਿਲ ਜਾਂਦਾ। ਰੱਬ ਦਾ ਗੁਪਤ ਘਰ ਮਨੱਖ ਦੇ ਹਿਰਦੇ ਵਿੱਚ ਹੀ ਹੈ (ਪਰ ਲੱਭਦਾ ਤਾਂ ਹੀ ਹੈ) ਜੇ ਕੋਈ (ਇਸ ਅਸਲੀਤ ਨੂੰ) ਸਮਝ ਲਏ ।੨। ਜੋ ਮਨੁੱਖ ਨਿਆਂ ਕਰਦਾ ਹੈ ਉਹ (ਮਾਨੋ) ਨਿਮਜ਼ ਪੜ੍ਹ ਰਿਹਾ ਹੈ, ਤੇ ਜੋ ਉਸ ਰੱਬ ਨੂੰ ਅਕਲ ਨਾਲ ਪਛਾਣਦਾ ਹੈ ਤਾਂ (ਉਹ ਮਾਨੋ) ਕਲਮਾ ਆਖ ਰਿਹਾ ਹੈ, ਕਾਮਾਦਿਕ ਪੰਜ (ਬਲੀ ਵਿਕਾਰਾਂ) ਨੂੰ ਆਪਣੇ ਵੱਸ ਵਿਚ ਕਰਦਾ ਹੈ ਤਾਂ (ਮਾਨੋਂ) ਮੁਸੱਲਾ ਵਿਛਾਉਂਦਾ ਹੈ, ਤੇ ਮਜ਼ਹਬ ਨੂੰ ਪਛਾਣਦਾ ਹੈ ।੩। ਹੇ ਕਾਜ਼ੀ ! ਮਾਲਕ ਪ੍ਰਭੂ ਨੂੰ ਪਛਾਣ, ਅਪਣੇ ਹਿਰਦੇ ਵਿਚ ਪਿਆਰ ਵਸਾ। ਮਣੀ ਨੂੰ ਫਿੱਕੀ ਜਾਣ ਕੇ ਮਾਰ ਦੇਹ (ਭਾਵ, ਹੰਕਾਰ ਨੂੰ ਮਾੜਾ ਜਾਣ ਕੇ ਦੂਰ ਕਰ)। ਜਦੋਂ ਮਨੁੱਖ ਅਪਣੇ ਆਪ ਨੂੰ ਸਮਝਾ ਕੇ ਦੂਜਿਆਂ ਨੂੰ (ਆਪਣੇ ਵਰਗਾ ਹੀ) ਸਮਝਦਾ ਹੈ ਤਦ ਹੀ ਬਹਿਸ਼ਤ ਦਾ ਭਾਈਵਾਲ ਬਣਦਾ ਹੈ ।੪। ਮਿੱਟੀ ਇਕੋ ਹੀ ਹੈ, (ਖ਼ਾਲਕ ਨੇ ਇਸ ਦੇ) ਅਨੇਕਾਂ ਵੇਸ ਧਾਰੇ ਹੋਏ ਹਨ। (ਅਸਲ ਮੋਮਨ ਨੇ) ਇਨਾਂ (ਵੇਸਾਂ) ਵਿਚ ਉਸ ਕਾਦਰ ਨੂੰ ਪਛਾਣਿਆ ਹੈ (ਤੇ ਏਹੀ ਹੈ ਬਹਿਸ਼ਤ ਦਾ ਰਾਹ) ਪਰ, ਕਬੀਰ ਆਖਦਾ ਹੈ, (ਹੇ ਕਾਜ਼ੀ !) ਤੁਸੀਂ ਤਾਂ (ਦੂਜਿਆਂ ਉੱਤੇ ਜ਼ੋਰ-ਧੱਕਾ ਕਰ ਕੇ) ਬਹਿਸ਼ਤ (ਦਾ ਰਸਤਾ) ਛੱਡ ਕੇ ਦੋਜ਼ਖ਼ ਨਾਲ ਮਨ ਜੋੜੀ ਬੈਠੇ ਹੋ ।੫।

੮੪-- **ਆਸਾ ॥ ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥ ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ॥੧॥ਰਹਾਉ॥ ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥ ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥ ੨ ॥ ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥ ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥੩॥੭॥੨੯॥**{੪੮੩}

**ਅਰਥ:**-ਹੇ ਕਾਜ਼ੀ ! (ਸਾਰੇ ਜਗਤ ਦਾ) ਮਾਲਕ ਇੱਕੋ ਰੱਬ ਹੀ ਹੈ, (ਸੋ ਤੇਰਾ ਕੋਈ ਅੱਡਰਾ ਰੱਬ ਨਹੀਂ ਹੈ) ਤੇਰੇ ਅੰਦਰ ਵੀ ਉਹੀ ਰੱਬ ਮੌਜੂਦ ਹੈ (ਜੋ ਸਰਬੱਤ ਦੇ ਅੰਦਰ ਹੈ), ਪਰ ਤੂੰ ਸੋਚ ਵਿਚਾਰ ਕੇ ਨਹੀਂ ਤੱਕਦਾ। ਹੇ (ਦੀਨੀ-) ਸ਼ਰਹ ਵਿਚ ਕਮਲੇ ਹੋਏ ਕਾਜ਼ੀ ! (ਇਸ ਭੇਤ ਨੂੰ ਤੂੰ) ਸਮਝਦਾ ਨਹੀਂ, ਇਸ ਵਾਸਤੇ ਤੇਰੀ ਉਮਰ ਤੇਰਾ ਜੀਵਨ ਅਜਾਂਈਂ ਜਾ ਰਿਹਾ ਹੈ। **ਰਹਾਉ।** (ਹੇ ਭਾਈ ਕਾਜ਼ੀ ! ਤੂੰ) ਰੋਜ਼ਾ ਰੱਖਦਾ ਹੈਂ (ਰੋਜ਼ਿਆਂ ਦੇ ਅਖ਼ੀਰ ਤੇ ਈਦ ਵਾਲੇ ਦਿਨ) ਅੱਲਾ ਦੇ ਨਾਮ ਤੇ ਕੁਰਬਾਨੀ ਦੇਂਦਾ ਹੈ, (ਜੋ ਅਸਲ ਵਿਚ ਤੂੰ) ਆਪਣੇ ਸੁਆਦ ਦੀ ਖ਼ਾਤਰ (ਇਹ) ਜੀਵ ਮਾਰਦਾ ਹੈਂ। ਆਪਣੇ ਹੀ ਸੁਆਦ ਨੂੰ ਅੱਖਾਂ ਅੱਗੇ ਰੱਖ ਕੇ ਹੋਰਨਾਂ ਦੀ ਪਰਵਾਹ ਨਹੀਂ ਕਰਦਾ, (ਇਸ ਕਾਰਨ) ਤੇਰਾ ਇਹ ਸਾਰਾ ਉੱਦਮ ਵਿਅਰਥ ਝਖਾਂ ਮਾਰਨ ਵਾਲੀ ਗੱਲ ਹੈ ।੧। ਹੇ ਕਾਜ਼ੀ ਤੁਹਾਡੀਆਂ ਆਪਣੀਆਂ ਮਜ਼ਹਬੀ ਕਿਤਾਬਾਂ ਵੀ ਇਹੀ ਆਖਦੀਆਂ ਹਨ ਕਿ ਅੱਲਾ ਸਦਾ ਕਾਇਮ ਰਹਿਣ ਵਾਲਾ ਹੈ (ਅਤੇ ਸਾਰੀ ਦੁਨੀਆਂ ਉਸੇ ਇਕ ਦੀ ਹੀ ਪੈਦਾ ਕਤੀ ਹੋਣ ਕਰਕੇ) ਉਸ ਦੇ ਨੂਰ ਤੋਂ ਬਿਨਾ, ਜ਼ਨਾਨੀ ਮਰਦ (ਕੋਈ ਵੀ ਜੀਵ) ਜੀਊਂਦਾ ਨਹੀਂ ਰਹਿ ਸਕਦਾ, ਪਰ ਹੇ ਕਾਜ਼ੀ ! ਜੇ ਤੇਰੇ ਦਿਲ ਵਿਚ ਇਹ ਸੂਝ ਨਹੀਂ ਪਈ ਤਾਂ (ਮਜ਼ਹਬੀ ਕਿਤਾਬਾਂ ਨੂੰ ਨਿਰਾ) ਪੜ੍ਹਨ ਤੇ ਵਿਚਾਰਨ ਦਾ ਕੋਈ ਲਾਭ ਨਹੀਂ ।੨। ਹੇ ਕਾਜ਼ੀ ! ਕਬੀਰ ਉੱਚੀ ਕੂਕ ਕੇ ਆਖਦਾ ਹੈ (ਭਾਵ, ਯਕੀਨ ਨਾਲ ਕਹਿੰਦਾ ਹੈ), ਤੂੰ ਵੀ ਆਪਣੇ ਮਨ ਵਿਚ ਵਿਚਾਰ ਕਰਕੇ ਵੇਖ ਲੈ, ਰੱਬ ਸਾਰੇ ਜੀਵਾਂ ਵਿਚ ਲੁਕਿਆ ਬੈਠਾ ਹੈ। ਹਿੰਦੂ ਤੇ ਮੁਸਲਮਾਨ ਵਿਚ ਵੀ ਇੱਕ ਉਹੀ ਵੱਸਦਾ ਹੈ ।੩।

੮੫- **ਸਲੋਕੁ ਮਃ ੧ ॥ ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥ ੧ ॥**{੧੪੧}-੮

**ਅਰਥ:**-(ਅਸਲ) ਮੁਸਲਮਾਨ ਅਖ਼ਵਾਉਣਾ ਬੜਾ ਮੁਸ਼ਕਲ ਹੈ (ਉਹੋ ਜਿਹਾ) ਬਣੇ ਤਾਂ ਮਨੁੱਖ ਆਪਣੇ ਆਪ ਨੂੰ ਮੁਸਲਮਾਨ ਅਖਵਾਏ। (ਅਸਲੀ ਮੁਸਲਮਾਨ ਬਣਨ ਲਈ) ਸਭ ਤੋਂ ਪਹਿਲਾਂ (ਇਹ ਜ਼ਰੂਰੀ ਹੈ ਕਿ), ਮਜ਼ਹਬ ਪਿਆਰਾ ਲੱਗੇ, (ਫਿਰ) ਜਿਵੇਂ ਮਿਸਕਲੇ ਨਾਲ ਜੰਗਾਲ ਲਾਹੀਦਾ ਹੈ ਤਿਵੇਂ (ਆਪਣੀ ਕਮਾਈ ਦਾ) ਧਨ (ਲੋੜਵੰਦਾਂ ਨਾਲ) ਵੰਡ ਕੇ ਵਰਤੇ (ਤੇ ਇਸ ਤਰ੍ਹਾਂ ਦੌਲਤ ਦਾ ਅਹੰਕਾਰ ਦੂਰ ਕਰੇ)। ਮਜ਼ਹਬ ਦੀ ਅਗਵਾਈ ਵਿੱਚ ਤੁਰ ਕੇ ਮੁਸਲਮਾਨ ਬਣੇ ਤੇ ਸਾਰੀ ਉਮਰ ਦੀ ਭਟਕਣਾ ਮੁਕਾ ਦੇਵੇ (ਭਾਵ, ਸਾਰੀ ਉਮਰ ਕਦੇ ਮਜ਼ਹਬ ਦੇ ਦੱਸੇ ਰਾਹ ਤੋਂ ਲਾਂਭੇ ਨਾ ਜਾਏ)। ਰੱਬ ਦੇ ਕੀਤੇ ਨੂੰ ਸਿਰ ਮੱਥੇ ਤੇ ਮੰਨੇ, ਕਾਦਰ ਨੂੰ ਹੀ (ਸਭ ਕੁਝ ਕਰਨ ਵਾਲਾ) ਮੰਨੇ ਤੇ ਖ਼ੁਦੀ ਮਿਟਾ ਦੇਵੇ। ਇਸ ਤਰ੍ਹਾਂ ਹੇ ਨਾਨਕ ! (ਰੱਬ ਦੇ ਪੈਦਾ ਕੀਤੇ) ਸਾਰੇ ਬੰਦਿਆਂ ਨਾਲ ਪਿਆਰ ਕਰੇ, ਏਹੋ ਜਿਹਾ ਬਣੇ ਤਾਂ ਮੁਸਲਮਾਨ ਅਖਵਾਏ ।੧।

ਆਮ ਵੇਖਣ ਸੁਣਨ ਵਿੱਚ ਆਇਆ ਹੈ ਕਿ, ਬ੍ਰਾਹਮਣੀ ਸੁੱਚਮ ਵਾਲੇ ਭਰਮ ਵਿਚ ਲੇਥੂ-ਪੇਥੂ ਸਾਡੇ ਉਹ ਵੀਰ ਜਿਹੜੇ ਗੁਰੂ ਬਾਣੀ ਦੀ ਵਰਤੋਂ ਅਪਣੀ ਵਿਉਂਤ ਅਨੁਸਾਰ ਕੀਤਿਆਂ ਹੁੰਦੇ ਅਪਰਾਧ ਦੇ ਅਨੁਭਵ ਤੋਂ ਮੁਕਤ ਹਨ, ਉਹ ਸੁੱਚਮ ਦੇ ਇਸ ਗੁਰਮਤਿ ਵਿਰੋਧੀ ਭਰਮ ਤੋਂ ਮੁਕਤ ਗੁਰਸਿੱਖਾਂ ਨੂੰ ਅਧਰਮੀ ਦਸਦੇ ਹੋਏ ਇਹ ਪਾਵਨ ਪੰਗਤੀ-'ਵੇਦੀਨਾ ਕੀ ਦੋਸਤੀ ਵੇਦੀਨਾ ਕਾ

ਖਾਣੁ॥' ਬੋਲ ਕੇ ਦੂਜਿਆਂ ਦੇ ਹਿਰਦੇ ਹੀਨਤਾ ਦੇ ਅਨੁਭਵ ਤੋਂ ਦੁਖੀ ਕਰ ਰਹੇ ਹੁੰਦੇ ਹਨ। ਇਸ ਲਈ ਆਉ ਉਸ ਪੰਗਤੀ ਵਾਲੇ ਪੂਰੇ ਸਲੋਕ ਦੀ ਵਿਚਾਰ ਕਰਕੇ ਸਤਿਗੁਰਾਂ ਦੇ ਅਸਲੀ ਉਪਦੇਸ਼ ਤੋਂ ਜਾਣੂ ਹੋਈਏ:-**ਸਲੋਕ ਮਃ ੧॥--**

੮੬- **ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥ ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥**
**ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥**{੭੯੦}ਪਉ-੧੪

ਅਰਥ:-ਚੋਰਾਂ, ਵਿਭਚਰੀ ਬੰਦਿਆਂ, ਵਿਭਚਾਰਨ ਔਰਤਾਂ ਤੇ ਦਲਿਆਂ ਦਾ ਦੀਬਾਣ-(-ਆਪੋ ਵਿੱਚ ਬਹਿਣਾ ਖਲੋਣਾ) ਹੁੰਦਾ ਹੈ, ਅਜੇਹੇ ਧਰਮ ਤੋਂ ਵਾਂਜਿਆਂ ਦੀ ਆਪੋ ਵਿੱਚ ਮਿਤ੍ਰਤਾ ਤੇ ਆਪੋ ਵਿੱਚ ਹੀ ਖਾਣਾ ਪੀਣਾ ਹੁੰਦਾ ਹੈ, ਰੱਬ ਦੀ ਸਿਫ਼ਤਿ ਸਾਲਾਹ ਕਰਨ ਦੀ ਸੂਝ ਨਹੀਂ ਹੁੰਦੀ, ਇਨ੍ਹਾਂ ਦੇ ਮਨ ਵਿਚ (ਮਾਨੋ) ਸਦਾ ਸ਼ੈਤਾਨ ਵੱਸਦਾ ਹੈ। (ਸਮਝਾਇਆਂ ਵੀ ਸਮਝਦੇ ਨਹੀਂ, ਜਿਵੇਂ) ਖੋਤੇ ਨੂੰ ਜੇ ਚੰਦਨ ਨਾਲ ਮਲੀਏ ਤਾਂ ਵੀ ਉਸ ਦੀ ਵਰਤੋਂ ਵਿਹਾਰ ਸੁਆਹ ਨਾਲ ਹੀ ਹੁੰਦੀ ਹੈ (ਪਿੱਛਲੇ ਕੀਤੇ ਕਰਮਾਂ ਦਾ ਗੇੜ ਇਸ ਮੰਦੇ ਰਹ ਤੋਂ ਹਟਣ ਨਹੀਂ ਦਿੰਦਾ।) ਹੇ ਨਾਨਕ! 'ਕੂੜ' (=ਝੂਠ, ਦਾ ਸੂਤਰ) ਕੱਤਿਅ 'ਕੂੜ' ਦਾ ਹੀ ਤਾਣਾ ਤਣੀਦਾ ਹੈ. ਕੂੜ ਦਾ ਹੀ ਕੱਪੜਾ ਕਜੀਦਾ ਹੈ ਤੇ ਪਹਿਨੀਦਾ ਹੈ (ਭਾਵ, ਖਤਿਅਹੁ ਜੰਮੇ ਖਤੇ ਰਹਿਨ ਤ ਖਤਿਆ ਵਿਚਿ ਪਾਹਿ) ।੧।

ਕੀਤੇ ਗੁਨਾਹਾਂ ਦੇ ਸੰਸਕਾਰ ਲੈ ਕੇ ਜੰਮੇ ਹੋਇਆਂ ਪ੍ਰਾਣੀਆਂ ਦੇ ਜੀਵਨ ਵੀ ਗੁਨਾਹਾਂ ਵਲ ਹੀ ਪ੍ਰੇਰੇ ਜਾਂਦੇ ਹਨ। ਸਤਿਗੁਰੂ ਨਾਨਕ ਸਾਹਿਬ ਜੀ ਦਾ ਫ਼ੁਰਮਾਨ:-**ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥੧॥**{੧੪੯}-ਪੁੜੀ-੨੪ **ਅਰਥ**:-(ਖਤਿਉਹ=ਖ਼ਤਾ ਤੋਂ, ਪਾਪਾਂ ਤੋਂ। ਪਾਪਾਂ ਦੇ ਕਾਰਨ (ਜੋ ਜੀਵ) ਜੰਮਦੇ ਹਨ, (ਏਥੇ ਵੀ) ਪਾਪ ਹੀ ਕਰਦੇ ਹਨ (ਅਤੇ ਅਗਾਂਹ ਵੀ ਇਨ੍ਹਾਂ ਪਾਪਾਂ ਦੇ ਸੰਸਕਾਰਾਂ ਦੇ ਕਾਰਨ) ਪਾਪਾਂ ਵਿਚ ਹੀ ਪ੍ਰਵਿਰਤ ਹੁੰਦੇ ਹਨ। ਇਹ ਪਪ ਧੋਤਿਆਂ ਉੱਕਾ ਹੀ ਨਹੀਂ ਉੱਤਰਦੇ ਭਾਵੇਂ ਸੌ ਧੋਣ ਧੋਈਏ)॥ ਹੇ ਨਾਨਕ ਜੇ ਪ੍ਰਭੂ ਮਿਹਰ ਕਰੇ (ਤ ਇਹ ਪਾਪ) ਬਖ਼ਸ਼ੇ ਜਾਂਦੇ ਹਨ, ਨਹੀਂ ਤਾਂ ਜੁੱਤੀਆਂ ਹੀ ਪੈਂਦੀਆਂ ਹਨ।੧।('ਸ੍ਰੀ ਗੁਰੂ ਗ੍ਰੰਥ ਸਾਹਿਬ ਦਪਣ' ਪੋਥੀ ਪਹਿਲੀ ਸਫ਼ਾ ੮੭੫) ਦੂਜਿਆਂ ਨੂੰ ਵੇਦੀ, ਭਾਵ ਅਧਰਮੀ ਕਹਿਣ ਵਾਲੇ ਅਸਲ ਵਿਚ ਪਾਪਾਂ ਦੀ ਪੈਦਾਇਸ਼ ਹੁੰਦੇ ਹਨ, ਇਸ ਲਈ ਦੂਜਿਆ ਦਾ ਹਿਰਦਾ ਦੁਖਾਉਣ ਵਾਲਾ ਹੋਰ ਪਾਪ ਕਰ ਰਹੇ ਹੁੰਦੇ ਹਨ। ਅੱਗੇ ਲਿਖੇ ਗਏ ਗੁਰੁ ਫ਼ੁਰਮਾਨ ਤੋਂ ਸਿੱਧ ਹੋ ਰਹਾ ਹੈ ਕਿ, ਗੁਰੂ ਬਾਣੀ ਵਿਚ ਦੀਨ ਪਦ ਦਾ ਅਰਥ ਗ਼ਰੀਬ, ਨਿਤਾਣਾ ਆਤੁਰ ਅਦਿ ਹੈ:-

੮੭- **ਸਾਰਗ ਮਹਲਾ ੫ ॥ ਆਤੁਰੁ ਨਾਮ ਬਿਨੁ ਸੰਸਾਰ ॥ ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ਰਹਾਉ॥ ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ ॥ ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮਕੰਕਰ ਕਰਤ ਖੁਆਰ ॥੧॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥ ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥੨॥੭੮॥੧੦੧॥**{੧੨੨੩}

**ਪਦ ਅਰਥ**:--ਆਤੁਰੁ=ਦੁਖੀ, ਵਿਆਕੁਲ। ਤ੍ਰਿਪਤਿ=ਰਜੇਵਾਂ, ਤਸੱਲੀ, ਸ਼ਾਂਤੀ ।ਕੂਕਰੀ=ਕੁੱਤੀ (ਦੇ ਸੁਭਾਵ ਵਾਲੀ) ਲਾਗੋ=(ਜਗਤ ਨਲ) ਲੱਗਾ ਰਹਿੰਦਾ ਹੈ। ਬਿਖਿਆ=ਜ਼ਹਿਰ, ਮਾਇਆ। ਛਾਰ=ਸੁਆਹ, ਨਿਕੰਮੀ। ੧।ਰਹਾਉ। ਪਾਇ=ਪਾ ਕੇ। ਠਗਉਰੀ=ਠੱਗ-ਬੂਟੀ। ਭੁਲਾਇਓ=ਕੁਰਾਹੇ ਪਾ ਰੱਖਿਆ ਹੈ। ਬੋ ਬਾਰ=ਮੁੜ ਮੁੜ । ਨਿਮਖ=ਅੱਖ ਝਮਕਣ ਜਿੰਨਾ ਸਮਾ। ਕੰਕਰ=ਨੌਕਰ। ਜਮ ਕੰਕਰ=ਜਮਦੂਤ ।੧। ਦੀਨ ਦੁਖ ਭੰਜ=ਹੇ ਗ਼ਰੀਬਾਂ ਦੇ ਦੁੱਖ ਨਾਸ ਕਰਨ ਵਾਲੇ ! ਰਾਵਾ=ਰਵਾਰ, ਚਰਨ-ਧੂੜ । ਜਾਚੈ=ਮੰਗਦਾ ਹੈ (ਇੱਕ ਵਚਨ) । ਕੋ=ਦਾ । ਆਧਾਰ=ਆਸਰਾ ।੨।

## ਔਂਕੜ ਵਾਲਾ ਦੀਨੁ-

ਨਨੇ ਦੇ ਹੇਠ ਔਂਕੜ ਵਾਲਾ 'ਦੀਨੁ' ਪਦ ਵੀ ਗੁਰੂ ਬਾਣੀ ਵਿਚ ੧੫ ਤੋਂ ਵੱਧ ਵਾਰੀ ਆਇਆ ਹੈ। ਇਸ ਦਾ ਅਰਥ ਵੀ ਨਿਮਾਣਾ ਨਿਤਾਣਾ ਨਿਆਸਰਾ ਮਜ਼ਲੂਮ ਗ਼ਰੀਬ ਹੀ ਹੈ। ਇਹ ਵੀ ਕੋਈ ਕਰਮਕਾਂਡੀ ਧਰਮ ਨਹੀਂ ਹੈ ਜੋ ਡੇਰਾਵਾਦੀ ਸਾਧਾਂ ਸੰਤਾਂ ਦੇ ਸਿਖਿਆਰਥੀ ਸਿੰਘ ਸਾਹਿਬ ਵੇਦਾਂਤੀ ਜੀ ਨੇ ਭਰਮ ਪਾਇਆ ਹੈ। ਦੀਨੁ ਦਾ ਦੂਜਾ ਅਰਥ ਵੀ ਨਾਮ-ਧੰਨ ਨਾਲ ਮਾਲਾਮਾਲ ਉੱਚੀ ਜੀਵਨ ਜੁਗਤ ਵਲਾ ਪਰਉਪਕਾਰੀ ਜੀਵਨ ਹੀ ਹੈ। ਉਦਾਹਰਣ ਵਜੋਂ ਇਹ ਗੁਰੂ ਸ਼ਬਦ ਜਿਸ ਵਿਚ ਦੋਹਾਂ ਤਰ੍ਹਾਂ ਨਾਲ ਲਿਖਆ ਦੀਨ ਪਦ ਉਪਰੋਕ ਵਾਂਗ ਉਹੀ ਇਕੋ ਅਰਥ ਦੇ ਦੋ ਰੂਪ ਸਪੱਸ਼ਟ ਕਰ ਰਿਹਾ ਹੈ:-

੮੮/੧੬ **ਦੀਨੁ ਛਡਾਇ ਦੁਨੀ ਜੋ ਲਾਏ** ॥ ਦੁਹੀ ਸਰਾਈ ਖੁਨਾਮੀ ਕਹਾਏ ॥੧॥ ਜੋ ਤਿਸੁ ਭਾਵੈ ਸੋ ਪਰਵਾਣੁ ॥
ਆਪਣੀ ਕੁਦਰਤਿ ਆਪੇ ਜਾਣੁ ॥ ੧ ॥ ਰਹਾਉ ॥ ਸਚਾ ਧਰਮੁ ਪੁੰਨੁ ਭਲਾ ਕਰਾਏ ॥ **ਦੀਨ** ਕੈ ਤੋਸੈ ਦੁਨੀ ਨ ਜਾਏ
॥੨॥.. .੪॥੨੩॥੨੯॥{੭੪੭}

**ਅਰਥ**:-ਹੇ ਭਾਈ ! ਪਰਮਾਤਮਾ ਆਪਣੀ ਰਚੀ ਸ੍ਰਿਸ਼ਟੀ ਬਾਰੇ ਆਪ ਹੀ ਸਭ ਕੁਝ ਜਾਣਨ ਵਾਲਾ ਹੈ। ਪਰਮਾਤਮਾ ਨੂੰ ਜੋ ਜੁਝ ਚੰਗਦਾ ਲੱਗਦਾ ਹੈ ਜਵਾਂ ਨੂੰ ਉਹੀ ਕੁਝ ਸਿਰ-ਮੱਥੇ ਤੇ ਮੰਨਣਾ (ਉਹੀ ਕੁਝ ਜੀਵ ਕਰਦੇ ਹਨ।੧। ਰਹਾਉ। ਜਿਸ ਾਮਨੁੱਖ ਨੂੰ ਪਰਮਾਤਮਾ ਦੀਨ (ਭਾਵ, **ਨਾਮ ਧੰਨ**) ਵਿਹਾਜਣ ਵਲੋਂ ਹਟਾ ਕੇ ਦੁਨੀਆਂ ਦੇ ਧਨ ਵੱਲ ਲਾ ਦਿੰਦਾ ਹੈ ਉਹ ਮਨੁਦੋਹਾਂ ਜਹਾਨ ਵਿੱਚ (ਇਸ ਲੋਕ ਤੇ ਪਰਲੋ ਵਿਚ) ਗੁਨਾਹਗਾਰ ਅਖਵਾਉਂਦਾ ਹੈ ।੧। (ਜਿਸ ਮਨੁੱਖ ਪਾਸੋਂ ਪ੍ਰਭੂ) ਸਦਾ ਥਿਰ ਰਹਿਣ ਵਾਲਾ ਨਾਮ-ਸਿਮਰਨ (ਦਾ ਸ੍ਰੇਸ਼ਟ ਮਨੁੱਖਾ)-ਧਰਮ ਕਰਵਾਉਂਦਾ ਹੈ (ਉਹ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਨ ਦਾ ਸਦਕਾ ਨੇਕ ਜੀਵਨ ਜੁਗਤ ਵਾਲਾ ਬਣ ਕੇ) ਨੇਕੀ ਦੇ ਭਲੇ ਕੰਮ ਕਰਦਾ ਹੈ, ਨਾਮ ਧੰਨ ਇਕੱਠਾ ਕਰਦਿਆਂ ਉਸ ਦੀ ਇਹ ਦੁਨੀਆਵੀ ਜੀਵਨ ਵਿਗੜਦਾ ਨਹੀਂ

(ਭਾਵ, ਜੀਵਨ ਅਜਾਂਈਂ ਨਹੀਂ ਜਾਂਦਾ-ਲੋਕ ਸੁਖੀਆ ਹੋਣ ਦੇ ਨਾਲ ਪਰਲੋਕ ਸੁਹੇਲਾ ਹੋ ਜਾਂਦਾ ਹੈ) ।੨।

ਦਾਸ ਦੀ ਖੋਜ ਤੋਂ ਗੁਰਬਾਣੀ ਵਿਚੋਂ; **'ਦੀਨ'** ਪਦ ਦੀ ਵਰਤੋਂ ਵਾਲੇ ੬੧ ਗੁਰੂ ਸ਼ਬਦ ਅਤੇ ਨੱਨੇ ਹੇਠਾਂ ਔਕੜ ਵਾਲੇ ( ੁ ) 'ਦੀਨੁ' ਲਫ਼ਜ਼ ਦੀ ਵਰਤੋਂ ਵਾਲੇ ੧੭ ਗੁਰੂ ਸ਼ਬਦ ਮਿਲੇ ਹਨ । ਵੇਦਾਂਤੀ ਜੀ ਵਲੋਂ ਕੀਤੇ ਅਰਥਾਂ ਵਾਲਾ ਦੀਨ ਪਦ,ਕੇਵਲ ਇਸਲਾਮ ਧਰਮ ਨਾਲ ਸੰਬੰਧਤ ਗੁਰੂ ਸ਼ਬਦ ਵਿਚ ਹੀ ਆਇਆ ਹੈ। ਜਿਵੇ ਕਿ ਅਸਾਂ ਉਪਰੋਕਤ (੧●/੧੯੯, ੧੧/੧੯●, ੧੨/੧੯੧) ਵਿਚਾਰੇ ਹਨ। ਸਾਡੀ ਜਥੇਦਾਰੀ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈਣੀ ਜਿਵੇਂ ਹੱਤਕ ਮੰਨ ਲਈ ਹੋਵੇ ? ਕੇਵ ਮਨਮਤਿ ਤੇ ਭਰੋਸਾ ਰੱਖਣਾ ਸਿੱਖੀ ਲਈ ਸ਼ੁੱਭ ਸੰਕੇਤ ਨਹੀਂ ਹੈ। ਦਾਸ ਲਈ ਕੇਵਲ ਮਾਤ੍ਰ ਆਸਰਾ ਸਤਿਗੁਰੂ ਗ੍ਰੰਥ ਸਾਬਿ ਜੀ ਦੀ ਬਾਣੀ ਹੀ ਹੈ। ਅਜੋਕੇ ਹਨੇਰ-ਗਰਦੀ ਦੇ ਸਮੇ, ਸਾਰੇ ਧਰਤਮ-ਗ੍ਰੰਥਾਂ ਤੇ ਨਿਆਰ, ਬਿੱਪ੍ਰੀ ਕੁਟਲ-ਰਲੇ ਤੋਂ ਪਾਕ ਪਵਿੱਤਰ, ਗੁਰਸਿੱਖੀ ਦਾ ਇਕੋ ਇੱਕ ਆਸਰਾ ਗੁਰੂ ਬਾਣੀ ਹੀ ਸੀ। ਬਣੀ ਯੋਜਨਾ-ਬੱਧ ਸਕੀਮ ਨਾਲ ਗੁਰਮਤਿ ਤੋ ਅਗਿਆਨੀ ਰਖੇ ਹੋਏ ਗੁਰੂ ਪੰਥ ਨੂੰ (ਹਿੰਦੂ ਸਰਕਾਰ ਦੀ ਕਠਪੁਤਲੀ ਬਣ ਚੁੱਕੀ) ਸਿਮੌਰ ਜਥੇਦਾਰੀ ਸਿੱਖ ਜਗਤਲਨੂੰ ਬ੍ਰਾਮਣਵਾਦ ਨਾਲ ਜੋੜ ਕੇ ਇਸ ਨੂੰ ਹਿੰਦੂ ਮਹਾਂ ਸਾਗਰ ਵਿਚ ਗਰਕ ਕਰ ਦੇਣ ਲਈ ਯਤਨ ਸ਼ੀਲ ਹੈ। ਸੁਣੋ ਗੁਰਦੇਵ ਜੀ ਦੀ ਚਿਤਾਵਨੀ--**'ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥**ਰਹਾਉ॥{੯੭੨} ਹੇ ਦੁਨੀਆ ਦੇ ਲੋਕੋ ! ਸੁਚੇਤ ਰਹੋ ਤੁਸੀਂ ਤਾਂ ਜਾਗਦੇ ਹੀ ਲੁੱਟੇ ਜਾ ਰਹੇ ਹੋ ਤੁਸੀਂ ਤਾਂ ਧਰਮ ਪੁਸਤਕਾਂ ਦੇ ਹੁੰਦਿਆਂ ਜਾਗਦੇ ਹੀ ਲੁੱਟੇ ਜਾ ਰਹੇ ਹੋ , ਜਮ ਰਜ ਤੁਹਾਨੂੰ ਲੁੱਟੀ ਜਾ ਰਿਹਾ ਹੈਂ।-ਅੱਜ ਅਸੀਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅਨੂਪਮ ਗਿਆਨ ਤੋਂ ਅਵੇਸਲੇ ਹੋ ਕੇ, ਵੈਰੀਆਂ ਦੇ ਜਾਲ ਵਿਚ ਫਸੇ, ਤਬਾਹੀ ਵੱਲ ਨੂੰ ਤੁਰੇ ਜਾਂਦੇ ਵੀ, **"ਸਭ ਹੱਛਾ"** ਦੀ ਰੱਟ ਲਾਈ ਜਾ ਰਹੇ ਹਾਂ। ਦਾਤਾਰ ਜੀਓ ! ਕਰੋ ਬਹੁੜੀ, ਫੜ ਲਉ ਆਪਣੇ ਨਿਸ਼ਕਪਟ ਪਰ ਸੂਰਮੇ ਪੰਥ ਦੀ ਬਾਂਹ। ਕੱਢ ਲਉ ਇਸ ਮਾਰੂ ਭੰਵਰ ਦੀ ਮਾਰ ਵਿਚੋਂ ?

ਗਾਥਾ ਦਾ ਅਗਲਾ ਦੋਹਰਾ-

ਦਹੋਰਾ॥ ਗੁਰੂ ਗ੍ਰੰਥ ਕਲਿਜੁਗ ਭਯੋ ਸ੍ਰੀ ਗੁਰ ਰੂਪ ਮਹਾਨੁ । ਦਸ ਪਤਿਸਾਹੀਆਂ ਰੂਪ ਇਹ ਗੁਰੁ ਗ੍ਰਿੰਥ ਸੁਖਖਾਨ ॥੬੯੩॥
ਗੁਰ ਦਰੁ ਜਿਹ ਦੇਖਨਾ ਸ੍ਰੀ ਗੁਰੂ ਗ੍ਰਿੰਥ ਦਿਖਾਇ । ਬਾਤਾਂ ਕਰਿ ਗੁਰ ਸੌਂ ਚਹੈ ਪੜ੍ਹੈ ਗ੍ਰਿੰਥ ਮਨੁ ਲਾਇ ॥੬੯੪॥

ਸੰਪਾਦਕ ਜੀ ਵਲੋਂ ਲਿਖੇ ਟੂਕ ਵਿਚ ਪਦ ਅਰਥਾਂ ਦੇ ਅਧਾਰ ਤੇ ਉਪਰੋਕਤ ਦੋਹਰੇ ਦੇ ਅਰਥ:--

**ਅਰਥ**:-ਸੁਖਾਂ ਦਾ ਖ਼ਜ਼ਾਨਾ ਦਸਾਂ ਦਸਾਂ ਪਾਤਸ਼ਾਹੀਆਂ ਦਾ ਰੂਪ ਸੁਖਾਂ ਦਾ ਖ਼ਜ਼ਾਨਾ (ਸ੍ਰੀ ਗੁਰੂ) ਗ੍ਰੰਥ ਸਾਹਿਬ ਹੀ ਇਸ ਕਲਿਜੁਗ ਵਿਚ ਗੁਰੂ ਹੋਵੇਗਾ।੬੯੩। ਜਦ ਕੋਈ ਪ੍ਰਾਣੀ ਗੁਰੂ ਦਾ ਦਰਸ਼ਨ ਕਰਨਾ ਚਾਹੇ ਤਾਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰ ਲਏ ਅਤੇ ਜਿਹੜਾ ਸਤਿਗੁਰੂ ਜੀ ਨਾਲ ਬਚਨ ਕਰਨੇ ਚਾਹੇ ਉਹ ਮਨ ਲਾ ਕੇ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹ ਲਿਆ ਕਰੇ। ੬੯੪।

**ਸ਼ੰਕਾ**:-ਭਵੱਖ ਬਾਣੀ ਬਾਰੇ ਅਸੀਂ ਉੱਪਰ ਬੜੇ ਵਿਸਥਾਰ ਨਾਲ ਵਿਚਾਰ ਕਰ ਆਏ ਹਾਂ। ਮਹਾਨ ਕੋਸ਼ ਅਨੁਸਾਰ ਅਜੇ ਤਾਂ ਗ੍ਰੰਥ ਨਾਲ 'ਗੁਰੂ' ਪਦ ਵੀ ਨਹੀਂ ਸੀ ਲੱਗਾ, ਉਸ ਸਮੇਂ ਦੀ ਗੱਲ ਵਿਚ ਪੰਚਪਾਤਸ਼ਾਹ ਜੀ ਪੰਚਮ ਪਾਤਸਾਹ ਜੀ ਦੀ ਜ਼ਬਾਨੀ ਦਸਾਂ ਪਾਤਸ਼ਾਹੀਆਂ ਦੇ ਰੂਪ ਕਿਹਾ ਦਰਸਾਉਣਾ, ਲਿਖਾਰੀ ਦੀ ਗੰਭੀਰ ਸ਼ਰਾਰਤ ਹੈ।

ਚੌਪਈ ॥ ਆਗਯਾ ਔਰ ਸੁਨੋ ਮਨੁ ਲਾਇ । ਸਭ ਹੀ ਮਨਿ ਧਾਰੋ ਸੁਖ ਪਾਇ ।
ਪਾਛੈ ਚਾਲ਼ੀ ਰੀਤਿ ਇਹ ਆਈ । ਮਿਰਤਕ ਪਾਛੇ ਐਸ ਕਰਾਈ ॥੬੯੫॥
ਗਰੁੜ ਪੁਰਾਣ ਪਢਾਵਤ ਕੋਊ । ਔਰ ਪੁਰਾਣ ਪੜ੍ਹਤ ਸੁਖ ਹੋਊ ।
ਬੇਦਪੁਰਾਣ ਅਬ ਸਭਿ ਮਥ ਲੀਨੇ । ਸਾਰ ਗ੍ਰਿੰਥ ਸਭੁ ਪ੍ਰਗਟ ਕੀਨੇ ॥੬੯੬॥

**ਅਰਥ**:-ਇਕ ਆਗਿਆ ਹੋਰ ਮਨ ਲਾ ਕੇ ਸੁਣੋ, ਇਸ ਨੂੰ ਮਨ ਵਿੱਚ ਵਸਾ ਕੇ ਤੁਸੀਂ ਸਾਰੇ ਸੁਖ ਮਾਣਿਆ ਕਰੋਗੇ। ਪਿਛਲੇ ਸਮਿਆ ਤੋਂ ਮਿਰਤਕ ਪ੍ਰਾਣੀ ਦੇ ਪਿੱਛੇ ਇਸ ਪ੍ਰਕਾਰ ਦੀ ਰੀਤ ਚਲੀ ਆਈ ਹੈ।੬੯੫। ਕਿ, ਕੋਈ ਤਾਂ ਗਰੁੜ ਪੁਰਾਣ ਦਾ ਪਾਠ ਕਰਾਉਂਦਾ ਸੀ ਅਤੇ ਕੋਈ ਕਿਸੇ ਹੋਰ ਪੁਰਾਣ ਦਾ ਪਾਠ ਕਰਵਾ ਕੇ ਸਖ ਮਾਣਦਾ ਸੀ। ਪਰ ਹੁਣ (ਅਸਾਂ) ਸਾਰੇ ਵੇਦ ਪੁਰਾਣਾ ਨੂੰ ਰਿੜਕ ਕੇ ਉਨ੍ਹਾਂ ਦਾ ਤੱਤ-ਸਾਰ ਇਹ (ਗੁਰੂ) ਗ੍ਰੰਥ ਪ੍ਰਗਟ ਕੀਤਾ ਹੈ ।੬੯੩।

ਹੁਸ਼ਿਆਰ ਲਿਖਾਰੀ ਨੇ ਗੁਰਮਤਿ ਤੋਂ ਅਗਿਆਨੀ ਪਾਠਕ ਦੇ ਮਨ ਵਿਚ ਇਹ ਭਰਮ ਵੀ, ਪੰਚਮ ਪਾਤਸ਼ਾਹ ਜੀ ਜ਼ਬਾਨ ਹੀ ਪੱਕਾ ਕਰਾ ਦਿੱਤਾ ਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿਆਰ ਕੀਤੇ ਜਾਣ ਵਾਲੇ ਭਾਗਾਂ ਵਾਲੇ ਦਿਹਾੜੇ ਤੋਂ ਪਹਿਲਾਂ {(ੳ) ਬ੍ਰਾਹਮਣੀ ਮਰਯਾਦਾ ਵਾਲਾ ਜਨੇਊ ਪਾਉਣ ਤੋਂ ਨਾਹ ਕਰਨ ਵਾਲੈ, (ਅ) ਵਿਆਹ ਸਮੇ ਵੇਦਕ ਰੀਤੀ ਵਾਲੀਆਂ ਪ੍ਰਚਲਤ ਕਰਮ-ਬੰਦਸ਼ਾਂ ਤੋਂ ਬਗ਼ਾਵਤ ਕਰ ਜਾਣ ਵਾਲੇ-ਸਤਿਗੁਰੂ ਨਾਨਕ ਸਾਹਿਬ ਜੀ ਦੇ ਆਪਣੇ ਹੀ} ਗੁਰਸਿੱਖਾਂ ਵਿੱਚ ਵੀ, ਗਰੁੜ ਪਰਾਣ ਦਾ ਜਾਂ ਕਿਸੇ ਹੋਰ ਪੁਰਾਣਾਂ ਦਾ ਪਾਠ ਕਰਵਾਉਣ ਦਾ ਰਿਵਾਜ ਪ੍ਰਚਲਤ ਸੀ।

ਪਾਠਕ ਸੱਜਣ ਜਿਵੇਂ ਪਹਿਲਾਂ ਤੋਂ ਹੀ ਵੇਖੀ ਵਿਚਾਰੀ ਆ ਰਹੇ ਹਨ ਕਿ, ਗੁਰੂ ਪੰਥ ਦੀ ਧਾਰਮਿਕ ਵਾਗ-ਡੋਰ ਦੇ ਮਾਲਕ ਬਣੀ ਬੈਠੇ, ਸਨਮਾਨ ਜੋਗ **ਸਿੰਘ ਸਾਹਿਬ ਵੇਦਾਂਤੀ ਜੀ,** ਲਿਖਾਰੀ ਦੀ ਕੁਟਲਤਾ ਨੂੰ ਨੰਗਾ ਕਰਨ ਦੇ ਥਾਂ, ਸਗੋਂ ਨਿਰੰਤਰ

ਲੁਕਾਉਂਦੇ ਹੀ ਤਰੇ ਆ ਰਹੇ ਹਨ ਹੁਣ ਏਥੇ ਫਿਰ ਉਵੇ ਹੀ ਲਿਖਾਰੀ ਦੇ ਇਸ ਕੁਟਲ ਭਾਵ ਨੂੰ ਕਿ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇਵਲ ਵੇਦ ਪੁਰਾਣਾ ਦੇ ਗਿਆਨ ਦਾ ਹੀ ਨਿਚੋੜ ਹਨ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਨਵੀਂ ਗੱਲ ਨਹੀਂ ਹੈ, ਸਗੋਂ ਇਹ ਕੇਵਲ ਵੇਦ ਪੁਰਾਣਾ ਵਿਚੋਂ ਪ੍ਰਾਪਤ ਕੀਤੇ ਗਿਅਨ ਦਾ ਨਿਚੋੜ ਹੀ ਹੈ, (ਵੇਦਾਂਤੀ ਨੇ) ਟੂਕ ਵਿਚ ਲਿਖਾਰੀ ਦੀ ਲਿਖਤ ਦੇ ਅਸਲ ਭਾਵ-ਅਰਥਾਂ ਦੇ ਪ੍ਰਤਿਕੂਲ, ਸਗੋਂ ਇਸ ਪ੍ਰਕਾਰ ਲਿਖ ਦਿੱਤਾ:-(ਵੇਦ ਪੁਰਾਨ)- 'ਰਿੜਕ ਲਏ ਹਨ ਭਾਵ, ਸਾਰੇ ਖੋਜ ਲਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਾਰਾ ਸਿਧਾਂਤ ਪ੍ਰਗਟ ਕਰ ਦਿਤਾ ਹੈ ਜੋ ਵੇਦਾਂ ਅਤੇ ਸਿਮ੍ਰਿਤੀਆਂ ਤੋਂ ਸ੍ਰੇਸ਼ਟ ਹੈ।' ਧਿਆਨ ਨਾਲ ਪੜ੍ਹੀਏ ਤਾਂ ਵੇਖਾਂਗੇ ਕਿ, ਲਿਖਾਰੀ ਨੇ ਤਾਂ '**ਸਿਮ੍ਰਿਤੀਆਂ**' ਦਾ ਕਿਤੇ ਜ਼ਿਕਰ ਤੱਕ ਨਹੀ ਕੀਤਾ, ਪਰ, ਆਪਣੀ ਪਦਵੀ ਦੀ ਨਾਜਾਇਜ਼ ਵਰਤੋਂ ਕਰਦਿਆਂ **ਵੇਦਾਂਤੀ ਜੀ** ਨੇ ਸਾਰੇ ਦਾ ਸਾਰਾ ਕੁਝ ਨਿਰ-ਅਧਾਰ ਆਪਣੇ ਕੋਲੋਂ ਝੂਠ ਹੀ ਲਿਖ ਦਿਤਾ ? ਸੰਪਾਦਕ ਸਾਹਿਬਾਨ ਦੀ ਇਹ ਚਿੰਤਾ- ਹਾਏ, ਕਿਤੇ ਲਿਖਾਰੀ ਦੀ ਕੁਟਲਤਾ ਤੋਂ ਪਾਠਕ ਸੁਚੇਤ ਹੋ ਕੇ ਕੋਈ ਰੌਲਾ ਨਾ ਖੜਾ ਕਰ ਦੇਣ ? ਕਿਤੇ ਸਾਡੇ ਕੀਤੇ ਕੱਤਰੇ ਤੇ ਪਾਣੀ ਨਾ ਫਿਰ ਜਾਵੇ? ਕਿਤੇ ਸਾਡਾ ਇਹ ਝੂਠ-ਰੂਫ '**ਰੇਤ ਦਾ ਕੋਟ**' ਢਹਿ ਢੇਰੀ ਹੀ ਨਾ ਹੋ ਜਾਵੇ ? ਸਾਡੇ ਸਤਿਕਾਰਯੋਗ ਸਿੰਘ ਸਾਹਿਬ ਜੀ ਝੂਠ ਤੇ ਝੂਠ ਲਿਖੀ ਤੁਰੇ ਜਾ ਰਹੇ ਹਨ।

ਕਿਡਾ ਘੋਰ ਅਨਰਥ ਕੀਤਾ ਜਾ ਰਿਹਾ ਹੈ ਕਿ, ਲਿਖਾਰੀ ਨੇ ਸਾਰਾ ਕੂੜ ਕੁਬਾੜ ਭਾਈ ਮਨੀ ਸਿੰਘ ਜੀ ਰਾਹੀਂ ਪੰਚਮ ਪਾਤਸ਼ਾਹ ਜੀ ਦੀ ਜ਼ਬਾਨੀ ਫੁਰਮਾਨ ਕੀਤਾ ਹੀ ਦਰਸਾਇਆ ਹੈ। ਜਿਸ ਤੋਂ ਸਾਡੇ ਗੁਰਬਾਣਿ ਤੋਂ ਅਗਿਆਨੀ ਪਰਚਾਰਕ ਠਪਲਾ ਖਾ ਕੇ ਉਸ ਸਾਰੇ ਕੁਟਲ ਕੁਢਰ ਨੂੰ ਪੰਥ ਵਿਚ ਪਰਚਾਰਾਂ ਤੁਰੇ ਜਾ ਰਹੇ ਹਨ। ਅਤੇ ਸਾਰਾ ਝੂਠ ਗੁਰਮਤਿ ਸਚੁ ਦਾ ਰੂਪ ਬਣਦਾ ਰਿਹਾ ਅੱਜ ਪੂਰਨ ਗੁਰਮਤਿ ਬਣ ਚੁੱਕਿਆ ਹੈ।

ਏਥੇ ਹੁਣ ਲਿਖਾਰੀ ਜੀ ਪੰਚਮ ਪਾਤਸ਼ਾਹ ਜੀ ਦੀ ਹੀ ਜ਼ਬਾਨੀ ਸਿੱਖਾਂ ਲਈ ਗੁਰਮਤਿ ਵਿਰੋਧੀ ਰੀਤ ਦ੍ਰਿੜ ਕਰਵਾ ਰਹੇ ਹਨ:--

ਮ੍ਰਿਤੁ ਪਾਛੇ ਇਹ ਰੀਤਿ ਕਰਾਵੋ । ਗੁਰੂ ਗ੍ਰੰਥ ਕਾ ਪਾਠ ਧਰਾਵੋ ।
ਪਾਵੈ ਭੋਗ **ਰਾਗਮਾਲਾ ਪੜ੍ਹਿ** । **ਛਿਨ ਮਹਿ ਪਾਪ ਜਾਹਿ ਤਿਨ ਸੜ** ॥੬੯੭॥

ਛਿਨ ਮਹਿ=ਇਕ ਪਲ ਵਿਚ ਹੀ।

ਅਰਥ:-ਮਿਰਤਕ ਦੇ ਪਿੱਛੇ ਇਹ ਰੀਤ ਕਰਿਆ ਕਰੋ ਕਿ, ਉਸ ਦੇ ਨਿਮਿਤ (ਸ੍ਰੀ) ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਧਰਾਉ ਤੇ ਰਾਗਮਾਲਾ ਪੜ੍ਹ ਕੇ ਭੋਗ ਪਾਉ ਜਿਸ ਤੋਂ (ਉਸ ਮਿਤਰਕ ਪ੍ਰਾਣੀ ਦੇ ਕੀਤੇ ਸਾਰੇ) ਪਾਪ ਇਕ ਪਲ ਵਿਚ ਸੜ ਜਾਇਆ ਕਰਨਗੇ ।੬੯੭॥

ਲ਼ਿਖਾਰੀ ਨੂੰ ਰਾਗਮਾਲਾ ਪੜ੍ਹਨ ਦਾ ਉਚੇਚਾ ਫ਼ਿਕਰ? ਰਾਗਮਾਲਾ ਪੜ੍ਹਨ ਦੇ ਨਾਲ ਹੀ ਸਾਰੇ ਪਾਪ ਇਕ ਪਲ ਵਿਚ ਸੜ ਜਾਣ ਦਾ ਭਰੋਸਾ ਦਿਵਾਉਣਾ? ਕੀ ਕਿਤੇ ਖ਼ਾਸ ਭਾਣਾ ਵਰਤਿਆ ਹੋਣ ਦਾ ਸੂਚਕ ਤਾਂ ਨਹੀਂ ਹੈ ? ਡੂੰਘੀ ਵਿਚਾਰ ਦੀ ਲੋੜ ?

ਕੜ੍ਹਾ ਪ੍ਰਸ਼ਾਦੁ ਜਿਹ ਨਿਮਿਤ ਦਿਵਾਵੈ । ਨਰਕ ਦੁਆਰੁ ਤਿਸੁ ਨਹਿ ਦ੍ਰਿਸਟਾਵੈ ।
ਪਾਛੈ ਮ੍ਰਿਤਕ ਐਸ ਬਿਧਿ ਕਰੋ । ੧-ਜੀਵਤ ਜਤਨ ਐਸ ਬਿਧਿ ਧਰੋ ॥੬੯੮॥

ਅਰਥ:-ਜਿਸ ਮਿਰਤਕ ਦੇ ਨਮਿਤ ਕੜ੍ਹਾ ਪਰਸ਼ਾਦ ਭੇਟਾ ਕੀਤਾ ਜਾਵੇ ਤਾਂ ਉਹ (ਮ੍ਰਿਤਕ) ਨਰਕਾਂ ਦੇ ਦਰਸ਼ਨ ਕਰਨੋਂ ਬਚ ਰਹੇਗਾ ? ਗੀ ਹੈ ਤੁਸੀਂ ਹਰ ਮਿਰਤਕ ਦੇ ਪਿੱਛੇ 'ਜੀਉਂਦਿਆਂ ਇਸ ਪ੍ਰਕਾਰ ਯਤਨ ਕਰੋ' (ਵੇਦਾਂਤੀ ਜੀ ਨੇ ਟੂਕ ਵਿਚ ਏਨੇ ਹੀ ਬਚਨ ਲਿਖੇ ਹਨ)।(੬੯੮)

ਨੋਟ-ਹੈਰਾਨੀ ਜਨਕ ਸਥਿਤੀ ਹੈ ਕਿ, ਲਿਖਾਰੀ ਤਾਂ ਸਪੱਸ਼ਟ ਸ਼ਬਦਾਂ ਵਿਚ- (ਕੜ੍ਹਾ ਪ੍ਰਸ਼ਾਦੁ ਜਿਹ ਨਿਮਿਤ ਦਿਵਾਵੈ । ਨਰਕ ਦੁਆਰੁ ਤਿਸੁ ਨਹਿ ਦ੍ਰਿਸਟਾਵੈ ।)ਇਹ ਕਹਿ ਰਿਹਾ ਹੈ ਕਿ ਮਰ ਗਏ ਜਿਸ (ਮਿਰਤਕ) ਦੇ ਨਿਮਿਤ ਕੜ੍ਹਾ ਪ੍ਰਸ਼ਾਦ ਭੇਟਾ ਕੀਤਾ ਜਾਵੇ ਉਹ ਨਰਕਾਂ ਵਿੱਚ ਨਹੀਂ ਪੈਂਦਾ ਪਰ ਵਿਦਾਂਤੀ ਜੀ ਜੀਊਂਦਿਆ ਇਹ ਰਸਮ ਕਰਨ ਦੀ ਗੱਲ ਲਿਖ ਰਹੇ ਹਨ। ਨਰਕਾਂ ਤੋਂ ਜੀਊਂਦੇ ਬਚ ਲਿਕਣ ਗੇ ਕਿ ਜਾਂ ਮਰਨ ਵਾਲਾ ? ਕੋਣ ਕਰੇ ਸਾਫ਼ ਇਸ ਘੁੰਡੀ ਨੂੰ ?

ਦੋਹਰਾ॥ ਧਾਰਿ ਪ੍ਰੇਮ ,ਗੁਰ ਗ੍ਰਿੰਥ ਕਾ ਪਾਠ ਕਰੈ ਮਨ ਲਾਏ ।
**ਰਾਗਮਾਲ ਪੜ੍ਹਿ ਪ੍ਰੇਮ ਸੋਂ ਭੋਗ ਜਪੁ ਜੀ ਤੇ ਪਾਇ** ॥੬੯੯॥

ਅਰਥ:-ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਮਨ ਲਾ ਕੇ ਕਰੋ ਅਤੇ ਫਿਰ ਬੜੇ ਪ੍ਰੇਮ ਨਾਲ ਰਾਗ ਮਾਲਾ ਪੜ੍ਹ ਕੇ, ਪਾਠ ਦਾ ਭੋਗ, ਜਪੁ ਜੀ ਤੇ ਪਾਵੋ।

ਪਹਿਲਾਂ, ਰਾਗ ਮਾਲਾ ਪੜ੍ਹਨ ਤੋਂ ਇਕ ਪਲ ਵਿਚ ਸਾਰੇ ਪਾਪਾਂ ਦੇ ਸੜ ਜਾਣ ਦਾ ਭਰਮ ਪਾ ਲਿਆ ਤੇ ਹੁਣ ਇਸ ਦੋਹਰੇ ਵਿਚ, ਪਾਠ ਉਪਰੰਤ ਉਚੇਚੇ ਤੌਰ ਤੇ **ਜਪੁ** ਸਾਹਿਬ ਦੇ ਪਾਠ ਤੇ ਭੋਗ ਪਾਉਣ ਦੀ ਗੱਲ ਦਾ ਕੀ ਅਰਥ ? ਜਦ ਪਾਠ ਦੇ ਅਰੰਭ ਵਿੱਚ ਹੀ ਜਪ ਸਾਹਿਬ ਦਾ ਪਾਠ ਕਰ ਲਿਆ ਹੁੰਦਾ ਹੈ ਫਿਰ, ਉਚੇਚੇ ਤੌਰ ਤੇ ਕੇਵਲ ਉਸੇ ਬਾਣੀ ਦੇ ਦੋਬਾਰਾ ਪਾਠ ਤੇ ਭੋਗ ਪਾਉਣ ਦੀ ਪਾਬੰਦੀ ਦਾ ਕੀ ਭਾਵ ? ਧਿਆਨ ਰਹੇ ਕਿ, ਪੰਥ ਵਲੋਂ ਲਿਖੇ ਸਿੱਖ ਰਹਿਤ ਮਰਯਾਦਾ ਦੇ ਖਰੜੇ ਵਿਚ ਸਿਵਾਏ ਅਨੰਦ ਸਾਹਿਬ ਜੀ ਦੇ ਪਾਠ ਤੋਂ ਹੋਰ ਬਾਣੀ ਪੜ੍ਹਨ ਦਾ ਕੋਈ ਜ਼ਿਕਰ ਨਹੀਂ ਹੈ।

## ੫੨- ਮ੍ਰਿਤਕ ਪ੍ਰਾਣੀ ਦੇ ਪਾਪ ਸੜ ਜਾਣ ਬਾਰੇ ਪਾਏ ਗੁਰਮਤਿ-ਵਿਰੋਧੀ ਭਰਮ ਸਬੰਧੀ 'ਗੁਰਮਤਿ-ਵਿਚਾਰਾਂ'-

ਗੁਰਮਤਿ ਵਿਰੋਧੀ ਪੁਸਤਕ ਲਿਖਣ ਵਾਲੇ ਕੁਟਲ ਲਿਖਾਰੀ ਨੇ, 'ਮਿਰਤਕ ਦੇ ਪਿੱਛੋਂ ਉਸ ਦੇ ਪਾਪਾਂ ਦਾ ਨਾਸ ਕਰਨ ਹਿੱਤ ਪਹਿਲਾਂ ਗਰੁੜ ਪੁਰਾਣ ਦੇ ਪਾਠ ਦੇ ਰਿਵਾਜ ਦੀ ਗੱਲ ਦਾ ਚੇਤਾ ਕਰਵਾ ਕੇ, ਗੁਰਸਿੱਖਾਂ ਦੇ ਮਨਾਂ ਵਿੱਚ ਉਸੇ ਗੁਰਮਤਿ ਵਿਰੋਧੀ ਰੀਤ ਨੂੰ ਸੁਰੀਜਤ ਰੱਖਣ ਲਈ, **ਗਰੁੜ ਪੁਰਾਣ** ਦੇ ਥਾਂ ਮਿਰਤਕ ਦੇ ਪਿੱਛੋਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਰੀਤ ਦ੍ਰਿੜ ਕਰਾਉਣ ਲਈ, ਉਪਰੋਕਿਤ ਚੌਪਈਆਂ ਸਤਿਗੁਰੂ ਨਾਨਕ ਸਾਹਿਬ ਜੀ ਦੇ ਪੰਜਵੇ ਸਰੂਪ ਦੇ ਮੁਖਾਰਬਿੰਦ ਵਿਚੋਂ ਉਚਾਰੀਆਂ ਦਰਸਾ ਦਿੱਤੀਆਂ ਹਨ। ਅਤੇ ਫਿਰ ਵਡਾ ਦੁਖਦਾਈ ਭਾਣਾ ਇਹ ਵਰਤਿਆ ਕਿ, ਪੰਥ ਦੀਆਂ ਸਿਰਮੌਰ ਪਦਵੀਆਂ ਮਾਣ ਰਹੀਆਂ, ਵਡੀਆਂ ਸਨਮਾਨਤ ਵਿਭੂਤੀਆਂ ਨੇ ਇਸ ਪੁਸਤਕ ਦੀਆਂ ਸਿਫ਼ਤਾਂ ਨਾਲ ਭਰਪੂਰ ਪ੍ਰੰਸਸਾ ਪੱਤਰਾ ਨਾਲ ਸਿੰਗਾਰ ਕੇ ਗੁਰਮਤਿ ਵਿਰੋਧੀ ਇਸ ਪੁਸਤਕ ਨੂੰ, **SGPC** ਦੀ ਮੋਹਰ ਹੇਠਾ ਪੰਥ ਲਈ ਸੁਗ਼ਾਤ ਵਜੋਂ ੩ ਸਾਲ ਤੋਂ ਵੰਡਣਾ ਸ਼ੁਰੂ ਕੀਤਾ ਹੋਇਆ ਹੈ। ਉਸ ਤੋਂ ਇਸ ਪੁਸਤਕ ਵਿਚਲੀਆਂ ਗੁਰਮਤਿ ਵਿਰੋਧੀ ਕਹਾਣੀਆਂ ਗੁਰਮਤਿ ਦਾ ਅੰਗ ਬਣ ਜਾਣ ਵਿੱਚ ਕੋਈ ਰੋਕ ਨਹੀਂ ਰਹਿਣੀ। ਇਹ ਗੁਰਬਿਲਾਸ ਗੁਰਸਿੱਖਾਂ ਵਿੱਚ ਬ੍ਰਾਮਣੀ ਭਰਮ ਸੁਰਜੀਤ ਕਰੀ ਰੱਖਣ ਦੀ ਯੋਜਨਾ ਦਾ ਬੜਾ ਅਸਰਦਾਰ ਯਤਨ ਮਾਨੋ ਅਮੋਗ-ਬਾਣ ਹੈ।

**ਉਪਰੋਕਤ ਬ੍ਰਹਮਣੀ ਭਰਮ ਨੂੰ** ਦੂਰ ਕਰਨ ਲਈ ਸਾਨੂੰ ਗੁਰਬਾਣੀ ਦੀ ਬਹੁਪੱਖੀ ਵਿਚਾਰ ਕਰਨ ਦੀ ਲੋੜ ਹੈ। ਸਭ ਤੋਂ ਪਹਿਲਾਂ ਪ੍ਰੋਹਿਤਵਾਦੀ ਵਿਸ਼ਵਾਸ਼ ਵਾਲੀ ਮੌਤ ਬਾਰੇ ਗੁਰਮਤਿ ਦਾ ਪੱਖ ਜਾਣ ਲੈਣਾ ਚਾਹੀਦਾ ਹੈ। ਮਿਰਤਕ ਪਿਛੋਂ ਉਸ ਦੀ ਕਲਿਆਨ ਲਈ ਜਿਸ **ਗਰੁੜ ਪੁਰਾਣ** ਦੇ ਪਾਠ ਕਰਨ ਦੀ ਮੁਢਲੀ ਮਰਯਾਦਾ ਦਾ ਜ਼ਿਕਰ, ਲਿਖਾਰੀ ਨੇ-(ਉਪਰੋਕਤ ੬੯੫-੬੯੬ਚੌਪਈਆਂ) ਪੰਚਮ ਪਾਤਸ਼ਾਹ ਜੀ ਤੋਂ ਹੀ ਕਰਵਾਇਆ ਹੈ, ਉਸ ਗਰੁੜ ਪੁਰਾਣ ਦਾ ਅਧਿਆਇ ਵਾਰ ਜ਼ਿਕਰ **'ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ'** ਪੁਸਤਕ ਦੇ ਛੇਵੇਂ ਭਾਗ ਦੇ ਤੀਜੇ ਕਾਂਡ ਵਿਚ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ। ਸੁਜਾਨ ਪਾਠਕ ਉਸ ਨੂੰ ਪੜ੍ਹ ਕੇ ਭਲੀ ਭਾਂਤੀ ਸਮਝ ਸਕਦੇ ਹਨ ਕਿ, ਇਨ੍ਹਾਂ ਪੁਰਾਣਾ ਰਾਹੀ ਭਾਰਤੀ ਮਨੁੱਖ ਦੇ ਹਿਰਦੇ ਵਿੱਚ ਮੌਤ ਦੇ ਸਮੇ ਦਾ ਅਜੇਹਾ ਭੈ ਕਬੂਲ਼ ਕਰ ਲਿਆ ਕਿ, ਹਿੰਦੂ ਸਮਾਜ ਬ੍ਰਾਹਮਣ ਦੀ ਕਿਰਿਆ ਕਰਮ-ਰੂਪ-ਨਿਰਦਈ ਲੁਟ ਦਾ ਸਦੀਵੀ ਸ਼ਿਕਾਰ ਬਣ ਗਿਆ। ਵਡੀ ਹੈਰਾਨੀ ਹੈ ਕਿ, ਏਧਰ ਅਸੀਂ ਵੀ ਸਤਿਗੁਰੂ ਨਾਨਕ ਸਾਹਿਬ ਜੀ ਦੇ ਹੀ ਦਸਵੇਂ ਸਰੂਪ, ਸ੍ਰੀ ਦਸ਼ਮੇਸ਼ ਜੀ ਦੇ ਪਾਵਨ ਪਵਿੱਤਰ ਨਾਮਣੇ ਨਾਲ ਮੜ੍ਹੀ ਹੋਈ ਜਿਸ ਚੌਪਈ ਸਾਹਿਬ ਦਾ ਪਾਠ ਨਿਤ ਰੋਜ਼ ਕਰਦੇ ਹਾਂ ਉਸ ਵਿਚਲੀ ਇਹ ਚੌਪਈ:-

ਆਪ ਹਾਥ ਦੈ ਮੁਝੈ ਉਬਰਿਯੈ ॥ **ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥**
ਹੂਜੋ ਸਦਾ ਹਮਾਰੇ ਪੱਛਾ ॥ ਸਰੀ ਅਸਿਧੁਜ ਜੂ ਕਰਿਯੋ ਰੱਛਾ" ॥੫॥

**ਅਰਥ**:--ਕਿਰਪਾ ਸਹਿਤ ਆਪਣਾ ਹੱਥ ਦੇ ਕੇ ਮੇਰਾ ਉਧਾਰ ਕਰੋ, ਅਤੇ ਮੌਤ ਦੇ ਸਮੇ ਦੇ ਤੋਂ ਲੱਗ ਰਹੇ ਭੈ ਦਾ ਨਿਵਾਰਣ ਕਰੋ। ਆਪ ਸਦਾ ਸਾਡੇ ਪੱਖ ਵਿਚ ਰਹੋ ਅਤੇ ਹੇ (ਹੇ ਦੂਲੋ ਦੇਵੀ ਦੇ ਨਵੇ ਪਤੀ) ਸ੍ਰੀ ਅਸਧੁਜ ਜੀਓ ! ਆਪ ਸਾਡੀ ਰਖਿਆ ਕਰੋ ।੩੯੧। ਵੀ, ਏਹੀ ਪੁਕਾਰਾਂ ਕਰ ਰਹੀ ਹੈ, ਕਿ, ਦਸਵੇਂ ਥਾਂ ਆ ਕੇ- ਦਸ਼ਮੇਸ਼-ਰੂਪ ਸਤਿਗੁਰੂ ਨਾਨਕ ਸਾਹਿਬ ਤਾਂ ਆਪ ਹੀ ਮੌਤ ਦੇ ਸਮੇਂ ਤੋਂ ਥਰ ਥਰ ਕੰਬਦੇ ਇਸ ਸੰਸਾਰ ਤੋ ਵਿਦਾ ਹੋਏ ਸਨ। ਉਨ੍ਹਾਂ ਨੇ ਕਿਸੇ ਦੂਜੇ ਨੂੰ ਮੌਤ ਦੇ ਭੈ ਤੋਂ ਨਿਵਿਰਤ ਕੀ ਕਰਨਾ ਸੀ ? ਕੇਵਲ ਇਹ ਇੱਕੋ ਚੌਪਈ ਸਾਰੀ "ਚੌਪਈ ਸਾਹਿਬ" ਨੂੰ ਗੁਰਮਤਿ ਦੀ ਭਰਪੂਰ ਖੰਡਣਾ ਵਾਲੀ ਅਥਵਾ ਸਤਿਗੁਰਾਂ ਦੇ ਜੀਵਨ ਇਤਿਹਾਸ ਨੂੰ ਬ੍ਰਾਹਮਣੀ ਡਰ ਭੈ ਵਿਚ ਗੁਜ਼ਾਰਿਆ, ਮੌਤ ਤੋਂ ਘਾਬਰੇ ਕਾਇਰਾਂ ਦੇ ਜੀਵਨ ਵਾਲੇ ਹੋਏ, ਦਰਸਾ ਰਹੀ ਹੋਣ ਦੇ ਕਾਰਨ, ਮਨੁੱਖਤਾ ਦੇ ਸ਼ੁੱਭ ਗੁਣਾ ਦਾ ਨਾਸ ਕਰਨ ਵਾਲੀ ਹੈ।

*{**Foot note:--ਕੌੜਾ ਸੁਚ**:--ਸਤਿਗੁਰਾਂ ਦੇ ਪੰਜ-ਭੂਤਕ ਸਰੀਰ ਦੇ ਵਿਛੋੜੇ ਉਪਰੰਤ ਛੇਤੀ ਹੀ ਸਾਡੇ ਧਰਮ ਅਸਥਾਨਾ ਤੇ ਸੰਚਾਲਕ ਆ ਬਣੇ, ਉਦਾਸੀ-ਨਿਰਮਲੇ-ਮਹੰਤ-ਰੂਪ ਪ੍ਰੋਹਿਤ-ਵੈਰੀ ਨੇ ਉਹ ਸਾਰੀਆ ਬਿੱਪਰੀ ਰੀਤਾਂ ਪੰਥ ਵਿਚ ਪ੍ਰਚਲਤ ਕਰ ਦਿੱਤੀਆਂ ਜਿਨ੍ਹਾਂ ਦੇ ਕਾਰਨ ਅੱਜ ਪੰਥ ਦਾ ਹਰ ਇਕ ਸੂਝਵਾਨ ਗੁਰਮੁਖ, ਸਖ਼ਤ ਚਿੰਤਾਤਰ ਹੈ। ਮਹੰਤ ਰੂਪ ਉਸ ਵੈਰੀ ਨੇ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਵਿਚ ੩੩ ਕ੍ਰੋੜ ਦੇਵੀ ਦੇ ਤਿਆਂ ਦੀਆਂ ਮੂਰੀਤੀਆਂ ਦੀ ਪੂਜਾ ਅਰੰਭ ਕਰਵਉਣ ਦੇ ਨਾਲ, ਜਦ ਪੰਥ ਦੀ ਬਹੂ ਬੇਟੀ-ਰੂਪ ਅਣਖ ਨੂੰ ਹੱਥ ਪਾਉਣ ਦਾ ਰਾਹ ਵੀ ਫੜ ਲਿਆ. ਤਾਂ, ਕ੍ਰੋਧਵਾਨ ਹੋਏ ਅਣਖੀ ਸਿੰਘ ਜੀ ਨੇ (ਕੇਵਲ ਵਿਖਾਵੇ ਮਾਤ ਐਵੇਂ ਕਹਿਣ ਨੂੰ ਹੀ) ਪੰਥ ਦਾ ਪਿੱਛਾ ਉਨ੍ਹਾਂ ਪ੍ਰੱਤਖ ਬਿੱਪ੍ਰਾਂ ਤੋਂ ਨਿਰਸੰਦੇਹ ਛੁਡਾ ਦਿੱਤਾ। ਪਰ ਅਸਲੀਯਤ ਇਹ ਹੈ ਕਿ, ਗੁਰੂ ਖ਼ਾਲਸੇ ਵਿੱਚ ਆ ਵੜੀਆਂ ਬ੍ਰਾਹਮਣੀ ਰੀਤਾਂ ਦੀ ਅਸਲੀਯਤ ਨੂੰ ਨਾ ਸਮਝਿਆਂ ਅਤੇ ਉਹ ਜਿਉਂ ਦੀਆਂ ਤਿਉਂ ਹੀ ਪਰਚਲਤ ਰਹੀਆਂ। ਧਾਰਮਿਕ ਆਗੂ ਦੀ ਸ਼ਕਲ ਸੂਰਤ ਬਦਲ ਗਈ ਪਰ ਵਾਸਤਵ ਵਿਚ ਉਹ ਸਾਖ਼ਸ਼ਾਤ ਬਿੱਪ੍ਰ ਆਗੂਆਂ ਨਾਲੋਂ ਵੱਧ ਹਾਨੀ ਕਾਰਕ ਸਿੱਧ ਹੁੰਦੇ ਆ ਰਹੇ ਹਨ। ਪੰਥ ਦੇ ਲੀਡਰ ਦੀ ਇਸ ਸਾਰੀ ਖੇਡ ਦੇ ਸਮੇ, ਕਹਿਣ ਨੂੰ ਦਸਵੇਂ ਗੁਰੂ ਨਾਨਕ ਸਾਹਿਬ ਸਤਿਗੁਰੂ ਗੋਬਿੰਦ ਸਿੰਘ, ਦਸ਼ਮੇਸ਼ ਪਿਤਾ ਜੀ ਦੇ ਪਾਵਨ ਮੁਖਾਰਬੰਦ ਵਿਚ ਪ੍ਰਗਟ ਹੋਈ, ਚੌਪਈ ਤੋਂ ਤੁਰੰਤ ਪਿੱਛਾ ਨਾ ਛੁਡਾ ਲੈਣਾ ਮਹਿਗਾ ਪੈ ਰਿਹਾ ਹੈ । ਜਿਸ ਕਥਿਤ ਪਾਵਨ ਚੌਪੀ ਨੂੰ ਸਾਧੂ ਸਿੰਘ ਜੀ ਭੌਰਾ ਦੇ ਸਮੇ ਤੋਂ ਹੀ ਸੰਤ ਸਿੰਘ ਮਸਕੀਨ ਪੰਥ ਦਾ ਥੰਮ੍ਹ ਘੋਸ਼ਤ ਕਰੀ ਜਾਂਦਾ ਆਇਆ ਹੈ, ਉਸੇ (ਕਥਿਤ ਪਾਵਨ ਚੌਪਈ ਦੇ ਅਸਲੀ ਨੰਬਰ (ਭਾਵ, ਕਥਿਤ ਸ੍ਰੀ ਦਸਮ ਗੁਰੂ ਗ੍ਰੰਥ ਜੀ ਵਿਚਲੇ) ਨੰਬਰ ਭੰਨ ਕੇ ਨਵੀਂ ਗਿਣੱਤੀ ਦੇ ਦਿੱਤੀ। ਭਾਵ ॥੩੯੧॥ ਦੇ ਥਾਂ ("ਹਮਰੀ ਕਰੋ ਹਾਥ ....ਕਰੋ ਪ੍ਰਤਿਪਾਰਾ") ਨੰਬਰ ੧ ਕਰ ਦਿੱਤਾ ।

ਅਸਾ ਦਸ਼ਮ ਸਤਿਗੁਰੂ ਨਾਨਕ ਸਾਹਿਬ ਜੀ ਦੇ ਨਾਮਣੇ ਦਾ ਅਸਲਸਤਿਕਾਰ ਭੁਲਣ ਲੱਗਿਆਂ ਜ਼ਰਾ ਢਿੱਲ ਨਾ ਲਾਈ॥ }

## 'ਮੌਤ' ਦੇ ਪਰਚਲਤ ਭੈ ਨੂੰ ਦੂਰ ਕਰ ਰਹੀ ਗੁਰੂ-ਮਤਿ ਦੀ ਬਹੁਪੱਖੀ ਵਿਚਾਰ:-

(੧) **ਸ਼ਬਦ ਦੀ ਵਿਚਾਰ ਨਾਲ ਜੁੜ ਕੇ ਜੇ ਗਿਆਨ ਪ੍ਰਾਪਤ ਨਹੀ ਕੀਤਾ ਤਾਂ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਅਸ਼ਜੇਹਾ ਜਗਤ ਮਿਰਤਕ ਹੈ-ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥ ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ** ॥{੮੮} ਬ੍ਰਾਹਣੀ ਰੀਤੀ ਰਿਵਾਜ ਤੋਂ ਸੁਚੇਤ ਕਰਨ ਦੀ ਸੇਵਾ ਦੇ ਨਾਲ, ਗੁਰਬਾਣੀ ਪ੍ਰਤੀ ਵੱਧ ਤੋਂ ਵੱਧ ਜਾਣਕਾਰੀ ਵੀ ਨਾਲੋ-ਕਰਾਈ ਜਾਣ ਦੇ ਕੀਤੇ ਸੰਕਲਪ ਦੀ ਪਾਲਣਾ ਵਿੱਚ ਕੇਵਲ ਸਬੰਤ ਤੁਕਾਂ ਹੀ ਲਿਖਣ ਦੇ ਥਾਂ, ਅਰਥਾਂ ਸਮੇਤਗੁਰੁ ਪੂਰਾ ਗੁਰੂਸਬਦ ਲਿਖਣ ਦਾ ਯਤਨ ਕੀਤਾ ਹੈ। ਗੁਰਬਾਣੀ ਵਿਚ ਮਰਨ, ਮਰਣ, ਮੋਇਆ, ਮੂਆ, ਮੀਚ, ਕਾਲ ਆਦਿ ਲਫ਼ਜ਼ ਤਾਂ ਬਹੁਤ ਵਾਰੀ ਆਇਆ ਹੈ ਪਰ Death ਬਾਰੇ ਵਰਤਿਆ ਜਾਂਦਾ ਪਰਚਲਤ ਸ਼ਬਦ '**ਮੌਤ**' ਗੁਰੂ ਬਾਣੀ ਵਿੱਚੋਂ ਨਹੀਂ ਮਿਲਦਾ। ਏਵੇਂ ਸੁਆਸਾਂ ਰਹਿਤ ਸਰੀਰ ਲਈ, ਮਿਰਤਕ ਮੁਰਦਾਰ ਲੋਥਾ {-**ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ**॥(ਪੰਨਾ-੪੮●)-**ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ** ॥ (ਪੰਨਾ ੭੨੩)-**ਜਿਉ ਸਾਸ ਬਿਨਾ ਮਿਰਤਕ ਕੀ ਲੋਥਾ** ॥(ਪੰਨਾ-੨੮●)} ਪਦ ਤਾਂ ਮਿਲਦੇ ਹਨ, ਪਰ ਅਜੋਕਾ ਪਰਚਲ ਸ਼ਬਦ '**ਲਾਸ਼**' ਵੀ ਗੁਰਬਾਣੀ ਵਿਚੋਂ ਨਹੀਂ ਮਿਲਦਾ।।

੨- ਗੁਰਬਾਣੀ ਦਾ ਇੱਕ ਸੁਆਦਲਾ ਪੱਖ--ਬ੍ਰਾਹਮਣੀ ਗ੍ਰੰਥਾਂ (ਖ਼ਾਸ ਤੌਰ ਤੇ ਗਰੁੜ ਪੁਰਾਣ) ਵਿਚ, ਜਿਸ ਜਮਦੂਤ, ਜਮ, ਜਮਰਾਜ, ਅਥਵਾ ਚਿਤ੍ਰ ਗੁਪਤ ਅਤੇ ਧਰਮਰਾਜ ਆਦਿ ਅਤੇ ਉਨ੍ਹਾਂ ਦੇ ਵਾਸੇ ਵਾਲੇ ਥਾਂ ਟਿਕਾਣਿਆ ਦਿਆਂ ਬੜੇ ਡਰਾਉਣੇ ਚਿਤ੍ਰਾਂ ਦੁਆਰਾ ਮਨੁੱਖ ਨੂੰ ਭੈ-ਭੀਤ ਕਰ ਰੱਖਿਆ ਹੈ, ਗੁਰਮਤਿ ਨੇ ਉਸ ਸਭ ਕੁਝ ਨੂੰ, ਕੇਵਲ ਭਰਮ ਕਹਿ ਕੇ, ਉਨ੍ਹਾਂ ਦੀ ਕਿਸੇ ਹੋਂਦ ਬਾਰੇ ਬਣੇ ਵਿਸ਼ਵਾਸ਼ ਨੂੰ ਰੱਦ ਕਰਨ ਦਾ ਭਰਪੂਰ ਯਤਨ ਕੀਤਾ ਹੋਇਆ ਹੈ। "**ਬਿੱਪਰਨ ਕੀ ਰੀਤ ਤੋਂ ਸਚੁ ਦਾ ਮਾਰਗ**"- ਪੁਸਤਕ ਦੇ ਛੇਵੇਂ ਭਾਗ ਵਿੱਚ ਇਸ ਕਥਿਤ ਅਣਡਿਠੀ ਦੁਨੀਆਂ ਦੇ ਫੋਕੇ ਭਰਮ ਦੀ ਅਸਲੀਅਤ, ਗੁਰੂ ਸ਼ਬਦਾਂ ਦਆਰਾ ਬੜੇ ਵਿਸਥਾਰ ਨਾਲ ਸਪੱਸ਼ਟ ਕੀਤੀ ਹੋਈ ਹੈ । ਚਾਹਵਾਨ ਪਾਠਕ ਸੱਜਣ ਪੜ੍ਹ ਕੇ ਲਾਭ ਉਠਾ ਸਕਦੇ ਹਨ। ਪਰਲੋਕ ਸਿਧਾਰ ਚੁੱਕੇ ਮਹਾਨ ਵਿਦਵਾਨ ਪ੍ਰਿੰਸੀਪਲ ਸਾਹਿਬ ਸਿੰਘ ਜੀ ਰਚਿਤ-"ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ" ਵਿੱਚਲੇ ਅਰਥਾਂ ਦੇ ਅਧਾਰ ਤੇ, ਸਪੱਸ਼ਟ ਕੀਤਾ ਗਿਆ ਹੋਇਆ ਹੈ ਕਿ, ਸਤ੍ਰਿਗੁਰੂ ਗ੍ਰੰਥ ਸਾਹਿਬ ਜੀ ਨੇ, ਕਥਿਤ ਅਸਮਾਨੀ ਸੰਸਾਰ ਦੇ ਵਸਨੀਕਾਂ (ਜਮ, ਜਮੂਆ, ਜਮ-ਰਾਜ, ਧਰਮ-ਰਾਜ ਆਦਿਕ) ਦੀ ਪਛਾਣ ਕਰਾ ਰਹੇ, ਜਾਂ ਇਨ੍ਹਾਂ ਦੇ ਨਾਵਾਂ ਪ੍ਰਥਾਇ ਵਰਤੇ ਇਨ੍ਹਾਂ ਪਦਾਂ ਨੂੰ ਵੀ ਆਦਿ ਨੂੰ '**ਆਤਮਕ ਮੌਤ**" ਦੇ ਲਖਾਇਕ ਹੀ ਮੰਨਿਆ ਹੈ। ਇਨ੍ਹਾਂ ਕਥਿਤ ਸ਼ਕਤੀਆਂ ਦੀ ਕਿਸੇ ਹੋਂਦ ਨੂੰ ਗੁਰੂ ਬਾਣੀ ਨੇ ਮੁਢੋਂ ਹੀ ਰੱਦ ਕੀਤਾ ਹੈ। ਇਸ ਵਿਸ਼ੇ ਨੂੰ ਪੁਸਤਕ ਬਿੱਪ੍ਰਨ ਕੀ ਰੀਤ ਤੋਂ ਸਚੁ ਦਾ ਮਾਰਗ ਦੇ ਛੇਵੇਂ ਭਾਗ ਵਿੱਚ ਬੜਾ ਖੋਲ੍ਹ ਕੇ ਲਿਖਿਅ ਹੋਇਆ ਹੈ। ਏਥੇ ਪਹਿਲਾਂ ਅਸਾਂ ਇਹ ਸਮਝਣਾ ਹੈ ਕਿ, ਵਡੀ ਭਿਆਨਕ ਬਣਾਈ ਗਈ '**ਮੌਤ**' ਅਥਵਾ '**ਕਾਲ**' ਦੀ ਅਸਲੀਯਤ ਸਿੱਖੀ-ਸਿਧਾਂਤ ਦੇ ਜਨਮ ਦਾਤਾ, ਸਤਿਗੁਰੂ ਨਾਨਕ ਸਾਹਿਬ ਜੀ ਦੀਆਂ ਨਜ਼ਰਾਂ ਵਿੱਚ ਕੀ ਹੈ ? '**ਮੌਤ**' ਕਾਰਨ ਅਸੀਂ ਮਿਰਤਕ ਪ੍ਰਾਣੀ ਲਈ ਰੋਂਦੇ ਪਿੱਟਦੇ ਹਾਂ, ਉਸ ਦੇ ਨਿਮਿਤ ਗੁਰੂ ਬਾਣੀ ਦੇ ਪਾਠ ਕਰਵਾਉਂਦੇ ਅਤੇ ਮਿਰਤਕ ਪ੍ਰਾਣੀ ਲਈ ਧਰਮ ਕਰਮ ਕਰਦੇ ਹੋਏ ਕਈ ਪ੍ਰਕਾਰ ਦੇ ਪੁੰਨ ਦਾਨ ਕਰਦੇ ਹਾਂ, ਅਥਵਾ ਮਰਤਕ ਪ੍ਰਾਣੀ ਦੀ ਕਲਿਆਣ ਲਈ ਲੰਮੀਆਂ ਲੰਮੀਆਂ ਅਰਦਾਸਾਂ ਕਰ-ਕਰਵਾ ਰਹੇ ਹੁੰਦੇ ਹਾਂ, ਉਸ ਮੌਤ ਦੀ ਅਲੀਯਤ ਬਾਰੇ (ਸੰਸਾਰ ਲਈ ਧੁਰੋਂ ਹੀ ਗੁਰਮਤਿ ਦਾ ਸਿਧਾਂਤ ਲੈ ਕੇ ਆਏ, ਜਨਮ ਸਿੱਧ) ਸੱਚੇ ਸਤਿਗੁਰੂ ਨਾਨਕ ਸਾਹਿਬ ਜੀ ਨੇ ਜੋ ਅਨੂਪਮ ਗਿਆਨ ਬਖ਼ਸ਼ਸ਼ ਕੀਤਾ ਹੈ ਆਉ ਉਸ ਨਿਆਰੇ ਗੁਰਮਤਿ-ਸਿਧਾਂਤ ਨੂੰ ਸਮਝ ਕੇ ਹਿਰਦੇ ਵਿਚ ਦ੍ਰਿੜ ਕਰਨ ਦੇ ਯਤਨ ਵਿਚ ਇਕਾਗਰ ਚਿੱਤ ਹੋ ਬੈਠੀਏ:-

੮੯- ਗਉੜੀ ਮਹਲਾ ੧ ॥ ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥ ਨਉ ਦਰਵਾਜੇ ਦਸਵਾ ਦੁਆਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧॥ ਕਥਤਾ ਬਕਤਾ ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥ ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ **ਮੂਆ** ਹੈ ਕਉਣੁ ॥ **ਮੂਈ** ਸੁਰਤਿ ਬਾਦੁ ਅਹੰਕਾਰੁ ॥ ਓਹੁ ਨ **ਮੂਆ** ਜੋ ਦੇਖਣਹਾਰੁ ॥੨॥ ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥ ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭਤਿਰਿ ਹੋਦੀ ਵਸਤੁ ਨ ਜਾਣੈ ॥੩॥ ਹਉ ਨ **ਮੂਆ** ਮੇਰੀ **ਮੁਈ** ਬਲਾਇ॥ ਓਹੁ ਨ **ਮੂਆ** ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ **ਮਰਤਾ** ਜਾਤਾ ਨਦਰਿ ਨ ਆਇਆ ॥੪॥੪॥**{੧੫੨}**

**ਅਰਥ**:-ਹੇ ਭਾਈ ! ਜਿਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ, ਗੁਰੂ ਦੀ ਸਿਖਿਆ ਅਨੁਸਾਰ) ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਮਨੁੱਖ ਆਤਮਕ ਸੂਝ ਵਾਲਾ ਹੋ ਜਾਂਦਾ ਹੈ। (ਉਸ ਨੂੰ ਇਹ ਸਮਝ ਆ ਜਾਂਦੀ ਹੈ) ਕਿ ਪਰਮਾਤਮਾ ਹੀ (ਸਾਰੇ ਜੀਆਂ ਵਿੱਚ ਵਿਆਪਕ ਹੋ ਕੇ) ਬੋਲਣ

ਵਾਲਾ ਤੇ ਸੁਣਨ ਵਾਲਾ ਹੈ ।੧।ਰਹਾਉ।

ਹੇ ਆਤਮਕ ਜੀਵਨ ਦੀ ਸੂਝ ਵਾਲੇ ਮਨੁੱਖ ! (ਗੁਰੂ ਦੀ ਸਰਨ ਪੈ ਕੇ, ਗੁਰੂ ਦੀ ਸਿੱਖਿਆ ਤੋਂ ਮਿਲਣ ਵਾਲੀ) ਇਹ ਗਲ ਸਮਝ ਲੈ ਕਿ ਜਦੋਂ ਪਾਣੀ ਹਵਾ ਅੱਗ (ਆਦਿਕ ਤੱਤਾਂ ਦਾ) ਮਿਲਾਪ ਹੁੰਦਾ ਹੈ (ਤਾਂ ਇਹ ਸਰੀਰ ਬਣਦਾ ਹੈ, ਤੇ ਇਸ ਵਿੱਚ) ਇਕ ਥਾਂ ਨਾ ਟਿਕਣ ਵਾਲੀ ਚੰਚਲ ਬੁੱਧੀ ਦੀ ਦੌੜ ਭੱਜ (ਸ਼ੁਰੂ ਹੋ ਜਾਂਦੀ ਹੈ) । (ਸਰੀਰ ਦੀਆਂ) ਨੌਂ ਹੀ ਗੋਲਕਾਂ (ਇਸ ਦੌੜ ਭੱਜ ਵਿਚ ਸ਼ਾਮਿਲ ਰਹਿੰਦੀਆਂ ਹਨ, ਸਿਰਫ਼) ਦਿਮਾਗ਼ (ਹੀ ਹੈ ਜਿਸ ਰਾਹੀਂ ਆਤਮਕ ਜੀਵਨ (ਵਿਕਾਰਾਂ ਰਹਿਤ ਸੱਚੇ ਸੁੱਚੇ ਜੀਵਨ) ਦੀ ਸੂਝ ਪੈ ਸਕਦੀ ਹੈ ।੧। ਹੇ ਗਿਆਨਵਾਨ ਮਨੁੱਖ ! ਇਸ ਗੱਲ ਨੂੰ ਸਮਝ ਲੈ (ਕਿ ਜਦੋਂ ਮਨੁੱਖ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੋ ਜਾਂਦੀ ਹੈ ਤਾਂ ਮਨੁੱਖ ਦੇ ਅੰਦਰੋਂ ਸਿਰਫ਼ ਆਪਾ ਭਾਵ ਦੀ ਮੌਤ ਹੁੰਦੀ ਹੈ, ਉਂਞ) ਹੋਰ ਕੁਝ ਨਹੀਂ ਮਰਦਾ, ਮਿੱਟੀ ਆਦਿਕ ਤੱਤਾਂ ਤੋਂ ਬਣੇ ਇਸ ਸਰੀਰ ਵਿੱਚ ਸੁਆਸ ਚਲਦਾ ਹੀ ਰਹਿੰਦਾ ਹੈ। (ਹਾਂ, ਗੁਰੂ ਮਿਲਦਿਆਂ ਮਨੁੱਖ ਦੇ ਅੰਦਰੋਂ ਮਾਇਆ ਵਾਲੇ ਪਾਸੇ ਦੀ) ਖਿੱਚ ਮਰ ਜਾਂਦੀ ਹੈ, (ਮਾਇਆ ਦੀ ਖ਼ਾਤਰ ਮਨ ਦਾ) ਝਗੜਾ ਮਰ ਜਾਂਦਾ ਹੈ। ਪਰ ਉਹ (ਸੰਝ-ਸੁਰਤ-ਮਨ ਰੂਪ) ਆਤਮਾ ਨਹੀਂ ਮਰਦਾ ਜੋ ਕਿਉਂਕਿ ਉਹ ਸਭ ਕੁਝ ਦੀ ਸ਼ੰਭਾਲ ਕਰਨ ਵਾਲੇ ਪਰਮਾਤਮਾ ਦਾ ਹੀ ਅੰਗ ਹੈ ।੨। ਹੇ ਭਾਈ ਜਿਸ (ਨਾਮ ਰਤਨ) ਦੀ ਖ਼ਾਤਰ ਲੋਕ ਤੀਰਥਾਂ ਦੇ ਕੰਢੇ ਤੇ ਜਾਂਦੇ ਹਨ (ਉਹ ਮਨੁੱਖ ਦੇ) ਹਿਰਦੇ ਵਿੱਚ ਹੀ ਵੱਸਦਾ ਹੈ। (ਵੇਦ ਆਦਿਕ ਪੁਸਤਕਾਂ ਦਾ ਵਿਦਵਾਨ) ਪੰਡਿਤ (ਵੇਦ ਆਦਿਕ ਧਰਮ ਪੁਸਤਕਾਂ ਨੂੰ) ਪੜ੍ਹ ਪੜ੍ਹ ਕੇ (ਵੀ ਕੇਵਲ) ਚਰਚਾ (ਹੀ) ਕਰਦਾ ਰਹਿੰਦਾ ਹੈ । ਉਹ ਪੰਡਿਤ (ਆਪਣੇ) ਅੰਦਰ ਵੱਸਦੇ ਨਾਮ ਪਦਾਰਥ ਨਾਲ ਸਾਂਝ ਨਹੀਂ ਪਾਉਂਦਾ ।੩। ਸਤਿਗੁਰੂ ਨਾਨਕ ਜੀ) ਫ਼ੁਰਮਾਨ ਕਰਦੇ ਹਨ ਕਿ ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਦਾ ਦਰਸ਼ਨ ਕਰਾ ਦਿੱਤਾ ਉਸ ਨੂੰ ਸੂਝ ਆ ਜਾਂਦੀ ਹੈ ਕਿ, ਉਹ ਨਾ ਜੰਮਦਾ ਹੈ ਨਾ ਮਰਦਾ ਹੈ । ਉਸ ਨੂੰ ਦਿੱਸ ਪੈਂਦਾ ਹੈ ਕਿ ਜੀਵਾਤਮਾ ਮਰਦਾ ਨਹੀ (ਮਨੁੱਖ ਦੇ ਅੰਦੋਰੋਂ ਮਾਇਆ ਦੀ ਮਮਤਾ ਰੂਪ ਚੁੜੇਲ ਹੀ ਮਰਦੀ ਹੈ। ਸਭ ਜੀਵਾਂ ਵਿੱਚ ਵਿਆਪਕ ਰੱਬ ਜੀ ਕਦੇ ਨਹੀਂ ਮਰਦੇ ।੪। **{ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਦੂਜੀ ਪੰਨਾ. ੭}**

**ਸਤਿਗੁਰੂ ਜੀ ਨੇ ਮੌਤ ਦੇ ਏਸੇ ਸਿਧਾਂਤ ਨੂੰ ਆਪਣੇ ਪੰਜਵੇਂ ਸਰੂਪ ਵਿੱਚ, ਨੂੰ ਹੋਰ ਵੀ ਸਪੱਸ਼ਟ ਕੀਤਾ ਹੈ:-**

੯●- ਰਾਮਕਲੀ ਮਹਲਾ ੫ ॥ ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥੧॥ **ਕਉਨੁ ਮੂਆ ਰੇ ਕਉਨੁ ਮੂਆ** ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥ ੧ ॥ ਰਹਾਉ ॥ ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥ ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥ ੨ ॥ ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥ ੩ ॥ ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥ ੪ ॥ ੧● ॥ {੮੮●}

**ਅਰਥ**:-(ਕਉਨ ਮੂਆ ਰੇ ਕੌਨ ਮੂਆ ॥)-ਹੇ ਭਾਈ ! ਮਰਿਆ ਕੌਨ ਹੈ ? ਇਹ ਪੱਕੀ ਗੱਲ ਹੈ ਕਿ, ਅਸਲ ਵਿਚ ਮਰਦਾ ਤਾਂ ਕੋਈ ਵੀ ਨਹੀਂ। ਜਿਹੜਾ ਕੋਈ ਗੁਰਮੁਖ ਪਰਮਾਤਮਾ ਨਾਲ ਮਿਲ ਕੇ ਡੂੰਘੀ ਸਾਂਝ ਪਾਉਂਦਾ ਹੈ, ਉਸ ਨਾਲ (ਬੇਸ਼ਕ) ਸਾਰੇ ਵਿਚਾਰ ਕਰ ਲਵੋ (ਕਿ, ਇਹ ਖੇਡ ਕੀ ਵਰਤ ਰਹੀ ਹੈ ? (ਅਸਲ ਵਿੱਚ ਕੇਵਲ ਵਿਖਾਵੇ ਨੂੰ) ਇਹ ਜੰਮਣ ਮਰਨ ਵਾਲੀ ਇਕ ਖੇਡ ਹੀ ਬਣੀ ਹੋਈ ਹੈ ।੧।ਰਹਾਉ।

ਹੇ ਭਾਈ ! ਜਦੋਂ ਅਸੀਂ ਇਹ ਸਮਝਦੇ ਹਾਂ ਕਿ ਕੋਈ ਮਰ ਗਿਆ ਹੈ, ਅਸਲ ਵਿੱਚ ਹੁੰਦਾ ਇਹ ਹੈ ਕਿ, ਉਸ ਦੇ ਪੰਜ-ਤੱਤੀ ਸਰੀਰ ਵਿਚੋਂ) ਸੁਆਸ ਹਵਾ ਵਿੱਚ ਜਾ ਮਿਲਦੇ ਹਨ, (ਸਰੀਰ ਦੀ) ਮਿੱਟੀ (ਧਰਤੀ ਦੀ ਮਿੱਟੀ ਨਾਲ) ਜਾ ਮਿਲਦੀ ਹੈ, ਤੇ ਜੋਤਿ (ਭਾਵ ਜੀਵ ਆਤਮਾ) ਉਸ ਜੋਤੀ (-ਪਰਮ ਜੋਤਿ ਪਰਮਾਤਮਾ) ਵਿਚ ਜਾ ਸਮਾਉਂਦੀ ਹੈ, *(ਮੁਏ ਨੂੰ ) ਰੋਣ ਵਾਲਾ ਭੁਲੇਖੇ ਦੇ ਕਾਰਨ ਰੋਂਦਾ ਹੈ ।੧।* (ਹੇ ਭਾਈ ! ਕਿਸੇ ਦੇ ਸਰੀਰਕ ਵਿਛੋੜੇ ਦੇ ਕਾਰਨ ਰੋਣ ਵਾਲਾ ਪ੍ਰਾਣੀ ਉਸ ਵੇਲੇ) ਅਗਾਂਹ (ਸਦਾ) ਬੀਤਨ ਵਾਲੀ ਗੱਲ ਨਹੀਂ ਸਮਝਦਾ ਕਿ, ਜਿਹੜਾ (ਹੁਣ ਕਿਸੇ ਦੇ ਵਿਛੋੜੇ ਤੇ) ਰੋ ਰਿਹਾ ਹੈ (ਆਖ਼ਰ) ਉਸ ਨੇ ਵੀ ਏਥੋਂ ਕੂਚ ਕਰ ਜਾਣਾ ਹੈ। (ਹੈ ਭਾਈ ! ਸਾਨੂੰ ਜੀਵਾਂ ਨੂੰ) ਭਰਮ ਅਤੇ ਮੋਹ ਦੇ ਬੰਧਨ ਬੱਝੇ ਹੋਏ ਹਨ, (ਜੀਵਾਤਮਾ ਦਾ ਤੇ ਪੰਜਾਂ ਤੱਤੀ ਸਰੀਰ ਦਾ ਮਿਲਾਪ ਤਾਂ ਸੁਪਨੇ ਵਾਂਗ ਹੈ, ਇਹ ਆਖ਼ਰ) ਸੁਪਨਾ ਹੀ ਹੋ ਨਿੱਬੜਦਾ ਹੈ, ਮਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਮਨੁੱਖ (ਵਿਅਰਥ ਹੀ) ਬਰੜਾਉਂਦਾ ਹੈ ।੨। ਕਰਤਾਰ ਨੇ ਇਹ ਜਗਤ-ਰੂਪ ਇਕ ਖੇਡ ਰਚੀ ਹੋਈ ਹੈ। ਉਸ ਕਰਤਾਰ ਦੇ ਕਦੇ ਵੀ ਨ ਖ਼ਤਮ ਹੋਣ ਵਾਲੇ ਹੁਕਮ ਵਿੱਚ ਹੀ ਸਰੀਰ ਰੂਪੀ ਜੀਵ ਪ੍ਰਗਟ ਹੋ ਕੇ ਅਲੋਪ ਹੁੰਦੇ ਰਹਿੰਦੇ ਹਨ, ਉਂਜ ਕਦੇ ਕੁਝ ਮਰਦਾ ਮੁੱਕਦਾ ਨਹੀ ਹੈ। ਕਿਉਂਕਿ ਇਸ ਸਭ ਕੁਝ ਦਾ ਅਸਲਾ ਅਕਾਲਪੁਰਖ ਹੈ, ਜੋ ਅਬਿਨਾਸ਼ੀ ਹੈ। ਉਸ ਨਾਲ ਮਿਲੇ ਹੋਏ ਇਹ (ਦਿਸਦੇ ਸਾਰੇ ਅਕਾਰ ਵੀ ਉਹ ਆਪ ਹੀ ਤਾਂ ਹੈ, ਅਬਿਨਾਸ਼ੀ ਦਾ ਰੂਪ ਅਬਿਨਾਸ਼ੀ ਹੀ ਹੈ- (ਸਲੋਕੁ ਮਃ ੧ ॥ ਸਚੇ (=ਭਾਵ ਅਬਿਨਾਸੀ) ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥ ਸਚੇ ਤੇਰੇ ਕਰਣੇ ਸਰਬ ਬੀਚਾਰ ॥ ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥ ੧ ॥) ।੩। (ਜੀਵ ਅਤਮਾ ਨੂੰ, ਜਾਂ ਇਸ ਦਿਸਦੇ ਸੰਸਾਰ ਨੂੰ, ਜੋ ਕੁਝ ਸਮਝ ਕੇ ਇਸ ਦੇ ਮੋਹ ਵਿਚ ਫਸ ਰਹੇ ਹੋ, ਅਸਲ ਵਿਚ ਇਹ ਸਚਾਈ ਨਹੀ ਹੈ) ਜੋ ਵੇਖਦੇ ਹੋ ਇਸ ਦਾ ਅਸਲਾ ਉਹ ਨਹੀਂ ਹੈ। ਮੈਂ ਉਸ ਮਨੁੱਖ ਤੋਂ ਕੁਰਬਾਨ ਹਾਂ, ਜਿਸ ਨੇ ਇਹ ਅਸਲੀਅਤ ਸਮਝ ਲਈ ਹੈ। ਹੇ ਨਾਨਕ ! ਆਖ--ਗੁਰੂ ਨੇ ਜਿਸ ਦਾ ਭੁਲੇਖਾ ਦੂਰ ਕਰ ਦਿੱਤਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਪੈਣ ਵਾਲੇ (ਭਰਮ ਵਿਚ ਨਹੀਂ) ਫੱਸਦਾ। ਉਹ ਆਤਮਕ ਤੌਰ ਤੇ) ਮੁੜ ਮੁੜ ਜੰਮਦਾ ਮਰਦਾ ਨਹੀਂ ਹੈ ।੪।

ਸ਼੍ਰੋਮਨੀ ਭਗਤ ਕਬੀਰ ਜੀ ਵਲੋਂ ਉਪਰੋਕਤ ਗੁਰਮਤਿ ਸਿਧਾਂਤ ਦੀ ਕੀਤੀ ਪ੍ਰਸ਼ਟੀ ਦੇ ਦਰਸ਼ਨ-**ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥ ਸਬਦਿ ਅਤੀਤਿ ਅਨਾਹਦਿ ਰਾਤਾ ॥ ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ॥ ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥ {੩੨੭}॥੪॥੧੮॥**

੯੧- **ਗਉੜੀ ਮਹਲਾ ੧॥** ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥ ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ

॥੧॥ ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ ਬਿਨ ਗੁਰ ਅੰਧਿਆਰਾ ॥੧॥ ਰਹਾਉ ॥ ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥ ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥ ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥ **ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥** ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥ ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥ ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥ ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥ ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥ ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥ **ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥ ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥੮॥ ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ॥ ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥੯॥੨॥੧੮॥{੨੨੯}**

ਪਦ ਅਰਥ :-ਬੂਝਿ ਲ=ਸਮਝ ਲੈ । ਤਉ=ਤਦੋਂ । ਨਿਬੇਰਾ=ਨਿਰਨਾ, ਖ਼ਲਾਸੀ, ਮਾਇਆ ਦੇ ਮੋਹ ਦੇ ਹਨੇਰੇ ਤੋਂ ਖ਼ਲਾਸੀ॥ ਘਰਿ ਘਰਿ=ਹਰੇਕ ਹਿਰਦੇ-ਘਰ ਵਿਚ । ਠਾਕੁਰ=ਪਾਲਣਹਾਰ, ਮਾਲਕ ।੧ ਨ ਛੂਟੀਐ=(ਮਾਇਆ ਦੇ ਮੋਹ ਦੇ ਹਨੇਰੇ ਤੋਂ) ਖ਼ਲਾਸੀ ਨਹੀਂ ਹੁੰਦੀ । ਜੇ ਕਮਾਵਹੀ=ਜੇ ਤੂੰ ਕਮਾਏਂ, ਜੇ ਤੂੰ ਕਰੇਂ । ਅੰਧਿਆਰ=ਹਨੇਰਾ, ਆਤਮਕ ਹਨੇਰਾ, ਮਾਇਆ ਦੇ ਪ੍ਰਭਾਵ ਦਾ ਹਨੇਰਾ ।੧।ਰਹਾਉ । ਅਕਲੀ ਬਾਹਰੇ…ਅਕਲੋਂ ਖ਼ਾਲੀ । ਕਿਆ ਕਹੀਅ=ਉਹਨਾਂ ਨੂੰ ਸਮਝਾਣ ਦਾ ਕੋਈ ਲਾਭ ਨਹੀਂ । ਪੰਥ=(ਜੀਵਨ ਦਾ ਸਿੱਧਾ) ਰਸਤਾ । ਕਿਤੁ ਬਿਧਿ ਨਿਰਬਹੀਐ=(ਸਹੀ ਜੀਵਨ-ਰਾਹ ਦੇ ਰਾਹੀ ਦਾ ਉਹਨਾਂ ਨਾਲ) ਕਿਸੇ ਤਰ੍ਹਾਂ ਭੀ ਨਿਰਬਾਹ ਨਹੀਂ ਹੋ ਸਕਦਾ, ਸਾਥ ਨਹੀਂ ਨਿਭ ਸਕਦਾ ।੨।ਕਹੈ=ਆਖਦਾ ਹੈ । ਸਾਰ=ਕਦਰ, ਕੀਮਤ । ਪਾਰਖੂ=ਸਿਆਣਾ । ਵਿਡਾਣੈ=ਅਸਚਰਜ ਦਾ । ਕਲੀ ਕਾਲ ਵਿਡਾਣੈ=ਅਸਚਰਜ ਕਲਿ ਜੁਗ ਦਾ ਹਾਲ, ਅਸਚਰਜ ਮਾਇਆ-ਵੇੜ੍ਹੀ ਦੁਨੀਆ ਦਾ ਹਾਲ {ਨੋਟ=ਸਤਿਗੁਰੂ ਜੀ ਇਹ ਨਹੀਂ ਕਹਿ ਰਹੇ ਕਿ ਕੋਈ ਜੁਗ ਕਿਸੇ ਦੂਸਰੇ ਜੁਗ ਨਾਲੋਂ ਚੰਗਾ ਹੈ ਜਾਂ ਮਾੜਾ । ਮਾਇਆ-ਮੋਹੇ ਜਗਤ ਦਾ ਜ਼ਿਕਰ ਹੈ । ਜਿਸ ਸਮੇ ਦਾ ਨਾਮ ਬ੍ਰਾਹਮਣ ਨੇ ਕਲਿਜੁਗ ਰੱਖ ਦਿੱਤਾ ਸੀ, ਉਸੇ ਵਿਚ ਆਉਣ ਕਰਕੇ ਆਪ ਲਫ਼ਜ਼ 'ਜਗਤ' ਦੇ ਥਾਂ 'ਕਲੀ ਕਾਲ' ਵਰਤ ਰਹੇ ਹਨ} ।੩।ਸੂਤੇ ਕਉ=(ਮਾਇਆ ਦੇ ਮੋਹ ਵਿਚ) ਸੁੱਤੇ ਹੋਏ ਨੂੰ । ਜਾਗਤੁ…ਸੁਚੇਤ । ਜਾਗਤ ਕਉ…ਉਸ ਨੂੰ ਜੋ ਪ੍ਰਭੂ-ਨਾਮ ਵਿਚ ਜੁੜ ਕੇ ਮਾਇਆ ਦੇ ਹੱਲਿਆਂ ਵਲੋਂ ਸੁਚੇਤ ਹੈ । ਮੂਆ=ਦੁਨੀਆ ਦੇ ਭਾ ਦਾ ਗਿਆ-ਗੁਜ਼ਰਿਆ ।੪। ਪਰ ਕੀ ਕਉ=ਉਸ ਮਾਇਆ ਨੂੰ ਜੋ ਪਰਾਏ ਦੀ ਬਣ ਜਾਣੀ ਹੈ । ਭਾਇਆ=ਚੰਗਾ ਲੱਗਾ ।੫। ਰਾਤੇ ਕੀ…ਨਾਮ-ਰੰਗ ਵਿਚ ਰੰਗੇ ਹੋਏ ਦੀ । ਕਰਹਿ…ਕਰਦੇ ਹਨ । ਕਲਿ ਮਹਿ=ਜਗਤ ਵਿਚ ।੬। ਚੇਰੀ=ਪਰਮਾਤਮਾ ਦੀ ਦਾਸੀ, ਮਾਇਆ । ਦੀਸੈ=ਦਿੱਸਦਾ । ਪੋਖਰੁ=ਛੱਪੜ । ਨੀਰੁ=ਪਾਣੀ । ਵਿਰੋਲੀਐ=ਜੇ ਰਿੜਕੀਏ । ਨਹੀ ਰੀਸੈ=ਨਹੀਂ ਨਿਕਲਦਾ ।੭। ਪਦ=ਆਤਮਕ ਦਰਜਾ । ਅਰਥਾਇ ਲੇਇ=ਜਤਨ ਨਾਲ ਪ੍ਰਾਪਤ ਕਰ ਲਏ । ਚੀਨੈ…ਪਰਖੇ, ਪਛਾਣੇ । ਅਪਰ=ਮਾਇਆ ਦੇ ਪ੍ਰਭਾਵ ਤੋਂ ਪਰੇ । ਅਪਾਰਾ=ਜਿਸ ਦੇ ਗੁਣਾਂ ਦਾ ਪਾਰ ਨ ਲੱਭ ਸਕੇ ।੮। ਸਭੁ=ਹਰ ਥਾਂ । ਆਪੇ…(ਪ੍ਰਭੂ) ਆਪ ਹੀ । ਭਰਮਾਇਆ=ਭੁਲੇਖੇ ਵਿਚ ਪਾਇਆ । ਤੇ=ਤੋਂ, ਨਾਲ ।੯।

ਅਰਥ :…(ਮਾਇਆ ਦੇ ਮੋਹ ਨੇ ਜੀਵਾਂ ਦੀਆਂ ਆਤਮਕ ਅੱਖਾਂ ਅੱਗੇ ਹਨੇਰਾ ਖੜਾ ਕਰ ਦਿੱਤਾ ਹੈ, ਹੇ ਭਾਈ !) ਵਿਚਾਰ ਕੇ ਵੇਖ ਲਵੋ, ਗੁਰੂ ਦੇ ਸ਼ਬਦ ਤੋਂ ਬਿਨਾ (ਇਸ ਆਤਮਕ ਹਨੇਰੇ ਤੋਂ) ਖ਼ਲਾਸੀ ਨਹੀਂ ਹੋ ਸਕਦੀ । (ਹੇ ਭਾਈ !) ਜੇ ਤੂੰ ਲੱਖਾਂ ਹੀ ਧਰਮ-ਕਰਮ ਕਰਦਾ ਰਹੇਂ, ਤਾਂ ਭੀ ਗੁਰੂ ਦੀ ਸਰਨ ਆਉਣ ਤੋਂ ਬਿਨਾ ਇਹ ਆਤਮਕ ਹਨੇਰਾ (ਟਿਕਿਆ ਹੀ ਰਹੇਗਾ) ।੧।ਰਹਾਉ।(ਹੇ ਭਾਈ !) ਜੇ ਤੂੰ ਗੁਰੂ ਦੀ ਕਿਰਪਾ ਨਾਲ ਇਹ ਗੱਲ ਸਮਝ ਲਏਂ ਕਿ ਮਾਇਆ-ਰਹਿਤ ਪ੍ਰਭੂ ਦਾ ਨਾਮ ਹਰੇਕ ਹਿਰਦੇ-ਘਰ ਵਿਚ ਵੱਸਦਾ ਹੈ ਤੇ ਉਹੀ ਨਿਰੰਜਨ ਮੇਰਾ ਭੀ ਪਾਲਣ-ਹਾਰ ਮਾਲਕ ਹੈ, ਤਾਂ ਮਾਇਆ ਦੇ ਪ੍ਰਭਾਵ ਤੋਂ ਪੈਦਾ ਹੋਏ ਆਤਮਕ ਹਨੇਰੇ ਵਿਚੋਂ ਤੇਰੀ ਖ਼ਲਾਸੀ ਹੋ ਜਾਇਗੀ ।੧। ਜਿਨ੍ਹਾਂ ਬੰਦਿਆਂ ਨੂੰ ਮਾਇਆ ਦੇ ਮੋਹ ਨੇ ਅੰਨ੍ਹਾ ਕਰ ਦਿੱਤਾ ਹੈ ਤੇ ਅਕਲ-ਹੀਣ ਕਰ ਦਿੱਤਾ ਹੈ, ਉਹਨਾਂ ਨੂੰ ਇਹ ਸਮਝਾਣ ਦਾ ਕੋਈ ਲਾਭ ਨਹੀਂ । ਗੁਰੂ ਦੀ ਸਰਨ ਤੋਂ ਬਿਨਾ ਉਹਨਾਂ ਨੂੰ ਜੀਵਨ ਦਾ ਸਹੀ ਰਸਤਾ ਲੱਭ ਨਹੀਂ ਸਕਦਾ, ਸਹੀ ਜੀਵਨ-ਰਾਹ ਦੇ ਰਾਹੀ ਦਾ ਉਹਨਾਂ ਨਾਲ ਕਿਸੇ ਤਰ੍ਹਾਂ ਭੀ ਸਾਥ ਨਹੀਂ ਨਿਭ ਸਕਦਾ ।੨।ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ਉਸ ਧਨ ਨੂੰ ਜੋ ਪ੍ਰਭੂ ਦੀ ਦਰਗਾਹ ਵਿਚ ਮੁੱਲ ਨਹੀਂ ਪਾਂਦਾ ਅਸਲ ਧਨ ਆਖਦਾ ਹੈ, ਪਰ (ਜੇਹੜਾ ਨਾਮ-ਧਨ) ਅਸਲ ਧਨ (ਹੈ ਉਸ) ਦੀ ਕਦਰ ਹੀ ਨਹੀਂ ਸਮਝਦਾ । ਮਾਇਆ ਵਿਚ ਅੰਨ੍ਹੇ ਹੋਏ ਮਨੁੱਖ ਨੂੰ ਸਿਆਣਾ ਆਖਿਆ ਜਾ ਰਿਹਾ ਹੈ…ਇਹ ਅਸਚਰਜ ਚਾਲ ਹੈ ਦੁਨੀਆ ਦੀ ਸਮੇ ਦੀ ।੩। ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੇ ਪਏ ਨੂੰ ਜਗਤ ਆਖਦਾ ਹੈ ਕਿ ਇਹ ਜਾਗਦਾ ਹੈ ਸੁਚੇਤ ਹੈ, ਪਰ ਜੇਹੜਾ ਮਨੁੱਖ (ਪਰਮਾਤਮਾ ਦੀ ਯਾਦ ਵਿਚ) ਜਾਗਦਾ ਹੈ ਸੁਚੇਤ ਹੈ, ਉਸ ਨੂੰ ਆਖਦਾ ਹੈ ਕਿ ਸੁੱਤਾ ਪਿਆ ਹੈ । ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ ਜੀਊਂਦੇ ਆਤਮਕ ਜੀਵਨ ਵਾਲੇ ਨੂੰ ਜਗਤ ਆਖਦਾ ਹੈ ਕਿ ਇਹ ਸਾਡੇ ਭਾ ਦਾ ਮੋਇਆ ਹੋਇਆ ਹੈ । ਪਰ ਆਤਮਕ ਮੌਤੇ ਮਰੇ ਹੋਏ ਨੂੰ ਵੇਖ ਕੇ ਕੋਈ ਅਫ਼ਸੋਸ ਨਹੀਂ ਕਰਦਾ ।੪। ਪਰਮਾਤਮਾ ਦੇ ਰਸਤੇ ਉਤੇ ਆਉਣ ਵਾਲੇ ਨੂੰ ਜਗਤ ਆਖਦਾ ਹੈ ਕਿ ਇਹ ਗਿਆ-ਗੁਜ਼ਰਿਆ ਹੈ, ਪਰ ਪ੍ਰਭੂ ਵਲੋਂ ਗਏ-ਗੁਜ਼ਰੇ ਨੂੰ ਜਗਤ ਸਮਝਦਾ ਹੈ ਕਿ ਇਸੇ ਦਾ ਜਗਤ ਵਿਚ ਆਉਣਾ ਸਫਲ ਹੋਇਆ ਹੈ । ਜਿਸ ਮਾਇਆ ਨੇ ਦੂਜੇ ਦੀ ਬਣ ਜਾਣਾ ਹੈ ਉਸ ਨੂੰ ਜਗਤ ਆਪਣੀ ਆਖਦਾ ਹੈ, ਪਰ ਜੇਹੜਾ ਨਾਮ-ਧਨ ਅਸਲ ਵਿਚ ਆਪਣਾ ਹੈ ਉਹ ਚੰਗਾ ਨਹੀਂ ਲੱਗਦਾ ।੫। ਨਾਮ-ਰਸ ਹੋਰ ਸਾਰੇ ਰਸਾਂ ਨਾਲੋਂ ਮਿੱਠਾ ਹੈ, ਇਸ ਨੂੰ ਜਗਤ ਕੌੜਾ ਆਖਦਾ ਹੈ । ਵਿਸ਼ਿਆਂ ਦਾ ਰਸ (ਅੰਤ ਨੂੰ) ਕੌੜਾ (ਦੁਖਦਾਈ ਸਾਬਤ ਹੁੰਦਾ) ਹੈ, ਇਸ ਨੂੰ ਜਗਤ ਸੁਆਦਲਾ ਕਹਿ ਰਿਹਾ ਹੈ । ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਹੋਏ ਦੀ ਲੋਕ-ਨਿੰਦਾ ਕਰਦੇ ਹਨ । ਜਗਤ ਵਿਚ ਇਹ ਅਚਰਜ ਤਮਾਸ਼ਾ ਵੇਖਣ ਵਿਚ ਆ ਰਿਹਾ ਹੈ ।੬।

ਲੋਕ ਪਰਮਾਤਮਾ ਦੀ ਦਾਸੀ (ਮਾਇਆ) ਦੀ ਤਾਂ ਸੇਵਾ-ਖ਼ੁਸ਼ਾਮਦ ਕਰ ਰਹੇ ਹਨ, ਪਰ (ਮਾਇਆ ਦਾ) ਮਾਲਕ ਕਿਸੇ ਨੂੰ ਦਿੱਸਦਾ ਹੀ ਨਹੀ । (ਮਾਇਆ ਵਿਚੋਂ ਸੁਖ ਲੱਭਣਾ ਇਉਂ ਹੈ ਜਿਵੇਂ ਪਾਣੀ ਰਿੜਕ ਕੇ ਉਸ ਵਿਚੋਂ ਮੱਖਣ ਲੱਭਣਾ) । ਜੇ ਛੱਪੜ ਨੂੰ ਰਿੜਕੀਏ, ਜੇ ਪਾਣੀ ਰਿੜਕੀਏ, ਉਸ ਵਿਚੋਂ ਮੱਖਣ ਨਹੀਂ ਨਿਕਲ ਸਕਦਾ ।੭। ਹੇ ਨਾਨਕ ! ਜੇਹੜਾ ਮਨੁੱਖ ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ, ਉਹ ਉਸ ਪਰਮਾਤਮਾ ਦਾ ਰੂਪ ਬਣ ਜਾਂਦਾ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਆਪਾ ਪਛਾਣਨ ਦੇ ਆਤਮਕ ਦਰਜੇ ਨੂੰ ਜੇਹੜਾ ਮਨੁੱਖ ਪ੍ਰਾਪਤ ਕਰ ਲੈਂਦਾ ਹੈ, ਮੈਂ ਉਸ ਅੱਗੇ ਆਪਣਾ ਸਿਰ ਨਿਵਾਂਦਾ ਹਾਂ ।੮।(ਪਰ ਮਾਇਆ ਵਿਚ ਤੇ ਜੀਵਾਂ ਵਿਚ) ਸਭ ਥਾਂ ਪਰਮਾਤਮਾ ਆਪ ਹੀ ਆਪ ਵਿਆਪਕ ਹੈ,

ਆਪ ਹੀ ਜੀਵਾਂ ਨੂੰ ਕੁਰਾਹੇ ਪਾਂਦਾ ਹੈ । ਗੁਰੂ ਦੀ ਮਿਹਰ ਨਾਲ ਹੀ ਇਹ ਸਮਝ ਪੈਂਦੀ ਹੈ ਕਿ ਪਰਮਾਤਮਾ ਹਰੇਕ ਥਾਂ ਮੌਜੂਦ ਹੈ ।੯।੨।੧੮।

**ਪ੍ਰਾਣੀ ਦੀ ਮੌਤ ਹੋਣ ਤੇ ਵਾਪਰਦੀ** ਕਿਰਿਆ ਦਾ ਗੁਰਮਤਿ-ਵੇਰਵਾ ਸਮਝਾ ਰਹੇ ਇਨ੍ਹਾਂ ਉਪਰੋਕਤ ਪਾਵਨ ਗੁਰੁ ਸਬਦਾਂ ਉਪਰੰਤ ਹੁਣ ਪਰਚਲਤ ਅਰਥਾਂ ਵਾਲੀ ਮੌਤ ਦੇ ਭੈ ਤੋਂ ਨਿਰਲੇਪ ਕਰ ਰਹੇ ਗੁਰੁ ਸਬਦ;--

ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਪੜ੍ਹੀ ਜਾ ਰਹੀ ਪਾਵਨ ਮਹਾਨ ਬਾਣੀ ਜਪੁ ਸਾਹਿਬ ਵਿਚਲੀ ਇਹ ਪਾਵਨ ਪੰਗਤੀ-" **ਸੁਣਿਐ ਪੋਹਿ ਨ ਸਕੈ ਕਾਲੁ ॥ (ਪਉੜੀ ੮)** ਭਾਵ, ਇਕਾਗਰ ਚਿੱਤ ਹੋ ਕੇ ਤੇਰੇ ਨਾਮ ਦੀ ਮਹਿਮਾਂ ਸੁਣਦਿਆਂ ਸੁਣਦਿਆਂ ਜਦ ਉਸ ਦੇ ਨਾਮ ਵਿਚ ਹਿਰਦਾ ਰੰਗਿਆ ਜਾਵੇ ਤਾਂ (ਆਤਮਕ) ਮੌਤ ਨੇੜੇ ਨਹੀਂ ਆ ਸਕਦੀ। ਅਤੇ-ਭੈਰਉ ਮਹਲਾ ੫ ॥ ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥ **ਤੇਰੀ ਟੇਕ ਨ ਪੋਹੈ ਕਾਲੁ** ॥ ਤੇਰੀ ਟੇਕ ਬਿਨਸੈ ਜੰਜਾਲੁ ॥੧॥...੪॥੨੬॥੩੯॥{੧੧੪੭} ਭਾਵ, ਉਸ ਕਰਤੇ ਪੁਰਖ ਦੇ ਆਸਰੇ ਜੀਵਨ ਬਤੀਤ ਕਰ ਰਹੇ ਮਨੁੱਖ ਨੂੰ, ਆਪਣੇ ਜੀਵਨ ਵਿਚ ਹਰ ਕਾਮਯਾਬੀ ਵਿਚ ਵਿਚ ਤੇਰਾ ਹੀ ਸਹਾਰਾ ਤੇਰੀ ਹੀ ਸਾਹਇਤਾ ਦਾ ਚਮਤਕਾਰ ਮਾਣ ਰਹੇ ਪ੍ਰਾਣੀ ਨੂੰ ਆਤਮਕ ਮੌਤ ਕਦੇ ਪੋਹ ਨਹੀਂ ਸਕਦੀ । ਅਤੇ ਫਿਰ ਇਹ ਗੁਰੂ ਸ਼ਬਦ:-

੯੨- **ਜਿਹ ਮਰਨੈ ਸਭੁ ਜਗਤੁ ਤਰਾਸਿਆ** ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥ ਅਬ ਕੈਸੇ ਮਰਉ ਮਰਨਿ ਮਨਮਾਨਿਆ ॥ ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥ ਮਰਨੋ ਮਰਨੁ ਕਹੈ ਸਭੁ ਕੋਈ ॥ ਸਹਜੇ ਮਰੈ ਅਮਰੁ ਹੋਇ ਸੋਈ ॥੨॥ ਕਹੁ ਕਬੀਰ ਮਨਿ ਭਇਆ ਅਨੰਦਾ ॥ ਗਇਆ ਭਰਮੁ ਰਹਿਆ ਪਰਮਾਨੰਦਾ ॥੩॥੨●॥{੩੨੭}

**ਪਦ ਅਰਥ:**-ਜਿਹ ਮਰਨੈ=ਜਿਸ ਮੌਤ ਨੇ। ਤਰਾਸਿਆ=ਡਰਾ ਦਿੱਤਾ ਹੈ। ਗੁਰ ਸਬਦਿ=ਗੁਰੂ ਦੇ ਸ਼ਬਦ (-ਗਿਆਨ ਦੀ ਬਰਕਤਿ) ਨਾਲ। ਪ੍ਰਗਾਸਿਅਪਰਗਟ ਹੋ ਗਆ ਹੈ, ਉਸ ਦਾ ਅਸਲੀ ਰੂਪ ਦਿੱਸ ਪਿਆ ਹੈ. ਪਤਾ ਲੱਗ ਗਿਆ ਹੈ ਕਿ ਅਸਲ ਵਿਚ ਇਹ ਮੌਤ ਹੈ ਕੀ ।੧।ਮਰਉ=ਮੈਂ ਮਰਾਂ, ਜਨਮ ਮਰਨ ਵਿਚ ਪਵਾਂ। ਮਰਨਿ=ਮਰਨ ਵਿਚ, ਮੌਤ ਵਿਚ, ਸੰਸਾਰਕ ਮੋਹ ਦੀ ਮੌਤ ਵਿੱਚ, ਆਪਾ ਭਾਵ ਦੀ ਮੌਤ ਵਿੱਚ। ਮਰਿ ਮਰਿ ਜਾਤੇ=ਸਦਾ ਹੀ ਮਰਦੇ ਖਪਦੇ ਹਨ ।੧।ਰਹਾਉ। ਮਰਨੋ ਮਨ=ਮੌਤ ਆ ਜਾਣੀ ਹੈ, ਮਰ ਜਾਣਾ ਹੈ। ਸਹਜੇ=ਸਹਿਜ ਅਵਸਥਾ ਵਿੱਚ, ਅਡੋਲਤਾ ਵਿੱਚ, ਥਿਰ ਚਿੱਤ ਹੋ ਕੇ। ਮਰੈ=ਮਰਦਾ ਹੈ, ਮਾਇਆ ਵੱਲੋਂ ਮਰਦਾ ਹੈ, ਆਪਾ ਭਾਵ ਦੀ ਮੌਤ ਵਿਚ, ਮੈਂ ਮੇਰੀ ਵਾਲੀ ਰੁਚੀ ਦਾ ਤਿਅਗ ਕਰਨ ਵਿਚ, ਮਨ ਨੂੰ ਰਸਾ ਕਸਾ ਮਗਰ ਦੌੜਨੋ ਰੋਕ ਕੇ ਦੁਨੀਆਂ ਦੀਆਂ ਖ਼ਾਹਸ਼ਾਂ ਤੋਂ ਬੇ- ਪਰਵਾਹ ਹੋ ਜਾਂਦਾ ਹੈ, (ਮਨ ਨੂੰ ਪੂਰਨ ਟਿਕਾਉ ਵਿਚ ਲੈ ਆਉਣ ਦੀ ਅਵਸਥਾ ਵਿਚ ਯਕੀਨ ਨਹੀਂ ਰੱਖਦਾ)। ਅਮਰ=ਮਰਨ ਤੋਂ ਰਹਿਤ, ਸਦੀਵ ਜ਼ਿੰਦਗੀ ਵਾਲਾ।੨।

**ਅਰਥ:**-ਜਿਸ ਮੌਤ ਤੋਂ ਸਾਰਾ (ਭਾਰਤੀ) ਜਗਤ ਡਰਾ ਦਿੱਤਾ ਹੋਇਆ ਹੈ ਗੁਰੂ ਦੇ ਸ਼ਬਦ-ਗਿਆਨ ਦੀ ਬਰਕਤ ਨਾਲ ਮੈਨੂੰ ਸਮਝ ਆ ਗਈ ਹੈ ਕਿ ਉਹ ਮੌਤ ਅਸਲ ਵਿਚ ਕੀ ਚੀਜ਼ ਹੈ ।੧। ਹੁਣ ਮੈਂ ਜਨਮ ਮਰਣ ਵਿਚ ਕਿਉਂ ਪਵਾਂਗਾ ? (ਭਾਵ ਨਹੀਂ ਪਵਾਂਗਾ) (ਕਿਉਂਕਿ) ਮੇਰਾ ਮਨ ਆਪਾ-ਭਾਵ ਦੀ ਮੌਤ ਵਿਚ ਪਤੀਜ ਗਿਆ ਹੈ । (ਕੇਵਲ) ਉਹੀ ਮਨੁੱਖ ਸਦਾ ਜੰਮਦੇ ਮਰਦੇ ਰਹਿੰਦੇ ਹਨ ਜਿਨ੍ਹਾਂ ਨੇ ਪ੍ਰਭੂ ਨੂੰ ਨਹੀਂ ਪਛਾਣਿਆ (ਪ੍ਰਭੂ ਨਾਲ ਸਾਂਝ ਨਹੀਂ ਬਣਾਈ)।੧।ਰਹਾਉ।

ਹਰੇਕ ਜੀਵ ਮੌਤ ਮੌਤ ਆਖ ਰਿਹਾ ਹੈ, (ਭਾਵ, ਹਰੇਕ ਜੀਵ ਮੌਤ ਤੋਂ ਘਾਬਰ ਰਿਹਾ ਹੈ), (ਪਰ ਜੋ ਮਨੁੱਖ) ਆਤਮਕ-ਅਡੋਲਤਾ ਵਿਚ (ਟਿਕ ਕੇ) ਦੂਨੀਆ ਦੀਆਂ ਖ਼ਾਹਸ਼ਾ ਤੋਂ ਬੇਪਰਵਾਹ ਹੋ ਜਾਂਦਾ ਹੈ, ਉਹ ਅਮਰ ਹੋ ਜਾਂ ਹੈ (ਭਾਵ, ਮੌਤ ਉਸ ਨੂੰ ਕਦੇ ਡਰਾ ਨਹੀਂ ਸਕਦੀ। ਅਰਥਾਤ- ਸੰਸਾਰੀ ਖ਼ਾਹਸ਼ਾ ਤੋਂ ਮੌਤ ਹੀ ਸਦੀਵੀ ਆਤਮਕ ਜ਼ਿੰਦਗੀ ਹੈ । ਏਹੀ ਤਾਂ ਹੈ ਜੀਵਨ ਮੁਕਤਿ ਪ੍ਰਾਣ ਦੀ ਪਛਾਣ।) ।੩। ਹੇ ਕਬੀਰ ! ਆਖ-(ਗੁਰੂ ਦੀ ਕਿਰਪਾ ਨਾਲ ਮੇਰੇ) ਮਨ ਵਿਚ ਅਨੰਦ ਪੈਦਾ ਹੋ ਗਿਆ ਹੈ, ਮੇਰਾ ਭੁਲੇਖਾ ਦੂਰ ਹੋ ਗਿਆ ਹੈ। ਤੇ ਪਰਮ ਸੁੱਖ (ਮੇਰੇ ਹਿਰਦੇ ਵਿੱਚ) ਆ ਟਿਕਿਆ ਹੈ ।੪।

**ਇਕ ਵਾਰੀ ਫਿਰ ਯਾਦ ਕਰ ਲਈਏ** ਕਿ- ਪੰਥ ਦੀ ਸਿਰਮੌਰ ਸੰਸਥਾ ਦੇ, ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਜੀ ਦੇ ਅਖ਼ਬਾਰੀ ਬਿਆਨ-**ਰੂਪੀ ਉਚੇਚੇ ਆਦੇਸ਼ ਨੇ ਮਾਨੋ ਗੁਰਬਿਲਾਸ ਪਾਤਸ਼ਾਹੀ ੬ ਪੁਸਤਕ ਦੁਆਸਰਾ ਖ਼ਾਲਸਾ ਜੀ ਦੀ ਬਚੀ-ਖੁਚੀ ਪਛਾਣ ਅਲੋਪ ਕਰ ਦੇ ਦਾ ਗੰਭੀਰ ਖ਼ਤਰਾ ਪੈਦਾ ਕਰ ਦਿੱਤਾ ਹੈ।** ਇਹ ਵੀ ਸਚੁ ਹੈ ਕਿ, ਜ਼ਬਾਨੀ ਤਾਂ ਅਸੀਂ ਸਾਰੇ ੯ ਗੁਰੂ ਸਾਹਿਬਾਨ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਹੀ ਰੂਪ ਕਹਿੰਦੇ ਹਾਂ, ਪਰ ਵਾਸਤਵ ਵਿੱਚ ਅਸੀਂ ਸਾਰੇ ਗੁਰੂ ਸਾਹਿਬਾਨ ਨੂੰ ਉਵੇਂ ਹੀ ਸਤਿਕਾਰਦੇ ਪੂਜਦੇ ਹਾਂ ਜਿਵੇਂ, ਅਨੇਕਤਾ ਦੇ ਪੁਜਾਰੀ, ਹਿੰਦੂ ਵੀਰ ਆਪਣੇ ਦੇਵੀ ਦੇਵਤਿਆਂ-ਰੂਪ ਭਗਵਾਨਾਂ ਦੀ ਅੱਡੋ ਅੱਡਰੀ ਹਸਤੀ ਮੰਨ ਕੇ ਉਨ੍ਹਾਂ ਦੀ ਪੂਜਾ ਵੰਦਨਾ ਆਦਿ ਕਰਦੇ ਹਨ। ਏਥੇ, ਕਿਉਂਕਿ ਗੁਰਮਤਿ ਦਾ ਵੈਰੀ ਬਣੇ ਬੈਠੇ ਇਸ ਪੁਸਤਕ ਦੇ ਲਿਖਾਰ ਨੇ, ਪੰਚਮ ਸਤਿਗੁਰੂ ਨਾਨਕ, ਗੁਰੂ ਅਰਜਨ ਸਾਹਿਬ ਜੀ ਦੇ ਪਾਵਨ ਮੁਖਾਰਬਿੰਦ ਵਿਚੋਂ ਉਪਰੋਕਤ ੬੯੫ ਤੋਂ ੬੯੮ ਤੱਕ ਦੀਆਂ ਚੌਪਈਆਂ ਕਹੀਆਂ ਦਰਸਾ ਕੇ ਸਿੱਖ ਜਗਤ ਵਿੱਚ ਮਿਰਤਕ ਦੇ ਨਿਮਿਤ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਾਉਣ ਦਾ ਭਰਮ ਹੋਰ ਵੀ ਪੱਕਾ ਕਰ ਦਿੱਤਾ ਹੈ। ਇਸ ਕਾਰਨ ਸਿੱਖੀ ਸਿਧਾਂਤ ਦੇ ਜਨਮਦਾਤਾ ਸਤਿਗੁਰੂ ਨਾਨਕ ਸਾਹਿਬ ਜੀ ਦੇ ਅਤੇ ਪੰਚਮ ਪਾਤਸ਼ਾਹ ਜੀ ਦੇ ਹੀ ਉਰੋਕਤ ਗੁਰੂ ਸ਼ਬਦਾਂ ਦੁਆਰਾ ਇਹ ਸਪੱਸ਼ਟ ਕਰਨ ਦਾ ਯਤਨ ਕੀਤਾ ਕਿ, ਜਿਸ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਸਾਰਾ ਲਿਖਤੀ ਗਿਆਨ ਅਜੇਹੇ ਫੋਕਟ ਭਰਮਾ ਦੇ ਵਿੱਰੁਧ ਹੋਵੇ, ਉਹ ਅਜੇਹੀ ਗੁਰਮਤਿ ਵਿਰੋਧੀ ਸਿਖਿਆ ਕਿਵੇਂ ਦੇ ਸਕਦੇ ਸਨ ? ਅਰਦਾਸ ਹੈ ਕਿ, ਸਤਿਗੁਰੂ ਜੀ ਦੇ ਬਚਨਾਂ ਤੇ ਅਧਾਰਤ ਮਚਾਈ ਦਾਸ ਦੀ ਇਹ ਹਾਲ-ਦੁਹਾਈ, ਪੰਥ ਦੇ ਸਰਬਰਾਹ ਕਰ ਲੈਣ ਜੋ ਅਸੀ ਗੁਰਮਤਿ ਗਿਆਨ ਅਨੁਸਾਰ ਜੀਵਨ ਬਣਾ ਕੇ ਮੁੜ ਅਪਣੇ ਅਸਲੇ ਵੱਲ ਨੂੰ ਪਰਤ ਆਈਏ।

**ਜਨਮ ਮਰਨ ਤੋਂ ਮਿਲਦੇ ਕਥਿਤ ਦੁੱਖਾਂ ਦਾ ਭੈ ਗੁਆ ਰਹੇ, ਪੰਚਮ ਸਤਿਗੁਰੂ ਨਾਨਕ ਸਾਹਿਬ ਜੀ ਦੇ ਗੁਰੂ ਸ਼ਬਦਾਂ ਦੀ ਸੂਚੀ:-(੧)-ਗਉੜੀ ਮਹਲਾ ੫॥....੪ ॥ ੫੧ ॥ ੧੨●॥{੧੯●}**-(੨)-**ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਹੋਇ ਅਨੰਦਾ ਬਨਸੈ ਜਨਮ ਮਰਣ ਭੈ ਦੁਖੀ** ॥.....੨॥੨॥੩●॥{੬੧੭} -(੩)-**ਧਨਾਸਰੀ ਮਹਲਾ ੫ ॥** ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥......੪॥੨॥ ੨● ॥{੬੮●}-(੪)- **ਸੂਹੀ ਮਹਲਾ ੫॥** ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥ .....੪ ॥ ੧● ॥ ੫੭ ॥ {੭੫੩} (੫)- **ਗਉੜੀ ਮਹਲਾ ੫ ॥...** ਤੁਝ ਬਿਨੁ ਕਵਨੁ ਹਮਾਰਾ ॥....ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥ ...੪॥੭॥੧੨੮॥{੨●੬} (੬)-**ਟੋਡੀ ਮਹਲਾ ੫** ॥ ਮਾਈ ਮੇਰੇ ਮਨ ਕੋ ਸੁਖੁ ॥....ਨਾਨਕ ਸਰਨਿ ਗਹੀ ਸੁਖ ਸਾਗਰ **ਜਨਮ ਮਰਨ ਫਿਰਿ ਗਰਭ ਨ ਧੁਖੁ** ॥੨॥੧●॥੨੯॥{੭੨੨}-(੭)-**ਬਿਲਾਵਲੁ ਮਹਲਾ ੫ ॥** ਸਦਾ ਸਦਾ ਜਪੀਐ ਪ੍ਰਭ ਨਾਮ ॥ **ਜਰਾ ਮਰਾ ਕਛੁ ਦੂਖੁ ਨ ਬਿਆਪੈ** ਆਗੈ ਦਰਗਹ ਪੂਰਨ ਕਾਮ ॥੧॥ ਰਹਾਉ ॥...੨ ॥੧੩॥੯੯॥{੮੨੮}-(੮)-ਬਲਾਵਲੁ ਮਹਲਾ ੫ ॥ ਦੋਵੈ ਥਾਵ ਰਖੇ ਗੁਰ ਸੂਰੇ ॥...ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥ ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥..੨॥੨੨॥੧●੮॥{੮੨੯}(੯)-ਸੋਰਠਿ ਮਹਲਾ ੫ ॥ ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥.....**ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ** ॥... ੪ ॥ ੧੧ ॥{੬੧੧॥-(੧●)-ਆਸਾ ਮਹਲਾ ੫ ਇਕਤੁਕੇ ੨ ॥ ਜੀਵਤ ਦੀਸੈ ਤਿਸੁ ਸਰਪਰ ਮਰਣਾ ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ ॥....੫॥੧੩॥ {੩੭੪}-(੧੧)-ਸੋਰਠਿ ਮਹਲਾ ੫ ॥ ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥....ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ **ਮੁਆ** ॥੪॥੩॥੧੪॥ {੬੧੨}-(੧੨)- ਰਾਮਕਲੀ ਮਹਲਾ ੫ ॥ ਜਪਿ ਗੋਬਿੰਦੁ ਗੋਪਾਲ ਲਾਲੁ ॥ **ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ** ॥੧॥ ਰਹਾਉ ॥....੨॥੧੧॥{੮੮੫}

ਇਸ ਕੁਟਲ ਲਿਖਾਰੀ ਨੇ, ਜਿਸ ਪੰਚਮ ਸਤਿਗੁਰੂ ਅਰਜਨ ਸਾਹਿਬ ਦੇ ਮੁਖਾਬਿੰਦ ਵਿਚੋਂ ਗੁਰਮਤਿ ਵਿਰੋਧੀ ਬਚਨ ਕਹੇ ਦਰਸਾਇਆ ਹੈ, ਕਥਨੀ ਕਰਣੀ ਦੇ ਸੂਰੇ ਉਸ ਗੁਰਦੇਵ ਜੀ ਦੇ ਮਿਰਤਕ-ਦੇਹ ਲਈ ਸਦਾ ਯਾਦ ਰੱਖਣ ਵਾਲਾ ਬੜਾ ਸਪੱਸ਼ਟ ਫ਼ੁਰਮਾਨ ਇਸ ਪਰਕਾਰ ਵੀ ਹ

੯੩- **ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥੪॥੧੨॥**{੧੧੬●}

**ਅਰਥ**:--ਜੇ ਕੋਈ ਮੁਰਦੇ ਨੂੰ ਚੰਦਨ (ਰਗੜ ਰਗੜ ਕੇ) ਲਾਏ ਤਾ ਉਸ ਤੋਂ (ਉਸ ਮਿਰਤਕ ਲੋਥ ਤੋਂ ਅਜੇਹੀ ਸੇਵਾ ਕਰਨ ਵਾਲੇ ਨੂੰ ਜਾਂ) ਕਿਸੇ ਨੂੰ ਵੀ ਕੋਈ ਫਲ ਨਹੀਂ ਮਿਲਦਾ । ਤੇ ਜੇ ਕੋਈ ਮੁਰਦੇ ਨੂੰ (ਕਿਸੇ ਗੰਦ ਵਿੱਚ ਸੁੱਟ ਦੇਵੇ ਤਾਂ ਮਿਰਤਕ ਦਾ ਕੁਝ ਨਹੀਂ ਵਿਗੜਦਾ ।੪।

**ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ ਦਾ ਮੌਤ ਬਾਰੇ ਗੁਰਮਤਿ ਸਿਧਾਂਤ::-**

**ਕਬੀਰ ਸਾਹਿਬ ਜੀ ਦੀਆਂ ਨਜ਼ਰਾਂ ਵਿਚ ਮੌਤ ਅਤੇ ਇਸੇ ਵਿਸ਼ੇ ਨਾਲ ਸਬੰਧਤ ਹੋਰ ਗੁਰਸ਼ਬਦਾਂ ਦੀ ਸੂਚੀ:-**

੯੪- **ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥ ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥** {੧੩੬੬}

**ਅਰਥ**:-ਹੇ ਕਬੀਰ ! ਮਰਦਾ ਮਰਦਾ (ਉਂਞ ਤਾਂ) ਸਾਰਾ ਸੰਸਾਰ ਮਰ ਰਿਹਾ ਹੈ, ਪਰ ਕਿਸੇ ਨੇ ਵੀ (ਸੱਚੇ) ਮਰਨ ਦੀ ਜਾਚ ਨਹੀਂ ਸਿੱਖੀ, ਜੋ ਮਨੁੱਖ ਇਸ ਤਰ੍ਹਾਂ ਦੀ ਸੱਚੀ ਮੌਤ ਮਰਦਾ ਹੈ, ਉਸ ਨੂੰ ਫਿਰ ਮਰਨਾ ਨਹੀਂਪੈਂਦਾ ।੧।

੯੫- **ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ ੨੨ ॥** {੧੩੭●}

**ਅਰਥ**:-ਹੇ ਕਬੀਰ ! ਜਿਸ (ਸੰਸਾਰਕ ਮੋਹ ਵਲੋਂ) ਮਰਨ ਤੋਂ ਜਗਤ ਝਕਦਾ ਹੈ, ਉਸ (ਸੰਸਾਰਕ ਪਦਾਰਥਾਂ ਦੇ ਮੋਹ ਦੇ ਤਿਆਗ ਰੂਪ) ਮੌਤ ਤੋ ਮੇਰੇ ਮਨ ਵਿੱਚ ਖੁਸ਼ੀ ਪੈਦਾ ਹੁੰਦੀ ਹੈ, ਦੁਨੀਆ ਦੇ ਇਸ ਮੋਹ ਵਲੋਂ ਮਰਿਆਂ ਹੀ ਉਸ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ ਜੋ ਸੰਪੂਰਨ (-ਮੁਕੰਮਲ) ਤੌਰ ਤੇ ਆਨੰਦ ਹੀ ਆਨੰਦ ਹੈ ।੨੨।

੯੬- **ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥ ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥**{੧੩੭੩}

**ਅਰਥ**:-ਹੇ ਕਬੀਰ ! ਮੇਰੇ ਅੰਦਰ ਤਾਂਘ ਹੈ ਕਿ ਮੈ ਆਪਾ-ਭਾਵ ਮਿਟਾ ਦਿਆਂ, ਮਮਤਾ ਮੁਕਾ ਦਿਆਂ, ਪਰ ਇਹ ਆਪਾ ਭਾਵ ਤਦੋਂ ਹੀ ਮਿਟ ਸਕਦਾ ਹੈ ਜੇ ਪ੍ਰਭੂ ਦੇ ਦਰ ਤੇ ਡਿੱਗ ਪਈਏ, (ਇਸ ਤਰ੍ਹਾਂ ਕੋਈ ਅਜਬ ਗੱਲ ਨਹੀਂ ਕਿ ਮਿਹਰ ਕਰ ਕੇ ਉਹ ਬਖ਼ਸ਼ਿੰਦ) ਪ੍ਰਭੂ ਕਦੇ ਪੁੱਛ ਹੀ ਲਏ ਕਿ ਮੇਰੇ ਦਰਵਾਜ਼ੇ ਤੇ ਕੌਣ ਪਿੱਗਾ ਪਿਆ ਹੈ । (ਏਨੀ ਨਿਮਰਤਾ ਨਾਲ ਆਤਮ ਸਮਰਪਣ ਕਿਸ ਨੇ ਕੀਤਾ ਹੈ ਤਾਂ ਮੇਰੀ ਆਪਾ ਭਾਵ ਮਿਟਾਉਣ ਵਾਲੀ ਸੱਧਰ ਪੂਰੀ ਹੋ ਜਾਵੇ) ।੬੧।

੯੭- ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥੭੧॥{੧੩੭੩}

**ਹੁਣ ਅਜੇਹੇ ਹੀ ਕੁਝ ਗੁਰੁ ਸ਼ਬਦਾਂ ਦੀ ਸੂਚੀ, ਕੇਵਲ ਸਬੰਧਤ ਤੁਕਾਂ ਤੇ ਰੂਪ ਵਿਚ:--**

(੧) ਸਿਰੀਰਾਗੁ ਮਹਲਾ ੫ ॥...ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥ ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥ ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥ ੨ ॥.. ॥੪॥ ੧੨ ॥ ੮੨॥{੪੬}

(੨)- ਮਾਝ ਮਹਲਾ ੫ ॥ ..ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮੁ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥ ੨ ॥ .. ੨੫ ॥ ੩੨ ॥{੧●੪}

(੩) ਗਉੜੀ ਬੈਰਾਗਣਿ ਛੰਤ ਮਃ ੫॥... ਵਡਭਾਗੀ ਹਰਿ ਸੰਤ ਮਿਲਾਹੀ ॥ ਜਨਮ ਮਰਣ ਤਿਹ ਮੂਲੇ ਨਾਹੀ ॥੩॥.. ੪ ॥ ੧॥੧੧੭॥{੨●੩}

(੪) ਮਾਰੂ ਮਹਲਾ ੫ ॥ ....ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥..੧੬-॥੪॥੧੩॥{੧●੮੪}

(੫) ਗਉੜੀ ਮਹਲਾ ੫ ॥ ...ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥ ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥ ੧ ॥...੪-॥੪॥੨॥੫॥੧੧॥{੨੪੯}

(੬) ਥਿਤੀ ਗਉੜੀ ਮਹਲਾ ੫ ॥}..ਪਉੜੀ ॥.. ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥ ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ ॥... ॥ ੨ ॥{੨੯੬॥

(੭) ਆਸਾ ਛੰਤ ਮਹਲਾ ੫ ॥.. ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ ਜਨਮ ਮਰਨ ਦੁਖ ਨਾਠੇ ॥ ...॥ ੪ ॥ ੧ ॥ ੩ ॥ {੪੫੪}

(੮) ਸਲੋਕ ਮਃ ੫ ॥ ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ ॥ ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥ ੧ ॥_{੫੨੬}

(੯) ਮਃ ੩ ॥ .. ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥ ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ ॥੨॥{੫੫੬}

(੧●) ਗਉੜੀ ਕੀ ਵਾਰ.. ਸਲੋਕ ਮਃ ੫ ॥..ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ ॥ ਸੰਤ ਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ ॥ ੧ ॥ਪਉ-੧{੩੧੮}

(੧੧) ਸੋਰਠਿ ਮਹਲਾ ੫ ॥.. ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥ ੪ ॥ ੨ ॥ ੫੨ ॥{੬੨੫}

(੧੨) ਧਨਾਸਰੀ ਮਃ ੫ ॥ ... ਜਨਮ ਮਰਨ ਸਗਲਾ ਦੁਖੁ ਨਾਸੈ ॥ ਗੁਰਮੁਖਿ ਜਾ ਕੈ ਮਨਿ ਤਨਿ ਬਾਸੈ ॥ ੨ ॥੩॥੨੪॥{੬੭੭}

(੧੩) ਧਨਾਸਰੀ ਮਹਲਾ ੫ ॥ ..ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥ ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥੨॥੧੯॥੫●॥{੬੮੨}

(੧੪) ਟੋਡੀ ਮਹਲਾ ੫ ॥ ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥ ੨ ॥ ੧● ॥ ੨੯ ॥ {੭੧੮}

(੧੫) ਰਾਗੁ ਬਿਲਾਵਲੁ ਮਹਲਾ ੫ ॥.. ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ ਮਨੈ ਹੋਵੈ ਪਰਗਾਸੋ ॥ ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥ ਤਿਨਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥ ੩ ॥.. ੪ ॥੧॥੪॥{੮●੬}

(੧੬) ਬਲਾਵਲੁ ਮਹਲਾ ੫ ॥...ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥..॥੪॥੩॥੩੩॥{੮੧੨}

(੧੭) ਰਾਮਕਲੀ ਮਹਲਾ ੫ ॥.. ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ॥੭॥.. ੨੧ ॥੧॥੬॥{੯੨●}

(੧੮) ਰਾਮਕਲੀ ਛੰਤ ਮਹਲਾ ੫ ॥.. ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ ॥ ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ ॥ ੩ ॥{੯੩੧}-੪

(੧੯) ਪ੍ਰਭਾਤੀ ਮਹਲਾ ੫ ॥..ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥ ਕੋਟਿ ਜਨਮ ਕੇ ਗਏ ਕਲੇਸ ॥..॥੪॥੫॥ {੧੩੪●}

(੨●) ਪ੍ਰਭਾਤੀ ਮਹਲਾ ੫ ॥... ਜਨਮ ਮਰਨ ਦੁਖ ਫਾਹਾ ਕਾਟਿਆ ॥ ਕਹੁ ਨਾਨਕ ਗੁਰਿ ਪੜਦਾ ਢਾਕਿਆ ॥੪॥੮॥ {੧੩੪●}

(੨੧)- ਬਿਲਾਵਲੁ ਮਹਲਾ ੫ ॥ ..ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥ ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥ ..॥੪॥੩॥੩੩॥{੮●੮}

(੨੨)- ਸਿਰੀ ਰਾਗ ਮਹਲਾ ੧ ॥... ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥੨॥..ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥... ॥੫॥੨॥ {੭੬}

(੨੩) ਗਉੜੀ ਮਹਲਾ ੫ ॥ ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥੩॥ ..॥੪॥੧●●॥੧੬੯॥ {੧੯੯}

(੨੪) ਆਸਾ ਮਹਲਾ ੫ ॥ ....ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥ ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ॥੪॥੧੧॥੧੧੩॥ {੩੯੯}

(੨੫) ਜੈਤਸਰੀ ਮਹਲਾ ੫ ॥ ....ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥ ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ ॥੧॥...॥੨॥੨॥੬॥{੭●੧}

ਮੌਤ ਲਈ ਵਰਤੇ ਗਏ ਅੱਡ ਅੱਡ ਪਦਾਂ ਵਾਲੇ ਹੋਰ ਵੀ ਕਈ ਗੁਰੂ ਸ਼ਬਦਾਂ ਵਿਚੋ ਇਹ ੨੫ ਗੁਰੂ ਸ਼ਬਦ, ਕੇਵਲ ਉਪ੍ਰੋਕਿਤ ਦਲੀਲ ਦੀ ਪੁਸ਼ਟੀ ਲਈ ਤਰਲਾ ਹੈ ਕਿ, ਸ਼ਾਇਦ ਗੁਰੂ ਪਿਆਰੇ ਮਿਰਤਕ ਨਿਮਿਤ ਧਰਮ ਕਰਮ ਕਰਨ ਦਾ ਭਰਮ ਤਿਆਗ ਕੇ ਗੁਰਮਤਿ ਦੀ ਅਸਲ ਸਿਖਿਆ ਨਾਲ ਜੁੜਨ ਵਾਲਾ ਸੁਖਾਵਾਂ ਮੋੜਾ ਖਾ ਤੁਰਨ ? ਏਸੇ ਯਤਨ ਵਿਚ ਮੌਤ ਨਾਲ ਹੀ ਸਬੰਧਤ ਗੁਰਮਤਿ ਦਾ ਇਕ ਹੋਰ ਇਹ ਪੱਖ:-

## ਮੌਤ ਤੋਂ ਨੂੰ ਸਦਾ ਯਾਦ ਰਖਣ ਦੀ ਵੀ ਤਾਕੀਦ:-

**ਉਪਰੋਕਤ ਗੁਰੂਸ਼ਬਦ** ਵਿਚਾਰਨ ਤੋਂ ਇਹੋ ਇਕਵਾਗਾ ਸਿੱਟਾ ਕੱਢ ਬੈਹਣਾ ਕਿ, ਸਤਿਗੁਰਾਂ ਨੇ ਮਨੁੱਖ ਦੇ ਮਨ ਨੂੰ ਮੌਤ ਤੋਂ

ਬਿਲਕੁਲ ਨਿਰਭੈ ਅਤੇ ਲਾਪਰਵਾਹ ਵਿਚਰਦਿਆਂ ਜੀਵਨ ਬਤੀਤ ਕਰਨ ਦਾ ਉਪਦੇਸ ਹੀ ਦ੍ਰਿੜ ਕਰਾਇਆ ਹੈ, ਪੂਰਨ ਸਚੁ ਨਹੀ ਹੋਵੇਗੇ। ਕਿਉਂਕਿ ਗੁਰੂ ਬਾਣੀ ਵਿਚ ਕਈ ਗੁਰੂ ਸ਼ਬਦ ਅਜੇਹੇ ਵੀ ਮਿਲਦੇ ਹਨ ਜਿਨ੍ਹਾਂ ਦੁਆਰਾ ਸਤਿਗੁਰੂ ਜੀ ਨੇ ਉਸੇ ਪਰਚਲਤ ਅਰਥਾਂ ਵਾਲੀ ਮੌਤ ਦਾ ਚੇਤਾ ਵੀ ਕਰਾਇਆ ਹੈ ।

੯੮- ਧਨਾਸਰੀ ਮਹਲਾ ੫ ॥ ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥ ਦੇਖਹੁ ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ ਪ੍ਰਾਨਪਤਿ ਚਿਤਿ ਰਾਖੁ **ਸਗਲ ਹੈ ਮਰਨਾ** ॥ ਰਹਾਉ ॥ ਚੰਦਨ ਚੋਆ ਰਸ ਭੋਗ ਕਰਤ ਅਨੇਕੈ ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥ ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥੧॥ ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥ ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩●॥ {੬੭੮}

**ਅਰਥ:-** ਹੇ ਮੇਰੇ ਪਿਆਰੇ ! ਹੇ ਭਾਈ ! (ਪਰਮਾਤਮਾ ਦੇ ਦਰ ਤੋਂ) ਰੱਬ ਜੀ (ਦਾ ਨਾਮ) ਮੰਗਣਾ ਸਭ ਤੋਂ ਚੰਗਾ ਕੰਮ ਹੈ। ਹੇ ਸੱਜਣ ! ਗੁਰੂ ਦੀ ਬਾਣੀ (ਸਦਾ) ਸੁਣਦੇ ਰਹੋ, ਜਿੰਦ ਦੇ ਮਾਲਕ ਪ੍ਰਭੂ ਨੂੰ ਆਪਣੇ ਹਿਰਦੇ ਵਿੱਚ ਵਸਾਈ ਰੱਖੋ । ਅੱਖਾਂ ਕੋਲ੍ਹ ਕੇ ਵੇਖੋ, (ਆਖ਼ਰ) ਸਭ ਨੇ **ਮਰਨਾ** ਹੈ।ਰਹਾਉ। ਹੇ ਸੱਜਣ ਤੂੰ ਚਦਨ ਅਤਰ (ਵਰਤਦਾ ਹੈਂ) ਅਤੇ ਅਨੇਕਾਂ ਹੀ ਸੁਆਦਲੇ ਖਾਣੇ ਖਾਂਦਾ ਹੈਂ। ਪਰ, ਵੇਖ, ਇਹ ਵਿਕਾਰ ਪੈਦਾ ਕਰਨ ਵਾਲੇ ਮਾਇਆ ਦੇ ਸਾਰੇ ਭੋਗ ਫਿੱਕੇ ਹਨ । ਸੰਤ ਜਨ ਕਹਿੰਦੇ ਹਨ ਕਿ ਸਿਰਫ਼ ਅਕਾਲ ਪੁਰਖ ਦਾ ਨਾਮ ਹੀ ਚੰਗਾ ਹੈ । ਤੂੰ ਇਸ ਸਰੀਰ ਤੇ ਧਨ ਨੂੰ ਆਪਣਾ ਸਮਝ ਰਿਹਾ ਹੈਂ, (ਇਨ੍ਹਾਂ ਦੇ ਮੋਹ ਵਿਚ ਫਸ ਕੇ) ਪਰਮਾਤਮਾ ਦਾ ਸਿਮਰਨ ਤੂੰ ਇਕ ਪਲ ਵੀ ਨਹੀ ਸਿਮਰਦਾ । ਵੇਖ ਇਹ ਧਨ-ਪਦਾਰਥ (ਕੁਝ ਵੀ ਤੇਰੇ) ਨਾਲ ਨਹੀ ਜਾਵੇਗਾ। ਹੇ ਭਾਈ ਜਿਸ ਮਨੁੱਖ ਦੀ ਚੰਗੀ ਕਿਸਮਤ ਹੋਈ., ਉਸ ਨੇ ਸੰਤਾਂ ਦਾ ਆਸਰਾ ਲਿਆ, ਉਸ ਨੇ ਸੰਤ (ਗੁਰੂ ਗ੍ਰੰਥ ਸਾਹਿਬ ਜੀ) ਦਾ ਲੱੜ ਫੜਿਆ । ਜਿਹੜੇ ਮਨੁੱਖ ਗੁਰੂ ਦੀ ਸੰਗਤਿ ਵਿੱਚ ਰਹਿੰਦੇ ਹਨ (ਭਾਵ, ਜੋ ਗੁਰੂ-ਸ਼ਬਦ ਦੀ ਵਿਚਾਰ ਨਾਲ ਜੁੜੇ ਰਹਿੰਦੇ ਹਨ) ਉਨ੍ਹਾਂ ਨੂੰ ਮੌਤ ਦਾ ਡਰ ਸਤਾ ਨਹੀਂ ਸਕਦਾ । ਹੇ ਨਾਨਕ ! ਜਿਸ ਮਨੁੱਖ ਦਾ ਮਨ ਕੇਵਲ ਅਕਾਲਪੁਰਖ ਨਾਲ ਜੁੜਿਆ ਰਹਿੰਦਾ ਹੈ ਉਸ ਨੇ (ਸਮਝੋ) ਸਭ ਤੋਂ ਵਧੀਆ ਖ਼ਜ਼ਾਨਾ ਲੱਭ ਲਿਆ, ਉਸ ਦੇ ਅੰਦਰੋਂ ਅਹੰਕਾਰ ਮਿਟ ਗਿਆ (ਤੇ ਪਰਮਾਤਮਾ ਨਾਲ ਬਣ ਆਈ, ਯਥਾ ਗੁਰਵਾਕ-**'ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ'**॥

**ਅਜੇਹੇ ਕੁਝ ਹੋਰ ਗੁਰੂ ਬਦਾਂ ਦੀ ਸੂਚੀ:-**(੨)-ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ॥ ਪਉੜੀ ॥....**ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ** ॥ ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥...॥੨●॥{੧੪੭}-(੩)-ਸਾਰਗ ਮਹਲਾ ੫ ॥ ਰੇ ਮੂੜੇ ਤੂ ਕਿਉ ਸਿਮਰਤ ਅਬ ਨਾਹੀ ॥ ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ ॥.....੪॥੨॥੧੬॥{੧੨●੭}-(੪)-ਸਿਰੀਰਾਗੁ ਮਹਲਾ ੧ ॥ ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥.... ਭਾਈ ਰੇ ਇਉ ਸਿਰਿ ਜਾਣਹੁ **ਕਾਲੁ** ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥....੮॥੪॥{੫੫}

ਡਰੌਣੀ ਮੌਤ ਦਾ ਅਜੇਹਾ ਚੇਤਾ ਕਰਾਉਣ ਦੀ ਲੋੜ ਕੇਵਲ, ਵਿਕਾਰੀ ਹੋ ਕੇ ਗੀਦੀ ਬਣੇ ਮਨੁਖ ਤੋਂ ਸੰਤ-ਸੂਰਮਾ ਪ੍ਰਗਟ ਕਰਨ ਦੇ ਹੀ ਯਤਨਾ ਦਾ ਸੁਖਾਵਾਂ ਪੱਖ ਹੀ ਹੈ। ਉਂਜ ਤਾਂ ਗੁਰਮਤਿ ਹਰ ਥਾਂ ਇਸ ਭਿਆਨਕ ਕਾਲ ਨੂੰ ਮਖ਼ੌਲਾਂ ਕਰਦੀ ਹੀ ਦਿੱਸ ਆਉਂਦੀ ਹੈ।

## ੫੩- ਕੀ, ਪਰਲੋਕ ਵਿਚਲੇ, ਕਥਿਤ, ਧਰਮਰਾਜ ਜਾਂ ਜਮਾਂ ਦੀ ਮਾਰ ਰੂਪ ਕਸ਼ਟ, ਨਰਕ, ਸੁਰਗ, ਮੁਕਤੀ, ਸਚ ਖੰਡ, ਆਦਿ ਮਿਰਤਕ ਪ੍ਰਾਣੀ ਨੂੰ ਮਿਲਦੇ ਹਨ ? ਗੁਰਮਤਿ ਗਿਆਨ ਦੇ ਇਸ ਪੱਖ ਪ੍ਰਤੀ ਕਰਮ ਵਾਰ ਵਿਚਾਰ:-

### (ੳ) ਚੋਰ ਜਾਰ ਜੂਆਰ ਪੀੜੇ ਘਾਣੀਐ ॥-

ਬ੍ਰਾਹਮਣੀ ਲੁੱਟਨੀਤੀ ਵਾਲੀ ਕੁਟਲਤਾ ਦੀ ਉਪਜ, ਹਜ਼ਾਰਾਂ ਸਾਲ ਪੁਰਾਣੇ ਗਰੁੜ ਪੁਰਾਣ ਗ੍ਰੰਥ ਵਿਚ, ਮੌਤ ਮਗਰੋਂ ਪਰ੍ਹਾਣੀ ਨੂੰ ਤਸੀਹੇ ਦਿੱਤੇ ਜਾਣ ਦੀ ਸੂਚੀ ਵਿੱਚ, ਕੋਹਲੂ ਵਿਚ ਤਿਲਾਂ ਵਾਂਗ ਪੀੜੇ ਜਾਣ ਦਾ ਭਿਆਨਕ ਦੁਖ ਵੀ ਦਰਸਾਇਆ ਹੋਇਆ ਹੋਣ ਦੇ ਕਾਰਨ ਤਸਵੀਰਾਂ ਰਾਹੀਂ ਵੀ ਇਸ ਭਿਆਨਕ ਦ੍ਰਿਸ਼ਜ ਦਾ ਬੜਾ ਡਾਉਣਾ ਪਰਚਾਰ ਹੁੰਦਾ ਆਇਆ ਸੀ। ਮੁਸਲਮਾਨਾਂ ਸਮੇਤ ਲੱਗ ਪਗ ਸਾਰੇ ਭਾਰਤੀਆਂ ਦੇ ਮਨਾਂ ਵਿਚ ਇਸ ਕਥਿਤ ਭਿਆਨਕ ਤਸੀਹੇ ਦੀ ਬੜੀ ਚਰਚਾ ਚਲੀ ਹੈ। ਗੁਰਬਾਣੀ ਵਿਚ ਇਸ ਬ੍ਰਾਹਮਣੀ ਤਸੀਹੇ ਦਾ ਜ਼ਿਕਰ ਵੀ ਮਿਕਦਾ ਹੈ। ਪਰ ਏਥੇ ਵੀ ਸਤਿਗੁਰਾਂ ਦਾ ਅੰਤ੍ਰੀਵ ਮੰਤਵ ਵਿਕਾਰਾਂ ਤੋਂ ਦੂਰ ਰੱਖ ਕੇ ਮਨੁੱਖ ਨੂੰ ਸਦਾ ਲਈ ਸੁਖੀ ਬਣਾਉਣ ਦਾ ਹੀ ਹੈ; ਉਦਾਹਰਣ ਵਜੋਂ ਗੁਰੂ ਸ਼ਬਦ ਇਸ ਪ੍ਰਕਾਰ ਹਨ:-

੯੯- ਪਉੜੀ ੫ ॥ ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥ ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥ **ਅਜਰਾਈਲੁ ਫਰੇਸਤਾ**

**ਤਿਲ ਪੀੜੇ ਘਾਣੀ** ॥੨੭॥{ਵਾ:ਗਉ: ਮ: ੪ ਪੰਨਾ ੩੧੫}

**ਅਰਥ**:-ਮਨੁੱਖ ਰਾਤ ਨੂੰ ਫਾਹੇ ਲੈ ਕੇ (ਪਰਾਏ ਘਰਾਂ ਨੂੰ ਲੁੱਟਣ ਲਈ ਆਪਣੇ ਵਲੋਂ ਸਾਰਿਆਂ ਤੋਂ ਲੁਕ ਕੇ) ਤੁਰਦਾ ਹੈ, (ਪਰ) ਪ੍ਰਭੂ ਉਨ੍ਹਾਂ ਨੂੰ ਜਾਣਦਾ ਹੈ । (ਮਨੁੱਖ) ਅੰਦਰਲੇ ਥਾਈਂ ਲੁਕ ਕੇ ਪਰਾਈਆਂ ਇਸਤਰੀਆਂ ਵੱਲ ਤੱਕਦੇ ਹਨ, ਅਖੌ ਥਾਈ ਸਨ੍ਹ ਲਾਉਂਦੇ ਹਨ ਤੇ ਸ਼ਰਾਬ ਨੂੰ ਮਿੱਠਾ ਕਰਕੇ ਮਾਣਦੇ ਹਨ। (ਅੰਤ ਨੂੰ) ਆਪੋ ਆਪਣੇ ਕੀਤੇ ਕਰਮਾ ਅਨੁਸਾਰ ਆਪ ਹੀ ਪਛਤਾਉਂਦੇ ਹਨ. (ਕਿਉਂਕਿ) ਮੌਤ ਦਾ ਫ਼ਰਿਸ਼ਤਾ (ਭਾਵ ਰੱਬੀ ਹੁਕਮ) ਮਾੜੇ ਕੰਮ ਕਰਨ ਵਾਲਿਆਂ ਨੂੰ (ਆਤਮਕ ਅਤੇ ਸਰੀਰਕ ਦੁੱਖਾਂ ਵਿਚ) ਇਓ ਪੀੜਦਾ ਹੈ ਜਿਵੇ ਘਾਣੀ ਵਿਚ ਤਿਲ ।੨੭।

੧੦੦- ਮਾਰੂ ਮਹਲਾ ੫ ॥ ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥ ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥ ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥ ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ ॥ **ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ** ॥੩॥ ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥ ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥ ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥ ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥ ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥ ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥ ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥ ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥ ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥ ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥{੧੦੧੯-੨੦}

ਅਰਥ:-(ਹੇ ਭਾਈ ! ਜਿਵੇਂ ਸੂਰਜ ਡੁੱਬਣ ਵੇਲੇ ਅਨੇਕਾਂ ਪੰਛੀ ਕਿਸੇ ਰੁੱਖ ਉਤੇ ਆ ਇਕੱਠੇ ਹੁੰਦੇ ਹਨ, ਇਸੇ ਤਰ੍ਹਾਂ) ਇਸ ਆਕਾਸ਼-ਰੁੱਖ ਹੇਠ ਸਾਰੇ ਜੀਵ-ਜੰਤ ਆ ਇਕੱਠੇ ਹੋਏ ਹਨ, ਕਈ ਖਰ੍ਹਵੇ ਬੋਲਦੇ ਹਨ ਕਈ ਮਿੱਠੇ ਬੋਲ ਬੋਲਦੇ ਹਨ । ਡੁੱਬਾ ਹੋਇਆ ਸੂਰਜ ਜਦੋਂ ਆਕਾਸ਼ ਵਿਚ ਮੁੜ ਚੜ੍ਹ ਪੈਂਦਾ ਹੈ ਤਾਂ (ਪੰਛੀ ਰੁੱਖ ਉਤੋਂ) ਉੱਠ ਕੇ ਉੱਡ ਜਾਂਦੇ ਹਨ (ਤਿਵੇਂ ਹੀ) ਜਿਉਂ ਜਿਉਂ (ਜੀਵਾਂ ਦੀ) ਉਮਰ ਮੁੱਕ ਜਾਂਦੀ ਹੈ (ਪੰਛੀਆਂ ਵਾਂਗ ਇਥੋਂ ਕੂਚ ਕਰ ਜਾਂਦੇ ਹਨ) ।੧। ਹੇ ਭਾਈ ! ਇਥੇ ਪਾਪ ਕਰਨ ਵਾਲੇ ਜੀਵ (ਆਪਣੇ ਆਤਮਕ ਜੀਵਨ ਦਾ ਸਰਮਾਇਆ) ਜ਼ਰੂਰ ਲੁਟਾ ਜਾਂਦੇ ਹਨ, ਪਾਪ ਕਰਨ ਵਾਲਿਆਂ ਨੂੰ ਮੌਤ ਦਾ ਫ਼ਰਿਸ਼ਤਾ ਫੜ ਫੜ ਕੇ ਕੁਹੀ ਜਾਂਦਾ ਹੈ (ਇਹ ਯਕੀਨ ਜਾਣੋ ਕਿ ਅਜਿਹਾਂ ਨੂੰ) ਸਿਰਜਣਹਾਰ ਨੇ ਦੋਜ਼ਕ ਵਿਚ ਪਾ ਰੱਖਿਆ ਹੈ, ਉਹਨਾਂ ਪਾਸੋਂ ਧਰਮਰਾਜ (ਉਹਨਾਂ ਦੇ ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ ।੨। ਹੇ ਭਾਈ ! (ਜਗਤ ਤੋਂ ਕੂਚ ਕਰਨ ਵੇਲੇ) ਨਾਹ ਕੋਈ ਭਰਾ ਨਾਹ ਕੋਈ ਭੈਣ ਕੋਈ ਭੀ ਜੀਵ ਦੇ ਨਾਲ ਨਹੀਂ ਜਾਂਦਾ । ਮਾਲ, ਧਨ, ਜਵਾਨੀ···ਹਰੇਕ ਜੀਵ ਜ਼ਰੂਰ ਛੱਡ ਕੇ ਇੱਥੋਂ ਚਲਾ ਜਾਇਗਾ । ਜਿਨ੍ਹਾਂ ਮਨੁੱਖਾਂ ਨੇ ਜਗਤ ਰਚਨਹਾਰ ਬਖ਼ਸ਼ਿੰਦਾ ਪ੍ਰਭੂ ਨਾਲ ਡੂੰਘੀ ਸਾਂਝ ਨਹੀਂ ਪਾਈ, ਉਹ (ਦੁੱਖਾਂ ਵਿਚ) ਇਉਂ ਪੀੜੇ ਜਾਂਦੇ ਹਨ ਜਿਵੇਂ ਤਿਲਾਂ ਦੀ ਘਾਣੀ ।੩। ਹੇ ਭਾਈ ! ਤੂੰ ਪਰਾਇਆ ਮਾਲ-ਧਨ ਖੋਹ ਖੋਹ ਕੇ ਇਕੱਠਾ ਕਰਦਾ ਰਹਿੰਦਾ ਹੈਂ, ਤੇਰੇ ਨਾਲ ਵੱਸਦਾ ਰੱਬ (ਤੇਰੀ ਹਰੇਕ ਕਰਤੂਤ ਨੂੰ) ਵੇਖਦਾ ਹੈ (ਤੇਰੇ ਹਰੇਕ ਬੋਲ ਨੂੰ) ਸੁਣਦਾ ਹੈ । ਤੂੰ ਦੁਨੀਆ (ਦੇ ਸੁਆਦਾਂ) ਦੇ ਚਸਕੇ ਵਿਚ ਫਸਿਆ ਪਿਆ ਹੈਂ (ਮਾਨੋ ਡੂੰਘੇ) ਟੋਏ ਵਿਚ ਡਿੱਗਾ ਹੋਇਆ ਹੈਂ । ਅਗਾਂਹ ਵਾਪਰਨ ਵਾਲੀ ਗੱਲ ਨੂੰ ਤੂੰ ਸਮਝਦਾ ਹੀ ਨਹੀਂ ।੪। ਹੇ ਭਾਈ ! ਜਦੋਂ ਮਨੁੱਖ (ਮਾਇਆ ਦੇ ਮੋਹ ਵਿਚ) ਅੰਨ੍ਹਾ (ਹੋ ਕੇ) ਉਸ ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ ਜਿਸ ਨੇ ਇਸ ਨੂੰ ਪੈਦਾ ਕੀਤਾ ਹੈ, ਤਦੋਂ ਇਹ (ਜਨਮ ਮਰਨ ਦੇ ਗੇੜ ਦਾ) ਦੁੱਖ ਸਹਿੰਦਾ ਹੈ, ਇਸ ਨੂੰ ਬਹੁਤ ਸਜ਼ਾ ਮਿਲਦੀ ਹੈ, ਇਹ (ਜਨਮ ਮਰਨ ਦੇ ਗੇੜ ਦੇ) ਲੰਮੇ ਪੈਂਡੇ ਵਿਚ ਪੈ ਜਾਂਦਾ ਹੈ, ਇਹ ਮੁੜ ਮੁੜ ਜੰਮ ਕੇ (ਮੁੜ ਮੁੜ) ਮਰਦਾ ਹੈ, ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।੫। ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨਹੀਂ ਮਿਲਦਾ, ਉਹ ਆਪਣੇ ਮਨ ਦਾ ਮੁਰੀਦ ਹੋ ਕੇ ਭਟਕਦਾ ਫਿਰਦਾ ਹੈ, ਉਸ ਦੇ ਅੰਦਰ ਮਾਇਆ ਵਲੋਂ ਨਾਹ ਸ਼ਾਂਤੀ ਹੈ ਨਾਹ ਰਜੇਵਾਂ; ਉਹ ਮਨੁੱਖ ਸਿਰਜਣਹਾਰ ਵੱਲੋਂ ਖੁੰਝਿਆ ਰਹਿੰਦਾ ਹੈ, ਉਹ ਆਪਣੇ ਆਤਮਕ ਜੀਵਨ ਦਾ ਸਰਮਾਇਆ ਲੁਟਾ ਬੈਠਦਾ ਹੈ; ਇਹ ਜਗਤ-ਤਮਾਸ਼ਾ ਉਸ ਨੂੰ ਬੁਰਾ (ਖ਼ੁਆਰ ਕਰਦਾ ਹੈ), ਕਦੇ (ਮਾਇਆ ਗੁਆਚਣ ਤੇ ਇਹ) ਘਬਰਾ ਜਾਂਦਾ ਹੈ, ਕਦੇ ਮਾਇਆ ਮਿਲਣ ਤੇ) ਇਹ ਖ਼ੁਸ਼ ਹੋ ਹੋ ਬਹਿੰਦਾ ਹੈ ।੬। (ਪਰ, ਹੇ ਭਾਈ ! ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਆਪ ਹੀ ਸਾਰੇ ਖੇਲ ਕਰ ਰਿਹਾ ਹੈ । ਕਈ ਐਸੇ ਹਨ ਜਿਹੜੇ ਮਾਇਆ ਦੇ ਮੋਹ ਦੀਆਂ ਲਹਿਰਾਂ ਵਿਚ ਫਸੇ ਹੋਏ ਹਨ, ਕਈ ਐਸੇ ਹਨ ਜਿਨ੍ਹਾਂ ਨੂੰ ਉਸ ਨੇ ਇਹਨਾਂ ਲਹਿਰਾਂ ਵਿਚੋਂ ਕੱਢ ਲਿਆ ਹੈ । ਹੇ ਭਾਈ ! ਪਰਮਾਤਮਾ ਜਿਵੇਂ ਜਿਵੇਂ ਜੀਵਾਂ ਨੂੰ (ਮਾਇਆ ਦੇ ਹੱਥਾਂ ਤੇ) ਨਚਾਂਦਾ ਹੈ; ਤਿਵੇਂ ਤਿਵੇਂ ਜੀਵ ਨੱਚਦੇ ਹਨ । ਹਰੇਕ ਜੀਵ ਦੇ ਸਿਰ ਉੱਤੇ (ਉਸ ਦੇ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ) ਕਮਾਈ ਅਸਰ ਪਾ ਰਹੀ ਹੈ ।੭। ਹੇ ਭਾਈ ! ਪਰਮਾਤਮਾ ਆਪ ਮਿਹਰ ਕਰੇ, ਤਾਂ ਹੀ ਮੈਂ ਉਸ ਖਸਮ-ਪ੍ਰਭੂ ਨੂੰ ਸਿਮਰ ਸਕਦਾ ਹਾਂ । (ਜਿਹੜਾ ਮਨੁੱਖ ਸਿਮਰਦਾ ਹੈ) ਉਹ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਨਰਕ ਵਿਚ ਨਹੀਂ ਪੈਂਦਾ । ਹੇ ਪ੍ਰਭੂ ! ਨਾਨਕ ਨੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ-ਦਾਨ ਦੇਹ, (ਤਾ ਕਿ ਮੈਂ ਨਾਨਕ) ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਸਦਾ ਗਾਂਦਾ ਰਹਾਂ ।੮।੨।੮।੧੨।੨੦।

**ਏਸੇ ਤਰ੍ਹਾਂ ਦੇ ਹੋਰਿ ਗੁਰੂ ਸ਼ਬਦਾਂ ਦੀ ਸੂਚੀ:-(੩)**-ਪਉੜੀ ॥ ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ ॥...॥੨੧॥ {੧੨੮੮}(੨)-**ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ** ॥..{੧੩੭੫}-(੪)-ਸਲੋਕ ਮਃ ੩ ॥..**ਦੂਜੇ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ** ॥....੧॥ਵਾਰ-ਪਉੜੀ-੩੦{੧੨੫੩}-(੫)- ਮਲਾਰ ਮਹਲਾ ੧ ॥ ....**ਮਨ ਅੰਧੇ ਕਉ ਮਿਲੈ ਸਜਾਇ** ॥....੪॥੨॥੭॥{੧੨੫੬}

(ਅ) **ਸੁਰਗ -- ਨਰਕ-** ਪੁਸਤਕ 'ਬਿੱਪ੍ਰਨ ਕੀ ਰੀਤ ਤੋਂ ਸਚੁ ਮਾਰਗ' ਦੇ ਚੌਥੇ ਭਾਗ ਵਿਚ ਬੜੇ ਵਿਸਥਾਰ ਨਾਲ ਲਿਖੀਆਂ ਗੁਰਮਤਿ ਵਿਚਾਰਾਂ ਤਓਂ ਸਪੱਸ਼ਟ ਕੀਤਾ ਹੋਇਆ ਹੈ ਕਿ, ਅਸਮਾਨਾ ਵਿਚ ਬਣੇ ਸੁਰਗ ਨਰਕ ਦੀ ਕਿਸੇ ਕਥਿਤ ਹੋਂਦ ਨੂੰ ਗੁਰਮਤਿ ਨੇ, ਮੂਲੋਂ ਹੀ ਰੱਦ ਕੀਤਾ ਹੈ।

## (ੲ) ਸੁਰਗ ਦੂਜਾ ਕਲਪਿਤ-ਰੂਪ "ਬੈਕੁੰਠ"-

ਬ੍ਰਾਹਮਣੀ ਕੁਟਲ-ਪਰਚਾਰ ਦੇ ਕਾਰਨ, ਮਰਨ ਉਪਰੰਤ ਜਿਸ ਬੈਕੁੰਠ ਵਿਚ ਵਾਸੇ ਦੀ ਆਸ ਬਣੀ ਹੋਈ ਹੈ, ਉਸ ਦੀ ਅਸਲੀਅਤ ਸਮਝ ਲਈਏ:-ਮਹਾਨ ਕੋਸ਼ ਦੇ ੮੯● ਸਫ਼ੇ ਅਨੁਸਾਰ ਬੈਕੁੰਠ ਦੇ ਅਰਥ:-ਵੈਕੁੰਠ, ਨਾਨਾ ਪ੍ਰਕਾਰ ਦੀ ਕੁੰਠਾ (ਮਾਯਾ) ਹੈ। ੨. ਵਿਸ਼ਨੂੰ ਦੇ ਰਹਿਣ ਦਾ ਲੋਕ." ਨਾ ਜਾਨਾ ਬੈਕੁੰਠ ਕਹਾਹੀ." (ਗਉ: ਕਬੀਰ) ੩. ਸਤਿਸੰਗ. ਗੁਰਮੁਖਾਂ ਦਾ ਦੀਵਾਨ, "ਸਾਧਸੰਗਤਿ ਬੈਕੁੰਠੈ ਆਹਿ."(ਗਉ ਕਬੀਰ) "ਤਹਾ ਬੈਕੁੰਠੁ ਜਹ ਕੀਰਤਨ ਤੇਰਾ." (ਸੂਹੀ ਮ: ੫)- ਸੁਰਗ ਨਰਕ ਵਾਂਗ 'ਬੈਕੁੰਠ' ਵੀ ਬਿੱਪ੍ਰੀ ਮਾਯਾ-ਜਾਲ ਹੀ ਹੈ। ਇਸ ਕਥਿਤ ਆਸਮਾਨੀ ਬੈਕੁੰਠ ਬਾਰੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ-ਸਾਂਝੇ ਉਪਦੇਸ਼ ਵਾਲੇ ਪਾਵਨ ਗੁਰੂ-ਸ਼ਬਦ-ਰੂਪ ਫ਼ੁਰਮਾਨ ਇਸ ਪ੍ਰਕਾਰ ਹਨ:--

੧●੧- ਗਉੜੀ ਕਬੀਰ ਜੀ ॥ ਜੋ ਜਨ ਪਰਮਿਤਿ ਪਰਮਨੁ ਜਾਨਾ ॥ **ਬਾਤਨ ਹੀ ਬੈਕੁੰਠ ਸਮਾਨਾ** ॥੧॥ **ਨਾ ਜਾਨਾ ਬੈਕੁੰਠ ਕਹਾ ਹੀ** ॥ ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ ਰਹਾਉ ॥ ਕਹਨ ਕਹਾਵਨ ਨਹ ਪਤੀਅਈ ਹੈ ॥ ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥ **ਜਬ ਲਗੁ ਮਨਿ ਬੈਕੁੰਠ ਕੀ ਆਸ ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥** ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥੪॥੧●॥ {੩੨੫}

**ਅਰਥ:**-ਜੋ ਮਨੁੱਖ (ਨਿਰਾ ਆਖਦੇ ਹੀ ਹਨ ਕਿ) ਅਸਾਂ ਉਸ ਪ੍ਰਭੂ ਨੂੰ ਜਾਣ ਲਿਆ ਹੈ ਜੋ ਪਰਮਿਤਿ ਹੈ (ਭਾਵ ਜੋ ਮਿਣਤੀ ਗਿਣਤੀ ਤੋਂ ਪਰੇ, ਜੋ ਅਪਾਰ ਹੈ, ਜਿਸ ਦੇ ਆਦਿ ਅੰਤ ਦੀ ਕਦੇ ਕਿਸੇ ਨੂੰ ਪੂਰੀ ਟੋਹ ਨਹੀ ਲੱਗ ਸਕੀ) ਜੋ ਪਰਮਨੁ ਹੈ (ਭਾਵ, ਜੋ ਮਨ ਦੀ ਕਲਪਣਾ ਤੋਂ ਪਰੇ ਹੈ, ਜਿਸ ਦਾ ਮੁਕੰਮਲ ਸਰੂਪ ਮਨ ਦੀ ਵਿਚਾਰ ਵਿਚ ਨਹੀਂ ਆ ਸਕਦਾ) ਉਹ ਮਨੁੱਖ ਨਿਰੀਆਂ ਗੱਲਾਂ ਨਾਲ ਹੀ ਬੈਕੁੰਠ ਵਿਚ ਅੱਪੜੇ ਹਨ (ਭਾਵ, ਉਹ ਗੱਪਾਂ ਹੀ ਮਾਰ ਰਹੇ ਹਨ, ਉਨ੍ਹਾਂ ਅਜੇਹਾ ਕੋਈ ਬੈਕੁੰਠ ਅੱਜ ਤਾਈਂ ਵੇਖਿਆ ਕਿਤੇ ਨਹੀਂ) **।੧ ।** ਮੈਨੂੰ ਤਾ (ਆਪ ਨੂੰ) ਕੁਝ ਪਤਾ ਨਹੀਂ ਕਿ ਉਹ ਬੈਕੁੰਠ ਕਿੱਥੇ ਹੈ, ਜਿੱਥੇ ਇਹ ਸਾਰੇ ਲੋਕ ਆਖ ਰਹੇ ਹਨ ਕਿ, ਚੱਲਣਾ ਹੈ, ਚੱਲਣਾ ਹੈ **।੧।ਰਹਾਉ।**

ਨਿਰਾ ਇਹ ਆਖਣ ਨਾਲ ਤੇ ਸੁਣਨ ਨਾਲ (ਕਿ ਅਸਾਂ ਬੈਕੁੰਠ ਵਿੱਚ ਜਾਣਾ ਹੈ) ਮਨ ਦੀ ਤਸੱਲੀ ਨਹੀਂ ਹੋ ਸਕਦੀ, ਮਨ ਨੂੰ ਤਦੋਂ ਦੀ ਧੀਰਜ ਆ ਸਕਦੀ ਹੈ ਜੇ ਅਹੰਕਾਰ ਦੂਰ ਹੋ ਜਾਵੇ **।੨।** (ਇਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ) ਜਦ ਤਕ ਮਨ ਵਿੱਚ ਬੈਕੁੰਠ ਜਾਣ ਦੀ ਤਾਂਘ ਹੈ, ਤਦ ਤੱਕ ਪ੍ਰਭੂ ਦੇ ਚਰਨਾਂ ਵਿਚ ਮਨ ਨਹੀਂ ਜੁੜ ਸਕਦਾ (ਕਿਉਂਕਿ ਲਾਲਸਾ ਤਾਂ ਉਸ ਬੈਕੁੰਠ ਵਿਚ ਵਾਸੇ ਦੀ ਹੈ ਜਿਸ ਦਾ ਕੋਈ ਵਜੂਦ ਹੈ ਹੀ ਨਹੀ, ਉਸ ਦੀ ਪ੍ਰਾਪਤੀ ਕਿਥੋਂ? ਪਰ ਜੋ ਪ੍ਰਭੂ ਸਦਾ ਅੰਗ ਸੰਗ ਵਿਆਪਕ ਹੈ ਉਸ ਬਾਰੇ ਮਿਲਾਪ ਦੀ ਤਾਂਘ ਜਾਂ ਸ਼ਰਧਾ ਹੀ ਨਾ ਹੋਵੇ ਤਾਂ ਉਸ ਦੀ ਨੇੜਤਾ ਕਿਵੇਂ ਤੇ ਕਿਥੋਂ ਹੋਵੇ ? ਸਗੋਂ ਮਨ ਵਿੱਚ ਆਪਣੇ ਕਰਮਕਾਂਡੀ ਹੋਣ ਦਾ ਮਾਣ ਹੈ, ਅਥਵਾ, ਹਿਰਦੇ ਵਿਚ ਮਿਲਾਪ ਦੀ ਸਿੱਕ ਦੇ ਥਾਂ ਵਡੇ ਧਰਮੀ ਹੋਣ ਦੀ ਹਉਮੈ ਹੈ, ਫਿਰ ਜਿਸ ਹਉਮੈ ਦਾ ਉਸ ਨਾਲ ਆਦਿ ਕਾਲ ਤੋਂ ਵਿਰੋਧ ਚਲਿਆ ਆ ਰਿਹਾ ਹੋਵੇ -"ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥" ਮਾਣ-ਮੱਤੇ ਅਹੰਕਾਰੀ ਮਨ ਦਾ ਉਸ ਰੱਬ ਜੀ ਦੇ ਚਰਨਾਂ ਵਿਚ ਨਿਵਾਸ ਕਿਵੇਂ ਹੋ ਸਕਦਾ ਹੈ ?) **।੩।** ਹੇ ਕਬੀਰ ! ਆਖ--ਇਹ ਗੱਲ ਕਿਵੇਂ ਸਮਝਾ ਕੇ ਦੱਸੀਏ (ਭਾਵ, ਇਹ ਗੱਲ ਪਰਤੱਖ ਹੈ) ਕਿ, ਸਾਧ-ਸੰਗਤ ਹੀ (ਅਸਲੀ) ਬੈਕੁੰਠ ਹੈ **।੪।**

੧●੨- ਸੂਹੀ ਮਹਲਾ ੫ ॥ ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥ ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥ ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥ ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥ **ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥** ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥ {੭੪੯}

ਗੁਰਮੁਖਾਂ ਲਈ ਉਹੀ ਥਾਂ ਬੈਕੁੰਠ ਹੈ ਜਿਥੇ ਪ੍ਰਭੂ ਜੀ ਦੀ ਸਿਫ਼ਤਿ-ਸਾਲਾਹ ਹੋ ਰਹੀ ਹੋਵੇ, ਉਹ ਥਾਂ ਘੋਰ-ਨਰਕਾਂ ਵਰਗੀ ਉਜਾੜ ਹੈ, ਜਿਥੇ ਹੋਰ ਰੰਗ ਤਮਾਸ਼ਿਆਂ ਵਾਲੀਆਂ ਰੌਣਕਾਂ ਅਤੇ ਬੇਅੰਤ ਤਮਾਸ਼ੇ ਹੋ ਰਹੇ ਹੋਣ ਪਰ ਸਿਰਜਣਹਾਰ ਦਾਤਾਰ ਦਾ ਚੇਤਾ ਹੀ ਵਿਸਰਿਆ ਰਹਿੰਦਾ ਹੋਵੇ।

੧●੩- **ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨●॥**{੧੩੭●}

**ਅਰਥ:**- ਹੇ ਕਬੀਰ ! ਮੈਂ ਤਾਂ (ਆਦਿ ਅੰਤ ਭੁਲਾ, ਭਾਵ ਮੈਨੂੰ ਇਹ ਪਤਾ ਨਹੀਂ ਕਿ ਉਸ ਦੀ ਪਿਆਰੀ ਯਾਦ ਵਿੱਚ ਲੀਨ ਕਦੋ ਹੋ ਗਿਆ ਸਾਂ, ਤੇ ਹੁਣ ਵਿਛੋੜੇ ਦਾ ਅੰਤ ਮੇਰੇ ਲਈ ਮੇਰਾ ਅੰਤ ਬਣ ਚੁੱਕਾ ਹੈ, ਨਿਰੰਤਰ ਉਸ ਦੀ ਯਾਦ ਵਿਚ ਮਸਤ ਰਹਿਣਾ ਹੀ ਮੇਰੇ ਲਈ ਆਦਿ ਅੰਤ ਬਣ ਚੁੱਕਾ ਹੈ) ਤੇ ਇਸ ਤਰ੍ਹਾਂ ਆਪਣੇ ਸਤਿਗੁਰੂ (ਗ੍ਰੰਥ ਸਾਹਿਬ ਜੀ ਦੀ) ਕਿਰਪਾ ਨਾਲ ਮੈਂ ਸੁਰਗਾਂ ਦੀ ਲਾਲਸਾ ਤੋਂ ਅਤੇ ਨਰਕਾਂ (ਦੇ ਡਰ) ਬਚ ਗਿਆ ਹਾਂ।(ਸੁਰਗ ਨਰਕ ਦੇ ਬ੍ਰਾਮਣੀ ਚੱਕਰਾਂ ਵਿਚੋਂ ਬਚ ਨਿਕਲਿਆ ਹਾਂ।੧੨●}

## (ਸ) ਸਚੁਖੰਡ

ਮਰਨ ਉਪ੍ਰੰਤ, ਮਿਰਤਕ ਸਨਬੰਧੀ ਦੇ ਸਚੁਖੰਡ ਵਿਚ ਵਾਸੇ ਦੀਆਂ ਅਰਦਾਸਾਂ ਕੀਤੀਆਂ ਜਾਂ ਅਰਦਾਸੀਏ ਭਾਈਆਂ ਕੋਲੋ ਕਰਵਾਈਆਂ ਜਾਂਦੀਆਂ ਅਸੀਂ ਰੋਜ਼ ਸੁਣਦੇ ਹਾਂ। ਕੀ, ਬ੍ਰਾਹਮਣੀ ਵਿਸ਼ਵਾਸ਼ ਵਾਲੇ ਸੁਰਗ-ਲੋਕ ਜਾਂ ਨਰਕ-ਲੋਕ ਵਾਂਗ, ਇਹ ਸਚਖੰਡ ਵੀ, ਅਸਮਾਨਾ ਵਿਚ ਕੋਈ ਅੱਡਰਾ "ਲੋਕ" ਹੀ ਹੋਵੇਗਾ ? ਕਿ, ਜਾਂ ਸੁਰਗ ਲੋਕ ਦੇ ਵਿਚੇ ਹੀ ਇਹ ਕੋਈ ਵਿਸ਼ੇਸ਼ ਥਾਂ ਬਣੀ ਹੋਈ ਹੈ ? ਕੀ, ਗੁਰਬਾਣੀ ਵਿਚੋਂ ਅਜੇਹੀ ਅੱਡਰੀ ਹੋਂਦ ਵਾਲੇ ਕਿਸੇ ਲੋਕ ਦਾ, ਜਾਂ ਧਰਤੀ ਵਰਗੇ ਵਿਸ਼ੇਸ਼ ਕਿਸੇ ਸਚ-ਖੰਡ ਦੀ ਹੋਂਦ ਬਾਰੇ ਕੋਈ ਟੋਹ ਜਾਂ ਸੰਕੇਤ ਮਿਲਦਾ ਹੈ ? ਕਿ, ਜਾਂ ਸੁਰਗਾਂ ਨਰਕਾਂ ਵਾਂਗ ਇਹ ਵੀ ਸੁਖ ਦੁਖ ਦੇ ਅਨੁਭਵ ਵਰਗਾ ਹੀ, ਕਿਸੇ ਅਨੰਦ-ਮਈ **ਅਨੁਭਵੀ ਅਵਸਥਾ ਦਾ ਹੀ ਨਾਮ ਹੈ** ?

ਦਾਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਬੜੀ ਲਗਨ ਨਾਲ ਪੜਤਾਲ ਕੀਤੀ ਹੈ, ਪਰ- (੧) ਜਿਵੇ ਜਪੁ ਸਾਹਿਬ ਜੀ ਦੇ ਆਰੰਭ ਵਿਚਲੇ ਸਲੋਕ- **ਆਦਿ 'ਸਚੁ' ਜੁਗਾਦਿ 'ਸਚੁ' ॥ ਹੈ ਭੀ 'ਸਚੁ' ਨਾਨਕ ਹੋਸੀ ਭੀ 'ਸਚੁ' ॥੧॥** ਵਿਚਲੇ **'ਸਚੁ'** ਦੇ **'ਚ'** ਹੇਠ ਔਂਕੜ ਹੈ ਇਸ ਤਰਹਾਂ "ਸਚ **ਖੰਡ"** ਪਦ ਨਾਲ ਆਏ **'ਸਚ'** ਦੇ ਚਚਾ ਅੱਖਰ ਹੇਠ ਔਂਕੜ ਵਾਲਾ **"ਸਚੁ" ਗੁਰੂ ਬਾਣੀ ਵਿਚੋਂ** ਨਹੀਂ ਮਿਲ ਸਕਿਆ । (੨) ਦੂਜੀ ਵਿਸ਼ੇਸ਼ ਗੱਲ ਇਹ ਹੈ ਕਿ, ਸਾਡੇ ਭਰਮ ਵਾਲਾ **'ਸੁਰਗ'**, **ਬਹਿਸ਼ਤ**, ਭਿਸ਼ਤ ਆਦਿ "ਸਚਖੰਡ" ਗੁਰਬਾਣੀ ਵਿਚੋਂ ਨਹੀਂ ਮਿਲਿਆ। ਭਾਵ, ਅਜੇਹਾ ਜੁੜਵਾਂ 'ਸਚੁਖੰਡ' ਜਾਂ 'ਸਚਖੰਡ' ਪਦ ਸਾਰੇ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀ ਮਿਲਦਾ।ਮਹਾਨ ਕੋਸ਼ ਵਿਚੋਂ ਵੀ ਅਜੇਹਾ ਜੁੜਵਾਂ 'ਸਚਖੰਡ' ਪਦ ਨਹੀਂ ਮਿਲਿਆ।

## ਪਾਵਨ ਜਪੁ (ਜੀ) ਦੀ ੩੭ਵੀਂ ਪਉੜੀ ਵਿਚ ਆਏ ਸਚ ਖੰਡਿ ਦੀ ਅਸਲੀਅਤ:--

ਜਪ ਸਾਹਿਬ ਦੀ ਪਹਿਲੀ ਪਉੜੀ ਦੀ ਅੰਤਲੀ ਤੁਕ-"**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**" ਓਪਰੀ ਨਜ਼ਰ ਨਾਲ ਵੇਖਿਆਂ ਤੇ ਵਿਚਾਰਿਆਂ, ਇਸ ਪਾਵਨ ਤੁਕ ਦਾ ਅੰਤਰੀਵ ਭਾਵ, ਏਹੀ ਬਣਦਾ ਹੈ ਕਿ, "ਰੱਬ ਜੀ" ਨਾਲੋਂ ਜੀਵ ਦੀ ਵਿੱਥ ਪਾਉਣ ਵਾਲੀ ਝੂਠ ਦੀ ਕੰਧ ਨੂੰ ਢਾ-ਢੇਰੀ ਕਰਨਾ ਹੀ, ਪ੍ਰਭੂ ਨਾਲ ਨੇੜਤਾ ਬਣਾਉਣ ਦਾ ਇਕੋ ਇਕ ਤਰੀਕਾ ਜਾਂ ਸਾਧਨ ਹੈ, ।ਅਥਵਾ, ਰਬ ਜੀ ਵਲੋਂ, ਇਹ ਅਸੂਲ ਧੁਰ ਤੋਂ ਹੀ ਜੀਵ ਲਈ ਜ਼ਰੂਰੀ ਬਣ ਗਿਆ ਹੋਇਆ ਹੈ ਕਿ, ਸਰਬ-ਸ਼ਕਤੀਆਂ ਦੇ ਅਮੁੱਕ ਭੰਡਾਰੇ, ਉਸ ਦਾਤਾਰ ਜੀ ਦੇ ਹੁਕਮ-ਰਜ਼ਾ ਵਿਚ ਜੀਵਨ ਬਿਤਾਉਣਾ ਹੀ, ਪ੍ਰਭੂ ਦੀ ਨੇੜਤਾ ਦਾ ਸਾਧਨ ਹੈ। ਇਹ ਕੁਦਰਤੀ ਸਚਾਈ ਹੈ ਕਿ ਜਿਹੜਾ ਪੁੱਤਰ ਆਪਣੇ ਪਿਤਾ ਦੇ ਕਹੇ ਵਿਚ ਤੁਰਦਾ ਹੈ, ਉਹ ਪਿਤਾ ਦਾ ਉਚੇਚਾ ਪਿਆਰ ਮਾਣਦਾ ਹੈ ਪਰ, ਮਾਤਾ ਪਿਤਾ ਦੀ ਅਗਿਆ ਤੋਂ ਬਾਹਰੇ ਆਪ ਹੁਦਰੇ ਆਪਣੇ ਪੁਤਰ ਨਾਲ ਪਿਤਾ ਦੀ ਵਿੱਥ ਪੈਂਦੀ ਜਾਂਦੀ ਹੈ ਅਤੇ ਕਈ ਵਾਰੀ ਦੁਸ਼ਮਣੀ ਦਾ ਰੂਪ ਵੀ ਧਾਰ ਖਲੋਤੀ ਹੈ। ਆਮ ਤੌਰ ਤੇ ਵਿਦਵਾਨਾ ਨੇ ਇਹ ਵਿਆਖਿਆ ਏਨੇ ਵਿਚ ਹੀ ਮੁਕਾਈ ਹੋਈ ਹੈ।

ਹੁਕਮ-ਰੂਪ-ਧਰਮ ਜਾਂ ਰੱਬੀ ਨਿੱਯਮ, ਜਿਸ ਦੀ ਪਾਲਣਾ ਦੁਆਰਾ ਜੀਵ ਸਚਿਆਰ ਬਣਦਾ ਹੈ, ਉਸ **"ਧਰਮ" ਦੀ ਸੋਝੀ** ਦੀ ਵਿਆਖਿਆ ਦੀ ਘੋਸ਼ਨਾ, ਸਤਿਗੁਰੂ ਨਾਨਕ ਸਾਹਿਬ ਜੀ ਨੇ, ੩੪ਵੀਂ ਪਉੜੀ ਦੀ ਸਮਾਪਤੀ ਉਪਰੰਤ ਕਰਦਿਆਂ, ਅਗਲੀ ਹੀ ਪੰਗਤੀ ਤੋਂ ਤੁਰੰਤ, ਗਿਆਨ ਖੰਡ ਵਾਲੇ 'ਕਰਮ' ਦਾ ਉਪਦੇਸ਼ ਸਮਝਾਉਣਾ ਅਰੰਭ ਕਰ ਦਿੱਤਾ ਹੈ-....**ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥ ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥** ..... ਫਿਰ ਹਿਰਦਾ ਉਸ ਸਮੇ ਗਦ-ਗਦ ਹੋ ਉੱਠਦਾ ਹੈ, ਜਦ ਇਹ ਭੇਤ ਖੁੱਲ੍ਹਦਾ ਹੈ ਕਿ, ਜਿਵੇ ਗਿਆਨ ਖੰਡ ਦਾ ਕਰਮ ਸਮਝਾਉਂਦਿਆ ਉਸੇ ਪਉੜੀ ਦੇ ਅੰਦਰੇ ਹੀ, ਸਾਧਕ ਨੂੰ ਸਰਮ ਖੰਡ ਤੱਕ ਪੁਚਾ ਦਿੱਤਾ ਸੀ, ਏਵੇਂ ਹੀ, ਪਰਮਾਤਮਾ ਨਾਲ ਇਕ ਸੁਰਤਾ ਬਣਾਉਣ ਦੀ ਸਿਖ਼ਰ ਤੇ ਪਹੁੰਚਾ ਰਹੀ " **ਕਰਮ ਖੰਡ** ਕੀ ਬਾਣੀ" ਵਾਲੀ ੩੭ਵੀਂ ਪਉੜੀ ਹੀ, **ਸਚ ਖੰਡਿ** (ਦੇ ਵਸੇਬੇ ਵਾਲੀ ਅਵਸਥਾ) ਦੀਆਂ ਬਖ਼ਸ਼ਸ਼ਾਂ ਕਰਦੀ ਹੋਈ ਆ ਮਿਲਦੀ ਹੈ।

ਸਪੱਸ਼ਟ ਹੈ ਕਿ ਬ੍ਰਾਹਮਣੀ ਲੁੱਟ-ਨੀਤੀ ਦੀ ਉਪਜ, ਅਸਮਾਨੀ ਬਣੇ ਕਿਸੇ ਕਥਿਤ ਸੱਚਖੰਡ ਦੀ ਗੁਰਮਤਿ ਵਿਚ ਕੋਈ ਥਾਂ ਨਹੀਂ ਹੈ । ਏਸੇ ਕਾਰਨ 'ਸਚੁਖੰਡ' ਜਾਂ ਸਚਿਖੰਡ ਪਦ (ਸ਼ਬਦ, ਲਫ਼ਜ਼, Word) ਦੀ ਗੁਰੂ-ਬਾਣੀ ਵਿਚ ਅਣਹੋਂਦ ਹੈ। "**ਸਚ ਖੰਡਿ ਵਸੈ ਨਿਰੰਕਾਰੁ**"- ਭਾਵ ਸਚਿਆਰ ਅਵਸਥਾ ਦਾ ਲਖਾਇਕ, ਅਥਵਾ, ਸਚਿਆਰ ਹੋ ਚੁੱਕੇ ਹਿਰਦੇ ਦੇ ਅੰਦਰੋਂ ਹੀ, ਨਿਰੰਕਾਰ ਦੇ ਦਰਸ਼ਨਾਂ ਦਾ ਵਿਸਮਾਦੀ ਹੁਲਾਰਾ ਪਰਾਪਤ ਹੁੰਦਾ ਹੈ। 'ਮਨ-ਹਿਰਦੇ' ਦੀ ਸਚਿਆਰ ਅਵਸਥਾ ਤੋਂ ਛੁੱਟ, "**ਸਚ ਖੰਡਿ ਵਸੈ ਨਿਰੰਕਾਰ**"-ਪਾਵਨ ਪੰਗਤੀ ਦਾ ਦੂਜਾ ਹੋਰ ਕੋਈ ਅਰਥ (ਰੱਬ ਜੀ ਦੇ ਵਸੇਬਾ ਦਾ ਖ਼ਾਸ ਅਸਥਾਨ ਜਾਂ ਕੋਈ ਲੋਕ) ਬਣਾ ਬਹਿਣਾ ਗੁਰਮਤਿ ਨਹੀਂ ਹੈ।

## ਗੁਰਮਤਿ ਵਿਰੋਧੀ ਰੀਤ--

ਹਾਜ਼ਰਾ ਹਜ਼ੂਰ ਸਤਿਗੁਰੂ ਗ੍ਰੰਥ ਸਾਹਿਬ-ਰੂਪ ਸਤਿਗੁਰੂ ਨਾਨਕ ਸਾਹਿਬ ਜੀ ਦੀ ਹਜ਼ੂਰੀ ਵਿੱਚ ਖਲੋ ਕੇ, ਮਿਰਤਕ ਪ੍ਰਾਣੀ ਲਈ ਸਚੁਖੰਡ ਦਾ ਵਾਸੀ ਕਰਨ ਲਈ ਅਰਦਾਸਾਂ-ਜੋਦੜੀਆਂ ਕਰਨੀਆਂ ਸ਼ਬਦ-ਗਿਆਨ-ਰੂਪ ਸਤਿਗੁਰੂ ਜੀ ਦੇ ਮਨਸ਼ੇ ਦੀ ਉਲੰਙਣਾ

ਕੀਤੀ ਜਾ ਰਹੀ ਹੁੰਦੀ ਹੈ।

## (ਹ)- ਮੁਕਤਿ ਅਥਵਾ ਮੋਖ-

੧੯੯੩ ਤੋਂ ਲਿਖੀ ਜਾ ਰਹੀ ਪੁਸਤਕ ਵਿਚ ਇਹ ਦਾਸਰਾ ਨਿਰੰਤਰ ਲਿਖਦਾ ਆ ਰਿਹਾ ਹੈ ਕਿ, ਪ੍ਰੋਹਿਤ ਜੀ ਦੀਆਂ ਹੋਰ ਕਈ ਦੂਰ-ਰਸ ਸਿਟਿਆਂ ਵਾਲੀਆਂ ਕਰਮ-ਕਰਤੂਤਾਂ ਵਿਚੋਂ, ਇਹ ਬੜੀ ਅਦਭੁਤ ਕਰਤੂਤ ਹੈ, ਕਿ, ਉਸ ਨੇ ਧਰਮ ਗ੍ਰੰਥ ਲਿਖਣ ਸਮੇ ਜੰਨਤਾ ਤੇ ਇਹ ਪਾਬੰਦੀ ਵੀ ਲਾ ਦਿੱਤੀ ਸੀ, ਕਿ, ਧਰਮ ਦੀ ਗੱਲ ਆਮ ਗ੍ਰਿਹਸਤੀ ਨਹੀਂ ਸਗੋਂ ਬ੍ਰਾਹਮਣ ਜਾਂ ਬ੍ਰਾਹਮਣ-ਸਾਧੂ ਹੀ ਕਰ ਸਕਦਾ ਹੈ। ਲੋਕਾਂ ਤੋਂ ਦਾਨ ਵਜੋ ਮਾਇਆ ਦੀ ਉਗਰਾਹੀ ਵੀ ਕੇਵਲ ਬ੍ਰਾਹਮਣ ਹੀ ਕਰ ਸਕਦਾ ਹੋਣ ਦੀ ਪਾਬੰਦੀ, ਬ੍ਰਾਹਮਣੀ ਕਾਨੂੰਨ-ਗ੍ਰੰਥ ਮਨੁਸਿਮ੍ਰਿਤੀ ਦੀ ਬੜੀ ਕਰੜੀ ਅਤੇ ਜ਼ਰੂਰੀ ਧਾਰਾ ਹੈ। ਸੋ, ਕਈ ਕਿਸਮਾ ਦੇ ਸਾਧ ਡੇਰੇ ਜਾਂ ਮੱਠ ਅਥਵਾ ਲੁੱਟ-ਅੱਡੇ, ਕੇਵਲ ਅਤੇ ਕੇਵਲ ਬ੍ਰਾਹਮਣੀ-ਚਤੁਰ ਬੁੱਧੀ ਦੇ ਹੀ ਰੂਪ ਹਨ। ਬ੍ਰਾਹਮਣ ਤੋਂ ਬਿਨਾ ਚੜ੍ਹਤ ਚੜ੍ਹਾਵੇ ਵਾਲੀ ਗੱਦੀ ਦੂਜਾ ਹੋਰ ਕੋਈ ਨਹੀਂ ਸੀ ਚਲਾ ਸਕਦਾ। ਸਚੁ ਦੇ ਅਵਤਾਰ ਸਤਿਗੁਰੂ ਨਾਨਕ ਸਾਹਿਬ ਜੀ ਦੇ ਗਿਆਨ-ਖ਼ੜਗ ਅੱਗੇ ਇਨ੍ਹਾਂ ਲੁੱਟ ਅਡਿਆ ਵਾਲਿਆਂ ਨੂੰ ਭਾਜੜਾਂ ਪੈ ਗਈਆਂ ਅਤੇ ਉਹ ਗੁਰਮਤਿ ਗਿਆਨ ਦੇ ਵਿਰੋਧੀ ਬਣੇ ਹੋਏ ਹਨ। 'ਧਾਰਮਿਕ-ਆਗੂ ਰੂਪ ਬ੍ਰਾਹਮਣ ਦੇ ਹੀ ਮਿਥੇ ਹੋਏ ਚਾਰ ਪਦਾਰਥਾਂ-("**ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥**"{੧੨੨੨} " **ਚਾਰਿ ਪਦਾਰਥ ਹਰਿ ਕੀ ਸੇਵਾ ॥**") ਵਿਚੋਂ **ਮਰਨ** ਉਪਰੰਤ ਪ੍ਰਾਪਤ ਹੋਣ ਦੇ ਫੋਕੇ **ਝਾਂਸਿਆਂ-ਰੂਪ ਸਦੀਵੀ** ਸੁਖਾਂ ਵਿਚੋਂ '**ਮੁਕਤਿ**' ਅਥਵਾ '**ਮੋਖ**' ਵੀ ਵੇਦਕ ਕਾਲ ਤੋਂ ਹੀ, ਬੜੇ ਦੁਰਲੱਭ ਪਦਾਰਥ ਦੇ ਰੂਪ ਵਿਚ ਨਿਰੰਤਰ ਪਰਚਾਰਿਆ ਜਾਣ ਦੇ ਕਾਰਨ, ਲਗ ਪਗ ਸਾਰਿਆਂ ਭਾਰਤੀ ਮਨੁੱਖਾਂ ਦੇ ਮਨ ਦੀ ਲਾਲਸਾ ਦਾ ਕੇਂਦਰ ਬਣਦਾ ਆਇਆ ਹੈ। ਵਖੋ-ਵੱਖਰੇ ਨਾਵਾਂ ਵਾਲੇ, ਅੱਡ ਅੱਡ ਵੇਸਾਂ ਵਿਚ ਵਿਚਰ ਰਹੇ ਬ੍ਰਾਹਮਣੀ ਧੜਿਆਂ ਅਨੁਸਾਰ ਮੁਕਤਿ ਦੀ ਵਿਅਖਿਆ ਦਾ ਵੇਰਵਾ ਇਸ ਪਰਕਾਰ ਹੈ:--

(ੳ)- ਨਯਾਯ ਸ਼ਾਸਤ੍ਰ ਅਨੁਸਾਰ (ਮੁਕਤਿ-) ਸ਼ਰੀਰ, ਮਨ ਸਮੇਤ ਛੀ ਇੰਦ੍ਰੀਆਂ ਦੇ ਭੀ ਗਯਾਨ, ਸੁਖ ਦੁਖ, ਇਨ੍ਹਾਂ ਇਕੀਆਂ ਦੁਖਾਂ ਦਾ ਜੋ ਨਾਸ਼ ਹੋਜਾਣਾ ਹੈ, ਇਹ ਮੁਕਤਿ ਹੈ।

(ਅ) ਵੈਸ਼ਸ਼ਿਕ ਮਤ" ਅਨੁਸਾਰ ਜੀਵਾਤਮਾ, ਨੌ ਗੁਣ (ਗਯਾਨ, ਸੁਖ, ਦੁਖ, ਇੱਛਾ, ਪ੍ਰਯਤਨ, ਧਰਮ, ਅਧਰਮ ਅਤੇ ਭਾਵਣਾ) ਧਾਰਨ ਵਾਲਾ ਵਿਆਪਕ ਹੈ, ਵਿਚਾਰ ਅਤੇ ਅਭਯਾਸ ਨਾਲ ਨੌ ਗੁਣਾਂ ਤੋਂ ਜੀਵਆਤਮਾ ਦਾ ਅਸੰਗ ਹੋ ਜਾਣਾ, 'ਮੁਕਤਿ' ਹੈ।

(ੲ) ਪ੍ਰਕਿਰਤਿ ਅਤੇ ਪੁਰਸ਼ ਦਾ ਭਿੰਨ ਭਿੰਨ ਗਯਾਨ ਹੋਣ ਤੋਂ ਆਧਯਾਤਮਿਕ ਅਧਿਭੌਤਿਕ ਅਤੇ ਆਧਿਦੈਵਿਕ ਤਿੰਨ ਪ੍ਰਕਾਰ ਦੇ ਦੁਖਾਂ ਦਾ ਪੂਰੀ ਤਰ੍ਹਾਂ ਹਟ ਜਾਣਾ ਸਾਂਖਸ਼ਮਾ ਦੀ ਮੁਕਤਿ ਹੈ।

(ਸ) ਯੋਗਿਮਤ ਅਨੁਸਾਰ ਅਚਿਦਿਯਾ ਆਦਿ ਪੰਜ ਕਲੁਸ਼ਾਂ ਦਾ ਸਮਾਧਿ ਅਤੇ ਅਭਯਾਸ ਦਵਾਰਾ ਮਿਟਜਾਣਾ ਅਤੇ ਜੀਵਾਤਮਾ ਨੂੰ ਸੁਤੰਤ੍ਰਤਾ ਦੀ ਪ੍ਰਾਪਤੀ ਹੋਣੀ ਮੁਕਿਤ ਹੈ।

(ਹ) ਅਗਿਹੋਤ੍ਰ ਜਦ ਦਾਨ ਅਦਿ ਕਰਮਾਂ ਤੋਂ ਅਖੈ ਸੁਰਗਸੁਖ ਦੀ ਪ੍ਰਾਪਤੀ, ਸੀਮਾਂਸਮਤ ਦੀ ਮੁਕਤਿ ਹੈ।

(ਕ) ਆਤਮਗਯਾਨ ਦੁਅਰਾ ਅਵਿਦਯਾ ਉਪਾਧੀ ਦੂਰ ਕਰਕੇ ਜੀਵ ਦਾ ਬ੍ਰਹਮ ਨਾਲ ਅਭੇਦ ਹੋਜਾਣਾ ਵੇਦਾਂਤਮਤ ਦੀ ਮੁਕਿਤ ਹੈ।

(ਖ) ਸ਼ੈਵ ਵੈਸ਼ਨਵ ਆਦਿ ਮਤਾਂ ਦੀ ਮੁਲਤਿ ਹੈ ਕਿ ਆਪਣੇ ਆਪਣੇ ਇਸ਼ਟ ਦੇਵਤਾ ਦਾ ਪੂਜਨ ਧਯਾਨ ਕਰਨ ਤੋਂ ਉਪਇਸ਼ਯ ਦੇਵਤਾ ਦੇ ਲੋਕ ਵਿ੍ਚ ਜਾ ਕੇ ਅਖੈਸੁਖ ਭੋਗਣੇ।

(ਗ) ਜੈਨਮਤ ਅਨੁਸਾਰ ਤਪ ਅਹਿੰਸਾ ਆਦਿ ਕਰਮਾ ਦੇ ਬੰਧਨਾਂਓ ਦਾ ਅਭਾਵ ਹੋਣ ਤੇ ਜੀਵ ਦਾ ਉੱਚੇ ਲੋਕ ਵਿੱਚ ਲਗਾਤਾਰ ਚਲੇਜਾਣਾ ਮੁੜ ਹੇਠਾਂ ਨਾ ਆਉਣਾ ਹੀ ਮੁਕਤਿ ਹੈ। {ਮਕੋ: ਸਫ਼ਾ )

(ਘ) ਬੌਧਮਤ ਅਨੁਸਾਰ ਅੱਠ ਸ਼ਧੁਭ ਗੁਣਾਂ ਦੇ ਧਾਰਨ ਤੋਂ, ਸਰਵ ਇੱਛਾ ਦਾ ਤਯਾਗ ਹੋਣ ਤੋਂ ਨਿਰਵਾਣਪਦ ਦੀ ਪ੍ਰਾਪਤੀ ਮੁਕਿਤ ਹੈ।

(ਙ) ਇਸਲਾਮ ਮਤ ਅਨੁਸਾਰ ਕੁਰਾਨਸ਼ਰੀਫ਼ ਦੇ ਵਚਨਾਂ ਤੇ ਅਮਲ ਕਰਨਾ ਅਤੇ ਨਮਾਜ਼ ਰੋਜ਼ੇ ਆਦਿ ਪੰਜ ਨਿਮਾਜ਼ਾਂ ਤੇ ਪੱਕੇ ਰਹਿਣਾ, ਪੈਗੰਬਰ ਮ ਮੁਹੰਮਦ ਤੇ ਨਿਸ਼ਚਾ ਰੱਖਣਾ , ਇਸ ਤੋਂ ਕਯਾਮਤ ਦੇ ਦਿਨ ਦੇ ਫ਼ੈਸਲੇ ਅਨੁਸਾਰ ਹਮੇਸ਼ਾਂ ਲਈ ਬਹਿਸ਼ਤ ਦੀ ਪ੍ਰਾਪਤੀ, 'ਮੁਕਤਿ' ਹੈ। ਸੂਫ਼ੀ ਮੁਸਲਮਾਨ ਪਰਮਾਤਮਾ ਵਿੱਚ ਰੂਹ ਦੇ ਮਿਲਾਪ ਨੂੰ ਮੁਕਤਿ ਮੰਨਦੇ ਹਨ ਇਹ ਮਤ ਵੇਦਾਂਤ ਨਾਲ ਹੀ ਜਾ ਮਿਲਦਾ ਹੈ।

(ਚ) ਈਸਾਈ ਮਤ ਅਨੁਸਾਰ ਖ਼ੁਦਾ ਦੇ ਪੁਤ੍ਰ ਹਜ਼ਰਤ ਈਸਾ ਤੇ ਪੂਰਾ ਭਰੋਸਾ ਕਰਨ ਤੋਂ ਪਾਪਾਂ ਤੋਂ ਛੁਟਕਾਰਾ ਅਤੇ ਅਖੈਜੀਵਨ ਪਾਉਣਾ ਮੁਕਤਿ ਹੈ. ਉਨ੍ਹਾਂ ਦਾ ਖ਼ਿਆਲ ਹੈ ਕਿ ਕੋਈ੍ਰ ਆਦਮੀ ਬਿਨਾਮ ਪਾਪ ਨਹੀਂ ਹੈ ਅਰ ਪਾਪ ਦਾ ਫਲ ਮੌਤ ਹੈ. ਪੈਗੰਬਰ ਈਸਾ ਨੇ ਆਪਣੇ ਪ੍ਰਾਣ ਦੇਕੇ ਲੋਕਾਂ ਦੇ ਪਾਪਾਂ ਦਾ ਪ੍ਰਾਸਚਿਤ ਕੀਤਾ ਹੈ, ਜੋ ਉਸ ਤੇ ਈਮਾਨ ਲਿਆਉਣਗੇ ,ਉਹ ਪਾਪਾਂ ਤੋਂ ਛੁਟਕਾਰਾ ਪਾਉਣਗੇ ਅਤੇ ਅਵਿਨਾਸ਼ੀਜੀਵਨ ਪ੍ਰਾਪਤਿ ਕਰਨਗੇ॥"(ਮ: ਕੋ ੯੮੧)

ਮਹਾਨ ਕੋਸ਼ ਦੇ ੯੮੧ ਸਫ਼ੇ ਅਨੁਸਾਰ ਹੀ '**ਮੁਕਤਿ**' ਅਥਵਾ '**ਮੁਕ੍ਰ**'-ਸੰਗਯਾ- ਛੁਟਕਾਰਾ. ਰਿਹਾਈ ਇਸ ਦਾ ਮੂਲ ਧਾਤੂ ਹੈ. "**ਹਉਮੈ ਪੈਖੜੁ ਤੇਰੇ ਮਨੈ ਮਾਹਿ ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ ॥੬॥**"{**ਬਸੰ ਅ: ਮ: ੧**} ਛੁਟ ਜਾਵੇਂ। ੨. ਅਵਿਦਿਯਾ ਦੇ ਬੰਧਨਾ ਤੋਂ ਛੁਟਕਾਰਾ, ਕਲੇਸ਼ਾਂ ਤੋਂ ਰਿਹਾਈ. -ਮੁਕਤੀ ਹੈ।

ਹਾਜ਼ਰਾ ਹਜ਼ੂਰ ਸ਼ਬਦ-ਗੁਰੂ ਗ੍ਰੰਥ ਸਾਹਿਬ ਜੀ(-ਰੂਪ ਅਨੂਪਮ ਸਤਿਗੁਰੂ ਨਾਨਕ ਸਾਹਿਬ ਜੀ) ਦੇ ਵਿਸ਼ਾਲ ਸ਼ਬਦ-

ਉਪਦੇਸ਼ ਵਿਚੋਂ, ਸੂਝਵਾਨ ਗੁਰਮੁਖ ਪਾਠਕਾਂ ਦੀ ਇਕਾਗਰ-ਚਿਤ ਵਿਚਾਰ ਗੋਚਰੇ, ਵੰਨਗੀ ਮਾਤ੍ਰ ਕੁਝ ਗੁਰੂ-ਫ਼ੁਰਮਾਨ:--

੧੦੪- ਗਉੜੀ ਮਹਲਾ ੧ ॥ ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥ ਤੀਨਿ ਅਵਸਥਾ ਕਹਹਿ ਵਖਿਆਨੁ ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥ ਰਾਮ ਭਗਤਿ ਗੁਰ ਸੇਵਾ ਤਰਣਾ ॥ ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ ॥ **ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥** ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥ **ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥** ਜਾ ਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥ **ਹਰਿ ਕੀ ਭਗਤਿ ਮੁਕਤਿ ਆਨੰਦੁ ॥** ਗੁਰਮਤਿ ਪਾਏ ਪਰਮਾਨੰਦੁ ॥੩॥ ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥ ਆਸਾ ਮਾਹਿ ਨਿਰਾਸੁ ਬੁਝਾਇਆ ॥ ਦੀਨਾ ਨਾਥੁ ਸਰਬ ਸੁਖਦਾਤਾ ॥ ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥ {੧੫੪॥

**ਅਰਥ**:-(ਜਨਮ ਮਰਣ ਦਾ ਗੇੜ ਮਾਨੋ ਇਕ ਘੁੰਮਣਘੇਰੀ ਹੈ, ਇਸ ਵਿਚੋਂ) ਪਰਮਾਤਮਾ ਦੀ (ਸਦੀਵੀ ਯਾਦ ਵਾਲੀ) ਭਗਤੀ ਅਤੇ ਗੁਰੂ ਦੀ ਦੱਸੀ ਹੋਈ ਕਾਰ ਕਰਦਿਆਂ ਰਹਿ ਕੇ ਪਾਰ ਲੰਘ ਜਾਈਦਾ ਹੈ.(ਜਿਹੜਾ ਲੰਘ ਜਾਂਦਾ ਹੇ, ਉਸ ਨੂੰ) ਮੁੜ ਨਾ ਜਨਮ ਹੁੰਦਾ ਹੈ ਨਾ ਮੌਤ । (ਉਸ ਅਵਸਥਾ ਨੂੰ ਤੁਰੀਆ ਅਵਸਥਾ ਜਹਿ ਲਵੋ) ।੧।ਰਹਾਉ।

ਚਾਰੇ ਵੇਦ ਜਿਸ ਤ੍ਰੈਗੁਣੀ ਸੰਸਾਰ ਦਾ ਜ਼ਿਕਰ ਕਰਦੇ ਹਨ (ਜੋ ਮਨੁੱਖ ਪ੍ਰਭੂ-ਭਗਤੀ ਤੋਂ ਸੱਖਣਾ ਹੈ ਤੇ) ਉਸ ਤੈਗੁਣੀ ਸੰਸਾਰ ਨਾਲ ਹੀ ਹਿਤ (ਪਿਆਰ) ਕਰਦਾ ਹੈ (ਜਨਮ ਮਰਨ ਦੀ ਘੁੰਮਣਘੇਰੀ) ਵਿੱਚ ਪਿਆ ਰਹਿੰਦਾ ਹੈ । (ਅਜੇਹੇ ਮਨੁੱਖ) ਜੋ ਵੀ ਵਿਆਖਿਆ ਕਰਦੇ ਹਨ ਮਨ ਦੀਆਂ ਤਿੰਨਾ ਅਵਸਥਾਂ ਦਾ ਹੀ ਜ਼ਿਕਰ ਕਰਦੇ ਹਨ। (ਜਿਸ ਵਿਚ ਜੀਵਾਤਮਾ ਪਰਮਾਤਮਾ ਨਾਲ ਇੱਕ ਰੂਪ ਹੋ ਜਾਂਦਾ ਹੈ, ਉਹ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ) । ਗੁਰੂ ਨਾਲ ਮਿਲ ਕੇ (ਗੁਰੂ ਦੇ ਕਹੇ ਅਨੁਸਾਰ ਜੀਵਨ ਬਣਾ ਕੇ) ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ ਬਣਾ ਲਵੋ-ਇਹ ਹੈ ਤੁਰੀਆਵਸਥਾ **।੧।** ਹਰੇਕ ਜੀਵ ਧਰਮ ਅਰਥ ਕਾਮ ਮੋਖ(=ਮਕਤੀ) ਇਨ੍ਹਾਂ ਚਾਰ ਪਦਾਰਥਾਂ ਦਾ ਜ਼ਿਕਰ ਤਾਂ ਕਰਦਾ ਹੈ ਸਿੰਮ੍ਰਿਤੀਆਂ ਸ਼ਾਸਤਰਾਂ ਦੇ ਪੰਡਤਾਂ ਦੇ ਮੂੰਹੋਂ ਵੀ ਏਹੀ ਸੁਣੀਦਾ ਹੈ, ਪਰ ਮੁਕਤ ਪਦਾਰਥ ਹੈ ਕੀ ? (ਉਹ ਅਵਸਥਾ ਕਿਹੋ ਜਿਹੀ ਹੈ ਜਿੱਥੇ ਜੀਵ ਤਿੰਨਾ ਗੁਣਾ ਦੇ ਪ੍ਰਭਾਵ ਤੋਂ ਨਿਰਲੇਪ ਹੋ ਜਾਂਦਾ ਹੈ) ਗੁਰੂ ਦੀ ਸਰਨ ਪੈਣ ਤੋਂ ਬਿਨਾ (ਸਤਿਗੁਰਾਂ ਦੇ ਬਚਨਾ ਅਨੁਸਾਰ ਜੀਵਨ ਢਾਲ ਲੈਣ ਤੋਂ ਬਿਨਾ) ਇਸ ਦਾ ਅਨੁਭਵ ਨਹੀਂ ਹੋ ਸਕਦਾ, ਇਹ ਪਦਾਰਥ ਪਰਮਾਤਮਾ ਦੀ ਭਗਤੀ ਕੀਤਿਆ ਹੀ ਮਿਲਦਾ ਹੈ **।੨।** ਜਿਸ ਮਨੁੱਖ ਦੇ ਹਿਰਦੇ ਵਿੱਚ ਪਰਮਾਤਮਾ ਆ ਵੱਸਦਾ ਹੈ ਉਸ ਨੂੰ ਸਮਝੋ ਭਗਤੀ ਪ੍ਰਾਪਤ ਹੋ ਗਈ ਤੇ ਇਹ ਭਗਤੀ ਗੁਰੂ ਦੇ ਰਾਹੀਂ ਮਿਲਦੀ ਹੈ। ਪਰਮਾਤਮਾ ਦੀ ਭਗਤੀ ਦੁਆਰਾ ਹੀ ਮੁਕਤੀ ਪਦਾਰਥ ਦਾ ਆਨੰਦ ਮਾਣੀਦਾ ਹੈ। ਇਹ ਉੱਚੇ ਤੋਂ ਉੱਚਾ ਆਨੰਦ ਗੁਰੂ ਦੀ ਸਿਖਿਆ ਤੇ ਤੁਰਿਆਂ ਹੀ ਮਿਲਦਾ ਹੈ **।੩।** ਜਿਸ ਮਨੁੱਖ ਨੇ ਮੁਕਤੀ ਦਾ ਆਨੰਦ ਹਾਸਲ ਕਰ ਲਿਆ, ਗੁਰੂ ਨੇ ਸਰਬ-ਸੁਖਦਾਤਾ ਦੀਨਾਨਾਥ ਪ੍ਰਭੂ ਆਪ ਵੇਖ ਕੇ ਜਿਸ ਮਨੱਖ ਨੂੰ ਵਿਖਾ ਦਿੱਤਾ ਉਸ ਨੂੰ ਦੁਨੀਆ ਦੀਆਂ ਆਸਾਂ ਦੇ ਅੰਦਰ ਰਹਿੰਦਿਆਂ ਹੀ ਆਸਾਂ ਤੋਂ ਉਪਰਾਮ ਰਹਿਣਾ ਵੀ ਗੁਰੂ ਸਿਖਾ ਦਿੰਦਾ ਹੈ (ਆਸਾਂ ਉਮੀਦਾਂ ਤੋ ਨਿਰਾਸਤਾ ਵਾਲੀ ਅਵਸਥਾ ਹੀ ਗੁਰਮਤਿ ਦੀ ਮੁਕਤੀ ਹੈ) । ਹੇ ਨਾਨਕ ਅਜੇਹੇ ਮਨੁੱਖ ਦਾ ਮਨ ਪ੍ਰਭੂ-ਚਰਨਾਂ (ਦੇ ਪਿਆਰ) ਵਿਚ ਰੰਗਿਆ ਰਹਿੰਦਾ ਹੈ ।੪।

੧੦੫- ਮਾਰੂ ਮਹਲਾ ੧ ॥ **...ਰਾਜੇ ਧਰਮੁ ਕਰਹਿ ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥ ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥ ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥੧੦॥ ਮਾਇਆ ਮਮਤਾ ਛੋਡੀ ਨ ਜਾਈ ॥ ਸੇ ਛੂਟੇ ਸਚੁ ਕਾਰ ਕਮਾਈ ॥ ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥੧੧॥** {੧੦੨੪}-੪

ਅਰਥ:-ਰਾਜੇ ਲੋਕ ਕਿਸੇ ਗ਼ਰਜ਼ ਦੀ ਖ਼ਾਤਰ ਧਰਮ ਕਮਾਉਂਦੇ ਹਨ। ਆਸਾਂ ਦੇ ਬੱਝੇ ਹੋਏ ਦਾਨ-ਪੁੰਨ (ਅਦਿ ਕਈ ਤਰ੍ਹਾਂ ਦੇ ਧਰਮ-ਕਰਮ) ਕਰਦੇ ਹਨ (ਇਹੁ ਸ਼ਭ ਕੁਝ ਉਸ ਲੱਕ-ਟੁੱਟੀ ਦਇਆ ਦੇ ਕਾਰਨ ਕਰਦੇ ਹਨ, ਅਜੇਹੇ ਧਰਮ-ਕਰਮਾ ਦੇ ਵੱਟੇ ਮੁਕਤੀ-ਰੂਪ ਲੋਕ ਪਰਲੋਕ ਦੋਹਾਂ ਥਾਵਾਂ ਦਾ ਸੁਖ ਭਾਲਦੇ ਹਨ)। ਪਰ ਪ੍ਰਭੂ ਦੇ ਨਾਮ ਤੋ ਬਿਨਾ ਮੁਕਤੀ ਕਿਥੋਂ ? ਭਾਵੇ ਹੋਰ ਤਰ੍ਹਾਂ ਦੇ ਮਿਥੇ ਹੋਏ ਧਰਮ-ਕਰਮ ਕਰਦੇ ਥੱਕ ਜਾਣ ਪਰ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਦੁਨੀਆਂ ਦੀਆਂ ਆਸਾਂ ਤੋਂ ਖ਼ਲਾਸੀ ਨਹੀਂ ਮਿਲਦੀ **।੯।** ਸਿਰਜਣਹਾਰ ਨੇ ਇਹ ਜਗਤ-ਰਚਨਾ ਕਰਕੇ ਜੀਵਾਂ ਨੂੰ ਅਜੀਬ ਭੁਲੇਖੇ ਵਿੱਚ ਪਾਇਆ ਹੋਇਆ ਹੈ ਕਿ (ਦਾਨ-ਪੁੰਨ ਤੀਰਥ-ਇਸਨਾਨ ਆਦਿਕ) ਕਰਮ ਕਰ ਕੇ ਮੁਕਤੀ ਮੰਗਦੇ ਹਨ। ਪਰ ਮੁਕਤੀ ਦੇਣ ਵਾਲਾ ਨਾਮ ਪਦਾਰਥ, ਗੁਰੂ ਦੇ ਸ਼ਬਦ-ਗਿਆਨ ਰਾਹੀਂ ਰੱਬ ਜੀ ਦੀ ਸਿਫ਼ਤਿ ਕੀਤਿਆ ਹੀ ਮਿਲਦਾ ਹੈ। ਇਹ ਪੱਕੀ ਗੱਲ ਹੈ ਕਿ ਸਮੇ ਦਾ ਨਾਮ ਭਾਵੇਂ ਸਤਿਜੁਗ ਰੱਖ ਲਵੋ ਚਾਹੇ ਤ੍ਰੇਤਾ ਤੇ ਚਾਹੇ ਦੁਆਪਰ) ਗੁਰੂ ਦੇ ਸ਼ਬਦ-ਗਿਆਨ ਤੋ ਬਿਨਾ (ਅਸਾਂ ਦੇ ਜਾਂ, ਵਿਕਾਰਾਂ ਦੇ ਬੰਧਨਾ ਤੋਂ) ਮੁਕਤੀ ਨਹੀਂ ਮਿਲ ਸਕਦੀ **।੧੦।** (ਸਮਾ ਕੋਈ ਵੀ ਹੋਵੇ) ਮਾਇਆ ਦੀ ਅਪਣੱਤ ਛੱਡੀ ਨਹੀਂ ਜਾ ਸਕਦੀ । ਸਿਰਫ਼ ਉਹੀ ਬੰਦੇ (ਇਸ ਮਮਤਾ ਦੇ ਪੰਜੇ ਵਿਚੋਂ) ਖ਼ਲਾਸੀ ਪਾਉਂਦੇ ਹਨ ਜਿਹੜੇ ਸਦਾ-ਥਿਰ ਪ੍ਰਭੂ ਦੇ ਸਿਮਰਨ ਦੀ ਕਾਰ ਕਰਦੇ ਹਨ, ਜਿਹੜੇ ਦਿਨ ਰਾਤ ਰੱਬ ਜੀ ਦੇ ਪਿਆਰ (ਰੰਗ ਵਿਚ) ਰਗੇ ਰਹਿੰਦੇ ਹਨ ਅਤੇ ਜਿਨ੍ਹਾਂ ਦੀ ਪ੍ਰੀਤ ਮਾਲਕ-ਪ੍ਰਭੂ ਨਾਲ ਸਦਾ ਬਣੀ ਰਹਿੰਦੀ ਹੈ ।੧੧। ਅਜੇਹੇ ਕੁਝ ਗੁਰੂ ਸ਼ਬਦਾਂ ਦੀ ਸੂਚੀ:-(੧)-ਸਿਰੀਰਾਗੁ ਮਹਲਾ ੫ ॥... ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥ ...**ਮੁਕਤੇ** ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥.....੪॥੩॥ ੭੩॥{੪੩} (੨)-ਕਲਿਆਨ ਮਹਲਾ ੪ ॥...... **ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥ ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ** ॥੧॥....੮॥੨॥ {੧੩੨੪॥ (੩)--ਮਾਝ ਮਹਲਾ ੫ ॥ ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥....**ਮੁਕਤਿ ਭਇਆ ਜਿਸੁ ਰਿਦੈ ਵਸੇਰਾ**॥....੪॥੧੯॥੨੩॥ {੧੦੧} -(੪)- ਗਉੜੀ ਮਹਲਾ ੫ ॥ **....ਕਹੁ ਨਾਨਕ ਗੁਰਿ ਖੋਲੇ ਕਪਾਟ॥ ਮੁਕਤੁ ਭਏ ਬਿਨਸੇ ਭ੍ਰਮ ਥਾਟ**

॥੪॥੪੩॥੧੧੨॥ {੧੮੮}

## (ਕ) ਜੀਵਨ ਮੁਕਤਿ

ਹਰ ਪ੍ਰਕਾਰ ਦੀ ਮਾਇਆ ਦੇ ਬੰਧਨਾ ਤੋਂ ਛੁਟਕਾਰਾ ਪਾ ਲੈਣ ਵਾਲਾ, ਜੀਉਂਦਿਆਂ ਹੀ ਜੀਵਨ-ਮੁਕਤਿ ਸਮਝਿਆ ਜਾਂਦਾ ਹੈ। ਆਪਣੇ ਸਤਿਗੁਰੂ ਜੀ ਦੀ ਮਤਿ ਅਨੁਸਾਰ ਆਪਣੇ ਆਤਮਕ ਜੀਵਨ ਦੀ ਪੜਤਾਲ ਤੋਂ ਆਪਣੇ ਅੰਦਰ ਆਈਆਂ ਕਮਜ਼ੋਰੀਆਂ ਦੀ ਪਛਾਣ ਕਰਕੇ ਆਪਣੇ ਜੀਵਨ ਵਿਚ ਸੁਧਾਰ ਲਿਅਉਂਦੇ ਰਹਿ ਕੇ, ਅੰਦਰ ਬੈਠੇ ਨਿਰੰਜਨ ਪ੍ਰਭੂ ਦੀ ਪਛਾਣ ਕਰ ਲੈਣ ਨਾਲ ਹਿਰਦਾ ਨਿਰਮਲ ਹੋ ਜਾਂਦਾ ਹੈ, ਮਨ ਮਾਇਆ ਦੇ ਮੋਹ ਤੋਂ ਛੁਟਕਾਰਾ ਪਾ ਲੈਂਦਾ ਹੈ, ਅਥਵਾ ਵਿਕਾਰਾਂ ਮਗਰ ਲੱਗੀ ਭਟਕਣਾ ਤੋਂ ਹਟ ਕੇ ਪ੍ਰਭੂ ਦੇ ਪਿਆਰ-ਰੰਗ ਵਿੱਚ ਰੰਗਿਆ ਜਾਂਦਾ ਹੈ, ਉਹੀ ਹੈ ਜੀਵਨ ਮੁਕਤਿ--"ਆਪੁ ਪਛਾਣੈ ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ ਹਰਿ ਪਾਵੈ ਸੋਇ ॥ ਹਰਿ ਗੁਣ ਗਾਵੈ ਮਤਿ ਊਤਮ ਹੋਇ ॥ ਸਹਜੇ ਸਹਜਿ ਸਮਾਵੈ ਸੋਇ ॥੨॥ {੧੬੧} ਜੀਵਨ ਮੁਕਤਿ ਪਦਵੀ ਦੀ ਹੋਰ ਵਿਆਖਿਆਂ:--

**੧੦੬- ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥ ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥ ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥ ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥ ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥ ੭ ॥ {੨੭੫}ਅਸਟ ਪਦੀ- ੯**

**ਅਰਥ:-ਜਿਹੜਾ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਮਿਠੀ ਕਰਕੇ ਮੰਨਦਾ ਹੈ, ਉਹੀ ਜੀਊਂਦਾ ਮੁਕਤਿ ਅਖਵਉਂਦਾ ਹੈ। ਉਸ ਨੂੰ ਖ਼ੁਸ਼ੀ ਤੇ ਗ਼ਮੀ ਬਰਾਬਰ ਹੈ, ਸਦਾ ਅਨੰਦ-ਖੇੜੇ ਵਿੱਚ ਵਿਚਰਦਾ ਹੈ, (ਕਿਉਂਕਿ) ਓਥੇ (ਭਾਵ, ਉਸ ਦੇ ਹਿਰਦੇ ਵਿਚੋਂ ਪ੍ਰਭੂ ਚਰਨਾਂ ਤੋਂ) ਵਿਛੋੜਾ ਨਹੀਂ ਹੁੰਦਾ। (ਦੁਖ ਸੁਖ ਅਥਵਾ) ਸੋਨਾ ਤੇ ਮਿੱਟੀ ਵੀ ਅਜੇਹੇ ਮਨੁੱਖ ਲਈ ਇੱਕ ਸਮਾਨ ਹੈ (ਭਾਵ ਸੋਨੇ ਵਰਗੇ ਕੀਮਤੀ ਪਦਾਰਥ ਵੇਖ ਕੇ ਉਸ ਦਾ ਮਨ ਲੋਭ ਵਿੱਚ ਨਹੀਂ ਫਸਦਾ) ਅੰਮ੍ਰਿਤ ਤੇ ਕੌੜੀ ਵਿਹੁ (ਜ਼ਹਰ) ਵੀ ਉਸ ਲਈ ਇੱਕ ਬਰਾਬਰ ਹੈ, (ਕਿਸੇ ਵਲੋਂ) ਆਦਰ ਦਾ (ਵਰਤਾਉ ਹੋਵੇ) ਜਾਂ (ਅਹੰਕਾਰ ਗੁਸੇ) ਨਿਰਾਦਰ ਦਾ, ਉਸ ਲਈ ਕੋਈ ਫ਼ਰਕ ਨਹੀਂ। ਕੰਗਾਲ ਤੇ ਸੁਲਤਾਨ ਉਸ ਲਈ ਕਿ ਜੈਸੇ ਹਨ। ਜੋ ਰਜ਼ਾ ਵੀ ਪ੍ਰਭੂ ਵਰਤਾਉਂਦਾ ਹੈ ਉਹ ਉਸ ਲਈ ਜੀਵਨ ਦਾ ਗਾਡੀ ਰਾਹ ਹੀ ਹੈ। ਹੇ ਨਾਨਕ ! ਉਹ ਮਨੁੱਖ (ਅਸਲੀ) ਜੀਵਨ ਮੁਕਤ ਹੈ।੭।**

**ਸੂਚੀ:--(੧)- ਸੁਖਮਨੀ ਅਸਟਪਦੀ ੨੩-...ਜੀਵਨ ਮਕਤਿ ਜਿਸੁ ਰਿਦੈ ਭਗਵੰਤੁ ॥....੮ ॥ ੨੯੪} (੨)-ਬਲਾਵਲੁ ਮਹਲਾ ੯ ॥...ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥ {੮੩੧}**(੩)-ਰਾਮਕਲੀ ਮਹਲਾ ੧ ॥ ...ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥........ ੮॥੩॥{੯੦੪} (੪)- **ਮਲਾਰ ਮਹਲਾ ੩ ॥.. ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ** ॥...੩॥੫॥{੧੦੫੯}

ਜੀਊਂਦਿਆਂ ਹੀ (ਵਿਕਾਰ-ਰੂਪੀ) ਮਾਇਆ-ਦਿਆਂ ਬੰਧਨਾਂ ਤੋ ਛੁਟਕਾਰਾ ਮਿਲ ਜਾਣਾ ਹੀ ਗੁਰਮਤਿ ਅਨੁਸਾਰ ਅਸਲ ਮੁਕਤੀ ਹੈ। ਮਰਨ ਪਿੱਛੋ ਮਿਲਦੀ ਕਥਿਤ 'ਮੁਕਤੀ' ਬ੍ਰਹਮਣ-ਰਪ (ਧਾਰਮਕ ਆਗੂਆਂ ਦੀ) ਲੁੱਟ ਨੀਤੀ ਦੀ , ਦੇਣ ਇਕ ਨਿਰਮੂਲ ਭਰਮ ਹੀ ਹੈ। ਅਜੇਹੀ ਮੁਕਤੀ ਕਦੇ ਵੀ ਕਿਸੇ ਨੂੰ ਪ੍ਰਾਪਤ ਨਹੀਂ ਹੋ ਸਕੀ।

## (ਖ) ਕਰਮ-ਲੇਖ

ਆਪਣੀ ਸਿਰਜਣਾ ਦੇ ਕਣਕਣ ਵਿਚ ਵਿਆਪਕ ਰਹਿ ਕੇ ਜਿਸ ਨੇ ਸਾਰੀ ਜਗਤ-ਰਚਨਾ ਨੂੰ, ਇਸ ਸਾਰੀ ਕਾਇਨਾਤ ਨੂੰ ਆਪਣੇ ਵਜੂਦ ਵਿੱਚ ਨੱਥਿਆ ਹੋਇਆ ਹੈ-"**ਆਪਿ ਨਾਥੁ ਨਾਥੀ ਸਭ ਜਾ ਕੀ**", ਫਿਰ ਆਪਣੀ ਮਰਜ਼ੀ ਦੀਆਂ ਖੇਡਾਂ ਜੀਵਾਂ ਕੋਲੋਂ ਖਿਡਾਉਣ ਹਾਰੇ ਸਿਰਜਣਹਾਰ ਦੀ-"**ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥**"{੪੮੭} ਇਹ ਇਕ, ਬੜੀ ਅਜੀਬ ਖੇਡ ਹੈ, ਕਿ, ਭਾਵੇਂ ਜੀਵ ਨੂੰ ਆਪਣੇ ਵੱਸ ਵਿੱਚ ਰੱਖ ਕੇ ਉਸ ਤੋਂ ਸਾਰੇ ਕਰਮ ਵੀ ਆਪ ਹੀ ਕਰਵਾ ਰਿਹਾ ਹੈ, ਪਰ ਉਸ ਦੇ ਕਰਮ ਲੇਖ ਵੀ ਉਨ੍ਹਾਂ ਹੀ ਕਰਮਾ ਤੋਂ ਬਣ ਰਹੇ ਹਨ। **ਇਸ ਪ੍ਰਥਾਇ ਗੁਰੂ ਫ਼ੁਰਮਾਨ:-"ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ**" ॥{੧੨੪੧} ਜੀਵ ਦੇ ਇਨ੍ਹਾਂ ਲੇਖਾਂ ਨੂੰ ਲਿਖਣ ਲਈ ਨਾ ਕਿਸੇ ਵਹੀ-ਖਾਤੇ ਦੀ ਲੋੜ ਹੈ ਅਤੇ ਨਾ ਕਿਸੇ ਕਲਮ-ਦਵਾਤ ਸਿਆਹੀ ਆਦਿ ਵਾਲੇ ਚਿਤਰ-ਗੁਪਤ ਲਿਖਾਰੀ ਦੀ ਹੀ ਜ਼ਰੂਰਤ-**ਯਥਾ-"ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥**" {੧੨੮੦} ਹਰ ਥਾਂ ਉਹ ਆਪ ਹੀ ਆਪ ਵਰਤ ਰਿਹਾ ਹੈ--ਮਃ ੧ ॥ ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥"{੮੩੬}-

**੧੦੭- ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥ ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥** {ਪੰਨਾ ੪}--

**ਅਰਤ;-** ਹੇ ਨਾਨਕ ! ਪੁੰਨ-ਕਰਮ ਤੇ ਪਾਪ ਕਰਮ ਨਿਰੇ ਕਹਿਣ ਮਾਤਰ ਹੀ ਨਹੀਂ ਹਨ, ਸੱਚ ਮੁੱਚ ਹੀ ਤੂੰ ਜਿਹੋ ਜਿਹੇ ਕਰਮ ਕਰੇਂਗਾ ਤਿਹੋ ਜਿਹੇ ਸੰਸਕਾਰ ਤੇਰੇ ਅੰਦਰ ਉੱਕਰ ਕੇ ਤੂੰ (ਆਪਣੇ ਜੀਵਨ ਦਾ ਅੰਗ ਬਣਾਈ ਜਾ ਰਿਹਾ ਹੈਂ) ਜੋ ਕੁਝ ਬੀਜਣਾ ਹੈ ਉਸੇ (ਆਪਣੇ

ਹੱਥੀਂ ਬੀਜੇ ਦਾ) ਫਲ ਤੂੰ ਖਾਣਾ ਹੈਂ। (ਆਪਣੇ ਹੀ ਬਣਾਏ ਕਰਮਾ ਅਨੁਸਾਰ) ਅਕਾਲਪੁਰਖ ਦੇ ਹੁਕਮ ਵਿੱਚ ਜਨਮ-ਮਰਨ ਦੇ ਗੇੜ (ਵਿਚ ਪਏ ਰਹਿਣ ਦੇ ਭਰਮ-ਜਾਲ ਵਿੱਚ ) ਫਸਿਆ ਰਹੇਂਗਾ (ਭਾਵ, ਆਤਮਕ ਤੌਰ ਤੇ ਦੁਖੀ ਰਹੇਂਗਾ) ।੨●।

ਇਸ ਤੋਂ ਅੱਗੇ ' ਆਸਾ ਜੀ ਦੀ ਵਾਰ' ਵਿਚ ਸਤਿਗੁਰੂ ਨਾਨਕ ਸਾਹਿਬ ਜੀ ਦਾ ਇਹ ਫ਼ੁਰਮਾਨ:-**ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥੧॥**{੪੬੬} ਅਰਥਾਤ-ਜਿਹੇ ਜਿਹਾ ਜੀਵ ਵੇਖਦੇ ਹਨ ਤਿਹੋ ਜਿਹਾ ਉਨ੍ਹਾ ਦਾ ਸਰੂਪ ਬਣਦਾ ਜਾਂਦਾ ਹੈ (ਭਾਵ, ਜਿਸ ਜਿਸ ਨੀਯਤ ਨਾਲ ਅਸੀਂ ਦੂਜਿਆਂ ਨਾਲ ਵਰਤਦੇ ਹਾਂ, ਉਸੇ ਤਰ੍ਹਾਂ ਦੇ ਸੰਸਕਾਰ ਸਾਡੇ ਆਪਣੇ ਅੰਦਰ ਬਣ ਰਹੇ ਹੁੰਦੇ ਹਨ, ਉਹਾ ਜਿਹਾ ਸਾਡਾ ਵੱਖਰਾ ਮਾਨਸਕ ਸਰੂਪ ਨਿੱਖਰਦਾ ਜਾਂਦਾ ਹੈ, ਓਹੋ ਜਿਹੀ ਸਾਡੀ ਹਉਂ ਬਣਦੀ ਜਾਂਦੀ ਹੈ) ਪਰ ਇਹ ਲੇਖ ਵੀ ਰੱਬ ਜੀ ਦੇ ਹੀ ਹੁਕਮ ਵਿਚ ਲਿਖਿਆ ਜਾ ਰਿਹਾ ਹੁੰਦਾ ਹੈ, (ਭਾਵ, ਹਰੇਕ ਜੀਵ ਦੀ ਇਹ ਵੱਖੋ ਵੱਖਰੀ ਹਸਤੀ ਵੀ ਰੱਬੀ ਹੁਕਮ ਤੋਂ ਬਾਹਰ ਨਹੀਂ ਹੈ, ਸਭ ਕੁਝ ਉਸ ਦੇ ਬਣਾਏ ਬੱਝਵੇ ਨਿਯੱਮ ਅਨੁਸਾਰ ਹੀ ਵਰਤ ਰਿਹਾ ਹੁੰਦਾ ਹੈ) । ਪਹਿਲਾਂ ਸਤਿਗੁਰਾਂ ਨੇ ਕਰਮ-ਲੇਖ ਲਿਖੇ ਜਾਣ ਦਾ ਇਹ ਭੇਤ ਸਮਝਾਇਆ ਹੈ, ਕਿ, ਆਪਣੇ ਕਰਮ-ਲੇਖ ਮਨੁੱਖ ਨੇ ਆਪ ਹੀ ਲਿਖਣੇ ਹਨ । ਅੱਗੇ ਹੁਣ, ਅਨੂਪਮ ਗੁਰਦੇਵ ਪਿਤਾ, ਸਤਿਗੁਰੂ ਨਾਨਕ ਸਾਹਿਬ ਜੀ ਕਰਮ ਲੇਖ ਲਿਖਣ ਦਾ ਬਹੁ ਪੱਖਾ ਗਿਆਨ ਸਮਝਾਉਂਦੇ ਹਨ:-

੧●੮- ਸਿਰੀਰਾਗੁ ਮਹਲੁ ੧ ॥ **ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥**ਰਹਾਉ॥ ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥ ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥ ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥੬॥{੧੬}

**ਅਰਥ**:-(ਹੇ ਭਾਈ ! ਮਾਇਆ ਦਾ ਮੋਹ) ਸਾੜ ਕੇ (ਉਸ ਨੂੰ) ਘਸਾ ਕੇ ਸਿਆਹੀ ਬਣਾ ਤੇ (ਆਪਣੀ) ਅਕਲ ਨੂੰ ਸੋਹਣਾ ਕਾਗ਼ਜ਼ ਬਣਾ । ਪ੍ਰੇਮ ਨੂੰ ਕਲਮ, ਤੇ ਆਪਣੇ ਮਨ ਨੂੰ ਲਿਖਾਰੀ ਬਣਾ । ਗੁਰੂ ਦੀ ਸਿੱਖਿਆ ਲੈ ਕੇ (ਪਰਮਾਤਮਾ ਦੇ ਗੁਣਾ ਦੀ) ਵਿਚਾਰ ਕਰਨੀ (ਸਿੱਖਣ ਦੀ ਚਿਟਕ ਲਾਉਣ ਦੀ ਦਲੀਲ) ਲਿਖ। (ਅਗੋਚਰ, ਨਿਰ-ਅੰਜਨ, ਨਿਰ-ਅਕਾਰ ਤੇ ਅਦ੍ਰਿਸ਼ਟ ਕਰਤਾਰ ਸਤਿ-ਰੂਪ) ਨਾਮ ਲਿਖ । ਉਸ **'੧'** ਦੀ ਸਿਫ਼ਤਿ ਸਾਲਾਹ ਲਿਖ, ਇਹ ਲਿਖ ਕਿ ਕਰਤਾਰ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਪਾਰਲਾ ਉਰਲਾ ਬੰਨਾ ਨਹੀਂ ਲੱਭ ਸਕਦਾ **।੧।** ਇਹ ਲੇਖਾ ਲਿਖਣ ਦੀ ਜਾਚ ਸਿੱਖ । ਜਿਸ ਥਾਂ-? (-"**ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ**" ॥ਪੰਨਾ-੧●੯੨) (ਜ਼ਿੰਦਗੀ ਦਾ) ਹਿਸਾਬ ਮੰਗਿਆ ਜਾਣਾ ਹੈ ਉਥੇ ਇਹ ਲੇਖਾ ਸੱਚੀ ਰਾਹਦਾਰੀ ਬਣਦਾ ਹੈ **।੧।ਰਹਾਉ।**

ਜਿਨ੍ਹਾਂ ਮਨੁੱਖਾਂ ਦੇ ਮਨ ਵਿੱਚ (ਰੱਬ ਜੀ ਦਾ) ਸਦਾ ਥਿਰ ਨਾਮ ਵੱਸਦਾ ਹੈ (ਲੇਖਾ ਮੰਗਣ ਵਾਲੇ ਉਸ ਥਾਂ) ਉਨ੍ਹਾਂ ਦੇ ਮੂੰਹ ਉਤੇ ਟਿੱਕੇ ਲੱਗਦੇ ਹਨ (ਭਾਵ, ਆਪਣੇ ਜ਼ਮੀਰ ਦੇ ਸਾਹਮਣੇ ਸੱਚਾ ਸਿੱਧ ਹੋ ਜਾਣ ਤੇ ਆਤਮਕ ਸੁਖ ਮਿਲਦਾ ਹੈ) ਉਨ੍ਹਾਂ ਨੂੰ (ਦੇਸ਼ ਬਦੇਸ਼ ਵਿੱਚ) ਵਡਿਆਈ ਮਿਲਦੀ ਹੈ, ਉਨ੍ਹਾਂ ਨੂੰ ਸਦਾ ਦੀਆਂ ਖ਼ਸ਼ੀਆਂ ਤੇ ਆਤਮਕ ਹੁਲਾਰੇ ਮਿਲਦੇ ਹਨ। ਪਰ ਪ੍ਰਭੂ ਦਾ ਨਾਮ ਉਸ ਦੀ ਮਿਹਰ ਨਾਲ ਮਿਲਦਾ ਹੈ **।੨।** (ਸੰਸਾਰ ਵਿਚ) ਬੇਅੰਤ ਜੀਵ ਆਉਂਦੇ ਹਨ (ਤੇ ਜੀਵਨ ਸਫ਼ਰ ਮੁਕਾ ਕੇ ਏਥੋਂ) ਕੂਚ ਕਰ ਜਾਂਦੇ ਹਨ, (ਕਈਆਂ ਦੇ) ਸਰਦਾਰ (ਅਦਿਕ ਵੱਡੇ ਵੱਡੇ) ਨਾਂ ਰੱਖੀਦੇ ਹਨ, ਕਈ (ਜਗਤ ਵਿੱਚ) ਮੰਗਤੇ ਹੀ ਜੰਮੇ, ਕਈਆਂ ਦੇ ਵਡੇ ਵਡੇ ਦਰਬਾਰ ਲੱਗਦੇ ਹਨ । (ਪਰ ਦਰਾਬਰਾਂ ਦੇ ਸਰਦਾਰ ਹੋਣ ਤੇ ਭਾਵੇਂ ਕੰਗਾਲ ਹੋਣ) ਜੀਵਨ ਸਫ਼ਰ ਮੁਕਾਇਆਂ ਸਮਝ ਆਉਂਦੀ ਹੈ ਕਿ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਇਹ ਜੀਵਨ ਵਿਅਰਥ (ਗਵਾਇਆ ਹੈ) **।੩।** ਹੇ ਨਾਨਕ ! (ਆਖ-ਹੇ ਕਰਤਾਰ !) ਤੈਂਥੋਂ ਦੂਰ ਦੂਰ ਰਿਹਾਂ ਸੰਸਾਰ ਦਾ ਤੌਖ਼ਲਾ ਬਹੁਤ ਵਿਆਪਦਾ ਹੈ, (ਇਸ ਤੌਖ਼ਲੇ ਵਿੱਚ) ਖਿੜਨਖਿੜ ਕੇ ਸਰੀਰ ਵੀ ਢਹਿੰਦਾ ਜਾਂਦਾ ਹੈ, (ਤੇਰੀ ਯਾਦ ਤੋਂ ਬਿਨਾ ਮਾਇਆ ਦਾ ਵੀ ਕੀ ਮਾਣ ?) ਜਿਨ੍ਹਾਂ ਦੇ ਨਾਮ ਸੁਲਤਾਨ ਖ਼ਾਨ ਕਰਕੇ ਵੱਜਦੇ ਹਨ ਸਭ (ਇਥੇ ਹੀ) ਮਿੱਟੀ ਵਿਚ ਮਿਲ ਜਾਂਦੇ ਹਨ (ਜਗਤ ਤੋਂ ਤੁਰਨ ਵੇਲੇ ਸਾਰੇ ਝੂਠੇ ਮੋਹ-ਪਿਆਰ ਮੁੱਕ ਜਾਂਦੇ ਹਨ) ।੪।

੧●੯- ਮਾਰੂ ਮਹਲਾ ੧ ਘਰੁ ੧ ॥ ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥ ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥ ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥ {੯੯●}

ਅਰਥ:--ਹੇ **ਕਮਲੇ** ਮਨ ! ਤੂੰ ਪਰਮਾਤਮਾ ਨੂੰ ਕਿਉਂ ਯਾਦ ਨਹੀਂ ਕਰਦਾ? ਜਿਉ ਜਿਉ ਤੂੰ ਪਰਮਾਤਮਾ ਨੂੰ ਵਿਸਾਰ ਰਿਹਾ ਹੈਂ ਤਿਉਂ ਤਿਉਂ ਤੇਰੇ (ਅਦੰਰੋ)' ਗੁਣ ਘਟਦੇ ਜਾ ਰਹੇ ਹਨ**।੧।ਰਹਾਉ।** ਹੇ ਹਰੀ ! ਤੇਰੇ ਗੁਣਾ ਦਾ ਅੰਤ ਨਹੀਂ ਪੈ ਸਕਦਾ (ਤੂੰ ਅਚਰਜ ਖੇਡ ਰਚੀ ਹੋਈ ਹੈ ਕਿ ਤੇਰੀ ਕੁਦਰਤਿ ਵਿੱਚ ਗੁਣਾ ਦਾ) ਆਚਰਨ ਮਾਂਨੋ ਕਾਗ਼ਜ਼ ਹੈ ਮਨ ਦਵਾਤ ਹੈ (ਉਸ ਬਣ ਰਹੇ ਆਚਰਨ-ਕਾਗ਼ਜ਼ ਉਤੇ ਮਨ ਦੇ ਸੰਸਕਾਰਾਂ ਦੀ ਸਿਆਹੀ ਨਾਲ

ਚੰਗੇ ਮੰਦੇ (ਨਵੇਂ) ਲੇਖ ਲਿਖੇ ਜਾ ਰਹੇ ਹਨ (ਭਾਵ, ਮਨ ਵਿਚ ਹੁਣ ਤੱਕ ਦੇ ਇਕੱਠੇ ਹੋਏ ਸੰਸਕਾਰਾਂ ਦੀ ਪ੍ਰੇਰਨਾ ਨਾਲ ਜੀਵ ਜਿਹੜੇ ਨਵੇ ਚੰਗੇ ਮੰਦੇ ਕੰਮ ਕਰਦਾ ਹੈ) ਉਹ ਕੰਮ ਆਚਰਨ-ਕਾਗ਼ਜ਼ ਉਤੇ ਨਵੇਂ ਸੰਸਕਾਰ ਉੱਕਰਦੇ ਜਾਂਦੇ ਹਨ। (ਇਸ ਤਰ੍ਹਾਂ) ਪਿੱਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ-ਰੂਪ ਸੁਭਾਉ ਜਿਉਂ ਜਿਉਂ ਜੀਵਾਂ ਨੂੰ ਪ੍ਰੇਰਦਾ ਹੈ ਤਿਵੇਂ ਤਿਵੇਂ ਹੀ ਉਹ ਜੀਵਨ-ਰਾਹ ਤੇ ਤੁਰ ਸਕਦੇ ਹਨ {੧। (ਹੇ ਮਨ ਪੰਛੀ ! ਪਰਮਾਤਮਾ ਨੂੰ ਵਿਸਾਰਨ ਨਾਲ ਤੇਰੀ ਜ਼ਿੰਦਗੀ ਦਾ ਹਰੇਕ) ਦਿਨ ਤੇ ਹਰੇਕ ਰਾਤ (ਤੈਨੂੰ ਮਾਇਆ ਵਿਚ ਫਸਾਉਣ ਲਈ) ਜਾਲ ਦਾ ਕੰਮ ਦੇ ਰਿਹਾ ਹੈ, ਤੇਰੀ ਉਮਰ ਦੀਆਂ ਜਿੰਨੀਆਂ ਵੀ ਘੜੀਆਂ ਹਨ ਉਹ ਸਾਰੀਆਂ ਹੀ (ਤੈਨੂੰ ਫਸਾਉਣ ਹਿਤ) ਫਾਹੀ ਬਣਦੀਆਂ ਜਾ ਰਹੀਆਂ ਹਨ । ਤੂੰ ਬੜੇ ਸੁਆਦ ਲੈ ਲੈ ਕੇ ਵਿਕਾਰਾਂ ਦੇ ਚੋਗ ਚੁਗ ਰਿਹਾ ਹੈ ਤੇ ਵਿਕਾਰਾਂ ਵਿਚ ਹੋਰ ਫਸਦਾ ਜਾ ਰਿਹਾ ਹੈ। ਹੇ ਮੂਰਖ ਮਨ ! ਇਨ੍ਹਾਂ ਵਿਚੋਂ ਕਿਹੜੇ ਗੁਣਾ ਦੀ ਸਹਾਇਤਾ ਨਾਲ ਖ਼ਲਾਸੀ ਪਾਏਂਗਾ ?੨। ਮਨੁੱਖ ਦਾ ਸਰੀਰ, ਮਾਨੋ, (ਲੋਹਾਰ ਦੀ) ਭੱਠੀ ਹੈ, ਉਸ ਭੱਠੀ ਵਿਚ ਮਨ, ਮਾਨੋ, ਲੋਹਾ ਹੈ ਤੇ ਉਸ ਉਤੇ ਕਾਮਾਦਿਕ ਪੰਜ ਅੱਗਾਂ ਬਲ ਰਹੀਆਂ ਹਨ, (ਕਾਮਾਦਿਕ ਦੀ ਤਪਸ਼ ਨੂੰ ਤੇਜ਼ ਕਰਨ ਲਈ) ਉਸ ਉਤੇ ਪਾਪਾਂ ਦੇ (ਭਖਦੇ) ਕੋਲੇ ਪਏ ਹੋਏ ਹਨ, ਮਨ (ਇਸ ਅੱਗ ਵਿਚ) ਸੜ ਰਿਹਾ ਹੈ, ਚਿੰਤਾ ਦੀ ਸੰਨ੍ਹੀ ਹੈ (ਜੋ ਇਸ ਨੂੰ ਚੋਭਾਂ ਦੇ ਦੇ ਕੇ ਹਰ ਪਾਸੇ ਵਲੋਂ ਸਾੜਨ ਵਿਚ ਮਦਦ ਦੇ ਰਹੀ ਹੈ) **।੩।** ਪਰ ਹੇ ਨਾਨਕ ! ਜੇ ਸਮਰੱਥ ਗੁਰੂ ਮਿਲ ਪਏ ਤਾਂ ਉਹ ਸੜ ਕੇ ਨਿਕੰਮਾ ਲੋਹਾ ਹੋ ਚੁਕੇ ਮਨ ਨੂੰ ਭੀ ਸੋਨਾ ਬਣਾ ਦੇਂਦਾ ਹੈ । ਉਹ ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਨਾਮ ਦੇਂਦਾ ਹੈ ਜਿਸ ਦੀ ਬਰਕਤਿ ਨਾਲ ਸਰੀਰ ਟਿਕ ਜਾਂਦਾ ਹੈ (ਭਾਵ, ਇੰਦ੍ਰੇ ਵਿਕਾਰਾਂ ਵਲੋਂ ਹਟ ਜਾਂਦੇ ਹਨ) ।੪।੩।

ਏਹੀ ਗੁਰਮਤਿ-ਸਿਧਾਂਤ, ਪੁਸਤਕ "ਬਿੱਪਰਨ ਕੀ ਰੀਤ ਤੋਂ ਸਚੁ ਦਾ ਮਾਰਗ"- ਦੇ ਛੇਵੇਂ ਭਾਗ ਵਿੱਚ ਹੋਰ ਵੀ ਬੜੇ ਵਿਸਥਾਰ ਨਾਲ ਲਿਖਿਆ ਹੋਇਆ ਹੈ।

## (ਗ) ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥:-

ਕੀ, ਮਿਰਤਕ ਦੇ ਨਿਮਿਤ ਕੀਤੇ ਅੱਡ ਅੱਡ ਵਿਧੀਆਂ ਵਾਲੇ ਕਈ ਨਾਵਾਂ ਵਾਲੇ ਪਾਠ, ਦਾਨ-ਪੁੰਨ, ਤੀਰਥ-ਇਸ਼ਨਾਨ, ਆਦਿ ਕਿਸੇ ਵੀ ਹੋਰ ਧਰਮ-ਕਰਮ ਦਾ ਕੋਈ ਲਾਭ ਪ੍ਰਾਣੀ ਦੇ ਆਤਮਾ ਨੂੰ ਪ੍ਰਾਪਤ ਹੋ ਸਕਦਾ ਹੈ ? ਕੀ, ਮਰਨ ਉਪਰੰਤ ਕੀਤੇ ਧਰਮ ਕਰਮਾਂ ਨਾਲ ਮਿਰਤਕ ਦੇ ਪਾਂਪਾਂ ਦਾ ਨਾਸ ਹੋ ਜਾਂਦਾ ਹੈ ? ਕੀ, ਗਰੂੜ ਪੁਰਾਣ ਦੇ ਲਿਖੇ ਅਨੁਸਾਰ ਬ੍ਰਾਹਮਣਾ ਨੂੰ ਜਾਂ ਰਿਸ਼ੀ ਮੁਨੀ ਗ੍ਰੰਥੀ, ਸੰਤ ਡੇਰੇਦਾਰ ਸਾਧੂ ਆਦਿਕ ਧਰਮ ਗੁਰੂਆਂ ਨੂੰ, ਮਿਰਤਕ ਨਮਿਤ ਦਾਨ ਕੀਤੇ ਵਸਤਰ, ਧਨ ਦੌਲਤ ਜਾਂ ਵਰਤਣ ਦੀਆਂ ਹੋਰ ਵਸਤੂਆਂ ਪਰਲੋਕ ਵਿਚ ਉਸ ਨੂੰ ਜਾ ਮਿਲਦੀਆ ਹਨ ? ਇਸ ਸ਼ੰਕੇ ਨੂੰ ਦੂਰ ਕਰ ਰਹਾ ਹੈ ਸਤਿਗੁਰੂ ਨਾਨਕ ਸਾਹਿਬ ਜੀ ਦਾ ਇਹ ਪਾਵਨ ਗੁਰੂ ਸ਼ਬਦ:--

੧੧●- **ਸਲੋਕੁ ਮਃ ੧ ॥ ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥ ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥{੪੭੨}**

**ਭਾਵ-ਅਰਥ,** ਭਲਾ ਜੇ ਕੋਈ ਚੋਰ ਆਪਣੇ ਪਿੱਤਰਾਂ ਨੂੰ ਚੋਰੀ ਦਾ ਮਾਲ ਤੇਰੇ ਰਾਹੀਂ ਪਰਲ਼ੋਕ ਭੇਜ ਦੇਵੇ ਅਤੇ ਸਬੱਬ ਨਾਲ ਉਸ ਧਨ ਦੌਲਤ ਦੇ ਅਸਲੀ ਵਾਰਸ ਵੀ ਦੇਵਨੇਤ ਨਾਲ ਉਸੇ ਪਰਲੋਕ ਵਿਚ ਚਲੇ ਜਾਣ ਤੇ ਆਪਣਾ ਚੋਰੀ ਦਾ ਮਾਲ ਪਛਾਣ ਕੇ ਚੋਰ ਚੋਰ ਦਾ ਰੌਲਾ ਜਾ ਪਾਉਣ ਤਾਂ, ਹੇ ਮਹਾਂ ਚਾਤੁਰ ਧਰਮ ਆਗੂ ਬ੍ਰਹਾਮਣ ਜੀਓ ! ਤੁਸਾਂ ਤਾਂ ਲੋਕਾਂ ਨੂੰ ਪਰਲੋਕ ਵਿਚ ਵੀ ਜਾ ਚੋਰ ਬਣਾਇਅ ? ਪਰ ਹੇ ਠੱਗੇ ਜਾ ਰਹੇ ਹੇ ਭੋਲੇ ਲੋਕੋ ! (ਯਾਦ ਰੱਖੋ) ਕਿ ਹਰ ਮਨੁੱਖ ਨੂੰ ਕੇਵਲ ਉਸੇ ਚੰਗੇ ਮੰਦੇ ਕਰਮ ਦਾ ਫਲ ਮਿਲਦਾ ਹੈ, ਜੋ ਉਹ ਆਪ ਆਪਣੇ ਹੱਥੀ ਕਰਕੇ ਸੰਸਾਰ ਵਿਚੋਂ ਛੱਡ ਗਿਆ ਹੋਵੇ ।

ਪਾਵਨ ਬਾਣੀ **ਬਾਰਹ ਮਾਹਾ ਮਾਂਝ ਮਹਲਾ ੫ ਦੇ** ਭਾਦੋਂ ਮਹੀਨੇ ਦੇ ਨਾਂ ਤੋਂ ਰਚੇ ਗੁਰੂਸ਼ਬਦ ਵਿਚ ਪੰਚਮ ਪਾਤਸ਼ਾਹ ਜੀ ਦਾ ਫ਼ੁਰਮਾਨ- **(੧)-ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ** ॥{੧੩੪} ਕਰਮ ਭੂਮੀ ਵਿਚ ਮਨੁੱਖ ਨੇ ਜੋ ਬੀਜਣਾ ਹੈ ਉਹੀ ਪ੍ਰਾਪਤ ਕਰਨਾ ਹੈ। ਪਰ (੨) **(੨)-ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥**{੪੭੪} ਭਾਵ, ਇਹ ਕੀ ਨਿਆ ਹੈ ਕਿ ਮਨੁੱਖ ਬੀਜਦਾ ਜ਼ਹਿਰ ਪਰ ਉਸ ਦਾ ਫੱਲ ਮੰਗਦਾ ਹੈ ਅੰਮ੍ਰਿਤ ? ਏਵੇਂ ਹੀ-(੩)- ਜੈਤਸਰੀ ਵਾਰ ਮਹਲਾ ੫ ॥ ਪਉੜੀ ਚੌਥੀ :-- "**ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤ ॥ ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥** {੭੧੭}- ਜ਼ਿੰਦਗੀ ਵਿੱਚ ਕਦੇ ਧਰਮ ਦਾ ਕੋਈ ਕੰਮ ਨਹੀਂ ਕੀਤਾ ਸਗੋਂ ਗ਼ਰੀਬਾਂ ਦਾ ਲਹੂ ਚੂਸਦਾ ਰਿਹਾ ਪਰ ਉਸ ਲਈ ਮੰਗਣਾ ਸਚੁਖੰਡ ਵਿਚ ਵਾਸਾ ? ਅਥਵਾ (੪)-**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥ ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥**{੧੩੭੯●}ਭਾਵ- ਬੀਜੀਆਂ ਕੰਡੇ-ਦਾਰ ਕਿੱਕਰਾਂ ਪਰ ਉਨ੍ਹਾਂ ਤੋਂ ਝਾਕ ਰੱਖਣੀ ਅੰਗੂਰਾਂ ਦੀ ? ਉਂਨ ਦੇ ਤਾਣੇ ਪੇਟੇ ਤੋਂ ਰੇਸ਼ਮੀ ਕੱਪੜੇ ਦੀ ਆਸ ? ਅਤੇ (੫)--"**ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ** ॥ ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥ **ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ** ॥..੧॥{੩●੮}ਪਉੜੀ-੧੫

ਉਪਰੋਕਤ ੯੯ ਤੋਂ ੧੧● ਤੱਕ, ਦੇ ਗੁਰੂਸਬਦਾਂ ਦੀ ਵਿਚਾਰ ਤੋਂ ਅਸਾਂ, ਚੰਗੀ ਤਰ੍ਹਾਂ ਸਮਝ ਲਿਆ ਹੈ, ਕਿ, ਸਤਿਗੁਰਾਂ ਨੇ ਬਾਰ ਬਾਰ ਏਹੀ ਸਮਝਾਇਆ ਹੈ ਕਿ, (ਉਪਰੋਕਤ **'ੳ'** ਤੋਂ **'ਖ'** ਸਿਰਲੇਖਾਂ ਵਾਲੀਆਂ ਪ੍ਰਾਪਤੀਆਂ ਜੀਊਂਦਿਆਂ ਹੀ ਕਰਨੀਆਂ ਹੁੰਦੀਆਂ ਹਨ) ਮਰਨ ਉਪਰੰਤ ਕੇਵਲ ਉਨ੍ਹਾਂ ਹੀ ਕਰਮਾ ਦਾ ਫੱਲ ਪ੍ਰਾਪਤ ਹੁੰਦਾ ਹੈ ਜੋ ਉਹ ਆਪਣੇ ਜੀਵਨ ਵਿਚ ਆਪ ਹੀ ਕਰ

ਗਿਆ ਸੀ। ਮਰਨ ਉਪਰੰਤ ਪ੍ਰਾਣੀ ਦੇ ਨਿਮਿਤ ਕੀਤੇ ਹੋਰ ਕਿਸੇ ਵੀ ਧਰਮ-ਕਰਮ ਦੇ ਬਦਲੇ ਕਦੇ ਕੁਝ ਨਹੀਂ ਮਿਲਿਆ। ਲਿਖਾਰੀ ਨੇ ਜਿਸ ਪੰਚਮ ਸਤਿਗੁਰਾਂ ਦੇ ਨਾਮਣੇ ਨਾਲ ਉਪਰੋਕਤ ਦੁਖਦਾਈ ਗੁਰਮਿਤ-ਵਿਰੋਧੀ ਭਰਮ ਮੜ੍ਹਿਆ ਹੈ, ਉਸ ਬਾਰੇ ਲਿਖੀ ਉਪਰੋਕਤ ਸ਼ਬਦ-ਵਿਚਾਰ ਦਾ ਨਿਚੋੜ ਵੀ ਹੁਣ ਪੰਚਮ ਗੁਰਦੇਵ ਜੀ ਦੀ ਹੀ ਮੁਬਾਰਕ ਬਚਨਾ ਤੋਂ:--

੧੧੧- **ਸਾਰਗ ਮਹਲਾ ੫ ॥ ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥ ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ ॥੧॥ ਰਹਾਉ॥ ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥ ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥੧॥ ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥੨॥ ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥ ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥੩॥ ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ ॥੪॥੧੧॥{੧੨●੫-੬}**

**ਅਰਥ**:-ਜਿਸ ਮਨੁੱਖ ਦੇ ਹਿਰਦੇ ਵਿੱਚ ਰੱਬ ਜੀ ਦਾ ਪਵਿੱਤਰ ਨਾਮ ਵੱਸਦਾ ਹੈ ਉਸ ਨੇ (ਸਮਝੋ) ਵੇਦ (ਆਦਿਕ ਧਰਮ-ਪੁਸਤਕਾਂ ) ਦਾ ਤੱਤ ਸਮਝ ਲਿਆ। ਹੋਰ ਸਾਰੇ ਜੀਵ ਕੁਰਾਹੇ ਪਏ ਰਹਿੰਦੇ ਹਨ, (ਮਾਇਆ ਦੀ ਖ਼ਾਤਰ) ਭਟਕਦਿਆਂ ਉਨ੍ਹਾਂ ਨੂੰ (ਸਹੀ ਜੀਵਨ ਰਾਹ ਦੀ) ਸੂਝ ਨਹੀਂ ਆਉਂਦੀ।੧।ਰਹਾਉ। ਦੁਨੀਆ ਦੇ ਧੰਦਿਆ ਵਿੱਚ ਰੁਝੈ ਰਹਿਣ ਵਾਲਾ ਜਿੰਨਾ ਵੀ ਜੀਵਨ-ਰਸਤਾ ਹੈ, ਇਹ ਸਾਰਾ ਲੋਕਾਂ ਵਿੱਚ ਆਪਣੀ ਇੱਜ਼ਤ ਬਣਾਈ ਰੱਖਣ ਵਾਲਾ ਰਸਤਾ ਹੀ ਹੈ। ਜਦੋਂ ਤੱਕ ਮਨੁੱਖ ਦੇ ਹਿਰਦੇ ਵਿੱਚ (ਹਰੀ ਨਾਮ ਦਾ) ਚਾਨਣਾ ਨਹੀਂ ਹੁੰਦਾ, ਤਦ ਤਕ (ਆਤਮਕ ਜੀਵਨ ਵਲੋਂ) (ਘੁੱਪ ਹਨੇਰਾ ਹੀ ਟਿਕਿਆ ਰਹਿੰਦਾ ਹੈ ।੧। ਜਿਵੇਂ (ਕੋਈ ਕਿਸਾਨ ਆਪਣੀ) ਜ਼ਮੀਨ ਨੂੰ ਕਈ ਤਰੀਕਿਆਂ ਨਾਲ ਤਿਆਰ ਕਰਦਾ ਹੈ, ਉਸ ਵਿਚ (ਚੰਗਾ) ਬੀਜਣ ਤੋਂ ਬਿਨਾ ਕੁਝ ਵੀ ਨਹੀਂ ਉਗਦਾ। (ਇਸੇ ਤਰ੍ਹਾਂ) ਪਰਮਾਤਮਾ ਦਾ ਨਾਮ (ਹਿਰਦਾ-ਧਰਤੀ ਵਿੱਚ ਬੀਜਣ) ਤੋਂ ਬਿਨਾ ਮਨੁਖ ਦੀ ਵਿਕਾਰਾਂ ਤੋਂ ਖ਼ਲਾਸੀ ਨਹੀਂ ਹੁੰਦੀ,
ਉਸ ਦੇ ਅੰਦਰੋਂ ਅਹੰਕਾਰ ਨਹੀਂ ਮੁੱਕਦਾ ॥੨॥

ਹੁਣ ਤੱਕ ਦੀ ਗੁਰਮਤਿ ਵਿਚਾਰ ਤੋਂ ਮੌਤ ਦੀ ਅਸਲੀਅਤ ਸਮਝਣ ਦੇ ਨਾਲ ਅਸ਼ਾਂ ਇਹ ਵੀ ਸਮਝ ਲਿਆ ਹੈ ਕਿ, ਮਿਰਤਕ ਪ੍ਰਾਣੀ ਨਮਿਤ ਕਿਸੇ ਵੀ ਪਰਕਾਰ ਦਾ ਧਰਮ ਕਰਮ ਕਰਨਾ ਕਰਾਉਂਣਾ ਨਿਸਫ਼ਲ ਹੈ।

## ੫੪- ਰਾਗ ਮਾਲਾ ਬਾਰੇ ਗੁਰਮਤਿ ਵਿਚਾਰਾਂ

ਦਾਸ ਦੇ ਹਥੋਂ ਲਿਖਵਾਈਆਂ ਪੁਸਤਕਾਂ ਬਾਰੇ ਸੁਹਿਰਦ ਪਾਠਕਾਂ ਦੇ ਮਨ ਵਿੱਚ ਜਿਉਂ ਜਿਉਂ ਕਦਰ ਵੱਧਦੀ ਗਈ ਤਿਉ ਤਿਉਂ ਰਾਗ ਮਾਲਾ ਬਾਰੇ ਗੁਰਮਤਿ ਦਾ ਪੱਖ ਲਿਖਣ ਦੀ ਮੰਗ ਵੀ ਵਧੀ। ਪਰ ਕਿਉਂਕਿ ਜ਼ਾਹਰਾ ਤੌਰ ਤੇ ਰਾਗ ਮਾਲਾ ਤੋਂ ਗੁਰਮਤਿ ਰਹਿਣੀ ਉੱਤੇ ਬਿੱਪ੍ਰ-ਵਾਦੀ ਦਾ, ਅਥਵਾ ਬ੍ਰਾਹਮਣੀ ਰੀਤੀ-ਰਿਵਾਜ ਦਾ, ਕੋਈ ਅਸਰ ਨਹੀਂ ਪੈ ਰਿਹਾ, ਇਸ ਲਈ, ਧਙਾਣੇ ਦਾ ੁਇਕ ਹੋਰ ਵਾਧੂ ਦਾ ਨਵਾਂ ਝਗੜਾ ਛੇੜ ਬਹਿਣਾ, ਦਾਸ ਨੇ ਸਿਆਣਪ ਨਾ ਸੀ ਮੰਨੀ । ਉਂਜ, ਇਹ ਬਚਨ ਕਰਦਾ ਰਿਹਾ ਹਾਂ ਕਿ, ਜੇ ਕਦੇ ਕੋਈ ਢੁੱਕਵਾਂ ਕਾਰਨ ਨਜ਼ਰੀਂ ਆਇਆ ਤਾਂ, "ਰਾਗ-ਮਾਲਾ" ਬਾਰੇ ਵੀ ਆਪਣੇ ਸਪੱਸ਼ਟ ਵਿਚਾਰ ਲਿਖਣ ਵਿੱਚ ਝਿਜਕ ਨਹੀਂ ਹੋਵੇਗੀ ।

ਹੁਣ ਇਸ 'ਗੁਰ ਬਿਲਾਸ ਪਾਤਸ਼ਾਹੀ ੬' ਨੂੰ ਗੁਰਬਾਣੀ ਦੀ ਕਸਵੱਟੀ ਤੇ ਪਰਖਦੇ ਸਮੇ ਲਿਖਾਰੀ ਦੀ ਕੁਟਲਤਾ ਸਾਰੇ ਹੱਦ ਬੰਨੇ ਟੱਪਦੀ ਤੁਰੀ ਜਾਂਦੀ ਨਜ਼ਰੀ ਆ ਰਹੀ ਹੈ । ਵਿਚਾਰ ਅਧੀਨ ਇਸ ਚੌਥੇ ਅਧਿਆਇ ਦੇ ਅਖ਼ੀਰ ਵਿਚ ਅਸੀਂ ਪੜ੍ਹ ਆਏ ਹਾਂ ਕਿ, ਪਹਲਾਂ ਇਸ ਲਿਖਾਰੀ ਨੇ ਪੁਰਾਣਾਂ ਦੀ ਲੇਖਣੀ ਵਾਂਗ ਹੀ ਝੂਠ-ਵਿਧੀ ਅਨੁਸਾਰ ਸਾਰੇ ਰਾਗ ਦੇਹ ਧਾਰ ਕੇ, ਉਸ ਅਸਥਾਨ ਵਿਚ ਆ ਵੜਦੇ ਦਰਸਾ ਦਿੱਤੇ ਜਿਸ ਥਾਂ ਦੀ ਇਕਾਂਤ ਭੰਗ ਕਰਨ ਦੀ ਸਖ਼ਤ ਮਨਾਹੀ ਸਤਿਗੁਰੂ ਜੀ ਵਲੋਂ ਹੀ ਇਸ ਲਿਖਾਰੀ ਨੇ ਆਪ ਹੀ ਦਰਸਾਈ ਹੋਈ ਹੈ। ਫਿਰ ਕਥਿਤ ਦੇਹਧਾਰੀ ਰਾਗ ਬੜਾ ਅਰਥ-ਹੀਣ ਰੋਣਾ ਰੋਂਦੇ ਦਰਸਾਏ ਹੋਏ ਹਨ। ਹੁਣ ਅਸਾਂ ਵੇਖਿਆ ਹੈ ਕਿ, ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੇ ਕਾਰਜ ਦੀ ਸਮਾਪਤੀ ਤੇ ਇਕੱਤਰ ਹੋਈ ਸੰਗਤ ਨੂੰ ਸੰਬੋਧਨ ਕਰਕੇ ਇਹ ਕਹਿੰਦੇ ਦਰਸਾਇਆ ਹੈ ਕਿ, "ਪ੍ਰਾਣੀ ਦੀ ਮੌਤ ਉਪਰੰਤ ਪਹਿਲਾਂ ਅਸੀਂ ਗਰੁੜ ਪੁਰਾਣ ਪੜ੍ਹਿਆ ਕਰਦੇ ਸਾਂ, ਪਰ ਅੱਗੇ ਤੋਂ ਕੇਵਲ ਗੁਰਬਾਣੀ ਦੇ ਪਾਠ ਦਾ 'ਰਾਗ ਮਾਲਾ' ਪੜ੍ਹ ਕੇ ਭੋਗ ਪਾਉਣ ਨਾਲ ਮ੍ਰਿਤਕ ਪ੍ਰਾਣੀ ਦੇ ਪਾਪ ਛਿਣ ਵਿਚ ਨਾਸ ਹੋਣ ਦਾ ਭਰੋਸਾ ਵੀ ਪੰਚਮ ਪਾਤਸ਼ਾਹ ਜੀ ਦੀ ਹੀ ਜ਼ਬਾਨੀ ਨਹੀਂ ਦਰਸਾਇਆ ਹੋਇਆ ਹੈ। ਯਥਾ-" **ਇਕ ਛਿਨ ਮਹਿ ਪਾਪ ਜਾਹਿ ਤਿਨ ਸੜ**"॥੬੯੭॥"

ਪੰਚਮ ਸਤਿਗੁਰੂ ਜੀ ਦੀ ਜ਼ਬਾਨੀ ਪਾਏ ਗਏ ਇਸ ਨਿਰਮੂਲ ਭਰਮ ਤੋ ਦਾਸ ਦੇ ਮਨ ਵਿਚ ਗੰਭੀਰ ਸ਼ੰਕਾ ਉਪਜਿਆ ਕਿ, ਹੋ ਸਕਦਾ ਹੈ, ਰਾਗ-ਮਾਲਾ ਰੂਪ, ਇਹ ਅਰਥ-ਹੀਣ ਲ਼ਿਖਤ, ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਬਣਾ ਦੇਣ ਵਾਲਾ ਕੁਟਲ-ਕਾਰਾ ਵੀ ਕਿਤੇ ਏਸੇ ਲਿਖਾਰੀ ਦਾ ਹੀ ਨਾ ਹੋਵੇ ? ਸੋ ਦਾਸ ਨੇ ਇਸ ਪੱਖੋ ਵੀ ਪੜਤਾਲ ਕਰਨੀ ਜ਼ਰੂਰੀ ਜਾਣ ਲਈ। ਗਹੁ ਨਾਲ ਵਿਚਾਰ

ਕੀਤਿਆ ਦਾਸ ਦੀ ਬੁੱਧੀ ਨੇ ਜਿਨ੍ਹਾਂ ਕਾਰਨਾ ਤੋਂ ਇਹ ਭਰੋਸਾ ਬਣਾ ਲਿਆ ਹੈ ਕਿ, ਗੁਰੂ ਬਾਣੀ ਦੇ ਰਚੇਤਾ ਸਤਿਗੁਰੂ ਸਾਹਿਬਾਨ ਨਾਲ, ਰਾਗਾਂ ਦੀ ਇਸ ਕਥਿਤ ਮਾਲਾ ਦਾ ਕਦੇ ਕੋਈ ਸੰਬੰਧ ਨਹੀਂ ਸੀ ਰਿਹਾ, ਉਨ੍ਹਾਂ ਕਾਰਨਾ ਦਾ ਵੇਰਵਾ ਇਸ ਪ੍ਰਕਾਰ ਹੈ:-

(੧) **'ਰਾਗ ਮਾਲਾ'** ਸਿਰਲੇਖ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ, ਗੱਲ ਰਾਗਾ ਦੀ ਹੈ, ਬ੍ਰਹਮ ਨਾਲ ਮਿਲਾਪ ਕਰਾ ਰਹੀ ਪਾਵਨ ਗੁਰਬਾਣੀ ਨਾਲ ਇਸ ਦਾ ਕੋਈ ਨੇੜ ਨਹੀਂ ਹੈ। ਰੌਲੇ ਗੌਲੇ ਨੂੰ ਚੁੱਪ ਕਰਾ ਕੇ ਸਰੋਤਿਆ ਦੇ ਮਨਾਂ ਵਿਚ ਇਕਾਗਰਤਾ ਬਣਾਉਂਣ ਦਾ ਅਸਰਦਾਰ ਸਾਧਨ ਹੋਣ ਦੇ ਕਾਰਨ, ਗੁਰਮਤਿ ਦੇ ਪਰਚਾਰ ਲਈ ਰਾਗ ਦੀ ਵਰਤੋ ਲਾਹੇ ਵੰਦ ਜ਼ਰੂਰ ਹੈ, ਪਰ ਪ੍ਰਭੂ ਦੀ ਭਗਤੀ ਨਾਲ ਇਨ੍ਹਾਂ ਰਾਗਾਂ ਦਾ ਕੋਈ ਵਾਸਤਾ ਨਹੀ ਹੈ।

(੨) ਸਾਡੀ ਮਜਬੂਰੀ ਦੇ ਕਾਰ ਸਾਡੇ ਧਰਮ ਆਗੂ ਆ ਬਣੇ ਉਦਾਸੀਆਂ, ਨਿਰਮਲਿਆਂ, ਅਥਵਾ ਮਹੰਤ ਰੂਪ ਬ੍ਰਾਹਮ ਦੀ ਕੁਟਲਤਾ ਦੇ ਕਾਰਨ ਜਿਸ ਪ੍ਰਥਮ ਬਾਣੀ ਮਹਾਨ ਬਾਣੀ ਦਾ ਨਾਮ ਪੰਥ ਨੇ ਮੂਲ ਮੰਤ੍ਰ ਕਬੂਲ ਕਰ ਲਿਆ ਹੋਇਆ ਹੈ, ਗੁਰੂ ਬਾਣੀ ਦੇ ਰਚੇਤਾ ਸਤਿਗੁਰੂ ਸਾਹਿਬਾਨ ਨੇ, ਪੂਰਾ ਜਾਂ ਛੋਟਾ ਉਹ ਪਾਵਨ ਮੰਤ੍ਰ (ਗੁਰ-ਉਪਦੇਸ਼) ਸਦਾ ਉਸੇ ਬਾਣੀ ਦੇ ਅਰੰਭ ਦੀ ਸਜਾਵਟ ਬਣਾਇਆ ਜੋ ਪਹਿਲੀ ਪੰਗਤੀ ਤੋਂ ਹੀ ਬ੍ਰਹਮ ਨਾਲ ਜੋੜਨ ਦੀ ਅਥਵਾ ਜੀਵਨ ਜੁਗਤ ਸੁਅਰਾਨ ਦੀ ਸਿਖਿਆ ਦੀ ਲਖਾਇਕ ਬਣ ਰਹੀ ਹੁੰਦੀ ਹੈ, ਪਰ ਏਧਰ ਇਸ ਸਾਰੀ ਰਾਗ ਮਾਲਾ ਵਿੱਚੋਂ ਬ੍ਰਹਮ ਦੀ ਵਿਚਾਰ ਦਾ ਕੋਈ ਸੰਕੇਤ ਤੱਕ ਨਹੀ ਮਿਲਦਾ। ਸੋ ਦਾਸ ਦਾ ਅਟੱਲ ਯਕੀਨ ਹੈ ਕਿ, ਸੁਜਾਨ ਅਤੇ ਸਮਰੱਥ ਸਤਿਗੁਰੂ ਜੀ ਪ੍ਰਭੂ ਮਿਲਾਪ ਦੀ ਗੱਲ ਤੋਂ ਵਾਂਜੀ, ਅਥਵਾ ਗੁਰਮਤਿ-ਰਹਿਣੀ ਦੀ ਸਿਖਿਆ ਤੋਂ ਸੱਖਣੀ ਅਜੇਹੀ ਵਿਅਰਥ ਬਾਣੀ ਤੇ " **ੴ ਸਤਿਗੁਰ ਪ੍ਰਸਾਦਿ** " ਕਦੇ ਨਹੀਂ ਸਨ ਲਿਖ ਸਕਦੇ।

(੩) ਗੁਰਮਤਿ-ਗਿਆਨ ਦੇ ਪਰਚਾਰਕ, ਪੰਥ ਵਿਚ ਜਾਣੇ ਪਛਾਣੇ ਵਿਦਵਾਨ, ਗਿਆਨੀ ਸੁਰਜੀਤ ਸਿੰਘ ਜੀ ਪ੍ਰਿੰਸੀਪਲ ਸਿੱਖ ਮਿਸ਼ਨਰੀ ਕਾਲਜ ਦਿੱਲੀ, ਦੀ ਲਿਖੀ "**ਰਾਗ ਮਾਲਾ ਪੜਚੋਲ**" ਨਾਮਕ ਛੋਟੀ ਜਿਹੀ ਪੁਸਤਕ ਨੂੰ ਗਹੁ ਨਾਲ ਪੜ੍ਹਿਆਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ, ਇਹ ਰਾਗ ਮਾਲਾ "ਆਲਮ" ਨਾਮੀ ਕਿਸੇ ਕਵੀ ਦੇ ਲਿਖੇ ਕਾਮਕੰਦਲਾ ਕਿੱਸੇ ਦੀ ਪਾਤਰ ਨਾਮੀ ਇਕ ਨੱਚਾਰ ਬੀਬੀ ਦੀ ਪ੍ਰੇਮ ਕਹਾਣੀ ਦਾ ਹਿੱਸਾ ਹੈ ਜੋ, ਗੁਰ ਬਿਲਾਸ ਦੇ ਲਿਖਾਰੀ ਨੇ, ਅਥਵਾ ਉਸ ਦੇ ਸਮਕਾਲੀ ਬਿੱਪ੍ਰਾਂ ਵਲੋਂ, ਸੰਨ ੧੭●੮ ਤੋਂ ੧੭੧੮ ਵਿਚਕਾਰ, ਕਰਤਾਰ ਪੁਰੀ ਬੀੜ ਸਮੇਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਕੀ ਹੱਥ ਲਿਖਤ ਸਰੂਪਾਂ ਵਿਚ ਦਰਜ ਕਰ ਲੈਣੀ ਕੋਈ ਅਨਹੋਣੀ ਗੱਲ ਨਹੀਂ ਹੈ । ਸਾਡੇ ਧਰਮ-ਅਸਥਾਨਾਂ ਦੇ ਸੰਚਾਲਕ ਆ ਬਣੇ ਹੋਏ, (ਉਦਾਸੀ, ਨਿਰਮਲੇ, ਮਹੰਤ-ਰੂਪ) ਬ੍ਰਾਹਮਣਾ ਨੇ ਗੁਰਬਿਲਾਸ, ਗੁਰਪ੍ਰਤਾਪ ਸੂਰਜ ਆਦਿ ਗੁਰਮਤਿ ਵਿਰੋਧੀ ਲਿਖਤਾਂ ਦੀ ਵਰਤੋ ਨਾਲ ਸਿਖ ਇਸ ਨੂੰ ਸਿੱਖੀ ਧਰਮ ਦਾ ਅੰਗ ਬਣਾ ਲਿਆ। ਫਿਰ, ਇਸ ਰਾਗ-ਮਾਲਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੇ ਭੋਗ ਸਮੇ ਪੜ੍ਹਨ ਦੀ ਮਹੱਤਤਾ ਗੁਰਬਾਣੀ ਨਾਲੋਂ ਵੀ ਵੱਧ ਦਰਸਾ ਦਿੱਤਾ ਜਿਸ ਨੂੰ ਸਾਡੀ ਅਗਿਆਨਤਾ ਨੇ, ਇਸ ਨੂੰ ਵੀ ਗੁਰਬਾਣੀ ਹੀ ਮੰਨ ਲਿਆ।

ਕਹਾਣੀ ਅੱਗੇ ਤੁਰੀ:-

## ਰਾਗਮਾਲਾ ਪੜ੍ਹ ਕੇ ਭੋਗ ਪਾਉਣ ਦੀ ਮਹੱਤਤਾ ਦਰਸਾ ਲੈਣ ਦੇ ਨਾਲ ਹੁਣ, ਕੜਾਹ ਪ੍ਰਸ਼ਾਦ ਵੀ ਕਲਿਆਣ ਕਾਰੀ ? ਗੁਰੂ ਬਾਣੀ ਵਿਚਾਰ ਤੋਂ ਜੀਵਨ ਸੁਧਾਰ ਲੈਣ ਦੀ ਲੋੜ ਮੁਕਾਉਣ ਵਾਲੇ ਭਰਮਾਂ ਦੀ ਭਰਮਾਰ ਕਰੀ ਜਾਣ ਵਾਲੀ ਕੁਟਲਤਾ ਨੂੰ ਲਿਖਾਰੀ ਕਦੇ ਨਹੀਂ ਭੁੱਲਿਆ:-

**"ਕੜਾਹ ਕਰਾਵੈ ਹਰਖ ਸੋ ਕੋਟਿ ਯੱਗ ਫੱਲ ਚੀਨ । ਸਭ ਸੰਗਤਿ ਸੁਨਿ ਬੈਨ ਗੁਰ, ਧਾਰਿ ਚਿੰਤ ਮੈ ਲੀਨ ॥੭●●॥**
**ਜੋ ਇਛਾ ਕੋਊ ਕਰੈ, ਸੋ ਸਭ ਪੂਰਨ ਹੋਇ" । ਸ੍ਰੀ ਮੁਖਿ ਤੇ ਐਸੋ ਕਹਾ ਜਾਨ ਲੇਹੁ ਸਭ ਕੋਇ ॥੭●੧॥**

ਅਰਥ:- ਸ਼ਰਧਾ ਭਰਪੂਰ ਖੁਸ਼ੀਆਂ ਨਾਲ ਕੜਾਹ ਕਰਾਵੋ ਤੇ ਕ੍ਰੋੜਾਂ ਯਗਾਂ ਦਾ ਫਲ ਪ੍ਰਾਪਤ ਕਰੋ । ਸਤਿਗੁਰੂ ਜੀ ਦੇ ਇਹ ਬਚਨ ਆਪਣੇ ਹਿਰਦੇ ਵਿਚ ਪੱਕੇ ਕਰ ਲਵੋ। ਇਹ ਗੱਲ ਸਾਰੇ ਠੀਕ ਸਮਝ ਲਵੋ, ਬਚਨ ਸਤਿਗੁਰੂ ਜੀ ਦੇ ਆਪਣੇ ਮੁਖਾਰਬਿੰਦ ਦੇ ਹਨ। (੭●●+੭●੧੨)

ਅੱਗਲੀਆਂ ਚੌਪੱਈਆਂ ਵਿਚ, ਲਿਖਾਰੀ, ਗੁਰਬਾਣੀ ਦੀ ਸੰਪਾਦਨਾ ਵਾਲੇ ਅਸਥਾਨ ਦੇ ਦਰਸ਼ਨ ਮਾਤ੍ਰ ਦੀ ਅਪਾਰ ਮਹਿਮਾ ਦਰਸਾਉਣ ਦੇ ਨਾਲ, ਸੰਬੰਧਤ ਦਿਨ ਮਹੂਰਤ ਦੀ ਵਡਿਆਈਆਂ ਦਰਸਾ ਕੇ ਗੁਰਮਤਿ ਤੋਂ ਸਾਡੀ ਅਗਿਆਨਤਾ ਨੂੰ ਫ਼ਜ਼ੂਲ ਦੇ ਭਰਮਾਂ ਵਿਚ ਜਕੜਦਾ ਹੋਇਆ, ਗੁਰਸਿੱਖ ਨੂੰ ਗੁਰੂਬਾਣੀ-ਗਿਆਨ ਤੋਂ ਤੋੜੀ ਰੱਖਣ ਦੇ ਪੱਕੇ ਭਰਮ ਪਾਉਣੋ ਜ਼ਰਾ ਨਹੀ ਭੁਲਦਾ:-

ਚੌਪਈ ॥ ਸ੍ਰੀ ਮੁਖਿ ਬਹੁਰਿ ਕਹੋ ਅਸ ਬੈਨਾ । ਰਾਮਸਰ ਉੱਤਰਿ ਤਟ ਸੁ ਐਨਾ ।
**ਰਚੀ ਬੀੜ** ਇਹ ਠਾਂ ਮਨੁ ਲਾਈ । ਉਪਮ ਥਾਂਵ ਕੀ ਕਹੀ ਨ ਜਾਈ ॥੭●੨॥

ਬਹੁ ਦੁਖ ਤਪਤ ਇਹਾਂ ਜੋ ਆਈ । ਦੇਖਤ ਦਰਸ ਸਾਂਤਿ ਹੋਇ ਜਾਵੈ ।
**ਭਾਦ੍ਰੋ ਸੁਦਿ ਏਕਮ ਸੁਖਦਾਈ** । ਕਰੈ ਦਰਸੁ ਜੋ ਮਨੁ ਚਿਤੁ ਲਾਈ ॥੨੦੩॥
**ਗ੍ਰੰਥ** ਭੋਗ ਕਾ ਫਲ ਤਿਹ ਹੋਵੈ । ਜਨਮ ਮਰਨ ਅਘ ਸੰਕਟ ਖੋਵੈ ।
ਇਹ ਅਸਥਾਨ ਕੀ ਉਪਮ ਮਹਾਨਾ । **ਸ੍ਰੀ ਗ੍ਰੰਥ** ਜਹਾਂ ਪ੍ਰਗਟਾਨਾ ॥੨੦੪॥

ਅਰਥ:-(ਸਤਿਗੁਰੂ ਜੀ ਨੇ(ਸ੍ਰੀ ਪੁਖ ਤੋਂ ਇਹ ਬਚਨ ਬੋਲੇ ਕਿ ਰਾਮਸਰ ਦੇ ਉਤਰੀ ਕਿਨਾਰੇ (ਦੱਖਣ ਦਿਸ਼ਾ ਦੇ ਉਲਟ ਸ਼ਮਾਲੀ ਪਹਾੜ ਦੀ ਬਾਹੀ) ਜਿਸ ਥਾਂ ਬੀੜ ਰਚੀ ਗਈ ਹੈ ਉਸ ਥਾਂ ਦੀ ਸੋਭਾ ਕਥਨ ਕਹਿਣ ਵਿਚ ਨਹੀ ਆ ਸਕਦੀ॥੨੦੨॥ ਬੜੇ ਦੁਖਾਂ ਨਾਲ ਸੜਦਾ ਬਲਦਾ ਜ਼ਿੜਾ **ਭਾਦੋਂ ਸੁਦੀ ਏਕਮ (ਸੰਮਤ ੧੬੬੧)** ਨੂੰ ਇਸ ਅਸਥਾਨ ਦੇ ਦਰਸ਼ਨ ਆ ਕਰੇ ਉਹ ਸੁਖਾਂ ਦੀ ਠੰਡਕ ਮਾਣੇਦਾ ਸੁਖੀ ਜੋ ਜਾਵੇਗਾ ।੨੦੨। ਇਸ ਥਾਂ ਦੇ ਦਰਸ਼ਨ ਮਾਤਰ ਤੋਂ ਹੀ ਗ੍ਰੰਥ ਦੇ ਭੋਗ ਦਾ ਫਲ ਪ੍ਰਾਪਤ ਹੋ ਜਾਵੇਗਾ; (ਗੁਰਬਾਣੀ ਪੜ੍ਹਨ ਸੁਣਨ ਕਮਾਉਣ ਦੀ ਲੋੜ ਨਹੀਂ ਬੱਸ ਇਸ ਥਾਂ ਦੇ ਦਰਸ਼ਨ ਹੀ ਕਾਫ਼ੀ ਹਨ ?) ਇਸ ਗ੍ਰੰਥ ਦੀ ਕਥਾ ਸੁਣਦੇ ਰਹਿਣ ਵਾਲੇ ਖ਼ਾਲਸਾ ਜੀ ਨੂੰ ਗੁਰਬਾਣੀ ਅਨੁਸਾਰ ਜੀਵਨ ਬਣਾਉਣ ਦੀ ਲੋੜ ਖ਼ਤਮ ? ਸਤਿਗੁਰੂ ਨਾਨਕ ਸਾਹਿਬ ਜੀ ਦੀ ਘਾਲਣਾ ਤੇ ਪਾਣੀ ?

ਲਿਖਾਰੀ ਦੀ ਇਸ ਗੰਭੀਰ ਕੁਟਲਤਾ ਤੋਂ ਪਾਠਕ ਸੱਜਣ ਉਚੇਚੇ ਤੌਰ ਤੇ ਸੁਚੇਤ ਰਹਿਣ:--

ਚੌਪਈ॥ ਜਬ ਬੰਨੋ ਨਿਜ ਦਸੇ ਸਿਧਾਯੋ । ਭਯੋ ਧਿਆਇ ਪੂਰਨ ਸੁਖਦਾਯੋ ।
**ਗ੍ਰੰਥ ਬੀੜ** ਧਯਾਇ ਪੂਰਨ ਭਯੋ । ਯਾਹਿ ਪੜੈ ਦੁਖੁ ਸਗਲਾ ਗਯੋ ॥੨੦੮॥

ਅਰਥ:-(ਭਾਈ) ਵਲੋਂ ਬੀੜ ਨੂੰ ਆਪਣੇ ਦੇਸ ਲੈ ਜਾਣ ਦੇ ਪਰਸੰਗ ਦੇ ਨਾਲ ਹੀ ਇਹ ਸੁਖਦਾਇਕ (ਕਿ ਜਾਂ ਗੁਰਮਤਿ ਵਿਰੋਧੀ ਵਡਾ ਦੁਖਦਾਇਕ ?) ਅਧਿਾਇ ਸਮਾਪਤ ਹੋਇਆ। ਇਸ ਅਧਿਆਇ ਦੀ ਕਥਾ ਜਿਹੜਾ ਪ੍ਰਾਣੀ ਪੜ੍ਹੇ ਸੁਣੇਗਾ ਉਸ ਦੇ ਸਾਰੇ ਦੁਖ ਦੂਰ ਹੋ ਜਾਣਗੇ। ੨੦੮।

ਗੁਰਬਾਣੀ ਦੀ ਮਹਤਤਾ ਘਟਾਉਂਣੀ ਨਾ ਭੁਲਦਾ ਹੋਇਆ ਇਹ ਕੁਟਲ ਲਿਖਾਰੀ ਆਪਣੀ ਮਿਥੀ ਹੋਈ ਪੱਕੀ ਯੋਜਨਾ ਅਧੀਨ ਏਥੇ ਵੀ ਚੌਥੇ ਅਧਿਆਇ ਵਿਚ ਜੋ ਝੂਠ ਸਚ ਲਿਖਿਆ ਹੈ ਉਸ ਦੇ ਹੀ ਪੜ੍ਹਨ ਸੁਣਨ ਤੋਂ ਦੁਖਾਂ ਦਾ ਨਾਸ ਹੋਣ ਦਾ ਭਰਮ ਪੱਕਾ ਕਰ ਰਿਹਾ ਹੈ।

ਭਗਤ ਸਿੰਘ ਯਹ ਫਲੁ ਅਧਿਕਾਈ । ਜੋਊ ਧਯਾਇ ਪੜ੍ਹੈ ਮਨੁ ਲਾਈ ।
**ਗ੍ਰਿੰਥ** ਭੋਗ ਨਰੁ ਸੋ ਫਲੁ ਪਾਵੈ । ਜਨਮ ਬੀਚਿ ਬਹੁਰੋ ਨਹਿ ਆਵੈ ॥੨੦੯॥

ਅਰਥ:-(ਆਪਣੀ ਕਲਪਣਾ ਦੀ ਉਪਜ ਕਹਾਣੀ ਤੇ ਪਾਤਰ ਭਗਤ ਸਿੰਘ ਕੋਲੋਂ ਵੀ ਇਹੀ ਆਖਿਆ ਦਰਸਾ ਦਿੱਤਾ ਕਿ) ਜਿਹੜਾ ਕੋਈ ਮਨ ਲਾ ਕੇ ਇਸ ਅਧਿਆਇ ਨੂੰ ਪੜ੍ਹੇ ਉਸ ਨੂੰ (ਬਾਣੀ ਦਾ) ਗ੍ਰੰਥ ਪੜਂਨ ਦੇ ਭੋਗ ਦਾ ਵਡਾ ਫਲ ਪ੍ਰਾਪਤ ਹੋਵੇਗਾ। ੨੦੯।

ਧਿਆਨ ਰਹੇ ਕਿ ਗੁਰਬਾਣੀ ਦੀ ਸੰਪਦਨਾ ਦਾ ਕਾਰਜ ਸਪਾਤ ਹੋਣ ਤੇ (ਚੌਪਈ ੨੦੨ ਤੋਂ ੨੦੯ ਤਕ) ਤਿਆਰ ਹੋਏ ਗ੍ਰੰਥ ਨੂੰ ਬੀੜ ਜਾਂ ਗ੍ਰੰਥ ਤਾਂ ਲਿਖਿਆ ਹੈ, ਪਰ ਗੁਰੂ ਗ੍ਰੰਥ ਕਿਸੇ ਥਾਂ ਨਹੀਂ ਦਰਸਾਇਆ। ਅਗਲੇ ਅਧਿਆਇ ਵਿਚ ਸਾਰੀਆਂ ਕਸਰਾਂ ਪੁਰੀਆਂ ਹੋ ਜਾਣ ਦਾ ਸਪੱਸ਼ਟ ਇਸਾਰਾ ਅਗਲੇ ਦੋਹਰੇ ਦੇ ਆਰੰਭ ਵਿਚੋਂ ਹੀ ਮਿਲ ਰਿਹਾ ਹੈ।

ਦੋਹਰਾ ॥ ਆਗੇ ਯਹ ਕਥ ਹੋਇਗੀ **ਗੁਰੁ ਗ੍ਰਿੰਥ ਅਸਥਾਨ** । ਹਰਿਗੋਵਿੰਦ ਕੇ ਵਿਆਹ ਕੀ ਹੁਇ ਹੈ ਕਥਾ ਮਹਾਨ ॥੨੧੦॥
ਇਤਿ ਸ੍ਰੀ ਗੁਰ ਬਿਲਾਸ ਸ੍ਰੀ ਗ੍ਰਿੰਥ ਸਾਹਿਬ ਜੀ ਕੀ ਬੀੜ ਬਰਨਨੰ ਨਾਮ ਚਤਰਥੇ ਧਿਆਇ ਸਮਾਪਤੁ ਸੁਭ ਮਸਤੁ ॥੪॥ਅਫਜੂ॥

ਅਰਥ:-ਅੱਗੇ ਹੁਣ ਇਹ ਕਥਾ (ਵੇਦਾਂਤੀ ਜੀ ਨੇ ਟੂਕ ਵਿਚ ਇਉਂ ਲਿਖਿਆ ਹੋਇਆ ਹੈ:-) "**ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਸਥਾਨ** ਦੀ ਹੈ ਪ੍ਰਕਾਸ਼ ਦੇ ਅਸਥਾਨ ਦੀ ਅਤੇ ਸਤਿਗੋਬਿੰਦ ਸਾਹਿਬ ਜੀ ਦੇ ਵਿਆਹ ਦੀ ਵੱਡੀ ਬਿਸਥਾਰ ਪੂਰਵਕ ਕਥਾ ਹੋਵੇਗੀ ।੨੧੦। ਇਸ ਤੋਂ ਸ੍ਰੀ ਗੁਰਬਿਲਾਸ ਵਿਚਲੀ ਬੀੜ ਰਚੀ ਜਾਣ ਦੀ ਕਥਾ ਵਾਲਾ ਅਧਿਆਇ ਸਮਾਪਤ।੨੧੦।

ਸੰਪਾਦਨਾ ਹੰਦੇ ਤਕ ਬੀੜ ਜਾਂ ਕੇਵਲ ਗ੍ਰੰਥ ਹੈ ਪਰ ਅਗਲੇ ਹੀ ਪਲ ਗੁਰੂ ਗ੍ਰੰਥ ਸਾਹਿਬ ? ਸੰਪਾਦਾਂ ਕਾਲ ਸੰਮਤ ੧੬੬੧ ਹੈ ਪਰ ਦਸ਼ਮੇਸ਼ ਜੀ ਵੋਲ ਗੁਰਿਆਈ ਸੌਂਪੀ ਜਾਣ ਦਾ ਸੰਮਤ ੧੭੬੫ ਹੈ। ੧੦੪ ਸਾਲ ਪਹਿਲਾਂ ਹੀ ਗੁਰੂ ਗ੍ਰੰਥ ਅਤੇ ਅਸਥਾਪਨ ਕਰਨ ਦੀਆਂ ਗੱਲਾਂ ? ਕਹਾਣੀ ਦੇ ਹਰ ਮੋੜ ਤੇ ਖ਼ਾਲਸਾਂ ਜੀ ਦੀ ਨਿਆਰੀ ਗੁਰਮਤਿ ਮਰਯਾਦਾ ਨੂੰ ਮਨਮਤੀ ਰੰਗ ਚਾੜ੍ਹਿਆ ਗਿਆ ? ਹਾਏ ਸਾਡੀ ਏਡੀ ਭਿਆਨਕ ਬਦਕਿਸਮਤੀ ? ਗੁਰੂ ਇਤਿਹਾਸ ਨੂੰ ਨਿਰੋਲ ਝੂਠ ਵਿਚ ਰੰਗਿਆ ਹੋਇਆ ਹੋਣ ਤੇ ਵੀ ਸਾਡੇ ਧਰਮ ਆਗੂਆਂ ਨੇ ਠੀਕ ਮੰਨ ਲਿਆ ? ਵਾਹ, ਸਿੰਘ ਸਾਹਿਬ ਬਣ ਬੈਠੇ ਹੋਏ ਵੇਦਾਂਤੀ ਜੀਓ ! ਸਦਕੇ ਜਾਈਏ ਤੁਹਾਡੇ ਜਿਹੇ ਬ੍ਰਾਹਮਣੀ ਦਲਾਲ ਤੋਂ ? ਕਿਸੇ ਇਕ ਥਾਂ ਤੇ ਹੀ ਲਿਖੀ ਵਲੋਂ ਲਿਖੇ ਜਾ ਰਹੇ ਝੂਠ ਬਾਰੇ ਬੋਲ ਪੈਂਦੇ...........

**ਦਿਲ ਕੇ ਫਫੋਲੇ ਜਲ ਉਠੇ ਹੈ ਸੀਨੇ ਕੇ ਦਾਗ਼ ਸੇ ।ਇਸ ਘਰ ਕੋ ਆਗ ਲਗ ਰਹੀ ਹੈ ਘਰ ਕੇ ਚਿਰਗ਼ ਸੇ ।**

ਦਸੰਬਰ ੨●●੨

**ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥ ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥ ਵਿਣੁ ਨਾਮ ਹਰਿ ਕੇ ਕਛੁ  ਨ ਸੂਝੈ ਅੰਧੁ ਬੂਡੌ ਧੰਧਲੀ ॥ ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥੬॥** {੭੬੭}

